# ਗੁਰਦਵਾਰਾ ਸੁਧਾਰ

ਅਰਥਾਤ

# ਅਕਾਲੀ ਲਹਿਰ

ਲੇਖਕ—

ਗਿਆਨੀ ਪ੍ਰਤਾਪ ਸਿੰਘ

ਸਾਬਕ

ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ

ਪ੍ਰਕਾਸ਼ਕ—

ਖਾਲਸਾ ਬ੍ਰਦਰਜ਼

ਬਾਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ

ਤੀਸਰੀ ਐਡੀਸ਼ਨ

ਤੀਜੀ ਐਡੀਸ਼ਨ

ਨਵੰਬਰ 1983



ਪ੍ਰਕਾਸ਼ਕ–

ਖ਼ਾਲਸਾ ਬ੍ਰਦਰਜ਼,
ਮਾਈ ਸੇਵਾਂ, ਅੰਮ੍ਰਿਤਸਰ

ਛਾਪਕ–

ਸ: ਪਰਮਜੀਤ ਸਿੰਘ
ਦਰਬਾਰ ਪ੍ਰਿੰਟਿੰਗ ਪ੍ਰੈਸ,
ਚੌਕ ਘੰਟਾ ਘਰ, ਅੰਮ੍ਰਿਤਸਰ

# ਤਤਤਰਾ

| ਨੰ: | ਵੇਰਵਾ | ਪੰਨਾ |
|---|---|---|
| 17 | ਬੱਬਰ ਅਕਾਲੀ ਲਹਿਰ | 286-302 |
| 18 | ਮੁਕਤਸਰ ਦਾ ਪ੍ਰਬੰਧ | 303-304 |
| 19 | ਅੰਮ੍ਰਿਤ-ਸਰੋਵਰ ਦੀ ਕਾਰ ਸੇਵਾ | 305-306 |
| 20 | ਮਹਾਰਾਜਾ ਨਾਭਾ ਦਾ ਗੱਦੀਓਂ ਉਤਰਨਾ | 307-318 |
| 21 | ਜੈਤੋ ਦੇ ਮੋਰਚੇ ਦਾ ਆਰੰਭ | 319-326 |
| 22 | ਸ੍ਰੋ: ਕਮੇਟੀ ਤੇ ਅਕਾਲੀ ਦਲ ਕਾਨੂੰਨ ਵਿਰੁਧ | 327-338 |
| 23 | ਸ੍ਰੀ ਜਵਾਹਰ ਲਾਲ ਦੀ ਕੁਰਬਾਨੀ | 339-349 |
| 24 | ਕਾਂਗਰਸ ਦੀ ਹਮਦਰਦੀ | 350-355 |
| 25 | ਭਾਈ ਫੇਰੂ ਦਾ ਮੋਰਚਾ | 356-358 |
| 26 | ਸ੍ਰੋ: ਕਮੇਟੀ ਦੈ ਦੂਜੇ ਤੀਜੇ ਜਥੇ ਦੀ ਗ੍ਰਿਫਤਾਰੀ | 359-370 |
| 27 | ਜੈਤੋ ਵਿਚ ਸ਼ਹੀਦੀ ਜਥੇ ਤੇ ਗੋਲੀ | 371-404 |
| 28 | ਜੈਤੋ ਵਲ ਦੂਜਾ, ਤੀਜਾ ਤੇ ਸ਼ਹੀਦੀ ਜੱਥਾ | 405-428 |
| 29 | ਵੈਕਮ ਸਤਿਆਗ੍ਰਹਿ | 429-442 |
| 30 | ਜੈਤੋ ਵਲ ਪੰਜਵਾਂ ਛੇਵਾਂ ਸ਼ਹੀਦੀ ਜਥਾ | 442 |
| 31 | ਮੁਲਤਾਨ ਜੇਲ੍ਹ ਦੀ ਯਾਦ | 443-445 |
| 32 | ਹੋਰ ਨੌਂ ਸ਼ਹੀਦੀ ਜੱਥੇ ਸਿਖ ਸੁਧਾਰ ਕਮੇਟੀ | 446-474 |
| 33 | ਕਾਂਗਰਸ ਪੜਤਾਲੀਆ ਕਮੇਟੀ | 475-476 |
| 34 | ਜੈਤੋ ਦੇ ਮੋਰਚੇ ਦਾ ਅੰਤ<br>15ਵਾਂ, 16ਵਾਂ, 17ਵਾਂ ਤੇ ਪ੍ਰਦੇਸੀ ਜਥੇ | 477-481 |
| 35 | ਨਾਭਾ ਜੇਲ੍ਹ ਦੇ ਸ਼ਹੀਦ ਸਿੰਘਾਂ ਦੇ ਨਾਮ | 482-487 |
| 36 | ਗੁਰਦੁਆਰਾ ਐਕਟ | 488-503 |
| 38 | ਅਕਾਲੀ ਲਹਿਰ ਦਾ ਅੰਤ ਤੇ ਮਤ ਭੇਦ | 504-510 |

ੴ ਸਤਿਗੁਰ ਪ੍ਰਸਾਦਿ ॥

# ਵਚਨਾਰੰਭ

ਬੜੇ ਚਿਰ ਤੋਂ ਮੇਰੀ ਅਭਿਲਾਖਾ ਸੀ ਕਿ ਗੁਰਦਵਾਰਾ ਸੁਧਾਰ ਲਹਿਰ ਬਾਰੇ ਇਕ ਪੁਸਤਕ ਲਿਖਾਂ । ਇਸ ਲਈ ਕਿ ਅਜਿਹੀ ਪੁਸਤਕ ਦੀ ਬੜੀ ਲੋੜ ਪ੍ਰਤੀਤ ਕੀਤੀ ਜਾ ਰਹੀ ਸੀ। ਦੂਜਾ ਕਾਰਨ ਇਹ ਸੀ ਕਿ 1920 ਤੋਂ ਲੈ ਕੇ 1925 ਤਕ ਗੁਰਦਵਾਰਾ ਸੁਧਾਰ ਅਥਵਾ ਅਕਾਲੀ ਲਹਿਰ ਦੇ ਸਾਰੇ ਹਾਲਾਤ ਨੂੰ ਅਖੀਂ ਵੇਖਿਆ ਹੈ। 1923 ਵਿਚ ਸ਼੍ਰੋਮਣੀ ਗੁਰਦਵਾਰਾ ਕਮੇਟੀ ਦੀ ਪ੍ਰਚਾਰ ਬ੍ਰਾਂਚ ਵਿਚ ਆਉਣ ਕਰ ਕੇ ਸਾਰੇ ਹਾਲਾਤ ਤੋਂ ਜਾਣੂ ਸਾਂ । ਸ਼੍ਰੋਮਣੀ ਕਮੇਟੀ ਦੇ ਕਾਨੂੰਨ ਵਿਰੁਧ ਕਰਾਰ ਦਿਤੇ ਜਾਣ ਪਰ ਡੇਢ ਸਾਲ ਮੁਲਤਾਨ ਸੰਟਰਲ ਜੇਲ੍ਹ ਵਿਚ ਰਹਿਣ ਕਰ ਕੇ ਜੇਲ੍ਹਾਂ ਦੀ ਸਖਤੀ ਦਾ ਵੀ ਤਜਰਬਾ ਸੀ । ਅਕਾਲੀ ਲਹਿਰ ਵਿਚ ਕੰਮ ਕਰਨ ਵਾਲੇ ਬਹੁਤ ਸਾਰੇ ਮੁਖੀਆਂ, ਕੰਮ ਕਰਨ ਵਾਲਿਆਂ ਤੇ ਕੁਰਬਾਨੀ ਕਰਨ ਵਾਲਿਆ ਨਾਲ ਵੀ ਜ਼ਾਤੀ ਜਾਣ ਪਛਾਣ ਸੀ । ਇਸ ਤੋਂ ਬਿਨਾਂ ਇਸ ਲਹਿਰ ਸਬੰਧੀ ਬਹੁਤ ਸਾਰਾ ਮਸਾਲਾ ਮੇਰੇ ਪਾਸ ਜਮ੍ਹਾਂ ਸੀ, ਜਿਸ ਨੂੰ ਪ੍ਰਕਾਸ਼ਤ ਕਰਨਾ ਜ਼ਰੂਰੀ ਜਾਪਦਾ ਸੀ।

ਸੋ ਕਈ ਸਾਲਾਂ ਦੀਆਂ ਸਾਂਭ ਕੇ ਰਖੀਆਂ ਹੋਈਆਂ ਲਿਖਤਾਂ, ਸ਼੍ਰੋਮਣੀ ਕਮੇਟੀ ਦੇ ਐਲਾਨਾਂ, ਕਾਂਗਰਸ ਰੀਪੋਰਟ ਵਿਚੋਂ ਦਰਜ ਗਵਾਹੀਆਂ ਅਤੇ ਮੁਖੀਆਂ ਦੇ ਬਿਆਨਾਂ ਨੂੰ ਇਸ ਪੁਸਤਕ ਵਿਚ ਪੇਸ਼ ਕੀਤਾ ਗਿਆ ਹੈ। ਕਈ ਥਾਈਂ ਫਿਰ ਕੇ ਤੇ ਬਹੁਤ ਸਾਰੇ ਸਜਨਾਂ ਨੂੰ ਮਿਲ ਕੇ ਗੁਰਦ੍ਵਾਰਾ ਸੁਧਾਰ ਲਹਿਰ ਸਬੰਧੀ ਸਹੀ ਹਾਲਾਤ ਅੰਕਿਤ ਕਰਨ ਦਾ ਜਤਨ ਕੀਤਾ ਹੈ।

ਇਸ ਪੁਸਤਕ ਦੇ ਆਰੰਭ ਵਿਚ ਗੁਰਦਵਾਰਾ ਸੁਧਾਰ ਲਹਿਰ ਤੋਂ ਪਹਿਲੇ ਦੀਆਂ ਲਹਿਰਾਂ ਦਾ ਸੰਖੇਪ ਜ਼ਿਕਰ ਕਰ ਕੇ ਇਸ ਲਹਿਰ ਦੇ

ਕਾਰਨਾਂ ਉਤੇ ਵਿਚਾਰ ਕੀਤੀ ਹੈ। ਇਸ ਤੋਂ ਪਿਛੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਖ਼ਾਲਸਾ ਬ੍ਰਾਦਰੀ ਦਾ ਜਾਣਾ, ਬਾਬੇ ਦੀ ਬੇਰ ਸਿਆਲ ਕੋਟ ਦੇ ਸਰਬਰਾਹ ਸਬੰਧੀ ਅੰਦੋਲਨ, ਪੰਜੇ ਸਾਹਿਬ ਦੇ ਕਬਜ਼ੇ ਤੇ ਅਕਾਲੀ ਲਹਿਰ ਦੇ ਆਰੰਭਕ ਹਾਲਾਤ ਦਾ ਵਰਨਣ ਕੀਤਾ ਹੈ। ਇਸ ਤੋਂ ਅਗੇ ਸਾਕਾ ਨਨਕਾਣਾ ਸਾਹਿਬ, ਮੋਰਚਾ ਚਾਬੀਆਂ, ਕਾਰ ਸੇਵਾ, ਗੁਰੂ ਕੇ ਬਾਗ ਦੇ ਸ਼ਾਂਤਮਈ ਸਤਿਆਗ੍ਰਹਿ ਦੇ ਨਜ਼ਾਰਿਆਂ ਨੂੰ ਅੰਕਿਤ ਕੀਤਾ ਹੈ। ਗੁਰੂ ਕੇ ਬਾਗ ਸਬੰਧੀ ਪੜਤਾਲੀਆ ਕਮੇਟੀ ਦੀ ਰੀਪੋਰਟ ਵਿਚੋਂ ਬਹੁਤ ਸਾਰੇ ਮੁਖੀਆਂ ਦੀਆਂ ਗਵਾਹੀਆਂ ਪੇਸ਼ ਕੀਤੀਆਂ ਹਨ। ਬੀ. ਟੀ. ਦੀ ਮਾਰ ਨਾਲ ਜਖਮੀ ਹੋਣ ਵਾਲੇ 829 ਸਿੰਘਾਂ ਦੀ ਇਕ ਸੂਚੀ ਦਿਤੀ ਹੈ, ਜੋ 1922 ਵਿਚ ਸ਼੍ਰੋਮਣੀ ਕਮੇਟੀ ਨੇ ਅੰਗਰੇਜ਼ੀ ਵਿਚ ਪ੍ਰਕਾਸ਼ਤ ਕੀਤੀ ਸੀ। ਉਸ ਦੀ ਇਕ ਕਾਪੀ ਮੇਰੇ ਪਾਸ ਸੀ। ਇਹ ਬਹੁਤ ਹੀ ਦੁਰਲਭ ਸੀ। ਬਬਰ ਅਕਾਲੀ ਲਹਿਰ ਦਾ ਵੀ ਸੰਖੇਪ ਜ਼ਿਕਰ ਕੀਤਾ ਗਿਆ ਹੈ।

ਜੈਤੋ ਦੇ ਮੋਰਚੇ ਸਬੰਧੀ ਮਹਾਰਾਜੇ ਨਾਭੇ ਦਾ ਗਦੀਓਂ ਲਹਿਣਾ, ਸਰਕਾਰ ਨੇ ਸ਼੍ਰੋਮਣੀ ਕਮੇਟੀ ਤੇ ਸ਼੍ਰੋ: ਅਕਾਲੀ ਦਲ ਨੂੰ ਕਾਨੂੰਨ ਵਿਰੁਧ ਕਰਾਰ ਦੇਣਾ, ਸ਼੍ਰੋਮਣੀ ਕਮੇਟੀ ਦੇ ਪਹਿਲੇ ਤੇ ਦੂਜੇ ਜਥੇ ਦੀ ਗ੍ਰਿਫਤਾਰੀ, ਭਾਈ ਫੇਰੂ ਵਿਚ ਮੋਰਚਾ ਲਗਣਾ ਅਰ ਫਰਵਰੀ 1924 ਵਿਚ ਜੈਤੋ ਵਿਚ ਪਹਿਲੇ ਸ਼ਹੀਦੀ ਜਥੇ ਤੇ ਗੋਲੀ ਚਲਣ ਦੇ ਸਹੀ ਵਾਕਿਆਤ ਦਰਜ ਕੀਤੇ ਹਨ। ਫਿਰ ਸੋਲ੍ਹਾਂ ਸ਼ਹੀਦੀ ਜਥਿਆਂ ਦਾ ਜੈਤੋ ਵਿਚ ਜਾਣਾ, ਉਨ੍ਹਾਂ ਦੀ ਰਵਾਨਗੀ ਦੀਆਂ ਤਰੀਕਾਂ, ਰਸਤੇ ਦੇ ਪੜਾਅ ਤੇ ਹੋਈਆਂ ਘਟਨਾਵਾਂ ਨੂੰ ਬਿਆਨ ਕੀਤਾ ਹੈ। ਉਪ੍ਰੰਤ ਜੇਲਾਂ ਵਿਚ ਹੋਏ ਸ਼ਹੀਦ ਸਿੰਘਾਂ ਦੇ ਨਾਂ ਜਥਿਆਂ ਦੇ ਕ੍ਰਮ ਅਨੁਸਾਰ ਦਿਤੇ ਗਏ ਹਨ।

1925 ਵਿਚ ਗੁਰਦਵਾਰਾ ਐਕਟ ਬਣਨ ਪਰ ਜੈਤੋ ਦੇ ਮੋਰਚੇ ਤੇ ਅਕਾਲੀ ਲਹਿਰ ਦੇ ਖਤਮ ਹੋਣ ਦੇ ਸਮਾਚਾਰ ਹਨ, ਅਰ ਗੁਰਦਵਾਰਾ ਐਕਟ ਦਾ ਫਲ ਸਰੂਪ ਪੰਥ ਵਿਚ ਜੋ ਪਾਟੋ ਧਾੜ ਤੇ ਫੁਟ ਪਈ, ਉਸ ਦਾ ਵਰਣਨ ਹੈ।

ਮੈਂ ਜਤਨ ਕੀਤਾ ਹੈ ਕਿ ਅਕਾਲੀ ਲਹਿਰ ਸਬੰਧੀ ਸਭ ਜ਼ਰੂਰੀ

ਸਮਾਚਾਰ ਇਸ ਪੁਸਤਕ ਵਿਚ ਆ ਜਾਣ। ਇਸਦੇ ਬਾਵਜੂਦ ਵੀ ਪੁਸਤਕ ਦਾ ਅਕਾਰ ਵਧ ਜਾਣ ਦੇ ਡਰ ਤੋਂ ਕਈ ਗੱਲਾਂ ਨੂੰ ਸੰਖੇਪ ਕਰਨਾ ਪਿਆ ਹੈ। ਗੁਰੂ ਕੇ ਬਾਗ ਤੇ ਜੈਤੋ ਦੇ ਮੋਰਚੇ ਸਬੰਧੀ ਕਈ ਤਸਵੀਰਾਂ ਦਿਤੀਆਂ ਜਾ ਸਕਦੀਆਂ ਸਨ, ਪਰ ਕਈ ਮਜਬੂਰੀਆਂ ਕਰ ਕੇ ਇਹ ਰੀਝ ਪੂਰੀ ਨਹੀਂ ਹੋ ਸਕੀ।

ਇਸ ਪੁਸਤਕ ਦੀ ਤਿਆਰੀ ਵਿਚ ਪ੍ਰਿੰਸੀਪਲ ਤੇਜਾ ਸਿੰਘ ਲਿਖਤ ਅੰਗਰੇਜ਼ੀ ਵਿਚ ਗੁਰਦਵਾਰਾ ਰੀਫਾਰਮ ਮੂਵਮੈਂਟ, ਗੁਰੂ ਕਾ ਬਾਗ ਕਾਂਗਰਸ ਪੜਤਾਲੀਆ ਕਮੇਟੀ ਦੀ ਰੀਪੋਰਟ, ਅਕਾਲੀ ਅਖ਼ਬਾਰ ਦੀਆਂ ਫ਼ਾਈਲਾਂ, ਸ਼੍ਰੋਮਣੀ ਕਮੇਟੀ ਦੇ ਐਲਾਨਾਂ, ਅਕਾਲੀ ਲੀਡਰਜ਼ ਕੇਸ, ਅਕਾਲੀ ਦਲ ਦੇ ਐਲਾਨਾਂ ਤੇ ਸ਼ਹੀਦ ਬਾਬੂ ਲਾਭ ਸਿੰਘ ਜਲੰਧਰੀ ਦੇ ਤਿਆਰ ਕਰਾਏ ਰਜਿਸਟਰਾਂ ਤੋਂ ਸਹਾਇਤਾ ਲਈ ਗਈ ਹੈ।

ਤਖ਼ਤ ਸਾਹਿਬ ਦੀ ਸੇਵਾ ਤੇ ਹੋਰ ਕਈ ਰੁਝੇਵਿਆਂ ਕਾਰਨ ਪੁਸਤਕ ਦੀ ਤਿਆਰੀ ਵਿਚ, ਹੋ ਸਕਦਾ ਹੈ ਕਈ ਤਰੁਟੀਆਂ ਰਹਿ ਗਈਆਂ ਹੋਣ। ਗੁਰਦਵਾਰਾ ਲਹਿਰ ਵਿਚ ਕੰਮ ਕਰਨ ਵਾਲੇ ਬਹੁਤ ਸਾਰੇ ਸਜਣ ਅਜੇ ਮੌਜੂਦ ਹਨ। ਜੇ ਕੋਈ, ਗੱਲ ਉਨ੍ਹਾਂ ਨੂੰ ਗ਼ਲਤ ਪ੍ਰਤੀਤ ਹੋਵੇ ਤਾਂ ਉਹ ਸਹੀ ਕਰਨ ਵਿਚ ਸਹਾਇਤਾ ਕਰਨ ਅਤੇ ਹੋਰ ਵੀ ਕੋਈ ਖ਼ਾਮੀਆਂ ਪਾਠਕਾਂ ਨੂੰ ਦਿਸਣ ਤਾਂ ਲਿਖ ਭੇਜਣ ਦੀ ਕ੍ਰਿਪਾਲਤਾ ਕਰਨ ਤਾਂਕਿ ਅਗਲੀਆਂ ਐਡੀਸ਼ਨਾਂ ਵਿਚ ਖਿਆਲ ਰਖ ਲਿਆ ਜਾਵੇ।

ਤਖਤ ਸ੍ਰੀ ਕੇਸਗੜ੍ਹ ਸਾਹਿਬ
ਅਨੰਦਪੁਰ
15 ਮਾਰਚ, 1951

ਗੁਰੂ ਪੰਥ ਦਾ ਦਾਸ–
ਪ੍ਰਤਾਪ ਸਿੰਘ ਗਿਆਨੀ

# ਤੀਸਰੀ ਐਡੀਸ਼ਨ ਬਾਰੇ ਕੁਝ ਸ਼ਬਦ

ਗੁਰਦਵਾਰਾ ਸੁਧਾਰ ਅਕਾਲੀ ਲਹਿਰ (1920-25) ਦੀ ਪਹਿਲੀ ਐਡੀਸ਼ਨ ਸੇਵਕ ਨੇ ਤਖਤ ਸ੍ਰੀਕੇਸਗੜ੍ਹ ਅਨੰਦਪੁਰ ਦੀ ਜਥੇਦਾਰੀ (1948 52) ਸਮੇਂ ਲਿਖੀ ਅਤੇ 1951 ਵਿਚ ਸਿੰਘ ਬ੍ਰਾਦਰਜ਼, ਬਾਜਾਰ ਮਾਈ ਅੰਮ੍ਰਿਤਸਰ ਨੇ ਪ੍ਰਕਾਸ਼ਤ ਕੀਤੀ। ਇਸਦੀ ਦੂਜੀ ਐਡੀ-ਸ਼ਨ 1975 ਵਿਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਪ੍ਰਕਾਸ਼ਤ ਕੀਤੀ। ਹੁਣ ਤੀਸਰੀ ਐਡੀਸ਼ਨ ਖਾਲਸਾ ਬ੍ਰਾਦਰਜ਼, ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਪ੍ਰਕਾਸ਼ਤ ਕਰ ਰਹੇ ਹਨ। ਇਸ ਵਿਚ ਪੁਰਾਣੇ ਰੀਕਾਰਡ ਤੇ ਅਭੁਲ ਯਾਦਾਂ ਵਿਚੋਂ ਕੁਝ ਗੱਲਾਂ ਦਰਜ ਕੀਤੀਆਂ ਹਨ।

ਇਸ ਲਹਿਰ ਬਾਰੇ ਇਕ ਪੁਸਤਕ ਕਾਮਰੇਡ ਸੋਹਣ ਸਿੰਘ ਜੋਸ਼ ਨੇ ਵੀ ਲਿਖੀ ਹੈ, ਜੋ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਤੇ ਅਕਾਲੀ ਲੀਡਰਜ਼ ਕੇਸ ਵਿਚ ਸ਼ਾਮਲ ਸਨ।

ਸਨ 1974 ਵਿਚ ਸ਼੍ਰੋਮਣੀ ਗੁਰ: ਪ੍ਰਬੰਧਕ ਕਮੇਟੀ ਨੇ ਸ: ਸ਼ਮਸ਼ੇਰ ਸਿੰਘ 'ਅਸ਼ੋਕ' ਲਿਖਤ ਇਕ ਟਰੈਕਟ 'ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ' ਪ੍ਰਕਾਸ਼ਤ ਕੀਤਾ ਹੈ। ਜਿਸ ਵਿਚ ਰੀਕਾਰਡ ਦੀ ਖੋਜ ਪੜਤਾਲ ਅਨੁਸਾਰ ਜੈਤੋ ਦੇ ਸ਼ਹੀਦੀ ਜਥਿਆਂ, ਹਵਾਲਾਤਾਂ ਤੇ ਜੇਲ੍ਹਾਂ ਵਿਚ 201 ਸ਼ਹੀਦ ਹੋਣ ਵਾਲੇ ਸਿੰਘਾਂ ਦੇ ਨਾਮ ਦਿਤੇ ਹਨ। ਇਸ ਟਰੈਕਟ ਅਨੁਸਾਰ ਜੈਤੋ ਦੇ ਪਹਿਲੇ ਜਥੇ ਤੇ ਗੋਲੀ ਚਲਣ ਨਾਲ 300 ਆਦਮੀ ਜ਼ਖਮੀ ਹੋਏ ਅਤੇ 90 ਸ਼ਹੀਦ ਹੋਏ ਹਨ। ਪੰਜਾਬ ਸਟੇਟ ਆਰਕਾਈਵਜ਼ ਵਿਭਾਗ ਪਟਿਆਲਾ ਤੋਂ ਪ੍ਰਾਪਤ ਰਿਆਸਤ ਨਾਭਾ ਵਿਚੋਂ ਜਲਾਵਤ ਕੀਤੇ ਗਏ 76 ਸਿੰਘਾਂ ਦੀ ਸੂਚੀ ਵੀ ਦਿਤੀ ਹੈ।

ਇਹ ਪੁਸਤਕ ਅਜ ਤੋਂ ਅੱਧੀ ਸਦੀ ਤੋਂ ਵਧੀਕ 63 ਸਾਲ ਪਹਿਲੇ ਗੁਰਦਵਾਰਾ ਸੁਧਾਰ ਹਿਤ ਸ਼ਾਨਦਾਰ ਕੁਰਬਾਨੀ ਕਰਨ ਵਾਲੇ ਤੇ ਦੇਸ਼ ਦੀ ਆਜ਼ਾਦੀ ਲਈ ਆਪਾ ਵਾਰਨ ਵਾਲੇ ਕੌਮੀ ਪ੍ਰਵਾਨਿਆਂ ਦਾ ਇਕ ਸ਼ਾਨਦਾਰ ਇਤਿਹਾਸ ਦਰਜ ਹੈ। ਜਿਨ੍ਹਾਂ ਨੂੰ ਪਿਨਸ਼ਨ ਵੀ ਮਿਲਦੀ ਹੈ।

ਅੰਮ੍ਰਿਤਸਰ — ਦਾਸ–ਪ੍ਰਤਾਪ ਸਿੰਘ ਗਿਆਨੀ

21 ਅਕਤੂਬਰ 1983 — ਸਾਬਕ ਜਥੇਦਾਰ ਸ੍ਰੀ ਅਕਾਲ ਤਖਤ

# ਗੁਰਦਵਾਰਾ ਸੁਧਾਰ

ਅਰਥਾਤ

# ਅਕਾਲੀ ਲਹਿਰ

## ੧.

## ਅਕਾਲੀ ਲਹਿਰ ਤੋਂ ਪਹਿਲੇ ਦੀਆਂ ਲਹਿਰਾਂ

ਗੁਰਦਵਾਰਾ ਸੁਧਾਰ ਲਹਿਰ, ਜਿਸ ਨੂੰ ਅਕਾਲੀ ਲਹਿਰ ਵੀ ਕਹਿੰਦੇ ਹਨ, 1920 ਈਸਵੀ ਤੋਂ 1925 ਤਕ, ਪੂਰੇ ਪੰਜ ਸਾਲ ਬੜੇ ਜ਼ੋਰ ਨਾਲ ਚਲੀ। ਇਸ ਨੇ ਸਿਖਾਂ ਵਿਚ ਧਾਰਮਿਕ ਜੋਸ਼, ਗੁਰਦਵਾਰਿਆਂ ਦੇ ਸੁਧਾਰ ਲਈ ਕੁਰਬਾਨੀ ਦਾ ਜਜ਼ਬਾ, ਜਥੇਬੰਦੀ ਤੇ ਦੇਸ਼ ਭਗਤੀ ਦਾ ਭਾਵ ਪੈਦਾ ਕੀਤਾ। ਸ਼ੇਰੇ ਪੰਜਾਬ ਮਹਾਹਾਜਾ ਰਣਜੀਤ ਸਿੰਘ ਦੇ ਰਾਜ ਦੇ ਖਾਤਮੇ ਪਿਛੋਂ ਅਕਾਲੀ ਲਹਿਰ ਸਭ ਤੋਂ ਵਧੇਰੇ ਪ੍ਰਬਲ, ਪ੍ਰਭਾਵਸ਼ਾਲੀ ਤੇ ਇਕ ਇਨਕਲਾਬੀ ਲਹਿਰ ਸੀ, ਜਿਸ ਨੇ ਧਾਰਮਿਕ ਤੇ ਰਾਜਨੀਤਕ ਤੌਰ ਤੇ ਸਿਖ ਪੰਥ ਤੇ ਬਹੁਤ ਡੂੰਘਾ ਅਸਰ ਪਾਇਆ। ਇਸ ਨੇ ਪੰਜਾਬ ਤੇ ਹਿੰਦੁ-ਸਤਾਨ ਦੇ ਸੈਂਕੜੇ ਇਤਿਹਾਸਕ ਗੁਰਦਵਾਰਿਆਂ, ਪ੍ਰਸਿੱਧ ਡੇਰਿਆਂ ਤੇ ਅਸ-ਥਾਨਾਂ ਨੂੰ ਮਹੰਤਾਂ ਤੇ ਪੁਜਾਰੀਆਂ ਦੇ ਸ਼ਖਸੀ ਜਾਂ ਖਾਨਦਾਨੀ ਕਬਜ਼ੇ 'ਚੋਂ ਕਢ ਕੇ ਪੰਥਕ ਪ੍ਰਬੰਧ ਵਿਚ ਲਿਆਂਦਾ। ਗੁਰਦਵਾਰਿਆਂ 'ਚੋਂ ਕੁਰੀਤੀਆਂ ਨੂੰ ਦੂਰ ਕੀਤਾ। ਲੱਖਾਂ ਰੁਪਏ ਦੀ ਆਮਦਨ ਤੇ ਕਰੋੜਾਂ ਰੁਪਿਆਂ ਦੀਆਂ ਜਾਇਦਾਦਾਂ ਨੂੰ ਮਹੰਤਾਂ ਦੇ ਕਬਜ਼ੇ ਵਿਚੋਂ ਕਢ ਕੇ ਧਰਮ ਅਸਥਾਨਾਂ ਲਈ ਸੁਰੱਖਿਅਤ ਕੀਤਾ।

ਅਕਾਲੀ ਲਹਿਰ ਨੇ ਅੰਗਰੇਜ਼ ਪੂਜ, ਪਿਛਾਹਾਂ ਖਿਚੂ ਤੇ ਢਿਲੜ ਲੀਡਰਸ਼ਿਪ ਦਾ ਅਸਰ ਕੌਮ 'ਚੋਂ ਘੱਟ ਕੀਤਾ, ਬਲਕਿ ਉਸ ਨੂੰ ਬਦਲ ਕੇ

ਰਖ ਦਿਤਾ। ਨਵੀਨ ਸੁਤੰਤਰ ਵਿਚਾਰਾਂ ਦੇ ਜੁਗ ਨੂੰ ਜਨਮ ਦਿਤਾ। ਇਹ ਲਹਿਰ ਇਕ ਭੁਚਾਲ ਸੀ, ਜਿਸ ਨੇ ਮਹੰਤਪੁਣੇ ਤੇ ਪਿਛਾਂਹ ਖਿਚੂ ਲੀਡਰ-ਸ਼ਿਪ ਦੀਆ ਪੁਰਾਣੀਆਂ ਇਮਾਰਤਾਂ ਦੀਆਂ ਨੀਂਹਾਂ ਨੂੰ ਹਿਲਾ ਦਿਤਾ। ਵਡੇ ਸਰਦਾਰਾਂ ਤੇ ਜਗੀਰਦਾਰਾਂ ਦੀ ਥਾਂ ਸਿਖ ਜਨਤਾ 'ਚੋਂ ਜਨ-ਸਾਧਾਰਣ ਤੇ ਕੁਰਬਾਨੀ ਵਾਲਿਆਂ ਨੂੰ ਅਗੇ ਲਿਆਂਦਾ। ਅਕਾਲੀ ਲਹਿਰ ਇਕ ਤੂਫ਼ਾਨ ਸੀ, ਜਿਸ ਨੇ ਪੰਜਾਬ ਵਿਚ ਅੰਗਰੇਜ਼ੀ ਹਕੂਮਤ ਨੂੰ ਕੰਬਾ ਦਿਤਾ। ਦੇਸ਼ ਵਿਚ ਕੌਮ ਦੇ ਮਾਣ ਤੇ ਸਤਿਕਾਰ ਨੂੰ ਵਧਾਇਆ। 1857 ਦੇ ਗਦਰ ਵਿਚ ਕੁਝ ਸਰਦਾਰਾਂ ਵਲੋਂ ਅੰਗਰੇਜ਼ਾਂ ਦੀ ਮਦਦ ਦੇ ਕਾਰਨ ਹਿੰਦੁਸਤਾਨ ਵਿਚ ਜਾਂ ਬਾਹਰਲੀ ਦੁਨੀਆਂ ਵਿਚ ਸਮੁਚੇ ਸਿਖਾਂ ਵਿਰੁਧ ਜੋ ਗਲਤ ਵਿਚਾਰ ਪ੍ਰਚ-ਲਤ ਸਨ, ਉਨ੍ਹਾਂ ਨੂੰ ਬਦਲ ਕੇ ਰਖ ਦਿਤਾ। ਅਕਾਲੀ ਲਹਿਰ ਵਿਚ ਗੁਰ-ਦਵਾਰਿਆਂ ਦੇ ਸੁਧਾਰ ਲਈ ਗੁਰਦਵਾਰਾ ਬਾਬੇ ਦੀ ਬੇਰ ਸਿਆਲਕੋਟ, ਸ੍ਰੀ ਅੰਮ੍ਰਿਤਸਰ, ਤਰਨ ਤਾਰਨ, ਸ੍ਰੀ ਨਨਕਾਣਾ ਸਾਹਿਬ, ਗੁਰੂ ਕਾ ਬਾਗ, ਪੰਜਾ ਸਾਹਿਬ, ਗੁਰਦਵਾਰਾ ਗੰਗਸਰ ਜੈਤੋ ਵਿਖੇ ਸ਼ਾਨਦਾਰ ਕੁਰਬਾਨੀਆਂ ਤੇ ਬੇਮਿਸਾਲ ਸ਼ਹੀਦੀਆਂ ਦੇ ਜੋ ਨਜ਼ਾਰੇ ਖਾਲਸੇ ਨੇ ਪੇਸ਼ ਕੀਤੇ ਹਨ, ਉਨ੍ਹਾਂ ਨੇ ਪੁਰਾਤਨ ਸਿਖ ਇਤਿਹਾਸਕ ਰਵਾਇਤਾਂ ਨੂੰ ਮੁੜ ਤਾਜ਼ਾ ਕੀਤਾ ਹੈ। ਇਸ ਲਹਿਰ ਵਿਚ ਸੈਂਕੜੇ ਸਿੰਘ ਸ਼ਹੀਦ ਹੋਏ, ਚਾਲੀ ਹਜ਼ਾਰ ਨੇ ਜੇਲ੍ਹਾਂ ਦੇ ਅਸਹਿ ਤਸੀਹੇ ਤੇ ਕਸ਼ਟ ਸਹਾਰੇ ਤੇ 16 ਲਖ ਰੁਪਏ ਜੁਰਮਾਨਾ ਤਾਰਿਆ। ਸੈਂਕੜੇ ਆਦਮੀ ਸਰਕਾਰੀ ਨੌਕਰੀ ਤੇ ਫੌਜਾਂ 'ਚੋਂ ਕਢੇ ਗਏ। ਕਈਆਂ ਦੀਆਂ ਜਾਗੀਰਾਂ. ਪਿਨਸ਼ਨਾਂ ਤੇ ਨੰਬਰਦਾਰੀਆਂ ਜ਼ਬਤ ਹੋਈਆਂ।

ਅਕਾਲੀ ਲਹਿਰ ਨੇ ਸਿਖ ਪੰਥ ਨੂੰ ਇਕ ਜ਼ਬਰਦਸਤ ਹਲੂਣਾ ਦਿਤਾ। ਅੰਗਰੇਜ਼ੀ ਹਕੂਮਤ ਨੂੰ ਵੀ ਕੁਰਬਾਨੀਆਂ ਨਾਲ ਕੰਬਾ ਦਿਤਾ। ਸਿਖਾਂ ਨੇ ਦੇਸ਼ ਦੀ ਆਜ਼ਾਦੀ ਦੇ ਘੋਲ ਵਿਚ ਹਿੱਸਾ ਲੈ ਕੇ ਪੰਥ ਦੇ ਮਾਣ ਨੂੰ ਵਧਾਇਆ ਤੇ ਪ੍ਰਦੇਸਾਂ ਵਿਚ ਕੌਮ ਨੂੰ ਉਜਾਗਰ ਕੀਤਾ। ਇਸ ਲਹਿਰ ਵਿਚ ਖਾਲਸੇ ਨੇ ਗੁਰਦਵਾਰਿਆਂ ਦੇ ਸੁਧਾਰ ਨਾਲ ਜਿਥੇ ਲੱਖਾਂ ਰੁਪਏ ਦੀ ਆਮ-ਦਨੀ ਤੇ ਜਾਇਦਾਦਾਂ ਨੂੰ ਪੰਥਕ ਪ੍ਰਬੰਧ ਵਿਚ ਲਿਆਂਦਾ, ਉਥੇ ਕੇਂਦਰੀ ਜਥੇਬੰਦੀ ਸ਼੍ਰੋਮਣੀ ਗੁਰਦਵਾਰਾ ਕਮੇਟੀ ਕਾਇਮ ਕੀਤੀ ਤੇ ਗੁਰਦਵਾਰਾ ਐਕਟ ਬਣਵਾਇਆ। ਇਸ ਲਹਿਰ ਦੇ ਫਲ ਸਰੂਪ ਸਿਖਾਂ ਨੇ ਬਹੁਤ ਕੁਝ

ਪ੍ਰਾਪਤ ਕੀਤਾ। ਪਰ ਅਫਸੋਸ ਕਿ 1925 ਵਿਚ ਗੁਰਦਵਾਰਾ ਐਕਟ ਬਣਨ ਸਮੇਂ ਕਈ ਮਤਭੇਦਾਂ ਕਾਰਨ ਇਸ ਮਹਾਨ ਲਹਿਰ ਦਾ ਅੰਤ ਆਪਸ ਦੀ ਪਾਟੋ ਧਾੜ, ਪਾਰਟੀ ਬਾਜ਼ੀ, ਫੁਟ ਤੇ ਖਿੰਡਾਉ ਦੇ ਰੂਪ ਵਿਚ ਹੋਇਆ।

ਜਿਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਸਿੰਘਾਂ ਨੂੰ ਸਰਹੰਦ ਨੂੰ ਫਤਹ ਕਰਕੇ ਦਿੱਲੀ ਤੇ ਲਾਹੌਰ ਦੀ ਮੁਗ਼ਲ ਹਕੂਮਤ ਨੂੰ ਜੜ੍ਹਾਂ ਤੋਂ ਹਿਲਾ ਦਿਤਾ ਸੀ ਪਰ ਛੇਕੜ ਆਪੋ ਵਿਚ ਲੜ ਪਏ ਸਨ। ਜਿਸ ਤਰ੍ਹਾਂ ਬਾਰ੍ਹਾਂ ਮਿਸਲਾਂ ਦੇ ਸਰਦਾਰ ਦੇਸ਼ ਦੇ ਦੁਸ਼ਮਨ ਨਾਦਰ ਸ਼ਾਹ ਦੁਰਾਨੀ ਤੇ ਅਹਿਮਦ ਸ਼ਾਹ ਅਬਦਾਲੀ ਨਾਲ ਚਾਲ੍ਹੀ ਸਾਲ ਲਗਾਤਾਰ ਲੋਹਾ ਲੈਂਦੇ ਰਹੇ ਪਰ ਆਖਰੀ ਵਕਤ ਵਿਚ ਫੁਟ ਦਾ ਸ਼ਿਕਾਰ ਹੋ ਗਏ। ਜਿਵੇਂ ਮਿਸਲਾਂ ਤੋਂ ਪਿਛੋਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਤੇ ਚਾਲੀ ਸਾਲ ਰਾਜ ਕੀਤਾ, ਪਰ ਉਸ ਦੇ ਦੇਹਾਂਤ ਪਿਛੋਂ ਲਾਹੌਰ ਦਰਬਾਰ ਵਿਚ ਫੁਟ ਤੇ ਬੁਰਛੇ ਗਰਦੀ ਦਾ ਰਾਜ ਹੋਇਆ, ਇਸੇ ਤਰ੍ਹਾਂ ਅਕਾਲੀ ਲਹਿਰ ਦੇ ਅੰਤ ਵਿਚ ਖਾਲਸਾ ਫੁਟ ਦਾ ਸ਼ਿਕਾਰ ਹੋਇਆ, ਜਿਸ ਦਾ ਅਸਰ ਪਿਛੋਂ ਕਈ ਸਾਲਾਂ ਤਕ ਰਿਹਾ।

ਅਕਾਲੀ ਲਹਿਰ ਵਿਚ ਖਾਲਸੇ ਨੇ ਸ਼ਾਨਦਾਰ ਕੁਰਬਾਨੀਆਂ ਕੀਤੀਆਂ। ਗੁਰੂ ਭਗਤੀ, ਨਿਸ਼ਕਾਮ ਸੇਵਾ, ਦ੍ਰਿੜ੍ਹਤਾ, ਜਥੇਬੰਦੀ, ਦੇਸ਼ ਭਗਤੀ ਤੇ ਆਪਾ ਵਾਰਨ ਦੇ ਅਸਚਰਜ ਸਬੂਤ ਦਿਤੇ ਹਨ, ਜੋ ਵੀਹਵੀਂ ਸਦੀ ਦੇ ਸਿਖ ਇਤਿਹਾਸ ਦਾ ਇਕ ਸ਼ਾਨਦਾਰ ਕਾਂਡ ਹਨ।

## ਗੁਰਦਵਾਰਾ ਸੁਧਾਰ ਤੋਂ ਪਹਿਲੇ ਦੀਆਂ ਲਹਿਰਾਂ

ਅਕਾਲੀ ਲਹਿਰ ਦਾ ਵਰਣਨ ਕਰਨ ਤੋਂ ਪਹਿਲੇ ਉਸ ਤੋਂ ਪਹਿਲੇ ਦੀਆਂ ਲਹਿਰਾਂ ਦਾ ਸੰਖੇਪ ਜ਼ਿਕਰ ਕਰਨਾ ਜ਼ਰੂਰੀ ਹੈ, ਕਿਉਂਕਿ ਉਹ ਇਸ ਦਾ ਪਿਛਵਾੜਾ (Back Ground) ਹਨ।

ਸਿਖ ਰਾਜ ਦੇ ਖਾਤਮੇ ਤੇ ਅਕਾਲੀ ਲਹਿਰ ਤੋਂ ਪਹਿਲੇ ਸਿਖਾਂ ਵਿਚ ਤਿੰਨ ਲਹਿਰਾਂ ਚਲੀਆਂ—

(1) ਨਿਰੰਕਾਰੀ, (2) ਨਾਮਧਾਰੀ ਤੇ (3) ਸਿੰਘ ਸਭਾ ਲਹਿਰ।

## ਨਿਰੰਕਾਰੀ ਲਹਿਰ

ਇਸ ਲਹਿਰ ਦਾ ਅਰੰਭ ਉਤਰ ਪਛਮੀ ਸਰਹੱਦੀ ਸੂਬੇ ਵਿਚ ਹੋਇਆ। ਇਸ ਦੇ ਮੋਢੀ ਬਾਬਾ ਦਿਆਲ ਜੀ ਪਿਸ਼ਾਵਰ ਨਿਵਾਸੀ ਸਨ। ਉਨ੍ਹਾਂ ਨੇ ਸਿਖ ਧਰਮ ਵਿਚ ਪਈਆਂ ਖਰਾਬੀਆਂ ਨੂੰ ਦੂਰ ਕਰਨ ਦਾ ਜਤਨ ਕੀਤਾ। ਇਕ ਨਿਰੰਕਾਰ ਦੀ ਪੂਜਾ, ਸੰਸਕਾਰ ਗੁਰਮਤਿ ਅਨੁਸਾਰ ਕਰਨ ਤੇ ਸ਼ਰਾਬ ਛੱਡਣ ਪਰ ਜ਼ੋਰ ਦਿਤਾ, ਨਿਰੰਕਾਰੀ ਲਹਿਰ ਪਿਸ਼ਾਵਰ ਤੋਂ ਰਾਵਲਪਿੰਡੀ ਤਕ ਹੀ ਰਹੀ। ਸੰਮਤ 1870 ਵਿਚ ਬਾਬਾ ਜੀ ਦਾ ਦੇਹਾਂਤ ਹੋ ਗਿਆ।

## ਨਾਮਧਾਰੀ ਲਹਿਰ

ਇਸ ਲਹਿਰ ਨੂੰ ਬਾਬਾ ਬਾਲਕ ਸਿੰਘ ਜੀ ਹਜਰੋ ਨਿਵਾਸੀ ਨੇ ਜਨਮ ਦਿਤਾ। ਇਸ ਦਾ ਉਦੇਸ਼ ਵੀ ਸਿਖਾਂ ਵਿਚ ਨਾਮ ਬਾਣੀ ਤੇ ਕੀਰ-ਤਨ ਦਾ ਅਭਿਆਸ ਅਤੇ ਭਾਈਚਾਰਕ ਸੁਧਾਰ ਕਰਨਾ ਸੀ। ਬਾਬਾ ਬਾਲਕ ਸਿੰਘ ਜੀ ਦੇ ਤਿੰਨ ਮੁਖੀ ਸੇਵਕ ਸਨ—ਭਾਈ ਲਾਲ ਸਿੰਘ ਅੰਮ੍ਰਿਤਸਰ, ਭਾਈ ਕਾਹਨ ਸਿੰਘ ਤੇ ਬਾਬਾ ਰਾਮ ਸਿੰਘ ਜੀ ਭੈਣੀ ਜ਼ਿਲ੍ਹਾ ਲੁਧਿਆਣਾ।

ਬਾਬਾ ਰਾਮ ਸਿੰਘ ਜੀ ਨੇ ਮਹਾਰਾਜਾ ਖੜਕ ਸਿੰਘ ਦੀ ਫ਼ੌਜ ਵਿਚ ਨੌਕਰੀ ਕੀਤੀ ਸੀ। ਨੌਕਰੀ ਛਡ ਕੇ ਆਪ ਨੇ ਧਰਮ ਪ੍ਰਚਾਰ ਦਾ ਕੰਮ ਸ਼ੁਰੂ ਕੀਤਾ। ਆਪ ਇਕ ਅਕਾਲ ਪੁਰਖ ਦੀ ਪੂਜਾ, ਗੋਰ ਮੜ੍ਹੀ ਦਾ ਤਿਆਗ, ਨਸ਼ਿਆਂ ਤੋਂ ਬਚਣ ਤੇ ਵਿਧਵਾ ਵਿਵਾਹ ਕਰਨ ਦਾ ਪ੍ਰਚਾਰ ਕਰਦੇ ਸਨ। ਗੁਰਦਵਾਰਿਆਂ ਦੇ ਪੁਜਾਰੀਆਂ ਤੇ ਮਹੰਤਾਂ ਦਾ ਸੁਧਾਰ ਕਰਨ ਦੇ ਹਾਮੀ ਸਨ। ਇਨ੍ਹਾਂ ਦੇ ਕਈ ਸਾਥੀ ਉੱਚੀ ਉੱਚੀ ਸ਼ਬਦ ਪੜ੍ਹਦੇ ਤੇ ਕੂਕਾਂ ਮਾਰਦੇ ਸਨ, ਇਸ ਲਈ ਕਈ ਲੋਕ ਇਨ੍ਹਾਂ ਨੂੰ ਕੂਕੇ ਆਖਦੇ ਸਨ।

ਬਾਬਾ ਜੀ ਸੁਦੇਸ਼ੀ ਬਸਤਰ ਪਹਿਨਣ, ਅੰਗਰੇਜ਼ੀ ਵਿਦਿਆ ਨਾ ਪੜ੍ਹਨ ਤੇ ਅਦਾਲਤਾਂ ਵਿਚ ਨਾ ਜਾਣ ਦਾ ਪ੍ਰਚਾਰ ਕਰਦੇ ਸਨ। ਇਸ ਲਈ ਸਰਕਾਰ ਆਪ ਨੂੰ ਸ਼ਕ ਦੀ ਨਜ਼ਰ ਨਾਲ ਵੇਖਦੀ ਸੀ। ਸੰਨ 1863 ਵਿਚ ਬਾਬਾ ਜੀ ਨੂੰ ਉਨ੍ਹਾਂ ਦੇ ਪਿੰਡ ਵਿਚ ਹੀ ਨਜ਼ਰਬੰਦ ਕੀਤਾ ਗਿਆ।

ਬਾਬਾ ਜੀ ਦੇ ਪ੍ਰਚਾਰ ਦਾ ਬਹੁਤ ਅਸਰ ਸੀ। ਜਦ ਆਪ ਦੀਪ-ਮਾਲਾ ਜਾਂ ਵਿਸਾਖੀ ਦੇ ਮੌਕੇ ਸ੍ਰੀ ਅੰਮ੍ਰਿਤਸਰ ਆਉਂਦੇ ਸਨ ਤਾਂ ਵੀਹ ਵੀਹ

ਹਜ਼ਾਰ ਸਿੰਘ ਆਪ ਪਾਸ ਇਕੱਤ੍ਰ ਹੁੰਦੇ ਸਨ। ਸੁਧਾਰਕ ਵਿਚਾਰ ਹੋਣ ਕਰਕੇ ਗੁਰਦਵਾਰਿਆਂ ਦੇ ਪੁਜਾਰੀ ਆਪ ਤੋਂ ਔਖੇ ਸਨ ਅਤੇ ਰਾਜਨੀਤਕ ਦ੍ਰਿਸ਼ਟੀ ਨਾਲ ਅੰਗਰੇਜ਼ ਬਾਬਾ ਜੀ ਤੋਂ ਡਰਦੇ ਸਨ।

1870 ਈਸਵੀ ਵਿਚ ਕੁਝ ਨਾਮਧਾਰੀਆਂ ਅਤੇ ਬੁਚੜਾਂ ਦੀ ਅੰਮ੍ਰਿਤਸਰ ਵਿਚ ਟੱਕਰ ਹੋ ਗਈ। ਉਸ ਦਾ ਕਾਰਨ ਇਹ ਸੀ ਕਿ ਸਿਖ ਰਾਜ ਸਮੇਂ ਅੰਮ੍ਰਿਤਸਰ ਵਿਚ ਗਊ ਬੱਧ ਕਰਨ ਦੀ ਮਨਾਹੀ ਸੀ। ਸਿਖ ਰਾਜ ਦੇ ਪਿਛੋਂ ਪੰਜਾਬ ਵਿਚ ਅੰਗਰੇਜ਼ਾਂ ਦੀ ਅਮਲਦਾਰੀ ਹੋਈ। ਤਦ ਸੰਨ 1847 ਵਿਚ ਸਰ ਜਾਨ ਲਾਰੰਸ ਰੈਜ਼ੀਡੈਂਟ ਲਾਹੌਰ ਨੇ ਇਕ ਹੁਕਮ ਰਾਹੀਂ ਅੰਮ੍ਰਿਤਸਰ ਵਿਚ ਗਊ ਮਾਰਨ ਦੀ ਬੰਦਸ਼ ਕੀਤੀ ਸੀ।* ਪਰ 1870 ਵਿਚ ਅੰਮ੍ਰਿਤਸਰ ਵਿਚ ਇਹ ਰੌਲਾ ਮਚਿਆ ਕਿ ਸਰਕਾਰ ਅੰਗਰੇਜ਼ੀ ਗੁਰੂ ਕੀ ਨਗਰੀ ਵਿਚ ਬੁਚੜ ਖਾਨਾ ਜਾਰੀ ਕਰਨਾ ਚਾਹੁੰਦੀ ਹੈ। ਇਸ ਪਰ ਨਾਮਧਾਰੀਆਂ ਨੂੰ ਜੋਸ਼ ਆ ਗਿਆ। ਉਨ੍ਹਾਂ ਨੇ 14 ਜੂਨ 1870 ਨੂੰ ਅੰਮ੍ਰਿਤਸਰ ਵਿਚ ਚਾਰ ਬੁਚੜ ਵਢ ਸੁਟੇ। ਜਨਵਰੀ 1872 ਨੂੰ ਮਲੌਦ ਤੇ ਮਲੇਰ ਕੋਟਲੇ ਵਿਚ ਗਊ ਬੱਧ ਤੋਂ ਝਗੜਾ ਹ ਗਿਆ। ਇਸ ਵਿਚ ਦਸ ਆਦਮੀ ਮਾਰੇ ਗਏ, 17 ਜ਼ਖਮੀ ਹੋਏ।

ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੇ 68 ਨਾਮ-ਧਾਰੀ ਸਿੰਘਾਂ ਨੂੰ ਮੌਤ ਦੀ ਸਜ਼ਾ ਦਿਤੀ, 49 ਸਿੰਘਾਂ ਨੂੰ ਤੋਪ ਨਾਲ ਉਡਾ-ਉਣ ਦਾ ਹੁਕਮ ਦਿਤਾ। ਜਦ ਸਿੰਘਾਂ ਦੀਆਂ ਮੁਸ਼ਕਾਂ ਬੰਨ੍ਹਣ ਲਗੇ ਤਾਂ ਉਨ੍ਹਾਂ ਸੂਰਬੀਰਾਂ ਨੇ ਉਤਰ ਦਿਤਾ—"ਮੁਸ਼ਕਾਂ ਬੰਨ੍ਹਣ ਦੀ ਕੀ ਲੋੜ ਹੈ? ਅਸੀਂ ਖੁਸ਼ੀ ਨਾਲ ਖੁਲੇ ਤੋਪਾਂ ਦੇ ਸਾਹਮਣੇ ਉਡਾਂਗੇ।" ਸਚ ਮੁਚ ਉਨ੍ਹਾਂ ਨੇ ਇਸੇ ਤਰ੍ਹਾਂ ਹੀ ਕੀਤਾ। 16 ਨੂੰ ਫਾਂਸੀ ਦਿਤਾ ਗਿਆ। 172 ਸਿੰਘਾਂ ਨੂੰ ਕਰਨਲ ਵਾਜ਼ਲੀ ਨੇ ਗ੍ਰਿਫਤਾਰ ਕੀਤਾ। ਉਨ੍ਹਾਂ 'ਚੋਂ 52 ਨੂੰ ਕੈਦ ਕੀਤਾ ਗਿਆ। ਅੰਗਰੇਜ਼ਾਂ ਨੇ ਬਾਬਾ ਰਾਮ ਸਿੰਘ ਜੀ ਨੂੰ ਰੈਗੂਲੇਸ਼ਨ 1818 ਦੇ ਮੁਤਾਬਕ ਬਰਮਾ ਵਿਚ ਜਲਾਵਤਨ ਕਰ ਦਿਤਾ, ਜਿਥੇ ਉਨ੍ਹਾਂ ਦਾ ਦੇਹਾਂਤ

*ਜਾਨ ਲਾਰੰਸ ਦੇ ਹੁਕਮ ਦੀ ਨਕਲ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਵਿਚ ਹੈ।

ਹੋ ਗਿਆ। ਸਰਕਾਰ ਨੇ ਬਾਬਾ ਜੀ ਵਿਰੁਧ ਕੁਝ ਗੁਰਦਵਾਰਿਆਂ ਦੇ ਪੁਜਾ-ਰੀਆਂ ਤੇ ਪਿਛਾਹਾਂ ਖਿਚੂ ਸਰਦਾਰਾਂ ਪਾਸੋਂ ਦਸਖਤ ਕਰਾ ਕੇ ਇਹ ਪ੍ਰਾਪੇ-ਗੰਡਾ ਕੀਤਾ ਕਿ ਬਾਬਾ ਜੀ ਗੁਰਤਾ ਦਾ ਦਾਹਵਾ ਕਰਦੇ ਸਨ ਜਾਂ ਸਿਖੀ ਦੇ ਵਿਰੋਧੀ ਸਨ। ਇਹ ਗੱਲ ਮਿਥਿਆ ਸੀ। ਹਕੀਕਤ ਇਹ ਹੈ ਕਿ ਸਿਖ ਰਾਜ ਦੇ ਪਿਛੋਂ ਬਾਬਾ ਰਾਮ ਸਿੰਘ ਜੀ ਸਭ ਤੋਂ ਵਡੇ ਸੁਧਾਰਕ ਤੇ ਦੇਸ਼ ਭਗਤ ਹੋਏ ਹਨ। ਆਪ ਗੁਰਦਵਾਰਿਆਂ ਦੇ ਪੁਜਾਰੀਆਂ ਦਾ ਸੁਧਾਰ ਚਾਹੁੰਦੇ ਸਨ। ਸੁਦੇਸ਼ੀ ਦੀ ਵਰਤੋਂ, ਅੰਗਰੇਜ਼ੀ ਤਾਲੀਮ ਤੇ ਅਦਾਲਤਾਂ ਦਾ ਤਿਆਗ ਬਾਬਾ ਜੀ ਦੇ ਉਹ ਅਸੂਲ ਹਨ ਜਿਨ੍ਹਾਂ ਲਈ 1920 ਵਿਚ ਗਾਂਧੀ ਜੀ ਨੇ ਲਹਿਰ ਚਲਾਈ।

ਸਰਕਾਰ ਨੇ ਸਖਤੀ ਨਾਲ ਨਾਮਧਾਰੀ ਲਹਿਰ ਨੂੰ ਦਬਾ ਦਿਤਾ ਅਤੇ 1921 ਤਕ ਭੈਣੀ ਜ਼ਿਲਾ ਲੁਧਿਆਣਾ ਵਿਚ ਚੌਂਕੀ ਪਾਈ ਰਖੀ।

## ਸਿੰਘ ਸਭਾ ਲਹਿਰ

ਨਾਮਧਾਰੀ ਲਹਿਰ ਦਬਾਏ ਜਾਣ ਪਿਛੋਂ ਸਿਖਾਂ ਪਰ ਅਨਮਤੀਆਂ ਵਲੋਂ ਕੀਤੇ ਜਾ ਰਹੇ ਹਮਲਿਆਂ ਨੂੰ ਰੋਕਣ ਲਈ ਅਤੇ ਸਿਖੀ ਪ੍ਰਚਾਰ, ਵਿਦਿਅਕ ਉਨਤੀ, ਗੁਰਦਵਾਰਿਆਂ ਵਿਚੋਂ ਕੁਰੀਤੀਆਂ ਨੂੰ ਦੂਰ ਕਰਨ ਤੇ ਭਾਈਚਾਰਕ ਸੁਧਾਰ ਲਈ ਸਿੰਘ ਸਭਾ ਲਹਿਰ ਜਾਰੀ ਹੋਈ। ਸੰਨ 1873 ਵਿਚ ਸ: ਠਾਕਰ ਸਿੰਘ ਸੰਧਾਵਾਲੀਏ ਨੇ ਅੰਮ੍ਰਿਤਸਰ ਵਿਚ ਸਿਖ ਮੁਖੀਆਂ ਤੇ ਵਿਦਵਾਨਾਂ ਦੀ ਇਕ ਇਕੱਤ੍ਰਤਾ ਬੁਲਾਈ। ਉਸ ਇਕੱਤ੍ਰਤਾ ਵਿਚ ਧਰਮ ਪ੍ਰਚਾਰ, ਵਿਦਿਅਕ ਉਨਤੀ ਤੇ ਭਾਈਚਾਰਕ ਸੁਧਾਰ ਸਬੰਧੀ ਵਿਚਾਰ ਕਰਨ ਦੇ ਉਪ੍ਰੰਤ ਸਿੰਘ ਸਭਾ ਕਾਇਮ ਕੀਤੀ ਗਈ। ਇਸ ਸਮੇਂ ਸ੍ਰਦਾਰ ਠਾਕਰ ਸਿੰਘ ਨੇ ਮਹਾਰਾਜਾ ਦਲੀਪ ਸਿੰਘ ਨਾਲ ਚਿੱਠੀ ਪੱਤਰ ਕੀਤਾ, ਜਿਸ ਕਰਕੇ ਸਰਕਾਰ ਅੰਗਰੇਜ਼ੀ ਉਨ੍ਹਾਂ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਣ ਲਗ ਪਈ। ਸ੍ਰਦਾਰ ਸਾਹਿਬ ਪਾਂਡੀਚਰੀ ਚਲੇ ਗਏ। ਉਥੇ ਹੀ ਉਨ੍ਹਾਂ ਦਾ ਦੇਹਾਂਤ ਹੋਇਆ, ਪਰ ਸਿੰਘ ਸਭਾ ਲਹਿਰ ਚਲਦੀ ਰਹੀ। 1877 ਵਿਚ ਓਰੀ-ਐਂਟਲ ਕਾਲਜ ਲਾਹੌਰ ਵਿਚ ਪੰਜਾਬੀ ਦੀ ਪੜ੍ਹਾਈ ਸ਼ੁਰੂ ਹੋਈ। 1879 ਵਿਚ ਲਾਹੌਰ ਵਿਚ ਸਿੰਘ ਸਭਾ ਕਾਇਮ ਹੋਈ। 1883 ਵਿਚ ਖਾਲਸਾ

ਦੀਵਾਨ ਅੰਮ੍ਰਿਤਸਰ ਤੇ 1886 ਵਿਚ ਖਾਲਸਾ ਦੀਵਾਨ ਲਾਹੌਰ ਕਾਇਮ ਹੋਇਆ। ਇਸ ਤੋਂ ਉਪ੍ਰੰਤ ਸਾਰੇ ਪੰਜਾਬ ਵਿਚ ਸਿੰਘ ਸਭਾਵਾਂ ਕਾਇਮ ਹੋਈਆਂ। ਗਿਆਨੀ ਦਿਤ ਸਿੰਘ ਜੀ†, ਭਾਈ ਮਈਆ ਸਿੰਘ, ਡਾਕਟਰ ਜੈ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਜਵਾਹਰ ਸਿੰਘ, ਡਾਕਟਰ ਚਰਨ ਸਿੰਘ ਅੰਮ੍ਰਿਤਸਰ, ਭਾਈ ਕਾਹਨ ਸਿੰਘ ਨਾਭਾ, ਗਿਆਨੀ ਠਾਕਰ ਸਿੰਘ, ਪੰਡਤ ਗੁਰਬਖਸ਼ ਸਿੰਘ ਪਟਿਆਲਾ, ਭਾਈ ਮੂਲ ਸਿੰਘ ਗਰਮੂਲਾ ਆਦਿਕ ਨੇ ਸਿੰਘ ਸਭਾ ਲਹਿਰ ਵਿਚ ਧਰਮ ਪ੍ਰਚਾਰ, ਭਾਈਚਾਰਕ ਸੁਧਾਰ, ਵਿਦਿਅਕ ਉੱਨਤੀ ਤੇ ਜਾਗ੍ਰਿਤ ਪੈਦਾ ਕਰਨ ਲਈ ਬੜਾ ਕੰਮ ਕੀਤਾ।

ਗਿਆਨੀ ਦਿਤ ਸਿੰਘ ਜੀ ਦੇ ਅਖਬਾਰ 'ਖਾਲਸਾ' ਨੇ ਸਿਖੀ ਪ੍ਰਚਾਰ ਤੇ ਖੰਡਨ ਮੰਡਨ ਲਈ ਕਾਫੀ ਕੰਮ ਕੀਤਾ ਅਤੇ ਚੰਗਾ ਅਸਰ ਪਾਇਆ।

1892 ਵਿਚ ਖਾਲਸਾ ਕਾਲਜ ਅੰਮ੍ਰਿਤਸਰ ਕਾਇਮ ਕੀਤਾ ਗਿਆ। ਉਸ ਵਕਤ ਲਾਹੌਰ ਤੇ ਅੰਮ੍ਰਿਤਸਰ ਦੇ ਦੀਵਾਨਾਂ ਵਿਚ ਕੁਝ ਫੁਟ ਪੈ ਗਈ, ਜਿਸ ਕਰਕੇ 30 ਅਕਤੂਬਰ 1902 ਨੂੰ ਚੀਫ ਖਾਲਸਾ ਦੀਵਾਨ ਕਾਇਮ ਹੋਇਆ। ਦੀਵਾਨ ਦੇ ਪ੍ਰਧਾਨ ਭਾਈ ਸਾਹਿਬ ਅਰਜਨ ਸਿੰਘ ਬਾਗੜੀਆਂ ਤੇ ਸਕੱਤਰ ਸ: ਸੁੰਦਰ ਸਿੰਘ ਮਜੀਠੀਏ ਨੂੰ ਨੀਯਤ ਕੀਤਾ ਗਿਆ। ਸਿੰਘ ਸਭਾਵਾਂ ਦਾ ਸਬੰਧ ਚੀਫ ਖਾਲਸਾ ਦੀਵਾਨ ਨਾਲ ਕਾਇਮ

---

†ਗਿਆਨੀ ਦਿਤ ਸਿੰਘ ਜੀ ਸ੍ਰ: ਦੀਵਾਨ ਸਿੰਘ ਦੇ ਪੁਤਰ, ਪਿੰਡ ਝਲੀਆਂ (ਚਮਕੌਰ ਸਾਹਿਬ ਤੋਂ ਚਾਰ ਮੀਲ) ਜ਼ਿਲਾ ਅੰਬਾਲਾ ਦੇ ਵਸਨੀਕ ਸਨ। ਆਪ ਬੜੇ ਵਿਦਵਾਨ, ਚੰਗੇ ਲੇਖਕ ਤੇ ਅਦੁਤੀ ਪ੍ਰਚਾਰਕ ਸਨ। ਆਪ ਕੁਝ ਚਿਰ ਪਿਤਾ ਜੀ ਦੇ ਨਾਲ ਨੰਦ ਪੁਰ ਕਲੌੜ ਤਹਿਸੀਲ ਬਸੀ ਰਿਆਸਤ ਪਟਿਆਲਾ ਵਿਚ ਰਹੇ। ਉਥੋਂ ਲਾਹੌਰ ਆ ਗਏ ਤੇ ਓਰੀਐਂਟਲ ਕਾਲਜ ਵਿਚ ਪੰਜਾਬੀ ਦੇ ਅਧਿਆਪਕ ਲਗੇ। ਆਪ ਹਾਸ–ਰਸ ਦੀ ਕਵਿਤਾ ਵਿਚ ਅਨਮਤ ਤੇ ਕੁਰੀਤੀਆਂ ਦਾ ਖੰਡਨ ਕਰਦੇ ਸਨ। ਆਪ ਦੀ ਲੇਖਣੀ ਨੇ ਸਿੰਘ ਸਭਾ ਲਹਿਰ ਤੇ ਬਹੁਤ ਅਸਰ ਪਾਇਆ। ਦੁਰਗਾ ਪ੍ਰਬੋਧ, ਨਕਲੀ ਸਿਖ ਪ੍ਰਬੋਧ, ਆਰਤੀ ਪ੍ਰਬੋਧ, ਮੇਰਾ ਤੇ ਸਾਧੂ ਦਯਾਨੰਦ ਦਾ ਸੰਬਾਦ ਆਦਿ ਗਿਆਨੀ ਜੀ ਦੀਆਂ ਕਈ ਪ੍ਰਸਿੱਧ ਪੁਸਤਕਾਂ ਹਨ।

ਕੀਤਾ ਗਿਆ। 1908 ਵਿਚ ਚੀਫ ਖਾਲਸਾ ਦੀਵਾਨ ਨੇ ਸਿਖ ਐਜੂਕੇਸ਼ਨਲ ਕਮੇਟੀ ਕਾਇਮ ਕੀਤੀ, ਜਿਸ ਦਾ ਉਦੇਸ਼ ਵਿਦਿਅਕ ਉਨਤੀ ਸੀ। ਐਜੂ-ਕੇਸ਼ਨਲ ਕਮੇਟੀ ਦੇ ਨਾਲ ਵਿਦਿਅਕ ਕਾਨਫ੍ਰੰਸ ਦੀ ਨੀਂਹ ਰਖੀ ਗਈ, ਜਿਸ ਨੇ ਸਕੂਲ, ਕਾਲਜ ਤੇ ਆਸ਼ਰਮ ਜਾਰੀ ਕਰਨ ਵਿਚ ਕਾਫੀ ਕੰਮ ਕੀਤਾ। ਚੀਫ ਖਾਲਸਾ ਦੀਵਾਨ ਉਤੇ ਵਡੇ ਵਡੇ ਸ੍ਰਦਾਰ ਕਾਬਜ਼ ਸਨ। ਉਹ ਸਰਕਾਰ ਪੂਜ ਤੇ ਸਰਕਾਰ ਦੇ ਮਿਲਵਰਤਣੀਏ ਸਨ। ਚੀਫ ਖਾਲਸਾ ਦੀਵਾਨ ਦੇ ਪ੍ਰਭਾਵ ਦਾ ਸਮਾਂ 1902 ਤੋਂ 1920 ਤਕ ਹੈ। ਇਸ ਸਮੇਂ ਵਿਚ ਸੰਤ ਅਤਰ ਸਿੰਘ ਜੀ, ਭਾਈ ਹੀਰਾ ਸਿੰਘ ਜੀ ਰਾਗੀ, ਸੰਤ ਸੰਗਤ ਸਿੰਘ ਜੀ ਕਮਾਲੀਆ, ਸੰਤ ਤੇਜਾ ਸਿੰਘ ਜੀ ਐਮ.ਏ., ਪੰਡਿਤ ਕਰਤਾਰ ਸਿੰਘ, ਗਿ: ਸ਼ੇਰ ਸਿੰਘ, ਭਾਈ ਲਾਭ ਸਿੰਘ ਗ੍ਰੰਥੀ, ਭਾਈ ਜਗਤ ਸਿੰਘ ਪ੍ਰਦੇਸੀ ਤੇ ਭਾਈ ਤੇਜਾ ਸਿੰਘ ਮੇਂਗਣ ਨੇ ਧਰਮ ਪ੍ਰਚਾਰ ਦਾ ਕੰਮ ਕੀਤਾ। ਸੈਂਟਰਲ ਮਾਝਾ ਦੀਵਾਨ ਤੇ ਪੰਚ ਖੰਡ (ਭਸੌੜ) ਵੀ ਪ੍ਰਚਾਰ ਲਈ ਕੰਮ ਕਰਦੇ ਰਹੇ।

ਸਿੰਘ ਸਭਾ ਲਹਿਰ ਦਾ ਕੰਮ ਧਰਮ ਪ੍ਰਚਾਰ ਤੇ ਵਿਦਿਅਕ ਉਨਤੀ ਦੇ ਲਿਹਾਜ਼ ਨਾਲ ਸ਼ਲਾਘਾ ਯੋਗ ਹੈ, ਪਰੰਤੂ ਰਾਜਨੀਤਕ ਦ੍ਰਿਸਟੀਕੋਨ ਤੋਂ ਸਿੰਘ ਸਭਾ ਤੇ ਚੀਫ ਖਾਲਸਾ ਦੀਵਾਨ ਪਰ ਅੰਗਰੇਜ਼ਾਂ ਦਾ ਕਾਫੀ ਪ੍ਰਭਾਵ ਰਿਹਾ। ਖਾਲਸਾ ਦੀਵਾਨ ਲਾਹੌਰ ਦੇ ਸਰਪ੍ਰਸਤ ਗਵਰਨਰ ਤੇ ਕਮਾਂਡਰ-ਇਨ-ਚੀਫ ਸਨ। 16 ਨਵੰਬਰ 1888 ਨੂੰ ਖਾਲਸਾ ਦੀਵਾਨ ਨੇ ਲਾਰਡ ਡਫ਼ਰਨ ਵਾਇਸਰਾਇ ਹਿੰਦ ਨੂੰ ਇਕ ਐਡਰੈਸ ਦਿਤਾ, ਜਿਸ ਵਿਚ ਲਿਖਿਆ ਸੀ -"ਗਦਰ ਸਮੇਂ ਅਸੀਂ ਆਪਣਾ ਵਫ਼ਾਦਾਰੀ ਦਾ ਪ੍ਰਤੱਖ ਸਬੂਤ ਦਿਤਾ ਹੈ। ਅਸੀਂ ਆਪਣੀ ਪਿਛਲੀ ਹੋਈ ਨੂੰ ਭੁਲ ਕੇ ਹੱਲਾਂ ਨੂੰ ਤਲਵਾਰਾਂ ਵਿਚ ਬਦਲਿਆ ਹੈ। ਅਸੀਂ ਮਹਾਰਾਜਾ ਦਲੀਪ ਸਿੰਘ ਨੂੰ ਝੂਠਾ ਦਾਹਵੇ-ਦਾਰ ਸਮਝਦੇ ਹਾਂ। ਸਿਖ ਮਲਕਾ ਵਿਕਟੋਰੀਆ ਦੀ ਵਫਾਦਾਰੀ ਲਈ ਮਰ ਮਿਟਣਗੇ। ਸਿਖਾਂ ਲਈ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨਾਲੋਂ ਅੰਗ-ਰੇਜ਼ੀ ਰਾਜ ਚੰਗਾ ਹੈ।"† ਚੀਫ ਖਾਲਸਾ ਦੀਵਾਨ ਦੇ ਸਮੇਂ ਵੀ ਇਹੀ

†ਦੇਖੋ ਇਸੇ ਕਲਮ ਦੀ ਲਿਖਤ ਇਤਿਹਾਸਕ ਲੈਕਚਰ ਪੰਨਾ 364

ਹਾਲਤ ਰਹੀ। ਇਸ ਨੂੰ ਅਕਾਲੀ ਲਹਿਰ ਨੇ ਬਦਲ ਕੇ ਰੱਖ ਦਿਤਾ।

## ਗੁ: ਸੁਧਾਰ ਲਹਿਰ ਜਾਰੀ ਹੋਣ ਦੇ ਕਾਰਨ

ਪਿਛੇ ਅਸੀਂ ਅਕਾਲੀ ਲਹਿਰ ਤੋਂ ਪਹਿਲੇ ਸਿਖਾਂ ਵਿਚ ਚਲੀਆਂ ਸੁਧਾਰਕ ਲਹਿਰਾਂ ਦਾ ਵਰਣਨ ਕਰ ਆਏ ਹਾਂ। ਹੁਣ ਇਹ ਗੱਲ ਦਸਣੀ ਚਾਹੁੰਦੇ ਹਾਂ ਕਿ ਕੋਈ ਇਤਨੀ ਵਡੀ ਇਨਕਲਾਬੀ ਲਹਿਰ ਬਿਨਾਂ ਵਡੇ ਕਾਰਨਾਂ ਦੇ ਨਹੀਂ ਚਲ ਸਕਦੀ। ਜਿਸ ਤਰ੍ਹਾਂ ਕਿਸੇ ਜਵਾਲਾਮੁਖੀ ਦੇ ਫਟਣ ਤੋਂ ਪਹਿਲੇ ਜ਼ਮੀਨ ਦੇ ਥੱਲੇ ਲਾਵਾ ਬਣਦਾ ਰਹਿੰਦਾ ਹੈ, ਇਸੇ ਤਰ੍ਹਾਂ ਕਿਸੇ ਵਡੀ ਲਹਿਰ ਲਈ ਕਾਰਨ ਬਣਦੇ ਰਹਿੰਦੇ ਹਨ। ਇਕ ਵੱਡੀ ਲਹਿਰ ਆਪਣੇ ਪਿਛੇ ਵੱਡਾ ਅਸਰ ਛੱਡ ਜਾਂਦੀ ਹੈ।

ਗੁਰਦਵਾਰਾ ਸੁਧਾਰ ਜਾਂ ਅਕਾਲੀ ਲਹਿਰ ਜਾਰੀ ਹੋਣ ਦੇ ਵਡੇ ਕਾਰਨ ਇਹ ਸਨ–

### (੧) ਸਿਖਾਂ ਦਾ ਪੰਚਾਇਤੀ ਆਚਰਨ

ਅਕਾਲੀ ਲਹਿਰ ਦੇ ਜਾਰੀ ਹੋਣ ਦਾ ਪਹਿਲਾ ਕਾਰਨ ਸੀ ਸਿਖਾਂ ਦਾ ਪੰਚਾਇਤੀ ਕੌਮੀ ਆਚਰਨ। ਸਿਖ ਰਾਜ ਸਮੇਂ ਗੁਰਦਵਾਰਿਆਂ ਪਰ ਮਹੰਤ ਜਾਂ ਪੁਜਾਰੀ ਕਾਬਜ਼ ਹੋ ਚੁਕੇ ਸਨ। ਇਹ ਗੱਲ ਸਿਖ-ਸੁਭਾਵ ਤੇ ਆਚਰਨ ਦੇ ਉਲਟ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖੀ ਨੂੰ ਸੰਗਤ ਜਾਂ ਪੰਚਾਇਤ ਦਾ ਧਰਮ ਬਣਾਇਆ ਸੀ। ਸਿਧਾਂ ਨਾਲ ਗੋਸ਼ਟ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ–

'ਗੁਰ ਸੰਗਤ ਬਾਣੀ ਬਿਨਾਂ ਦੂਜੀ ਓਟ ਨਹੀਂ ਹੈ ਰਾਈ।'
(ਵਾਰ ੧–੪੨)

ਜਦ ਗੁਰੂ ਜੀ ਅਸੂ ਵਦੀ 10 ਸੰਮਤ 1596 ਨੂੰ ਕਰਤਾਰਪੁਰ (ਰਾਵੀ) ਵਿਖੇ ਜੋਤੀ ਜੋਤ ਸਮਾਉਣ ਲਗੇ ਤਦ ਆਪ ਜੀ ਨੂੰ ਪੁਛਿਆ ਗਿਆ–"ਆਪ ਦਾ ਨਿਵਾਸ ਕਿਥੇ ਹੋਵੇਗਾ ?"

ਤਾਂ ਮਹਾਰਾਜ ਨੇ ਉਤਰ ਦਿਤਾ–

'ਬਾਬਾ ਮੜ੍ਹੀ ਨਾ ਗੋਰ, ਗੁਰੂ ਅੰਗਦ ਕੀ ਹੀਏ ਮਹਿ ॥'
ਪੁਨਾ : 'ਸਤਿਸੰਗਤ ਓਰ, ਨਿਸ ਦਿਨ ਬਸਬੋ ਮੈ ਕਰੋ ॥'

ਭਾਵ–"ਮੈਨੂੰ ਕਿਸੇ ਗੋਰ ਜਾਂ ਮੜ੍ਹੀ ਵਿਚ ਤਲਾਸ਼ ਨਾ ਕਰਨਾ, ਮੇਰਾ ਨਿਵਾਸ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਜਾਂ ਸਿਖ ਸੰਗਤ ਵਿਚ ਹੋਵੇਗਾ।"

ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਗਤ ਪੰਗਤ ਵਿਚ ਏਕਤਾ ਪੈਦਾ ਕਰਕੇ ਸਿੱਖੀ ਨੂੰ ਸਮਾਜਕ ਧਰਮ ਬਣਾਇਆ। ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਵਿਚ 52 ਜਾਤਾਂ ਦੇ ਕਿਰਤੀ ਲੋਕਾਂ ਨੂੰ ਵਸਾ ਕੇ ਏਕਤਾ ਤੇ ਸਮਾਨਤਾ ਦੀ ਸਿਖਿਆ ਦਿਤੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਰਚ ਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਕੇ ਜਾਤ ਪਾਤ,ਛੂਤ ਛਾਤ ਦੇ ਭਰਮ ਭੇਦ ਨੂੰ ਮਿਟਾ-ਇਆ ਅਤੇ ਏਕਤਾ ਤੇ ਸਮਾਨਤਾ ਦਾ ਪ੍ਰਚਾਰ ਕੀਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1 ਵੈਸਾਖ 1756 ਬਿਕ੍ਰਮੀ ਨੂੰ ਅਨੰਦਪੁਰ ਸਾਹਿਬ ਵਿਖੇ ਪੰਜਾਂ ਪਿਆਰਿਆਂ ਦੀ ਚੋਣ ਕਰਕੇ ਉਨ੍ਹਾਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਆਪਣੇ ਨਾਮ, ਰੂਪ, ਸਪਿਰਟ ਤੇ ਗੁਰੂ ਪਦਵੀ ਦੇ ਅਧਿਕਾਰਾਂ ਦੀ ਖਾਲਸੇ ਨੂੰ ਬਖਸ਼ਿਸ਼ ਕੀਤੀ। ਮਜ਼ਬ ਵਿਚ ਸ਼ੁਭ ਗੁਣਾਂ ਤੇ ਚੰਗੀ ਕਰਣੀ ਦੇ ਆਕਾਰ ਤੇ 'ਪੰਚ ਪ੍ਰਵਾਣ' ਦੀ ਪ੍ਰਧਾਨਤਾ ਕੀਤੀ। ਸੋ ਗੁਰਦਵਾਰਿਆਂ ਪਰ ਮਹੰਤਾਂ ਤੇ ਪੁਜਾਰੀਆਂ ਦਾ ਸ਼ਖਸੀ ਕਬਜ਼ਾ ਰਹਿਣਾ, ਸਿਖਾਂ ਦੇ ਸਮਾਜਕ ਤੇ ਪੰਚਾਇਤੀ ਸੁਭਾਵ ਦੇ ਵਿਰੁਧ ਸੀ, ਇਸ ਲਈ ਅਕਾਲੀ ਲਹਿਰ ਦਾ ਚਲਣਾ ਜ਼ਰੂਰੀ ਸੀ।

## (੨) ਮਹੰਤਾਂ ਤੇ ਪੁਜਾਰੀਆਂ ਦੀ ਗਿਰਾਵਟ

ਅਕਾਲੀ ਲਹਿਰ ਜਾਰੀ ਹੋਣ ਦਾ ਦੂਸਰਾ ਵਡਾ ਕਾਰਨ ਮਹੰਤਾਂ ਤੇ ਪੁਜਾਰੀਆਂ ਦੀ ਗਿਰਾਵਟ ਸੀ। ਇਹ ਲੋਕ ਗੁਰਦਵਾਰਿਆਂ ਦੀ ਆਮ-ਦਨ ਜਾਂ ਜਾਇਦਾਦਾਂ ਨੂੰ ਨਿਜੀ ਸਮਝ ਕੇ ਆਪਣੇ ਸਵਾਰਥ ਤੇ ਸੁਖ-ਆਰਾਮ ਲਈ ਵਰਤਣ ਲਗ ਪਏ ਸਨ। ਕਈ ਪੁਜਾਰੀ ਤੇ ਮਹੰਤ ਚੰਗੇ ਵੀ ਸਨ, ਪਰ ਬਹੁਤੇ ਸੁਖ-ਰਹਿਣੇ, ਕੰਮਕੋਸ ਤੇ ਬਦਚਲਨ ਹੋ ਗਏ ਸਨ।

ਗੁਰਦਵਾਰਿਆਂ ਤੇ ਡੇਰਿਆਂ ਵਿਚ ਕਈ ਕਿਸਮ ਦੀਆਂ ਕੁਰੀਤੀਆਂ ਤੇ ਗੁਰਮਤਿ ਵਿਰੁਧ ਗੱਲਾਂ ਵੀ ਪ੍ਰਚਲਤ ਹੋ ਗਈਆਂ ਸਨ।

ਗੁਰੂ ਸਾਹਿਬਾਨ ਦੇ ਸਮੇਂ ਧਰਮਸਾਲਾਂ ਜਾਂ ਗੁਰਦਵਾਰਿਆਂ ਦੇ ਸੇਵਾਦਾਰ ਬੜੇ ਭਜਨੀਕ, ਤਪੱਸਵੀ ਤਿਆਗੀ, ਰਹਿਣੀ ਬਹਿਣੀ ਵਾਲੇ, ਸੰਜਮੀ ਤੇ ਪਵਿੱਤਰ ਜੀਵਨ ਵਾਲੇ ਹੁੰਦੇ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁਢਾ ਜੀ ਅਤੇ ਭਾਈ ਗੁਰਦਾਸ ਜੀ ਵਰਗੇ ਮਹਾਂਪੁਰਸ਼ਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਸੇਵਾ ਲਈ ਗ੍ਰੰਥੀ ਨੀਯਤ ਕੀਤਾ ਸੀ। ਬਾਬਾ ਬੁਢਾ ਜੀ ਉਹ ਸੰਤ ਪੁਰਸ਼ ਸਨ, ਜਿਨ੍ਹਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਛੇਵੇਂ ਸਤਿ-ਗੁਰੂ ਸ੍ਰੀ ਹਰਿਗੋਬਿੰਦ ਜੀ ਤਕ ਗੁਰ ਗੱਦੀ ਦਾ ਤਿਲਕ ਦਿਤਾ। ਆਪ ਗੁਰੂ ਘਰ ਵਿਚ ਪੂਜਨੀਯ ਬਜ਼ੁਰਗ ਤੇ ਬ੍ਰਹਮ ਗਿਆਨੀ ਸਮਝੇ ਜਾਂਦੇ ਸਨ। ਭਾਈ ਗੁਰਦਾਸ ਜੀ ਸਿਖ ਧਰਮ ਦੇ ਉਚ ਕੋਟੀ ਦੇ ਵਿਦਵਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀ, ਗੁਰਮਤ ਨੂੰ ਦਰਸਾਉਣ ਵਾਲੇ ਅਤੇ ਵਾਰਾਂ ਤੇ ਕਬਿਤ ਸਵੱਈਆਂ ਦੇ ਲੇਖਕ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਦਰਬਾਰ ਸਾਹਿਬ ਦਾ ਗ੍ਰੰਥੀ ਨੀਯਤ ਕੀਤਾ। ਆਪ ਵੀ ਮਹਾਰਾਜ ਦੇ ਨਿਕਟਵਰਤੀ, ਉਚ ਕੋਟੀ ਦੇ ਵਿਦਵਾਨ, ਸਿਆਣੇ ਤੇ ਸਿਖੀ ਸਿਦਕ ਨਿਭਾਉਣ ਵਾਲੇ ਪੁਰਖ ਸਨ।

ਮੁਗਲ ਰਾਜ ਦੇ ਅੰਤਮ ਸਮੇਂ ਵਿਚ ਫਰੁਖਸੀਅਰ ਤੇ ਮੀਰ ਮੰਨੂ ਨੇ ਪੰਜਾਬ ਵਿਚ ਸਿਖਾਂ ਤੇ ਬੜੀ ਸਖਤੀ ਕੀਤੀ। ਇਸ ਦੇ ਨਾਲ ਨਾਦਰ ਸ਼ਾਹ ਦੁਰਾਨੀ ਤੇ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਨੇ ਬੜੀ ਤਬਾਹੀ ਕੀਤੀ, ਜਿਸ ਕਰਕੇ ਪੰਜਾਬ ਦਾ ਸਾਰਾ ਸਮਾਜਿਕ ਤੇ ਰਾਜਨੀਤਕ ਨਿਜ਼ਾਮ ਟੁਟ ਭਜ ਗਿਆ। ਉਸ ਵਕਤ ਬਾਰ੍ਹਾਂ ਮਿਸਲਾਂ ਦਾ ਅਰੰਭ ਹੋਇਆ। ਇਹ ਮਿਸਲਾਂ ਸਿਖਾਂ ਦੇ ਬਾਰ੍ਹਾਂ ਜਥੇ ਸਨ, ਜੋ ਧਰਮ ਤੇ ਦੇਸ਼ ਦੀ ਰਾਖੀ ਲਈ ਬਾਹਰਲੇ ਹਮਲਾਵਰਾ ਤੇ ਜਰਵਾਣਿਆਂ ਨਾਲ ਲੜਦੇ ਸਨ। ਉਸ ਹਾਲਤ ਵਿਚ ਸਿੰਘਾਂ ਦਾ ਗੁਰਦਵਾਰਿਆਂ ਵਿਚ ਰਹਿ ਕੇ ਸੇਵਾ ਕਰਨਾ ਕਠਨ ਸੀ। ਇਸੇ ਕਾਰਨ ਬਹੁਤ ਸਾਰੀਆਂ ਧਰਮਸਾਲਾਂ ਤੇ ਗੁਰਦਵਾਰਿਆਂ

ਦੀ ਦੇਖ ਭਾਲ ਅਤੇ ਸੇਵਾ ਉਦਾਸੀ ਸਾਧੂ ਕਰਦੇ ਸਨ, ਜੋ ਸਿਖੀ ਦਾ ਇਕ ਅੰਗ ਸਨ। ਇਹ ਦਸ ਸਤਿਗੁਰਾਂ ਤੋਂ ਬਿਨਾਂ ਬਾਬਾ ਸ੍ਰੀ ਚੰਦ ਤੇ ਟਿੱਕਾ ਗੁਰਦਿੱਤਾ ਜੀ ਨੂੰ ਆਪਣਾ ਮੁਖੀ ਮੰਨਦੇ ਸਨ।

ਉਨ੍ਹਾਂ ਦਿਨਾਂ ਵਿਚ ਗੁਰਦਵਾਰਿਆਂ ਦੇ ਨਾਲ ਕੋਈ ਵੱਡੀਆਂ ਜਗੀਰਾਂ ਜਾਂ ਜਾਇਦਾਦਾਂ ਨਹੀਂ ਸਨ ਅਤੇ ਨਾ ਹੀ ਕੋਈ ਬਹੁਤੀ ਆਮਦਨੀ ਸੀ।

ਬਾਰ੍ਹਾਂ ਮਿਸਲਾਂ ਦੇ ਸਮੇਂ ਸਿਖ ਸਰਦਾਰਾਂ ਨੇ ਕੁਝ ਗੁਰਦਵਾਰਿਆਂ ਦੀਆਂ ਨਵੀਆਂ ਇਮਾਰਤਾਂ ਬਣਵਾਈਆਂ ਅਤੇ ਕਈ ਧਰਮ ਅਸਥਾਨਾਂ ਦੇ ਨਾਂ ਜ਼ਮੀਨਾਂ ਤੇ ਜਗੀਰਾਂ ਵੀ ਲਾਈਆਂ, ਪਰ ਇਹ ਆਮ ਨਹੀਂ ਸਨ। ਗੁਰਦਵਾਰਿਆਂ ਵਿਚ ਕਿਸੇ ਥਾਂ ਸਾਧੂ ਸੇਵਾ ਕਰਦੇ ਸਨ, ਕਿਸੇ ਥਾਂ ਗ੍ਰਹਿ-ਸਥੀ ਪੁਜਾਰੀ ਸਨ ਤੇ ਕਿਤੇ ਗੁਰੂ ਚੇਲੇ ਦੀ ਪਰੰਪਰਾ ਸੀ। ਕਈ ਗੁਰ-ਦਵਾਰਿਆਂ ਦੇ ਪ੍ਰਬੰਧਕ ਬੇਦੀ, ਸੋਢੀ, ਭੱਲੇ ਆਦਿਕ ਗੁਰੂ-ਅੰਸ਼ ਵਿਚੋਂ ਸਨ।

ਬਾਰ੍ਹਾਂ ਮਿਸਲਾਂ ਦੇ ਸਮੇਂ ਭਾਈ ਚੰਚਲ ਸਿੰਘ ਨੂੰ ਸ੍ਰੀ ਦਰਬਾਰ ਸਾਹਿਬ ਦਾ ਗ੍ਰੰਥੀ ਨੀਯਤ ਕੀਤਾ ਗਿਆ। ਉਹ ਬਹੁਤ ਚੰਗੇ ਪੁਰਸ਼ ਸਨ।

ਮਿਸਲਾਂ ਤੋਂ ਉਪ੍ਰੰਤ ਪੰਜਾਬ ਵਿਚ ਸ਼ੇਰੇ ਪੰਜਾਬ ਮਹਾਰਾਜਾ ਰਣ-ਜੀਤ ਸਿੰਘ ਦਾ ਰਾਜ ਹੋਇਆ। ਉਹ ਇਕ-ਪੁਰਖੀ ਰਾਜ ਸੀ। ਮਹਾਰਾਜਾ ਸਾਹਿਬ ਬੇਦੀਆਂ, ਸੋਢੀਆਂ, ਗੁਰਦਵਾਰਿਆਂ ਦੇ ਪੁਜਾਰੀਆਂ ਤੇ ਮਹੰਤਾਂ ਦਾ ਬੜਾ ਸਤਿਕਾਰ ਕਰਦੇ ਸਨ। ਉਨ੍ਹਾਂ ਦੇ ਵਕਤ ਕਈ ਪੁਜਾਰੀ, ਮਹੰਤ ਤੇ ਡੇਰੇਦਾਰ ਚੰਗੇ ਵੀ ਸਨ। ਮਹਾਰਾਜਾ ਸਾਹਿਬ ਨੇ ਬਹੁਤ ਸਾਰੇ ਗੁਰਦਵਾ-ਰਿਆਂ ਦੇ ਨਾਂ ਧੂਪ ਦੀਪ, ਲੰਗਰ, ਸੰਗਤ ਦੀ ਸੇਵਾ ਤੇ ਸੰਭਾਲ ਲਈ ਜਗੀਰਾਂ, ਜ਼ਮੀਨਾਂ ਤੇ ਮਾਫੀਆਂ ਲਾਈਆਂ। ਲੇਕਨ ਉਸ ਵਕਤ ਤੋਂ ਪੁਜਾਰੀ ਤੇ ਮਹੰਤਪੁਣੇ ਦਾ ਸਿਲਸਿਲਾ ਕਾਇਮ ਹੋ ਗਿਆ ਤੇ ਪੱਕਾ ਹੁੰਦਾ ਚਲਾ ਗਿਆ। ਕਈ ਥਾਈਂ ਗੁਰੂ ਚੇਲੇ ਦੇ ਰੂਪ ਵਿਚ ਸੀ ਤੇ ਕਈ ਥਾਈਂ ਖਾਨਦਾਨੀ ਬਣ ਗਿਆ।

ਲਾਹੌਰ ਦਰਬਾਰ ਵਿਚ ਕੁਝ ਅਨਮਤੀ ਪ੍ਰਭਾਵ ਵੀ ਸੀ, ਇਸ ਲਈ ਉਸ ਦਾ ਅਸਰ ਗੁਰਦਵਾਰਿਆਂ ਦੇ ਪੁਜਾਰੀਆਂ ਤੇ ਮਹੰਤਾਂ ਤੇ ਵੀ

ਪਿਆ। ਇਸੇ ਕਾਰਨ ਗੁਰਦਵਾਰਿਆਂ ਵਿਚ ਕਈ ਕਿਸਮ ਦੀਆਂ ਕੁਰੀ-ਤੀਆਂ ਪ੍ਰਚੱਲਤ ਹੋ ਗਈਆਂ ਤੇ ਅਗੇ ਚਲ ਕੇ ਅੰਗਰੇਜ਼ੀ ਰਾਜ ਤੀਕ ਵਧ-ਦੀਆਂ ਹੀ ਗਈਆਂ।

ਅੰਗਰੇਜ਼ਾਂ ਨੂੰ ਗੁਰਦਵਾਰਿਆਂ ਦਾ ਸੁਧਾਰ ਕਰਨ ਦੀ ਕੀ ਲੋੜ ਪਈ ਸੀ ? ਉਹ ਧਰਮ ਅਸਥਾਨਾਂ ਨੂੰ ਮਹੰਤਾਂ ਤੇ ਪੁਜਾਰੀਆਂ ਦੇ ਕਬਜ਼ੇ ਵਿਚ ਰਖ ਕੇ ਖੁਸ਼ ਸਨ। ਇਸ ਲਈ ਕਿ ਜਿਥੇ ਜਗੀਰਦਾਰੀ ਅੰਗਰੇਜ਼ੀ ਸਾਮਰਾਜ ਦੀ ਸਹਾਇਕ ਸੀ, ਉਥੇ ਮਜ਼ੂਬ ਵਿਚ ਮਹੰਤਪੁਣਾ ਉਨ੍ਹਾਂ ਲਈ ਲਾਭਦਾਇਕ ਸੀ। ਕਈ ਮੌਕਿਆਂ ਤੇ ਅੰਗਰੇਜ਼ ਉਨ੍ਹਾਂ ਨੂੰ ਆਪਣੇ ਮਤਲਬ ਲਈ ਵਰਤਦੇ ਸਨ।

ਗੁਰੂ ਸਾਹਿਬਾਨ ਨੇ ਸਿੱਖੀ ਵਿਚ ਕੋਈ ਪ੍ਰੋਹਤ, ਪੁਜਾਰੀ ਜਾਂ ਮਹੰਤ ਸੰਸਥਾ ਨਹੀਂ ਬਣਾਈ ਸੀ। ਹਰੇਕ ਚੰਗਾ ਸਿਖ ਧਾਰਮਿਕ ਪੂਜਾ ਪਾਠ ਤੇ ਤੇ ਗੁਰਦਵਾਰੇ ਦੀ ਸੇਵਾ ਕਰ ਸਕਦਾ ਸੀ। ਗੁਰੂਆਂ ਨੇ 'ਧਰਮਸਾਲ ਦੀ ਝਾਕ' ਅਰਥਾਤ ਪੂਜਾ ਦਾ ਧਨ ਖਾਣ ਦੀ ਸਿਖਾਂ ਨੂੰ ਸਖਤ ਮਨਾਹੀ ਕੀਤੀ। ਇਸ ਲਈ ਕਿ ਧਰਮ ਅਸਥਾਨਾਂ ਦੀ ਆਮਦਨੀ ਪੂਜਾ ਭੇਟ ਜਾਂ ਦਾਨ ਦੇ ਆਸਰੇ ਨਿਰਬਾਹ ਕਰਨ ਵਾਲੇ ਆਦਮੀ ਆਲਸੀ, ਕੰਮਕੋਸ, ਨੀਯਤ ਦੇ ਭੁਖੇ, ਉਦਮ ਹੀਣ ਤੇ ਆਚਰਨ ਹੀਣ ਹੋ ਜਾਂਦੇ ਹਨ। ਉਨ੍ਹਾਂ ਵਿਚ ਆਤ-ਮਿਕ ਸ਼ਕਤੀ ਤਾਂ ਕਿਤੇ ਰਹੀ, ਸੰਸਾਰਕ ਕੰਮ ਕਰਨ ਦੀ ਵੀ ਸ਼ਕਤੀ ਨਹੀਂ ਰਹਿੰਦੀ। ਪੂਜਾ, ਦਾਨ ਜਾਂ ਮੰਗ ਕੇ ਖਾਣ ਵਾਲੇ ਲੋਕੀਂ ਇਹ ਸਮਝਦੇ ਹਨ ਕਿ ਜਦ ਉਨ੍ਹਾਂ ਨੂੰ ਬਿਨਾਂ ਕਿਸੇ ਪੁਰਸ਼ਾਰਥ ਜਾਂ ਮਿਹਨਤ ਦੇ ਖਾਣ ਪੀਣ, ਪਹਿਨਣ ਨੂੰ ਮਿਲ ਜਾਂਦਾ ਹੈ, ਉਸ ਹਾਲਤ ਵਿਚ ਕੰਮ ਕਰਨ ਦੀ ਕੀ ਲੋੜ ਹੈ।

ਅਜਿਹੇ ਲੋਕੀਂ ਸਮਾਜ ਦਾ ਬੇਕਾਰ ਤੇ ਕੋੜਾ ਅੰਗ ਬਣ ਜਾਂਦੇ ਹਨ। ਸਾਰੀ ਮਜ਼ਹਬੀ ਦੁਨੀਆਂ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਿਸ ਮਜ਼ਹਬ ਜਾਂ ਦੇਸ਼ ਵਿਚ ਪ੍ਰੋਹਤ ਕਲਾਸ ਕਾਇਮ ਹੋਈ ਜਾਂ ਸ਼ਖਸੀ ਦਾਨ ਦੇਣ ਦੀ ਵਾਦੀ ਪਈ, ਉਥੋਂ ਦੇ ਮਹੰਤਾਂ, ਪੁਜਾਰੀਆਂ ਤੇ ਪ੍ਰੋਹਤਾਂ ਵਿਚ ਬਹੁਤ ਕਮਜ਼ੋਰੀਆਂ ਆ ਗਈਆਂ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੜੇ ਪੁਰਾਣੇ ਮਜ਼ਹਬੀ ਤਜਰਬੇ ਦੇ

ਪਿਛੋਂ ਸਿਖੀ ਨੂੰ ਜਨਮ ਦਿਤਾ। ਇਸ ਨੂੰ ਇਕ ਨਰੋਇਆ ਸਮਾਜ ਰਖਣ ਲਈ ਨਾਮ ਜਪਣ ਅਤੇ ਆਤਮਿਕ ਉਨਤੀ ਨਾਲ ਧਰਮ ਦੀ ਕਿਰਤ ਕਰਕੇ ਵੰਡ ਕੇ ਛਕਣ ਦਾ ਉਪਦੇਸ਼ ਕੀਤਾ। ਭਾਈ ਬਾਲੇ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਸਿਖਾਂ ਲਈ ਪੂਜਾ ਦਾ ਧਨ ਖਾਣ ਦੀ ਮਨਾਹੀ ਕਰਦੇ ਹੋਏ ਫੁਰਮਾਇਆ–

"ਇਹ ਪਦਾਰਥ ਪੂਜਾ ਦਾ ਖਾਣਾ ਐਸਾ ਹੈ, ਜੈਸੇ ਵਿਸ ਖਾਧੀ ਪਚਦੀ ਨਹੀਂ, ਤੈਸੇ ਹੀ ਪੂਜਾ ਦਾ ਧਨ ਖਾਧੇ ਪਚਦਾ ਨਹੀਂ। ਜਿਹੜਾ ਅਠੇ ਪਹਿਰ ਪਰਮੇਸ਼ਰ ਦੀ ਬੰਦਗੀ ਕਰੇ, ਰਾਤ ਦਿਨ ਭਗਵੰਤ ਦਾ ਭਜਨ ਕਰੇ, ਵੰਡ ਕੇ ਖਾਏ, ਤਮ੍ਹਾ ਨਾ ਕਰੇ, ਹਰ ਕੋਈ ਜੀਵ ਜੋ ਆਵੇ, ਉਸ ਨਾਲ ਖੁਸ਼ੀ ਰਹੇ, ਥੋੜ੍ਹਾ ਅਹਾਰ ਕਰੇ, ਸੰਜਮ ਨਾਲ ਰਹੇ ਤਾਂ ਉਸ ਨੂੰ ਪਚਦਾ ਹੈ। ਜਿਹੜਾ ਭਜਨ ਬੰਦਗੀ ਨਾ ਕਰੇ, ਪਲੇ ਬੰਨੇ, ਲਾਲਚ ਹਰ ਚੀਜ਼ ਦਾ ਕਰੇ, ਪੂਜਾ ਦੀ ਚੀਜ਼ ਵੰਡ ਕੇ ਨਾ ਖਾਵੇ, ਉਸ ਨੂੰ (ਪੂਜਾ) ਬਿਖ ਵੱਤ ਹੋ ਕੇ ਲਗਦੀ ਹੈ। ਜਿਸ ਤਰ੍ਹਾਂ ਅਗਨਿ ਦਾ ਕੁੰਡ ਬਲਦਾ ਹੋਵੇ, ਉਸ ਵਿਚ ਇਕ ਛੰਨਾ ਪਾਣੀ ਦਾ ਪਾ ਦੇਵੀਏ ਤਾਂ ਦਗਧ ਹੋ ਜਾਂਦਾ ਹੈ ਅਤੇ ਅਗਨਿ ਵੀ ਬਲਦੀ ਰਹਿੰਦੀ ਹੈ, ਜੇ ਅਗਨਿ ਥੋੜੀ ਹੋਵੇ ਤੇ ਪਾਣੀ ਬਹੁਤਾ ਪਾ ਦੇਵੀਏ ਤਾਂ ਅਗਨਿ ਸਭ ਬੁਝ ਜਾਂਦੀ ਹੈ ਇਸੇ ਤਰ੍ਹਾਂ ਜੋ ਕੋਈ ਪੂਜਾ ਕਾ ਧਨ, ਗੁਰੂ ਕੇ ਗੁਰਦਵਾਰਿਆਂ ਦੀ ਮਾਇਆ ਮਿੱਠੀ ਜਾਣ ਕੇ ਚਾਹ ਨਾਲ ਖਾਂਦੇ ਹਨ, ਸੋ ਬਹੁਤ ਦੁਖੀ ਹੁੰਦੇ ਹਨ।"

ਭਾਈ ਗੁਰਦਾਸ ਜੀ ਨੇ ਪੂਜਾ ਦੇ ਧਨ ਦੀ ਨਿਖੇਧੀ ਕਰਦੇ ਹੋਏ ਲਿਖਿਆ ਹੈ–

ਜਿਉਂ ਮਿਰਜਾਦਾ ਹਿੰਦੂਆਂ ਗਊ ਮਾਸ ਅਖਾਜੁ।
ਮੁਸਲਮਾਣਾ ਸੂਅਰਹੁ ਸਉਗੰਦ ਵਿਆਜੁ।
ਸਹੁਰਾ ਘਰ ਜਵਾਈਐ ਪਾਣੀ ਮਦਰਾਜੁ।
ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ।
ਜਿਉਂ ਮਿਠੈ ਮੱਖੀ ਮਰੈ ਤਿਸ ਹੋਇ ਅਕਾਜੁ।
ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ।

(ਵਾਰ ੩੫–੧੨)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1761 ਵਿਚ ਜਦ ਅਨੰਦ-ਪੁਰ ਦਾ ਕਿਲ੍ਹਾ ਖਾਲੀ ਕੀਤਾ ਤਾਂ ਉਸ ਵਕਤ ਬਹੁਤ ਸਾਰਾ ਪੂਜਾ ਦਾ ਧਨ ਦਰਿਆ ਸਤਲੁਜ ਵਿਚ ਰੋਹੜ ਦਿਤਾ। ਸਿਖਾਂ ਨੇ ਪੁਛਿਆ—"ਮਹਾਰਾਜ ! ਇਹ ਧਨ ਪਦਾਰਥ ਸਾਨੂੰ ਕਿਉਂ ਨਹੀਂ ਦਿੰਦੇ ?" ਗੁਰੂ ਸਾਹਿਬ ਨੇ ਉਤ੍ਰ ਦਿਤਾ—"ਜਿਸ ਤਰ੍ਹਾਂ ਕੋਈ ਮਾਤਾ ਆਪਣੇ ਬੱਚੇ ਨੂੰ ਜ਼ਹਿਰ ਨਹੀਂ ਦੇ ਸਕਦੀ, ਮੈਂ ਆਪਣੇ ਸਿਖਾਂ ਨੂੰ ਪੂਜਾ ਦਾ ਧਨ ਨਹੀਂ ਖੁਆ ਸਕਦਾ।" ਉਪਰੋਕਤ ਉਦਾਹਰਣਾਂ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਸਿਖਾਂ ਵਿਚ ਪੂਜਾ ਖਾਣੀ ਤੇ ਦਾਨ ਲੈਣਾ ਮਨ੍ਹਾਂ ਹੈ। ਪਰ ਸਮੇਂ ਦੇ ਪ੍ਰਭਾਵ ਕਰਕੇ ਪੁਜਾਰੀ ਅਤੇ ਮਹੰਤਪੁਣਾ ਕਾਇਮ ਹੋ ਗਿਆ। ਗੁਰਦਵਾਰੀਏ ਪੂਜਾ ਭੇਟ ਨੂੰ ਆਪਣਾ ਹੱਕ ਸਮਝ ਕੇ ਆਪਣੇ ਸੁਖ ਆਰਾਮ ਲਈ ਵਰਤਣ ਲਗ ਪਏ। ਧਰਮਾਰਥ ਜਾਇਦਾਦਾਂ ਨੂੰ ਉਹ ਨਿਜੀ ਸਮਝਣ ਲਗ ਪਏ। ਉਨ੍ਹਾਂ ਵਿਚੋਂ ਸਿਖੀ ਤੇ ਸੇਵਾ ਭਾਵ ਜਾਂਦਾ ਰਿਹਾ। ਉਨ੍ਹਾਂ ਵਿਚ ਬਹੁ-ਗਿਣਤੀ ਮਾੜਿਆਂ ਦੀ ਹੋ ਗਈ, ਜਿਨ੍ਹਾਂ ਦੇ ਸੁਧਾਰ ਲਈ ਅਕਾਲੀ ਲਹਿਰ ਦੀ ਲੋੜ ਪਈ।

## (੩) ਗੁਰਦਵਾਰੇ ਜੀਵਨ ਦਾ ਅੰਗ

ਅਕਾਲੀ ਲਹਿਰ ਜਾਰੀ ਹੋਣ ਦਾ ਤੀਸਰਾ ਕਾਰਨ ਇਹ ਸੀ ਕਿ ਸਿਖ ਧਰਮ ਵਿਚ ਗੁਰਦਵਾਰੇ ਕੇਵਲ ਪੂਜਾ ਪਾਠ ਦੇ ਥਾਂ ਜਾਂ ਧਾਰਮਿਕ ਸਿਖਿਆ ਦੇ ਕੇਂਦਰ ਜਾਂ ਧਾਰਮਿਕ ਜੀਵਨ ਦਾ ਅੰਗ ਹੀ ਨਹੀਂ, ਬਲਕਿ ਰੋਜ਼ਾਨਾ ਤੇ ਸਮਾਜਿਕ ਜੀਵਨ ਦਾ ਵੀ ਅੰਗ ਹਨ। ਗੁਰਦੁਆਰੇ ਵਿਚ ਸੰਗਤ ਦੀ ਸੇਵਾ ਲਈ ਲੰਗਰ, ਰਿਹਾਇਸ਼ ਲਈ ਥਾਂ ਤੇ ਮੰਜੇ ਬਿਸਤਰੇ ਦਾ ਪ੍ਰਬੰਧ ਹੁੰਦਾ ਹੈ। ਇਸੇ ਤਰ੍ਹਾਂ ਗੁਰਦਵਾਰੇ ਬੱਚਿਆਂ ਲਈ ਪਾਠਸ਼ਾਲਾਂ ਦਾ ਕੰਮ ਦਿੰਦੇ ਹਨ। ਵਿਆਹ ਸ਼ਾਦੀ, ਖੁਸ਼ੀ ਗਮੀ ਅਤੇ ਮਰਨੇ ਪਰਨੇ ਸਮੇਂ ਵੀ ਸਿਖ ਗੁਰਦਵਾਰਿਆਂ ਵਿਚ ਇਕੱਤ੍ਰ ਹੁੰਦੇ ਹਨ। ਸਿਖਾਂ ਦੀ ਅਰਦਾਸ ਵਿਚ ਗੁਰਦਵਾਰਿਆਂ ਲਈ ਇਹ ਸ਼ਬਦ ਵਰਤੇ ਜਾਂਦੇ ਹਨ—"ਪੰਜ ਤਖ਼ਤ ਸਾਹਿਬਾਨ, ਸਮੂੰਹ ਗੁਰਦਵਾਰੇ, ਚੌਂਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ।"

ਇਸ ਦਾ ਮਤਲਬ ਇਹ ਹੈ ਕਿ ਸਿਖ ਆਪਣੀ ਅਰਦਾਸ ਵਿਚ

ਜਿਥੇ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਪੰਜਾਂ ਪਿਆਰਿਆਂ, ਚਾਲ੍ਹੀ ਮੁਕਤਿਆਂ, ਨਾਮ ਜਪਣ ਵਾਲੇ ਧਰਮੀਆਂ, ਸੂਰਬੀਰਾਂ ਤੇ ਸ਼ਹੀਦਾਂ ਨੂੰ ਯਾਦ ਕਰਦੇ ਹਨ, ਉਥੇ ਨਾਲ ਹੀ ਗੁਰਦਵਾਰਿਆਂ ਦਾ ਧਿਆਨ ਵੀ ਰੋਜ਼ਾਨਾ ਧਰਦੇ ਹਨ।

ਉਪਰਲੇ ਕਾਰਨਾਂ ਕਰਕੇ ਸਿਖ ਵਧੇਰਾ ਸਮਾਂ ਇਹ ਬ੍ਰਦਾਸ਼ਤ ਨਹੀਂ ਕਰ ਸਕਦੇ ਸਨ ਕਿ ਉਹਨਾਂ ਦੇ ਗੁਰਦਵਾਰਿਆਂ ਵਿਚ ਮਹੰਤ ਜਾਂ ਪੁਜਾਰੀ ਸ਼ਰਾਬੀ, ਕਬਾਬੀ, ਆਚਰਨ-ਹੀਨ ਅਤੇ ਮਾੜੇ ਹੋ ਕੇ ਰਹਿਣ। ਗੁਰਦਵਾਰਿਆਂ ਵਿਚ ਧਰਮ ਪ੍ਰਚਾਰ ਤੇ ਲੋਕ ਸੇਵਾ ਦੀ ਬਜਾਏ ਦੁਰਾਚਾਰ ਹੋਵੇ, ਮਨਮਤ ਅਤੇ ਕੁਰੀਤੀਆਂ ਵਧਣ। ਆਮਦਨੀ ਦੀ ਗਲਤ ਵਰਤੋਂ ਹੋਵੇ।

## (੪) ਰਾਜਨੀਤਕ ਜਾਗ੍ਰਤਿ ਦਾ ਅਸਰ

ਅਕਾਲੀ ਲਹਿਰ ਜਾਰੀ ਹੋਣ ਦਾ ਚੌਥਾ ਕਾਰਨ ਦੇਸ਼ ਦੀ ਰਾਜ-ਨੀਤਕ ਜਾਗ੍ਰਤਿ ਸੀ, ਜਿਸ ਨੇ ਸਿਖਾਂ ਨੂੰ ਵੀ ਹਲੂਣਾ ਦਿਤਾ। ਸਿਖਾਂ ਵਿਚ ਰਾਜਨੀਤਕ ਜਾਗ੍ਰਿਤ ਇਕ ਤਾਂ ਅਮ੍ਰੀਕਾ ਅਤੇ ਕੈਨੇਡਾ ਤੋਂ ਆਏ ਸਿਖਾਂ ਨੇ ਪੈਦਾ ਕੀਤੀ, ਕਿਉਂਕਿ ਉਹ ਅਜ਼ਾਦ ਦੇਸ਼ਾਂ ਵਿਚੋਂ ਆਜ਼ਾਦੀ ਵੇਖ ਕੇ ਆਏ ਸਨ ਅਤੇ ਆਪਣੇ ਦੇਸ਼ ਦੀ ਦੀਨ ਦਸ਼ਾ ਤੇ ਗੁਲਾਮੀ ਨੂੰ ਬੁਰੀ ਤਰ੍ਹਾਂ ਅਨੁ-ਭਵ ਕਰਦੇ ਸਨ। ਦੂਜੇ ਦੇਸ਼ ਦੀ ਜਾਗ੍ਰਤਿ ਨੇ ਅਸਰ ਪਾਇਆ। ਸਿੰਘ ਸਭਾ ਲਹਿਰ ਦੇ ਪ੍ਰਚਾਰ ਤੇ ਵਿਦਿਅਕ ਉਨਤੀ ਨੇ ਵੀ ਮੈਦਾਨ ਤਿਆਰ ਕਰ ਦਿਤਾ ਹੋਇਆ ਸੀ।

ਅਕਾਲੀ ਲਹਿਰ ਤੇ ਰਾਜਨੀਤਕ ਪ੍ਰਭਾਵ ਪੈਣ ਦਾ ਇਕ ਕਾਰਨ ਇਹ ਵੀ ਸੀ ਕਿ ਸਿਖ ਰਾਜ ਦੇ ਖਾਤਮੇ ਦੇ ਬਾਅਦ ਅੰਗਰੇਜ਼ਾਂ ਨੇ ਕਈ ਵੇਰ ਗੁਰਦਵਾਰਿਆਂ ਦੇ ਮਹੰਤਾਂ ਤੇ ਪੁਜਾਰੀਆਂ ਨੂੰ ਆਪਣੇ ਹੱਕ ਵਿਚ ਵਰਤਿਆ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਸਰਬਰਾਹ ਸਰਕਾਰ ਨੀਯਤ ਕੀਤਾ ਕਰਦੀ ਸੀ। ਸਰਬਰਾਹ ਆਮ ਤੌਰ ਤੇ ਸ੍ਰਕਾਰੀ ਆਦਮੀ ਹੁੰਦਾ ਸੀ।

ਡਿਪਟੀ ਕਮਿਸ਼ਨਰ ਦੇ ਆਉਣ ਪਰ ਦੀਪਮਾਲਾ ਜਗਦੀ ਸੀ। 1872 ਵਿਚ ਬਾਬਾ ਰਾਮ ਸਿੰਘ ਜੀ ਦੇ ਵਿਰੁਧ ਅੰਗਰੇਜ਼ਾਂ ਨੇ ਪੁਜਾਰੀਆਂ ਨੂੰ ਵਰਤਿਆ। 1914-15 ਵਿਚ ਅਮ੍ਰੀਕਨ ਤੇ ਕੈਨੇਡੀਅਨ ਸਿਖਾਂ ਦੇ ਵਿਰੁਧ ਸਰਦਾਰ ਅਰੂੜ ਸਿੰਘ ਸਰਬਰਾਹ ਸ੍ਰੀ ਦਰਬਾਰ ਸਾਹਿਬ ਰਾਹੀਂ ਅਕਾਲ ਤਖਤ ਦੇ ਪੁਜਾਰੀਆਂ ਪਾਸੋਂ ਪਤਿਤ ਹੋਣ ਦਾ ਫਤਵਾ ਹਾਸਲ ਕੀਤਾ। ਪੁਜਾਰੀ ਸਿੰਘ ਸਭਾ ਲਹਿਰ ਦੇ ਮੁਖੀਆਂ ਦੇ ਵਿਰੁਧ ਫੈਸਲੇ ਦਿੰਦੇ ਰਹੇ। 13 ਅਪ੍ਰੈਲ 1919 ਨੂੰ ਜਦ ਰੌਲਟ ਐਕਟ ਦੇ ਵਿਰੁਧ ਜਲ੍ਹਿਆਂ ਵਾਲੇ ਬਾਗ ਅੰਮ੍ਰਿਤਸਰ ਵਿਚ ਜਲਸਾ ਹੋਇਆ, ਜਿਸ ਵਿਚ ਨਿਹੱਥੇ ਹਿੰਦੁਸਤਾਨੀਆਂ ਨੂੰ ਜਨਰਲ ਡਾਇਰ ਨੇ ਮਸ਼ੀਨਗੰਨਾਂ ਦੀਆਂ ਗੋਲੀਆਂ ਨਾਲ ਭੁੰਨ ਸੁਟਿਆ, ਉਸ ਡਾਇਰ ਨੂੰ ਸ੍ਰੀ ਦਰਬਾਰ ਸਾਹਿਬ ਦੇ ਸਰਬਰਾਹ ਤੇ ਪੁਜਾਰੀਆਂ ਵਲੋਂ ਸਿਰੋਪਾਉ ਦਿਤਾ ਗਿਆ, ਜਿਸ ਨੂੰ ਅੰਗਰੇਜ਼ਾਂ ਨੇ ਆਪਣੇ ਹੱਕ ਵਿਚ ਪ੍ਰਾਪੇਗੰਡੇ ਦੇ ਤੌਰ ਤੇ ਵਰਤਿਆ।

ਕਾਂਗਰਸ ਦੇ ਪ੍ਰਚਾਰ, ਜਲ੍ਹਿਆਂ ਵਾਲੇ ਬਾਗ ਦੇ ਸਾਕੇ ਤੇ ਮਾਰਸ਼ਲ ਲਾਅ ਤੋਂ ਪਿਛੋਂ ਜਦ ਦੇਸ਼ ਵਿਚ ਰਾਜਨੀਤਕ ਜਾਗ੍ਰਿਤਿ ਪੈਦਾ ਹੋਈ, ਤਾਂ ਕੁਦਰਤੀ ਤੌਰ ਤੇ ਉਸ ਦਾ ਅਸਰ ਸਿਖਾਂ ਤੇ ਵੀ ਪਿਆ। ਕੌਮ ਪੂਜ ਤੇ ਅਗਾਹਾਂ ਵਧੂ ਆਦਮੀ ਮਹਿਸੂਸ ਕਰਨ ਲਗ ਪਏ ਕਿ ਗੁਰਦਵਾਰਿਆਂ ਵਿਚ ਸਰਕਾਰ ਅੰਗਰੇਜ਼ੀ ਦਾ ਕੋਈ ਦਖਲ ਜਾਂ ਪ੍ਰਭਾਵ ਨਹੀਂ ਹੋਣਾ ਚਾਹੀਦਾ। ਜਦ ਕੋਈ ਗੌਰਮਿੰਟ ਕਿਸੇ ਮਜ਼ਹਬ ਦੇ ਅਸਥਾਨਾਂ ਨੂੰ ਪੁਲੀ-ਟੀਕਲ ਮਕਸਦ, ਸਾਮਰਾਜੀ ਲਾਭਾਂ ਜਾਂ ਪ੍ਰਾਪੇਗੰਡੇ ਲਈ ਵਰਤਦੀ ਹੈ, ਤਾਂ ਮਜ਼ਹਬ ਬਦਨਾਮ ਹੋ ਜਾਂਦਾ ਹੈ। ਇਸ ਖਿਆਲ ਨਾਲ ਸਿਖ ਗੁਰਦਵਾਰੇ ਰਾਜਨੀਤਕ ਉਦੇਸ਼ਾਂ ਲਈ ਨਹੀਂ ਵਰਤੇ ਜਾਣੇ ਚਾਹੀਦੇ।

## (੫) ਅਛੂਤ ਉਧਾਰ

ਗੁਰੂ ਸਾਹਿਬ ਨੇ ਸਿਖ ਧਰਮ ਵਿਚ ਜਾਤ ਪਾਤ ਤੇ ਛੂਤ ਛਾਤ ਦੇ ਭਰਮ ਭੇਦ ਨੂੰ ਮਿਟਾਇਆ ਸੀ। ਪਰ ਗੁਰਦਵਾਰਿਆਂ ਵਿਚ ਇਹ ਵਿਤ-ਕਰਾ ਆ ਪਿਆ ਸੀ। ਸਿੰਘ ਸਭਾ ਲਹਿਰ ਨੇ ਕਹਿਣ ਮਾਤਰ ਛੋਟੀਆਂ ਜਾਤੀਆਂ ਨੂੰ ਨਾਲ ਮਿਲਾਉਣ ਦਾ ਜਤਨ ਕੀਤਾ, ਪਰ ਬਹੁਤ ਸਾਰੇ ਮਹੰਤ

ਤੇ ਪੁਜਾਰੀ ਇਸ ਦੇ ਵਿਰੋਧੀ ਸਨ। ਇਸ ਨੂੰ ਸੁਧਾਰਕ ਸਿਖੀ ਪ੍ਰਚਾਰ ਦੇ ਰਾਹ ਵਿਚ ਰੁਕਾਵਟ ਤੇ ਗੁਰਮਤਿ ਦੇ ਵਿਰੁਧ ਸਮਝਦੇ ਸਨ।

## (੬) ਧਰਮ ਪ੍ਰਚਾਰ, ਵਿਦਿਅਕ ਤੇ ਆਰਥਕ ਉਨਤੀ ਦਾ ਖਿਆਲ

ਗੁਰਦਵਾਰਾ ਸੁਧਾਰ ਅਰਥਾਤ ਅਕਾਲੀ ਲਹਿਰ ਜਾਰੀ ਹੋਣ ਦਾ ਛੇਵਾਂ ਕਾਰਨ ਇਹ ਸੀ ਕਿ ਬਹੁਤ ਸਾਰੇ ਲੋਕੀਂ ਇਹ ਖਿਆਲ ਕਰਦੇ ਸਨ ਕਿ ਗੁਰਦਵਾਰੇ ਪੰਥਕ ਪ੍ਰਬੰਧ ਵਿਚ ਆਉਣ ਨਾਲ ਧਰਮ ਪ੍ਰਚਾਰ ਹੋਵੇਗਾ, ਅਤੇ ਗੁਰਦਵਾਰਿਆਂ ਦੀ ਆਮਦਨ ਨਾਲ ਸਕੂਲ ਕਾਲਜ ਤੇ ਦਸਤਕਾਰੀ ਦੇ ਆਸ਼ਰਮ ਬਣਨਗੇ। ਇਸ ਤਰ੍ਹਾਂ ਸਿਖਾਂ ਦੀ ਵਿਦਿਅਕ ਤੇ ਆਰਥਿਕ ਹਾਲਤ ਚੰਗੀ ਹੋ ਜਾਵੇਗੀ।

ਅਕਾਲੀ ਲਹਿਰ ਜਾਰੀ ਹੋਣ ਦੇ ਮੋਟੇ ਮੋਟੇ ਕਾਰਨ ਇਹ ਸਨ।

## ੨.

# ਗੁਰਦਵਾਰਾ ਰਕਾਬਗੰਜ ਦੀ ਕੰਧ

## ਹੰਸਲੀ ਦਾ ਝਗੜਾ, ਜੇਲ੍ਹਾਂ ਵਿਚ ਸਿੱਖਾਂ ਦੀ ਹਾਲਤ, ਕ੍ਰਿਪਾਨ ਤੇ ਪਾਬੰਦੀ

### ਗੁਰਦਵਾਰਾ ਰਕਾਬਗੰਜ

ਸਿਖਾਂ ਦੀ ਸਰਕਾਰ ਅੰਗਰੇਜ਼ੀ ਨਾਲ ਟੱਕਰ ਹੋਣ ਦੀ ਪਹਿਲੀ ਵਡੀ ਘਟਨਾ ਗੁਰਦਵਾਰਾ ਰਕਾਬਗੰਜ ਦਿੱਲੀ ਦੀ ਕੰਧ ਗਿਰਾਉਣ ਦੀ ਹੋਈ। ਗੁਰਦਵਾਰਾ ਰਕਾਬਗੰਜ† ਰਾਇ ਸੀਨਾ ਦਿਲੀ ਵਿਚ ਉਹ ਪਵਿੱਤਰ ਅਸਥਾਨ ਹੈ, ਜਿਥੇ ਸੰਮਤ 1632 ਵਿਚ ਔਰੰਗਜ਼ੇਬ ਵਲੋਂ ਹਿੰਦੂ ਧਰਮ ਦੀ ਰਖਿਆ ਲਈ ਸ਼ਹੀਦ ਕੀਤੇ ਗਏ, ਵੈਰਾਗ ਮੂਰਤਿ ਸ੍ਰੀ ਗੁਰੂ ਤੇਗ ਬਹਾਦਰ 'ਹਿੰਦ ਦੀ ਚਾਦਰ' ਦੇ ਧੜ ਦਾ ਅੰਤਮ ਸੰਸਕਾਰ ਭਾਈ ਲੱਖੀ ਸ਼ਾਹ ਲੁਬਾਣੇ ਨੇ ਕੀਤਾ ਸੀ। ਬਾਰ੍ਹਾਂ ਮਿਸਲਾਂ ਦੇ ਸਮੇਂ ਜਦ ਸਰਦਾਰ ਬਘੇਲ ਸਿੰਘ ਜੀ ਤੇ ਸਿਖ ਸਰਦਾਰਾਂ ਨੇ ਦਿਲੀ ਤੇ ਕਬਜ਼ਾ ਕੀਤਾ, ਉਦੋਂ ਗੌਹਰ ਸ਼ਾਹ ਆਲਮ ਸਾਨੀ ਨੂੰ ਆਖ ਕੇ ਦਿਲੀ ਦੇ ਚਾਂਦਨੀ ਚੌਕ ਵਿਚ ਕੋਤਵਾਲੀ ਦੇ ਪਾਸ—ਜਿਥੇ ਨੌਵੇਂ ਸਤਿਗੁਰੂ ਦਾ ਸੀਸ ਕਟਿਆ ਗਿਆ ਸੀ—ਗੁਰਦਵਾਰਾ ਸੀਸ ਗੰਜ ਤੇ ਰਾਇ ਸੀਨੇ ਵਿਚ ਧੜ ਦੇ ਅੰਤਮ ਸੰਸਕਾਰ ਦੀ ਥਾਂ ਗੁਰਦਵਾਰਾ ਰਕਾਬਗੰਜ ਬਣਵਾਇਆ ਸੀ।

ਸੰਨ 1911 ਵਿਚ ਸਰਕਾਰ ਅੰਗਰੇਜ਼ੀ ਨੇ ਕਲਕੱਤੇ ਨੂੰ ਛੱਡ ਕੇ ਦਿਲੀ ਨੂੰ ਰਾਜਧਾਨੀ ਬਣਾ ਲਿਆ। ਉਦੋਂ ਰਾਇ ਸੀਨੇ ਵਿਚ ਗੁਰਦਵਾਰਾ

---

†ਰਕਾਬਗੰਜ ਇਕ ਮਹੱਲੇ ਦਾ ਨਾਂ ਸੀ, ਜਿਥੇ ਮੁਗਲਾਂ ਦੇ ਘੋੜੇ ਬੱਝਦੇ ਸਨ।

ਰਕਾਬਗੰਜ ਦੇ ਪਾਸ 'ਵਾਇਸਰੀਗਲ ਲਾਜ' (ਕੋਠੀ) ਬਣਾਉਣ ਦੀ ਤਜਵੀਜ਼ ਕੀਤੀ ਗਈ। ਇਸ ਦੇ ਸਾਹਮਣੇ ਗੁਰਦਵਾਰੇ ਦੀ ਕੰਧ ਤੇ ਜ਼ਮੀਨ ਆਉਂਦੀ ਸੀ। ਸਰਕਾਰ ਨੇ ਵਾਇਸਰੀਗਲ ਲਾਜ ਦੀ ਸੜਕ ਨੂੰ ਸਿਧਿਆਂ ਕਰਨ ਲਈ ਗੁਰਦਵਾਰੇ ਦੀ ਕੰਧ ਢਾਹੁਣ ਦਾ ਫੈਸਲਾ ਕਰ ਲਿਆ। 1912 ਵਿਚ ਸਰਕਾਰ ਨੇ ਲੈਂਡ ਐਕਯੂਜ਼ਿਸ਼ਨ ਐਕਟ ਅਨੁਸਾਰ ਗੁਰਦਵਾਰਾ ਰਕਾਬਗੰਜ ਦੇ ਮਹੰਤ ਪਾਸੋਂ ਬਾਹਰਲੀ ਕੰਧ ਤੇ ਗੁਰਦਵਾਰੇ ਦੇ ਵਿਚਕਾਰ ਦੀ ਸਾਰੀ ਜ਼ਮੀਨ ਲੈ ਲਈ।

1914 ਦੇ ਆਰੰਭ ਵਿਚ ਗੁਰਦਵਾਰਾ ਰਕਾਬਗੰਜ ਦੀ ਬਾਹਰਲੀ ਕੰਧ ਦਾ ਕੁਝ ਹਿੱਸਾ ਸਰਕਾਰ ਨੇ ਗਿਰਾ ਦਿਤਾ। ਗੌਰਮਿੰਟ ਨੇ ਇਸ ਬਾਰੇ ਚੀਫ ਖਾਲਸਾ ਦੀਵਾਨ ਨੂੰ ਸਿਖਾਂ ਦਾ ਪ੍ਰਤੀਨਿਧ ਜੱਥਾ ਸਮਝ ਕੇ ਗਲ ਬਾਤ ਕੀਤੀ। ਚੀਫ ਖਾਲਸਾ ਦੀਵਾਨ ਸਰਕਾਰ ਦੀ ਇਸ ਤਜਵੀਜ਼ ਨਾਲ ਕੁਝ ਸਹਿਮਤ ਹੋ ਗਿਆ। ਇਸ ਖਿਆਲ ਨਾਲ ਕਿ ਸਰਕਾਰ ਦਾ ਮੰਤਵ ਸਿਖਾਂ ਦੇ ਜਜ਼ਬਾਤ ਨੂੰ ਸੱਟ ਮਾਰਨੀ ਨਹੀਂ ਬਲਕਿ ਗੁਰਦਵਾਰੇ ਦੇ ਬਾਹਰਲੇ ਦ੍ਰਿਸ਼ਯ ਨੂੰ ਠੀਕ ਕਰਨਾ ਹੈ। ਪਰ ਸਿਖਾਂ ਵਿਚ ਗੁਰਦਵਾਰਾ ਰਕਾਬ ਗੰਜ ਦੀ ਕੰਧ ਢਾਉਣ ਦੇ ਵਿਰੁਧ ਸਖਤ ਐਜੀਟੇਸ਼ਨ ਹੋਈ। ਇਸ ਨਾਲ ਚੀਫ ਖਾਲਸਾ ਦੀਵਾਨ ਦੀ ਮਹਾਨਤਾ ਨੂੰ ਵੀ ਸੱਟ ਵੱਜੀ।

ਅਪ੍ਰੈਲ 1914 ਵਿਚ ਸਿਖ ਵਿਦਿਅਕ ਕਾਨਫਰੰਸ ਜਲੰਧਰ ਵਿਚ ਹੋਈ। ਇਸ ਕਾਨਫਰੰਸ ਵਿਚ ਸਰਦਾਰ ਹਰਚੰਦ ਸਿੰਘ ਲਾਇਲਪੁਰ ਨੇ ਗੁਰਦਵਾਰਾ ਰਕਾਬ ਗੰਜ ਦੀ ਕੰਧ ਢਾਹੁਣ ਦੇ ਵਿਰੁਧ ਆਵਾਜ਼ ਉਠਾਈ। ਉਸ ਵਕਤ ਭਾਵੇਂ ਇਹ ਗਲ ਬਹੁਤ ਨਾ ਵਧਣ ਦਿਤੀ ਗਈ, ਪਰ ਕਾਨ-ਫਰੰਸ ਦੇ ਸਮਾਗਮ ਪਿਛੋਂ ਇਕ ਵੱਖਰੀ ਇਕੱਤ੍ਰਤਾ ਵਿਚ ਇਸ ਬਾਰੇ ਵਿਚਾਰ ਕੀਤੀ ਗਈ। ਸਰਦਾਰ ਹਰਚੰਦ ਸਿੰਘ ਤੇ ਉਹਨਾਂ ਦੇ ਸਾਥੀਆਂ ਦੀ ਆਵਾਜ਼ ਪ੍ਰਬਲ ਹੁੰਦੀ ਗਈ, ਸਿਖਾਂ ਵਿਚ ਗੁਰਦਵਾਰਾ ਰਕਾਬ ਗੰਜ ਬਾਰੇ ਐਜੀਟੇਸ਼ਨ ਸ਼ੁਰੂ ਹੋ ਗਈ।

ਚੀਫ ਖਾਲਸਾ ਦੀਵਾਨ ਨੇ ਇਸ ਐਜੀਟੇਸ਼ਨ ਤੋਂ ਮਜਬੂਰ ਹੋ ਕੇ 3 ਮਈ 1914 ਨੂੰ ਟਾਊਨ ਹਾਲ ਅੰਮ੍ਰਿਤਸਰ ਵਿਚ 245 ਪ੍ਰਤੀਨਿਧਾਂ ਦੀ ਇਕ ਇਕੱਤਤਾ ਬੁਲਾਈ। ਇਸ ਇਕੱਤ੍ਰਤਾ ਵਿਚ ਬਹੁਤ ਰੌਲਾ ਪਿਆ।

ਰੌਲੇ ਗੌਲੇ ਵਿਚ ਹੀ ਛੇ ਮਤੇ ਪਾਸ ਕੀਤੇ ਗਏ ।

ਇਕ ਮਤਾ ਇਸ ਪਰਕਾਰ ਸੀ—"ਬੜੀ ਨਿਮਰਤਾ ਨਾਲ ਸਰਕਾਰ ਦੀ ਸੇਵਾ ਵਿਚ ਬੇਨਤੀ ਕੀਤੀ ਜਾਂਦੀ ਹੈ ਕਿ ਸਰਕਾਰ ਗੁਰਦਵਾਰੇ ਦੀ ਜ਼ਮੀਨ ਤੇ ਗੁਰਦਵਾਰੇ ਦੇ ਬਾਗ ਵਾਲੀ ਬਾਹਰਲੀ ਕੰਧ ਨੂੰ ਪਹਿਲੀ ਅਸਲੀ ਹਾਲਤ ਵਿਚ ਕਾਇਮ ਕਰ ਦੇਵੇ । ਪਰ ਜੇ ਸਰਕਾਰ ਕੁਝ ਜ਼ਰੂਰੀ ਕਾਰਨਾਂ ਕਰਕੇ ਉਸ ਦਸ਼ਾ ਨੂੰ ਬਦਲਣਾ ਚਾਹੇ, ਤਦ ਇਸ ਕਮੇਟੀ ਦੀ ਰਾਇ ਵਿਚ ਇਹ ਤਾਂ ਪਰਵਾਨ ਕਰਨ ਦੇ ਯੋਗ ਹੋਵੇਗੀ ਜੇ ਗੁਰਦਵਾਰੇ ਦੀ ਜ਼ਮੀਨ ਦੇ ਖੇਤਰ-ਫਲ ਨੂੰ ਘਟਾਏ ਬਿਨਾਂ ਇਸ ਸਾਰੀ ਥਾਂ ਨੂੰ ਇਸ ਢੰਗ ਨਾਲ ਵਿਉਂਤ ਦਿਤੀ ਜਾਏ ਕਿ ਗੁਰਦਵਾਰਾ ਇਸ ਵਿਚਕਾਰ ਆ ਜਾਵੇ ਅਤੇ ਇਸ ਦੇ ਦੋਹੀਂ ਪਾਸੀਂ ਸੜਕਾਂ ਲੰਘਦੀਆਂ ਹੋਣ । ਇਹ ਸਾਰਾ ਕੰਮ ਸਿਖਾਂ ਦੀ ਇਕ ਪ੍ਰਬੰਧਕ ਕਮੇਟੀ ਦੀ ਨਿਗਰਾਨੀ ਵਿਚ ਹੋਵੇ, ਜਿਸ ਨੂੰ ਸਰਕਾਰ ਇਸ ਕੰਮ ਲਈ ਮਾਇਕ ਸਹਾਇਤਾ ਦੇਵੇ ।"

ਦੂਸਰੇ ਮਤੇ ਵਿਚ ਸਰਕਾਰ ਪਾਸ ਬੇਨਤੀ ਕੀਤੀ ਗਈ—"ਦਿਨ ਰਾਤ ਸਿਖਾਂ ਨੂੰ ਗੁਰਦਵਾਰਾ ਰਕਾਬ ਗੰਜ ਵਿਚ ਜਾਣ-ਆਉਣ ਤੇ ਠਹਿਰਨ ਦੀ ਖੁਲ੍ਹ ਹੋਵੇ । ਸੱਤ ਮੁਖੀ ਸਿਖਾਂ ਦੀ ਇਕ ਕਮੇਟੀ ਬਣਾਈ ਜਾਵੇ, ਜੋ ਗੁਰਦਵਾਰਾ ਰਕਾਬਗੰਜ ਤੇ ਨਵੀਂ ਦਿੱਲੀ ਦੇ ਹੋਰ ਗੁਰਦਵਾਰਿਆਂ ਦੀ ਦੇਖ-ਭਾਲ ਅਤੇ ਪ੍ਰਬੰਧ ਕਰੇ । ਗੁਰਦਵਾਰਿਆਂ ਦੇ ਖਰਚ ਨੂੰ ਚਲਾਉਣ ਲਈ ਰਾਇ ਸੀਨੇ ਪਿੰਡ ਦੀ ਜ਼ਮੀਨ ਦੇ ਬਦਲੇ ਸਰਕਾਰ ਕਾਫੀ ਨਹਿਰੀ ਜ਼ਮੀਨ ਦੇਵੇ ।"

ਸਰਕਾਰ ਇਸ ਤਜਵੀਜ਼ ਨਾਲ ਸਹਿਮਤ ਹੋ ਗਈ । ਉਸ ਨੇ ਇਕ ਗੁਰਦਵਾਰਾ ਕਮੇਟੀ ਬਣਾਉਣੀ ਪਰਵਾਨ ਕਰ ਲਈ । ਗੁਰਦਵਾਰਾ ਰਕਾਬ ਗੰਜ ਵਿਚ ਹਰ ਵਕਤ ਸਿਖਾਂ ਦੇ ਆਉਣ-ਜਾਣ ਤੇ ਪੂਜਾ-ਪਾਠ ਕਰਨ ਦੀ ਮੰਗ ਨੂੰ ਵੀ ਮੰਨ ਲਿਆ ਗਿਆ । ਸਰਕਾਰ ਨੇ ਗੁਰਦਵਾਰਾ ਰਕਾਬ ਗੰਜ ਦੀ ਜ਼ਮੀਨ ਦੇ ਬਦਲੇ ਨਹਿਰ ਲੋਇਰ ਬਾਰੀ ਦੁਆਬ ਤੇ 30 ਮੁਰੱਬੇ ਜ਼ਮੀਨ ਦੇਣੀ ਪਰਵਾਨ ਕਰ ਲਈ । ਪਰ ਗੌਰਮਿੰਟ ਨੇ ਸਿਖਾਂ ਦੀ ਇਹ ਵੱਡੀ ਮੰਗ ਪਰਵਾਨ ਨਾ ਕੀਤੀ ਕਿ ਗੁਰਦਵਾਰਾ ਰਕਾਬ ਗੰਜ ਦੇ ਬਾਗ ਨਾਲ ਲਗਦੀ ਜ਼ਮੀਨ ਜਿਉਂ ਦੀ ਤਿਉਂ ਰਹਿਣ ਦਿਤੀ ਜਾਵੇ । ਸਰਕਾਰ

ਇਸ ਗੱਲ ਨੂੰ ਮੰਨ ਕੇ ਤਿਆਰ ਹੋ ਗਈ ਕਿ ਗੁਰਦਵਾਰੇ ਦੀ ਜ਼ਮੀਨ ਦੇ ਬਰਾਬਰ ਦੀ ਜ਼ਮੀਨ ਇਸ ਸ਼ਰਤ ਤੇ ਦਿਤੀ ਜਾਵੇ ਕਿ ਉਹ ਦੋਹਾਂ ਪਾਸਿਆਂ ਦੀਆਂ ਸੜਕਾਂ ਦੇ ਮੁਕਾਬਲੇ ਤੇ ਹੋਵੇ । ਇਸ ਜ਼ਮੀਨ ਵਿਚ ਕੋਈ ਇਮਾਰਤ ਜਾਂ ਕੰਧ ਬਣਾਉਣ ਤੋਂ ਪਹਿਲੇ ਸਰਕਾਰ ਦੀ ਪਰਵਾਨਗੀ ਲੈਣੀ ਜ਼ਰੂਰੀ ਹੋਵੇਗੀ ।

ਚੀਫ ਖਾਲਸਾ ਦੀਵਾਨ ਸਰਕਾਰ ਦੀ ਤਜਵੀਜ਼ ਨਾਲ ਸਹਿਮਤ ਸੀ, ਪਰ ਸਾਰੇ ਸਿੰਘ ਸਹਿਮਤ ਨਹੀਂ ਸਨ । 31 ਮਈ 1914 ਨੂੰ ਗੁਰਦਵਾਰਾ ਰਕਾਬ ਗੰਜ ਬਾਰੇ ਵਿਚਾਰ ਕਰਨ ਲਈ ਲੰਗੇ ਮੰਡੀ ਲਾਹੌਰ ਵਿਚ ਸਿਖ ਮੁਖੀਆਂ ਦੀ ਭਾਰੀ ਇਕੱਤ੍ਰਤਾ ਹੋਈ, ਜਿਸ ਵਿਚ ਭਾਈ ਰਣਧੀਰ ਸਿੰਘ ਜੀ ਆਪਣੇ ਸਾਥੀਆਂ ਸਮੇਤ ਸ਼ਾਮਲ ਹੋਏ । ਮਾਸਟਰ ਮੋਤਾ ਸਿੰਘ ਵੀ ਇਸ ਵਿਚ ਸ਼ਾਮਲ ਸਨ । ਇਸ ਵਿਚ ਸਰਕਾਰ ਦੇ ਫੈਸਲੇ ਦੀ ਨਿਖੇਧੀ ਕੀਤੀ ਗਈ ।

ਇਸ ਤੋਂ ਪਿਛੋਂ ਪੱਟੀ, ਖੰਨਾ, ਭਸੌੜ ਤੇ ਹੋਰ ਕਈ ਥਾਵਾਂ ਤੇ ਦੀਵਾਨ ਹੋਏ । ਖਾਲਸਾ ਦੀਵਾਨ ਹਾਂਗ ਕਾਂਗ ਨੇ ਵਾਇਸਰਾਇ ਨੂੰ ਤਾਰ ਭੇਜੀ ਕਿ ਸਰਕਾਰ ਗੁਰਦਵਾਰਾ ਰਕਾਬ ਗੰਜ ਦੀ ਕੰਧ ਬਣਾ ਦੇਵੇ, ਨਹੀਂ ਤੇ ਸਿੰਘ ਹਰ ਪਰਕਾਰ ਦੀ ਕੁਰਬਾਨੀ ਕਰਨ ਲਈ ਤਿਆਰ ਹਨ । ਗੁਰਦਵਾਰਾ ਸੁਧਾਰ ਲਹਿਰ ਚੱਲਣ ਪਰ ਅਪ੍ਰੈਲ 1921 ਵਿਚ ਸਰਦਾਰ ਸਰਦੂਲ ਸਿੰਘ ਕਵੀਸ਼ਰ ਨੇ ਇਕ ਸੌ ਸਿੰਘਾਂ ਦੇ ਜਥੇ ਦੀ ਅਪੀਲ ਕੀਤੀ ਜੋ ਸਰਕਾਰ ਰਕਾਬ ਗੰਜ ਦੀ ਕੰਧ ਬਣਾਵੇ । ਇਸ ਪਰ ਸਰਕਾਰ ਨੇ ਆਪਣੇ ਖਰਚ ਤੇ 28 ਅਪ੍ਰੈਲ 1921 ਨੂੰ ਗੁਰਦਵਾਰਾ ਰਕਾਬ ਗੰਜ ਦੀ ਕੰਧ ਬਣਾ ਦਿਤੀ ।

## ਹੰਸਲੀ ਦਾ ਝਗੜਾ

ਰਕਾਬ ਗੰਜ ਦੀ ਗੱਲ ਅਜੇ ਮੁਕੀ ਨਹੀਂ ਸੀ ਕਿ ਅੰਮ੍ਰਿਤਸਰ ਦੀ ਹੰਸਲੀ ਦਾ ਝਗੜਾ ਚਲ ਪਿਆ । ਇਸ ਹੰਸਲੀ ਦੀ ਸੇਵਾ ਮਹਾਤਮਾ ਸੰਤੋਖ ਦਾਸ ਤੇ ਪ੍ਰੀਤਮ ਦਾਸ ਨੇ ਅੰਗਰੇਜ਼ੀ ਰਾਜ ਤੋਂ ਬਹੁਤ ਚਿਰ ਪਹਿਲਾਂ ਕੀਤੀ ਸੀ । ਇਸ ਰਾਹੀਂ ਰਾਵੀ ਦਰਿਆ ਦਾ ਪਾਣੀ ਸਰੋਵਰ ਵਿਚ ਪਾਇਆ

ਜਾਂਦਾ ਸੀ। ਅਗਸਤ 1914 ਵਿਚ ਮਿ: ਕੰਗ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਹੰਸਲੀ ਦਾ ਪਾਣੀ ਸਰੋਵਰ ਵਿਚ ਪਾਉਣਾ ਬੰਦ ਕਰ ਦਿਤਾ। ਇਕ ਟਿਊਬ ਵੈਲ ਰਾਹੀਂ ਅੰਮ੍ਰਿਤ ਸਰੋਵਰ ਵਿਚ ਪਾਣੀ ਪਾਉਣ ਦਾ ਫੈਸਲਾ ਕੀਤਾ। ਇਸ ਦੇ ਵਿਰੁਧ ਸਿਖਾਂ ਵਿਚ ਬੜੀ ਐਜੀ-ਟੇਸ਼ਨ ਹੋਈ।

## ਜੇਲ੍ਹਾਂ ਦੀ ਹਾਲਤ

ਉਸ ਵਕਤ ਜੇਲ੍ਹਾਂ ਵਿਚ ਸਿਖ ਕੈਦੀਆਂ ਨੂੰ ਕੰਘਾ ਰਖਣ ਦੀ ਆਗਿਆ ਨਹੀਂ ਸੀ, ਹਾਲਾਂ ਕਿ ਕੰਘਾ ਕੇਸਾਂ ਦੀ ਸਫਾਈ ਲਈ ਜ਼ਰੂਰੀ ਤੇ ਇਕ ਧਾਰਮਿਕ ਚਿੰਨ੍ਹ ਸੀ। ਜੇਲ੍ਹਾਂ ਵਿਚ ਸਿਖਾਂ ਨੂੰ ਪੱਗਾਂ ਦੇਣ ਦੀ ਥਾਂ ਟੋਪੀਆਂ ਪਾਉਣ ਲਈ ਮਜਬੂਰ ਕੀਤਾ ਜਾਂਦਾ ਸੀ। ਸਰਦਾਰ ਗੁਰਮੁਖ ਸਿੰਘ ਜੱਬੋਂ ਮਾਜਰਾ ਜ਼ਿਲਾ ਲੁਧਿਆਣਾ ਮਿੰਟਗੁਮਰੀ ਜੇਲ੍ਹ ਵਿਚ ਕਈ ਸਾਲ ਕੰਬਲ ਫਾੜ ਕੇ ਸਿਰ ਢਕਦੇ ਰਹੇ। 1921–22 ਤਕ ਸਿਖਾਂ ਨੂੰ ਜੇਲ੍ਹਾਂ ਵਿਚ ਦਸਤਾਰ ਨਹੀਂ ਦਿਤੀ ਜਾਂਦੀ ਸੀ।†

## ਕਿਰਪਾਨ ਤੇ ਪਾਬੰਦੀ

ਕਿਰਪਾਨ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ, ਪਰ ਉਨ੍ਹਾਂ ਦਿਨਾਂ ਵਿਚ ਕਿਰਪਾਨ ਪਹਿਨਣ ਦੀ ਖੁਲ੍ਹ ਵੀ ਨਹੀਂ ਸੀ। 1913 ਵਿਚ ਇਕ ਨਿਹੰਗ ਸਿੰਘ ਨੂੰ ਕਿਰਪਾਨ ਰਖਣ ਦੇ ਦੋਸ਼ ਵਿਚ ਗ੍ਰਿਫਤਾਰ ਕੀਤਾ ਗਿਆ। ਇਸੇ ਤਰ੍ਹਾਂ ਕੁਝ ਹੋਰ ਸਿੰਘ ਵੀ ਗ੍ਰਿਫਤਾਰ ਕੀਤੇ ਗਏ। ਸਿਖਾਂ ਵਲੋਂ ਇਨ੍ਹਾਂ ਦੀ ਰਿਹਾਈ ਦੀ ਮੰਗ ਕੀਤੀ ਗਈ। ਨਿਹੰਗ ਸਿੰਘ ਦਾ ਮੁਕੱਦਮਾ ਅੰਮ੍ਰਿਤ-ਸਰ ਵਿਚ ਚਲਿਆ। ਚੀਫ ਖਾਲਸਾ ਦੀਵਾਨ ਤੇ ਸੰਗਤਾਂ ਨੇ ਇਸ ਮੁਕੱ-ਦਮੇ ਦੀ ਪੈਰਵੀ ਕੀਤੀ। ਮੈਜਿਸਟਰੇਟ ਨੇ ਫੈਸਲਾ ਨਿਹੰਗ ਸਿੰਘ ਦੇ ਹੱਕ ਵਿਚ ਦਿਤਾ। ਪਰ ਇਸ ਫੈਸਲੇ ਦੇ ਹੁੰਦਿਆਂ ਹੋਇਆਂ ਫਿਰ ਵੀ ਕਈ ਥਾਈਂ ਗ੍ਰਿਫਤਾਰੀਆਂ ਹੁੰਦੀਆਂ ਰਹੀਆਂ। ਕਿਰਪਾਨ ਸਬੰਧੀ ਸਰਕਾਰ ਦੀ ਨੀਤੀ ਕੋਈ ਸਪੱਸ਼ਟ ਨਾ ਹੋਈ। ਸਿਖਾਂ ਵਲੋਂ ਕਿਰਪਾਨ ਨੂੰ ਸੁਤੰਤਰ

---

†ਜੇਲ੍ਹ ਚਿੱਠੀਆਂ ਭਾਈ ਰਣਧੀਰ ਸਿੰਘ ਜੀ।

ਕਰਾਉਣ ਦਾ ਜਤਨ ਜਾਰੀ ਰਿਹਾ। ਅਖੀਰ 25 ਜੂਨ 1914 ਨੂੰ ਸਰਕਾਰ ਹਿੰਦ ਦੇ ਹੋਮ ਡੀਪਾਰਟਮੈਂਟ ਜੁਡੀਸ਼ਲ ਵਲੋਂ ਨੋਟੀਫੀਕੇਸ਼ਨ ਨੰਬਰ 950 ਜਾਰੀ ਹੋਇਆ। ਉਸ ਵਿਚ ਦਰਜ ਸੀ–

In exercise of the powers conferred by section 27 of the Indian Arms Act 1878. (XI of 1878) The Governor General in Council is pleased to direct that the following amendments shall be made in the Indian Arms Rules, 1909 namely :-

In schedule II after the entry relating to the United Provinces of Agra and Oudh the following shall be inserted, namely :-

The Punjab (Kirpans possessed or carried by Sikhs) all.

ਦਿੱਲੀ ਸੂਬੇ ਵਿਚ ਸਿਖਾਂ ਨੂੰ ਕਿਰਪਾਨ ਰਖਣ ਤੇ ਪਹਿਨਣ ਦੀ ਖੁਲ੍ਹ ਹੋਵੇਗੀ।

ਇਨ੍ਹਾਂ ਦਿਨਾਂ ਵਿਚ ਭਾਈ ਫਤਹ ਸਿੰਘ ਮੈਨੇਜਰ ਖਾਲਸਾ ਸਕੂਲ ਚੱਕ ਦਾਨਾ ਬਰਮਾ ਵਿਚ ਸਕੂਲ ਦੀ ਸਹਾਇਤਾ ਲਈ ਗਏ। ਕਿਰਪਾਨ ਪਹਿਨਣ ਦੇ ਕਾਰਨ ਉਨ੍ਹਾਂ ਨੂੰ ਪੁਲੀਸ ਨੇ ਗ੍ਰਿਫਤਾਰ ਕਰ ਲਿਆ। ਲੋਅਰ ਕੋਰਟ ਨੇ ਭਾਈ ਸਾਹਿਬ ਨੂੰ 20) ਰੁਪਏ ਜੁਰਮਾਨਾ ਕਰ ਦਿਤਾ ਤੇ ਕਿਰਪਾਨ ਜ਼ਬਤ ਕਰ ਲਈ।

ਸਿੰਘਾਂ ਨੇ ਬਰਮਾ ਵਿਚ ਕਿਰਪਾਨ ਦੀ ਆਜ਼ਾਦੀ ਦੀ ਮੰਗ ਕੀਤੀ। ਸਰਕਾਰ ਹਿੰਦ ਨੇ 27 ਅਕਤੂਬਰ 1914 ਦੇ ਨੋਟੀਫੀਕੇਸ਼ਨ ਨੰਬਰ 2248 ਰਾਹੀਂ ਬਰਮਾ ਵਿਚ ਵੀ ਕਿਰਪਾਨ ਦੀ ਖੁਲ੍ਹ ਕਰ ਦਿਤੀ। ਉਦੋਂ ਬਰਮਾ ਸਰਕਾਰ ਹਿੰਦ ਦੇ ਅਧੀਨ ਸੀ।

29 ਅਕਤੂਬਰ 1914 ਨੂੰ ਮਾਂਡਲੇ ਵਿਚ ਭਾਈ ਫਤਹ ਸਿੰਘ ਦੇ ਮੁਕੱਦਮੇ ਦੀ ਅਪੀਲ ਦੀ ਸੁਣਵਾਈ ਹੋਈ। ਭਾਈ ਸਾਹਿਬ ਦਾ ਜੁਰਮਾਨਾ ਮਾਫ ਹੋ ਗਿਆ ਅਤੇ ਕਿਰਪਾਨ ਵਾਪਸ ਮਿਲ ਗਈ।

ਸੂਬਾ ਸਰਹੱਦ ਤੇ ਯੂ. ਪੀ. ਵਿਚ ਵੀ ਕਿਰਪਾਨ ਸਬੰਧੀ ਕੁਝ

ਗ੍ਰਿਫਤਾਰੀਆਂ ਹੋਈਆਂ। ਇਸ ਲਈ ਸਿੰਘਾਂ ਨੇ ਸਾਰੇ ਹਿੰਦੁਸਤਾਨ ਵਿਚ ਕਿਰਪਾਨ ਆਜ਼ਾਦ ਹੋਣ ਦੀ ਮੰਗ ਜਾਰੀ ਰਖੀ। ਅਖੀਰ ਸਰਕਾਰ ਹਿੰਦ ਨੇ ਆਪਣੇ ਨੋਟੀਫੀਕੇਸ਼ਨ ਨੰਬਰ 242 ਮਿਤੀ 11 ਮਈ 1917 ਦੁਵਾਰਾ, ਜੋ ਇੰਡੀਆ ਗਜ਼ਟ ਵਿਚ 19 ਮਈ 1917 ਨੂੰ ਪ੍ਰਕਾਸ਼ਤ ਹੋਇਆਂ, ਸਿਖਾਂ ਲਈ ਸਾਰੇ ਬ੍ਰਿਟਿਸ਼, ਹਿੰਦੁਸਤਾਨ ਤੇ ਬਰਮਾ ਵਿਚ ਕਿਰਪਾਨ ਰਖਣ ਦੀ ਖੁਲ੍ਹ ਕਰ ਦਿਤੀ। ਨੋਟੀਫੀਕੇਸ਼ਨ ਇਸ ਪ੍ਰਕਾਰ ਸੀ–

Copy of No. 242 from Gazette of India dated, Simla Saturday, 19th May 1917, Home Department, Notification (Police) Simla the 11th May, 1917

In exercise cf the powers conferred by section 27 of the Indian Arms Act 1878. (XI of 1878) The Governor General in Council is pleased to direct that the following amendments shall be made in In schedule II ab the Indian Arms Rules, 1909 as subsequenly amended to, namely :-

(1) In Item No. A (Area British India) the following shall be added in columns (2) and (3) respectively as entry No. (XI).

(XI) Kirpans possessed or carried by Sikhs.

(II) The entries referring no Kirpans in Item No. 9, 10, 11 and 17 (Arms, U.P., Punjab, Burma, N.W.F.P. and Delhi Provinces respectively shall be deleted.

ਭਾਵੇਂ ਸਰਕਾਰ ਨੇ ਕਿਰਪਾਨ ਬਾਰੇ ਨੋਟੀਫੀਕੇਸ਼ਨ ਜਾਰੀ ਕਰ ਦਿਤੇ ਸਨ, ਪਰ ਫਿਰ ਵੀ ਕਈ ਥਾਈਂ ਤੇ ਫੌਜਾਂ ਵਿਚ ਪਾਬੰਦੀ ਜਾਰੀ ਰਹੀ। ਖਾਸ ਕਰ ਗੁਰਦਵਾਰਾ ਸੁਧਾਰ ਲਹਿਰ ਵਿਚ ਕਈ ਸਿੰਘਾਂ ਨੂੰ ਕਿਰਪਾਨ ਪਹਿਨਣ ਦੇ ਬਦਲੇ ਲੰਮੀਆਂ ਲੰਮੀਆਂ ਸਜ਼ਾਵਾਂ ਦਿਤੀਆਂ ਗਈਆਂ।

ਭਾਈ ਭਗਤ ਸਿੰਘ ਵਲਦ ਸੁਹੇਲ ਸਿੰਘ ਪਿੰਡ ਬੁਤਾਲਾ ਰਿਆ-ਸਤ ਕਪੂਰਥਲਾ ਪਲਟਨ ਨੰ: 45 ਸਿਖ ਨੂੰ ਜੇਹਲਮ ਛਾਵਣੀ ਵਿਚੋਂ

ਕਿਰਪਾਨ ਰਖਣ ਬਦਲੇ 26 ਦਸੰਬਰ 1921 ਨੂੰ ਗ੍ਰਿਫਤਾਰ ਕਰਕੇ ਕੋਰਟ ਮਾਰਸ਼ਲ ਕੀਤਾ ਗਿਆ। ਉਸ ਨੂੰ 4 ਅਪ੍ਰੈਲ 1922 ਨੂੰ ਚੌਦਾਂ ਸਾਲ ਕੈਦ ਸਖਤ ਦੀ ਸਜ਼ਾ ਦਿਤੀ ਗਈ। ਉਸ ਦੇ ਇਕ ਸਾਥੀ ਭਾਈ ਨਰਾਇਣ ਸਿੰਘ ਪਿੰਡ ਆਕਲੀਆ ਰਿਆਸਤ ਨਾਭਾ ਨੂੰ ਉਸੇ ਮੁਕੱਦਮੇ ਵਿਚ ਅੱਠ ਸਾਲ ਦੀ ਸਜ਼ਾ ਹੋਈ। 1924 ਵਿਚ ਪੰਜਾਬ ਕੌਂਸਲ ਵਿਚ ਇਨ੍ਹਾਂ ਬਾਰੇ ਸਵਾਲ ਪੁਛੇ ਗਏ। ਦਸੰਬਰ 1926 ਵਿਚ ਇਹ ਦੋਵੇਂ ਸਿੰਘ ਰਿਹਾ ਕੀਤੇ ਗਏ। ਇਹ ਦੋਵੇਂ ਸਜਣ ਸੰਨ 1923–24 ਵਿਚ ਲੇਖਕ ਦੇ ਨਾਲ ਮੁਲ-ਤਾਨ ਸੈਂਟਰਲ ਜੇਲ੍ਹ ਵਿਚ ਸਨ।

ਪਲਟਨ ਨੰਬਰ 45 ਸਿਖ ਵਿਚੋਂ ਭਾਈ ਕੇਸਰ ਸਿੰਘ ਸੇਰੋਂ ਜ਼ਿਲਾ ਅੰਮ੍ਰਿਤਸਰ ਨੂੰ ਕਿਰਪਾਨ ਰਖਣ ਦੇ ਜੁਰਮ ਵਿਚ 14 ਸਾਲ ਦੀ ਸਜ਼ਾ ਦਿਤੀ ਗਈ। ਉਹ ਪੰਜ ਸਾਲ ਕੱਟ ਕੇ ਰਿਹਾ ਹੋਏ। ਸ: ਕਿਰਪਾਲ ਸਿੰਘ ਕਹੂਟਾ ਜ਼ਿਲਾ ਰਾਵਲਪਿੰਡੀ ਡਿਊਟੀ ਸਿਗਨੇਲਰ ਨੂੰ 3 ਸਾਲ ਕੈਦ ਹੋਈ। ਪਿਛੋਂ ਇਹ ਕੋਟ ਭਾਈ ਥਾਨ ਸਿੰਘ ਵਿਚ ਪ੍ਰਲੋਕ ਵਾਸੀ ਹੋਇਆ। ਸ: ਆਤਮਾ ਸਿੰਘ ਬੇਗੋਵਾਲ ਜ਼ਿਲਾ ਅੰਮ੍ਰਿਤਸਰ ਪਲਟਨ ਨੰਬਰ 27 ਨੂੰ ਸੂਬਾ ਸਰਹੱਦ ਵਿਚ ਕਿਰਪਾਨ ਬਦਲੇ 1922 ਵਿਚ 4 ਸਾਲ ਦੀ ਸਜ਼ਾ ਹੋਈ।

ਅਕਾਲੀ ਲਹਿਰ ਤੋਂ ਪਹਿਲਾਂ ਕਿਰਪਾਨ ਤੇ ਬੜੀ ਸਖਤ ਪਾਬੰਦੀ ਸੀ। 1918–20 ਵਿਚ ਪਹਿਲੀ ਵੇਰ ਭੇਰੇ ਵਿਚ ਛੋਟੀਆਂ ਕਿਰਪਾਨਾਂ ਤਿਆਰ ਹੋਈਆਂ। ਜਿਸ ਸਿੰਘ ਨੇ ਭੇਰੇ ਦੀ ਕਿਰਪਾਨ ਪਾਈ ਹੁੰਦੀ ਸੀ, ਉਸ ਨੂੰ ਲੋਕੀਂ ਬੜੇ ਚਾਅ ਨਾਲ ਵੇਖਦੇ ਹੁੰਦੇ ਸਨ। ਉਨ੍ਹੀਂ ਦਿਨੀਂ ਅੰਮ੍ਰਿਤ ਛਕਣ ਸਮੇਂ ਕਈ ਸਿੰਘ ਕਿਰਪਾਨ ਦੀ ਥਾਂ ਘੋਟਣੇ ਤੇ ਦਾਤ੍ਰੀ ਬੰਨ੍ਹ ਲੈਂਦੇ ਸਨ।

ਪਲਟਨ ਨੰ: 57 ਦੇ ਪੰਦਰਾਂ ਸਿੰਘਾਂ ਨੂੰ ਕਿਰਪਾਨ ਰਖਣ ਦੇ ਜੁਰਮ ਵਿਚ ਦਸ ਸਾਲ ਕੈਦ ਦੀ ਸਜ਼ਾ ਹੋਈ।

('ਅਕਾਲੀ'. 4 ਮਈ 1924)

ਗੁਰਦਵਾਰਾ ਸੁਧਾਰ ਲਹਿਰ ਜ਼ੋਰ ਨਾਲ ਜਾਰੀ ਹੋਣ ਪਰ ਸ:ਖੜਕ ਸਿੰਘ ਜੀ ਨੇ ਸਿਆਲਕੋਟ ਵਿਚ ਕਿਰਪਾਨਾਂ ਦਾ ਕਾਰਖਾਨਾ ਬਣਾਇਆ।

ਬੜੀਆਂ ਕੁਰਬਾਨੀਆਂ ਨਾਲ ਸਿਖ ਪੰਥ ਨੇ ਕਿਰਪਾਨ ਦੀ ਆਜ਼ਾਦੀ ਪ੍ਰਾਪਤ ਕੀਤੀ।

## ਖਾਲਸਾ ਕਾਲਜ ਦੀ ਹਾਲਤ

ਇਸ ਤੋਂ ਬਿਨਾਂ ਖਾਲਸਾ ਕਾਲਜ ਅੰਮ੍ਰਿਤਸਰ ਨੂੰ ਸਰਕਾਰੀ ਕਬਜ਼ੇ ਵਿਚੋਂ ਕਢਣ ਲਈ ਐਜੀਟੇਸ਼ਨ ਹੋਈ। ਕਾਲਜ ਦੇ ਅੰਗਰੇਜ਼ ਪ੍ਰਿੰਸੀਪਲ ਨੇ ਇਕ ਸਿਖ ਇੰਜੀਨੀਅਰ ਸ: ਧਰਮ ਸਿੰਘ ਦੀ ਨਿਸ਼ਕਾਮ ਸੇਵਾ ਦੀ ਨਿਰਾਦਰੀ ਕੀਤੀ। ਜ਼ਿਲਾ ਅੰਬਾਲੇ ਦੇ ਮਾਸਟਰ ਚਤਰ ਸਿੰਘ ਨੇ ਅੰਗਰੇਜ਼ ਪ੍ਰਿੰਸੀਪਲ ਤੇ ਹਮਲਾ ਕੀਤਾ। ਮੁਕਦੀ ਗੱਲ, ਸਿਖਾਂ ਦੀ ਸਭ ਤੋਂ ਵਡੇ ਕਾਲਜ ਵਿਚ ਅੰਗਰੇਜ਼ਾਂ ਦੀ ਨੀਤੀ ਦੇ ਵਿਰੁਧ ਅੱਗ ਧੁਖ ਰਹੀ ਸੀ।

# ੩.

# ਪ੍ਰਦੇਸੀ ਵੀਰਾਂ ਦੀ ਹਾਲਤ

## ਗਦਰ ਪਾਰਟੀ, ਗੁਰੂ ਨਾਨਕ ਜਹਾਜ਼ ਦੀ ਵਿਥਿਆ, ਬਜਬਜ ਘਾਟ ਦਾ ਸਾਕਾ ਤੇ ਲਾਹੌਰ ਸਾਜ਼ਸ਼ ਕੇਸ

ਪ੍ਰਦੇਸੀ ਵੀਰਾਂ ਦੀ ਹਾਲਤ

ਅਕਾਲੀ ਲਹਿਰ ਨੂੰ ਜਨਮ ਦੇਣ, ਵੀਹਵੀਂ ਸਦੀ ਵਿਚ ਸਿਖਾਂ ਅੰਦਰ ਦੇਸ਼ ਭਗਤੀ ਤੇ ਆਜ਼ਾਦੀ ਦੀ ਸਪਿਰਟ ਪੈਦਾ ਕਰਨ ਅਤੇ ਅੰਗ-ਰੇਜ਼ਾਂ ਦੀ ਗੁਲਾਮੀ ਵਿਰੁਧ ਘਿਰਣਾ ਤੇ ਸੁਤੰਤ੍ਰਤਾ ਲਈ ਤੜਪ ਪੈਦਾ ਕਰਕੇ ਕੌਮ ਦੀਆਂ ਰੁਚੀਆਂ ਬਦਲਣ ਵਿਚ ਅਮਰੀਕਾ ਤੇ ਕੈਨੇਡਾ ਦੇ ਸਿਖਾਂ ਦੀਆਂ ਕੁਰਬਾਨੀਆਂ ਦਾ ਭਾਰੀ ਹਿਸਾ ਹੈ। 1857 ਦੇ ਗ਼ਦਰ ਤੇ ਨਾਮ-ਧਾਰੀ ਲਹਿਰ ਪਿਛੋਂ ਅਮਰੀਕਾ ਤੇ ਕੈਨੇਡਾ ਦੇ ਸਿਖਾਂ ਨੇ ਭਾਰਤ ਮਾਤਾ ਦੀ ਆਜ਼ਾਦੀ ਲਈ ਜੋ ਸ਼ਾਨਦਾਰ ਕੰਮ ਕੀਤਾ, ਉਹ ਆਜ਼ਾਦ ਹਿੰਦੁਸਤਾਨ ਦੇ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਵੇਗਾ।

ਕਿਸੇ ਪਰ-ਅਧੀਨ ਜਾਤੀ ਦੇ ਲੋਕਾਂ ਵਿਚ ਸੁਤੰਤ੍ਰਤਾ ਦਾ ਜਜ਼ਬਾ ਦੋ ਤਰੀਕਿਆਂ ਨਾਲ ਪੈਦਾ ਹੋ ਸਕਦਾ ਹੈ :–

(1) ਉਸ ਜਾਤੀ ਦੇ ਲੋਕ ਆਪਣੇ ਗੌਰਵ ਤੇ ਸਵੈਮਾਨ ਨੂੰ ਸਮ-ਝਣ ਅਤੇ ਵਿਦੇਸ਼ੀ ਹਕੂਮਤ ਦੀ ਅਨੀਤੀ, ਜਬਰ, ਜ਼ੁਲਮ ਤੇ ਲੁਟ ਖਸੁਟ ਦੀ ਨੀਤੀ ਦੇ ਵਿਰੁਧ ਖੜੇ ਹੋ ਜਾਣ।

(2) ਕਿਸੇ ਪਰ-ਅਧੀਨ ਦੇਸ਼ ਦੇ ਲੋਕੀਂ ਆਜ਼ਾਦ ਦੇਸ਼ਾਂ ਵਿਚ ਜਾ ਕੇ ਆਜ਼ਾਦ ਕੌਮਾਂ ਨੂੰ ਵੇਖਣ ਤੇ ਉਨ੍ਹਾਂ ਨਾਲ ਮਿਲ ਜੁਲ ਕੇ ਰਹਿਣ।

ਉਨ੍ਹੀਵੀਂ ਸਦੀ ਦੇ ਅੰਤ ਵਿਚ ਅੰਗਰੇਜ਼ ਸਾਮਰਾਜੀਆਂ ਨੇ ਆਪ-ਣੀਆਂ ਨੌ-ਆਬਾਦੀਆਂ ਵਿਚ ਜੰਗਲ ਕਟਣ, ਜ਼ਮੀਨ ਸਾਫ ਕਰਨ, ਖੇਤਾਂ ਤੇ ਕਾਰਖਾਨਿਆਂ ਵਿਚ ਕੰਮ ਕਰਨ ਤੇ ਨੌਕਰੀ ਚਾਕਰੀ ਲਈ ਬਹੁਤ ਸਾਰੇ

ਹਿੰਦੀਆਂ ਨੂੰ ਭਰਤੀ ਕਰਕੇ ਭੇਜਿਆ। ਅੰਗਰੇਜ਼ੀ ਰਾਜ ਸਮੇਂ ਹਿੰਦੁਸਤਾਨੀ ਬਾਹਰਲੇ ਦੇਸਾਂ ਵਿਚ ਦੋ ਤਰ੍ਹਾਂ ਹੀ ਗਏ ਹਨ :—

(1) ਕੰਮ ਕਰਨ ਲਈ ਮਜ਼ਦੂਰ ਜਾਂ ਕੁਲੀ ਬਣ ਕੇ।

(2) ਅੰਗਰੇਜ਼ਾਂ ਦੇ ਸਿਪਾਹੀ ਬਣ ਕੇ। ਦੋਹਾਂ ਹਾਲਤਾਂ ਵਿਚ ਸਾਡੇ ਵਿਰੁਧ ਪ੍ਰਦੇਸਾਂ ਵਿਚ ਨਫਰਤ ਫੈਲਦੀ ਸੀ। ਚੰਗੇ ਵਿਦਵਾਨ, ਧਾਰਮਿਕ ਪ੍ਰਚਾਰਕ ਤੇ ਰਾਜਨੀਤਕ ਆਗੂ ਹਿੰਦ ਵਿਚੋਂ ਪ੍ਰਦੇਸਾਂ ਵਿਚ ਘਟ ਗਏ ਹਨ, ਇਸ ਲਈ ਪੱਛਮੀ ਦੇਸ਼ ਭਾਰਤ ਦੀ ਮਹਾਨਤਾ ਤੋਂ ਅਗਿਆਤ ਸਨ।

ਡਾਕਟਰ ਤਾਰਕ ਨਾਥ ਦਾਸ ਨੇ ਆਪਣੀ ਪੁਸਤਕ "ਇੰਡੀਆ-ਇਨ-ਵਰਲਡ ਪਾਲੇਟੈਕਸ" ਵਿਚ ਲਿਖਿਆ ਹੈ—"ਅੰਗਰੇਜ਼ਾਂ ਨੇ ਪਿਛਲੇ ਡੇਢ ਸੌ ਸਾਲਾਂ ਵਿਚ ਹਿੰਦੁਸਤਾਨ ਨੂੰ ਗ਼ੁਲਾਮ ਰਖਣ ਲਈ 111 ਲੜਾ-ਈਆਂ ਲੜੀਆਂ, ਜੋ ਕੇਵਲ ਸਾਮਰਾਜੀ ਤੇ ਆਰਥਿਕ ਲਾਭਾਂ ਨੂੰ ਮੁਖ ਰਖ ਕੇ ਲੜੀਆਂ ਗਈਆਂ।"

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਜਿਸ ਤਰ੍ਹਾਂ ਅਮਰ ਵੇਲ ਦੇ ਥਲੇ ਹਰਿਆ ਭਰਿਆ ਬ੍ਰਿਛ ਸੁਕਣ ਲਗ ਪੈਂਦਾ ਹੈ, ਇਸੇ ਤਰ੍ਹਾਂ ਅੰਗਰੇਜ਼ੀ ਸਾਮ-ਰਾਜ ਦੇ ਕਾਰਨ ਹਿੰਦੁਸਤਾਨ ਦੀ ਆਰਥਿਕ ਹਾਲਤ ਖਰਾਬ ਹੋ ਗਈ। ਭੁਖ ਤੋਂ ਤੰਗ ਆ ਕੇ ਲੋਕਾਂ ਨੂੰ ਪ੍ਰਦੇਸਾਂ ਵਿਚ ਜਾਣਾ ਪਿਆ। ਸਾਡੇ ਦੇਸ਼ ਦੀ ਕਹਾਵਤ ਹੈ ਕਿ 'ਪ੍ਰਦੇਸ ਦੀ ਸਾਰੀ ਨਾਲੋਂ ਘਰ ਦੀ ਅਧੀ ਚੰਗੀ'। ਇਸ ਲਈ ਜਿਸ ਆਦਮੀ ਨੂੰ ਦੇਸ ਵਿਚ ਸੌਖੀ ਤੇ ਚੰਗੀ ਰੋਟੀ ਮਿਲਦੀ ਹੋਵੇ, ਉਸ ਨੂੰ ਪ੍ਰਦੇਸ ਜਾਣ ਦੀ ਕੀ ਲੋੜ ਹੈ?

ਪੰਜਾਬ ਵਿਚ ਸਿਖਾਂ ਨੇ ਅੰਗਰੇਜ਼ੀ ਰਾਜ ਸਮੇਂ ਲਾਇਲਪੁਰ, ਮਿੰਟ-ਗੁਮਰੀ, ਮੁਲਤਾਨ ਤੇ ਸਰਗੋਧੇ ਦੀਆਂ ਬਾਰਾਂ ਆਬਾਦ ਕੀਤੀਆਂ, ਪਰ ਫਿਰ ਵੀ ਅੰਮ੍ਰਿਤਸਰ, ਜਲੰਧਰ, ਹੁਸ਼ਿਆਰਪੁਰ, ਲੁਧਿਆਣਾ ਤੇ ਫੀਰੋਜ਼-ਪੁਰ ਆਦਿਕ ਜ਼ਿਲਿਆਂ ਵਿਚ ਆਬਾਦੀ ਵਧ ਰਹੀ ਸੀ ਅਤੇ ਜ਼ਮੀਨਾਂ ਦੀ ਤੰਗੀ ਸੀ। ਇਸ ਲਈ ਇਨ੍ਹਾਂ ਜ਼ਿਲਿਆਂ ਦੇ ਬਹੁਤ ਸਾਰੇ ਸਿਖਾਂ ਨੇ ਬਰਮਾ, ਮਲਾਇਆ, ਅਫਰੀਕਾ, ਆਸਟਰੇਲੀਆ, ਕੈਨੇਡਾ ਤੇ ਅਮਰੀਕਾ ਵਲ ਰੁਖ ਕੀਤਾ।

ਸਿਖ ਪਹਿਲੇ ਪਹਿਲ ਬਰਮਾ, ਮਲਾਇਆ, ਹਾਂਗ ਕਾਂਗ, ਸ਼ਿਘਾਈ,

ਸਿੰਗਾਪੁਰ ਆਦਿਕ ਥਾਵਾਂ ਤੇ ਫੌਜ ਤੇ ਪੁਲੀਸ ਦੇ ਸਿਪਾਹੀ ਜਾਂ ਚੌਕੀਦਾਰ ਭਰਤੀ ਹੋ ਗਏ ਸਨ । 1904 ਵਿਚ ਸ਼ਿੰਘਾਈ ਤੇ ਹਾਂਗ ਕਾਂਗ ਵਿਚ ਜੋ ਸਿਖ ਸਨ, ਉਨ੍ਹਾਂ ਨੂੰ ਅਮਰੀਕਨ ਤੇ ਕੈਨੇਡੀਅਨ ਯਾਤਰੀਆਂ ਤੇ ਮੁਸਾਫਰਾਂ ਤੋਂ ਪਤਾ ਲਗਾ ਕਿ ਉਨ੍ਹਾਂ ਦੇਸਾਂ ਵਿਚ ਤਨਖਾਹ ਜਾਂ ਮਜ਼ਦੂਰੀ ਵਧੇਰੇ ਮਿਲਦੀ ਹੈ । ਸੋ ਉਨ੍ਹਾਂ ਨੇ ਕੈਨੇਡਾ ਤੇ ਅਮਰੀਕਾ ਨੂੰ ਜਾਣਾ ਆਰੰਭ ਕੀਤਾ । ਸਿਖ ਚੂੰਕਿ ਮਿਹਨਤੀ ਅਤੇ ਕਾਮੇ ਚੰਗੇ ਹਨ । ਇਸ ਲਈ ਉਨ੍ਹਾਂ ਨੇ ਬਾਹਰਲੇ ਦੇਸਾਂ ਵਿਚ ਜਾ ਕੇ ਸਫਲਤਾ ਪ੍ਰਾਪਤ ਕੀਤੀ । ਆਰੰਭ ਵਿਚ ਜਦ ਪੰਜਾਬੀ ਸਿਖ ਕੈਨੇਡਾ ਜਾਂ ਅਮਰੀਕਾ ਵਿਚ ਗਏ ਹਨ, ਉਨ੍ਹਾਂ ਨੂੰ ਕੰਮ ਲਭਣ ਵਿਚ ਦਿਕਤ ਹੋਈ । ਪਰ ਜਦ ਉਥੋਂ ਦੀਆਂ ਕੰਪਨੀਆਂ ਨੇ ਪੰਜਾ-ਬੀਆਂ ਨੂੰ ਚੰਗਾ ਕੰਮ ਕਰਦੇ ਵੇਖਿਆ ਤਾਂ ਉਨ੍ਹਾਂ ਨੇ ਆਰਥਕ ਲਾਭ ਨੂੰ ਮੁਖ ਰਖ ਕੇ ਕਿਹਾ "ਤੁਸੀਂ ਆਪਣੇ ਦੇਸ਼ ਚੋਂ ਹੋਰ ਆਦਮੀਆਂ ਨੂੰ ਮੰਗਵਾ ਦਿਉ ।" ਜਦ ਪੰਜਾਬ ਦੇ ਲੋਕਾਂ ਨੂੰ ਪਤਾ ਲਗਾ ਕਿ ਅਮਰੀਕਾ ਤੇ ਕੇਨੇਡਾ ਵਿਚ ਮਜ਼ਦੂਰੀ ਚੰਗੀ ਮਿਲਦੀ ਹੈ ਤਾਂ 1907 ਤਕ ਹਜ਼ਾਰਾਂ ਆਦਮੀ ਉਨ੍ਹਾਂ ਦੇਸਾਂ ਵਿਚ ਚਲੇ ਗਏ ।

1910 ਤੋਂ ਲੈ ਕੇ 1914 ਤਕ ਸਮੁਚੇ ਤੌਰ ਤੇ ਕੋਈ 20 ਲੱਖ ਹਿੰਦੁਸਤਾਨੀ ਬਾਹਰਲੇ ਦੇਸਾਂ ਵਿਚ ਕੰਮ ਕਾਜ ਕਰਦੇ ਤੇ ਵਸਦੇ ਸਨ । ਇਕੱਲੇ ਅਫਰੀਕਾ ਵਿਚ 1,49,790 ਹਿੰਦੀ ਸਨ । 1913 ਵਿਚ ਅਮ-ਰੀਕਾ ਤੇ ਕੈਨੇਡਾ ਵਿਚ ਲਗ ਪਗ 8000 ਸਿਖ ਕੰਮ ਕਰਦੇ ਸਨ । ਇਨ੍ਹਾਂ ਚੋਂ 90 ਫੀ ਸਦੀ ਫੌਜੀ ਸਨ, ਜਿਨ੍ਹਾਂ ਨੇ ਅੰਗਰੇਜ਼ੀ ਸਾਮਰਾਜ ਦੇ ਵਾਧੇ ਲਈ ਲੜਾਈਆਂ ਲੜੀਆਂ ਸਨ ।

ਹਿੰਦੀ ਅੰਗਰੇਜ਼ ਦੀ ਪਰਜਾ ਸਨ,ਪਰ ਹਰ ਅੰਗਰੇਜੀ ਨੌ-ਆਬਾਦੀ ਵਿਚ ਹਿੰਦੀਆਂ ਨਾਲ ਬੁਰਾ ਵਰਤਾਉ ਕੀਤਾ ਜਾਂਦਾ ਸੀ । ਉਨ੍ਹਾਂ ਨੂੰ ਕਾਲੇ ਕੁਲੀ, ਗ਼ੁਲਾਮ ਤੇ ਅਧੀਨ ਸਮਝਿਆ ਜਾਂਦਾ ਸੀ, ਬ੍ਰਤਾਨਵੀ ਰਾਜ ਦੇ ਹਰ ਹਿੱਸੇ ਚੋਂ ਲੋਕੀਂ ਬਿਨਾਂ ਰੋਕ ਟੋਕ ਹਿੰਦੁਸਤਾਨ ਵਿਚ ਆ ਸਕਦੇ ਸਨ, ਸਰਕਾਰੀ ਨੌਕਰੀਆਂ ਤੇ ਸਿਵਲ ਸਰਵਿਸ ਵਿਚ ਲਏ ਜਾ ਸਕਦੇ ਸਨ, ਪਰ ਹਿੰਦੀਆਂ ਲਈ ਅੰਗਰੇਜ਼ੀ ਦੇਸ਼ਾਂ ਵਿਚ ਜਾਣ ਲਈ ਕਈ ਤਰ੍ਹਾਂ ਦੀਆਂ ਪਾਬੰਦੀਆਂ ਸਨ ।

ਮਲਾਇਆ ਵਿਚ ਦਖਣੀ ਭਾਰਤ ਦੇ ਲੋਕੀਂ ਮਜ਼ਦੂਰ ਤੇ ਪੰਜਾਬੀ ਸਿਖ ਫੌਜ ਤੇ ਪੁਲੀਸ ਵਿਚ ਭਰਤੀ ਹੋ ਕੇ ਜਾਂ ਚੌਕੀਦਾਰ ਬਣ ਕੇ ਗਏ। ਮਲਾਇਆ ਤੇ ਉਸ ਦੇ ਨਾਲ ਲਗਦੇ ਟਾਪੂਆਂ ਵਿਚ ਦਖਣੀ ਭਾਰਤ ਦੇ ਵਸਨੀਕਾਂ ਨੂੰ 'ਕਿਲਿੰਗ' ਕਿਹਾ ਜਾਂਦਾ ਹੈ, ਜੋ ਅੰਗਰੇਜ਼ੀ ਸ਼ਬਦ Killing (ਕਾਤਲ ਜਾਂ ਘਾਤਕ) ਦਾ ਸੂਚਿਕ ਹੈ।

ਅਫਰੀਕਾ ਵਿਚ ਗੋਰਿਆਂ ਨੇ ਹਿੰਦੀਆਂ ਨਾਲ ਹਦੋਂ ਵਧ ਨਸਲੀ ਵਿਤਕਰਾ ਪਰਗਟ ਕੀਤਾ। ਕਈ ਕਿਸਮ ਦੇ ਟੈਕਸ ਤੇ ਪਾਬੰਦੀਆਂ ਲਗਾ-ਈਆਂ ਗਈਆਂ, ਜਿਨ੍ਹਾਂ ਵਿਰੁਧ ਮਹਾਤਮਾ ਗਾਂਧੀ ਨੇ 1893 ਤੋਂ ਲੈ ਕੇ ਇੱਕੀ ਸਾਲ ਲਗਾਤਾਰ ਜੱਦੋਜਹਿਦ ਕੀਤੀ। ਬੋਰ ਜੰਗ ਤੇ 1914–18 ਦੀ ਲੜਾਈ ਵਿਚ ਗਾਂਧੀ ਜੀ ਤੇ ਅਫਰੀਕਾ ਦੇ ਹਿੰਦੀਆਂ ਨੇ ਗੋਰਿਆਂ ਦੀ ਹਰ ਪ੍ਰਕਾਰ ਮਦਦ ਕੀਤੀ, ਪਰ ਇਸ ਦੇ ਬਦਲੇ ਗੋਰਾਸ਼ਾਹੀ ਨੇ ਦਖਣੀ ਅਫਰੀਕਾ ਚੋਂ ਹਿੰਦੀਆਂ ਨੂੰ ਕਢਣ ਦਾ ਜਤਨ ਕੀਤਾ, ਜਿਸ ਕਰਕੇ ਕਈ ਵੇਰ ਸਤਿਆਗ੍ਰਹਿ ਹੋਇਆ ਤੇ ਕਈ ਹਜ਼ਾਰ ਹਿੰਦੀ ਜੇਲ੍ਹਾਂ ਵਿਚ ਗਏ। ਅਕਤੂਬਰ 1912 ਵਿਚ ਸ੍ਰੀ ਯੁਤ ਗੋਖਲੇ ਨੇ ਦਖਣੀ ਅਫਰੀਕਾ ਵਿਚ ਜਾ ਕੇ ਆਪਣੇ ਦੁਖੀ ਭਰਾਵਾਂ ਦੀ ਦਰਦਨਾਕ ਹਾਲਤ ਵੇਖੀ।

ਅਜ ਹਿੰਦੁਸਤਾਨ ਆਜ਼ਾਦ ਹੈ, ਪਰ ਅਫਰੀਕਾ ਦੀ ਗੋਰੀ ਸਰ-ਕਾਰ ਹਿੰਦੀਆਂ ਨਾਲ ਨਸਲੀ ਵਿਤਕਰੇ ਦਾ ਵਰਤਾਉ ਅਜੇ ਵੀ ਕਰ ਰਹੀ ਹੈ। ਮੈਲਾਨ ਦੀ ਗੌਰਮਿੰਟ ਨੇ ਗਰੁਪ ਏਰੀਆਜ਼ ਬਿਲ (Group Areas Bill) ਪਾਸ ਕੀਤਾ ਹੈ, ਜਿਸ ਦੇ ਵਿਰੁਧ ਸਰਕਾਰ ਹਿੰਦ ਨੇ ਕਈ ਵੇਰ ਰੋਸ ਪਰਗਟ ਕੀਤਾ ਤੇ ਦਖਣੀ ਅਫਰੀਕਾ ਦਾ ਆਰਥਿਕ ਬਾਈਕਾਟ ਵੀ ਕੀਤਾ। ਯੂ. ਐਨ. ਓ. ਵਿਚ ਹਿੰਦੀ ਪ੍ਰਤੀਨਿਧ ਨੇ ਇਸ ਮਾਮਲੇ ਨੂੰ ਪੇਸ਼ ਕੀਤਾ। 2 ਦਸੰਬਰ 1950 ਨੂੰ ਯੂ. ਐਨ. ਓ. ਦੀ ਜਨ-ਰਲ ਅਸੈਂਬਲੀ ਨੇ ਇਕ ਮਤੇ ਰਾਹੀਂ ਦਖਣੀ ਅਫਰੀਕਾ ਦੀ ਸਰਕਾਰ ਨੂੰ 'ਗਰੁਪ ਏਰੀਆਜ਼ ਬਿਲ' ਮੁਲਤਵੀ ਕਰਨ ਦੀ ਅਪੀਲ ਕੀਤੀ ਹੈ ਤੇ ਹਿੰਦ ਤੇ ਅਫਰੀਕਾ ਦੀ ਗੋਲਮੇਜ਼ ਕਾਨਫ੍ਰੰਸ ਸੱਦ ਕੇ ਇਸ ਮਸਲੇ ਦਾ ਨਿਬੇੜਾ ਕਰਨ ਦੀ ਤਜਵੀਜ਼ ਕੀਤੀ ਹੈ।

ਅਜ ਆਜ਼ਾਦੀ ਪਿਛੋਂ ਵੀ ਜੇ ਸਾਡੀ ਇਹ ਹਾਲਤ ਹੈ ਤਾਂ

1914–15 ਵਿਚ ਪ੍ਰਦੇਸਾਂ ਵਿਚ ਹਿੰਦੁਸਤਾਨੀਆਂ ਦੀ ਜੋ ਹਾਲਤ ਸੀ, ਪਾਠਕ ਉਸ ਦਾ ਅਨੁਮਾਨ ਆਪੇ ਲਾ ਲੈਣ।

ਫ਼ਿਜੀ ਵਿਚ ਤਾਂ ਹਿੰਦੁਸਤਾਨੀਆਂ ਦੀ ਹਾਲਤ ਬਹੁਤ ਹੀ ਦਰਦ-ਨਾਕ ਸੀ। ਉਹ ਕੁਲੀ ਲਾਈਨਾਂ ਵਿਚ ਵਸਦੇ ਸਨ ਤੇ ਖੇਤਾਂ ਵਿਚ ਦਿਨ ਰਾਤ ਮਜ਼ੂਰੀ ਕਰਦੇ ਸਨ। ਉਨ੍ਹਾਂ ਨੂੰ ਟੱਬਰ ਲਿਜਾਣ ਦੀ ਆਗਿਆ ਨਹੀਂ ਸੀ, ਇਸ ਲਈ ਬਦਚਲਨ ਹੁੰਦੇ ਜਾ ਰਹੇ ਸਨ। ਗੋਰੇ ਹਿੰਦੀ ਮਜ਼ਦੂਰਾਂ ਤੇ ਅਕਹਿ ਸਖਤੀ ਕਰਦੇ ਸਨ।

ਮਿਸਟਰ ਜੀ. ਡਬਲਿਊ. ਬਰਟਨ ਨੇ ਆਪਣੀ ਪੁਸਤਕ 'ਫ਼ਿਜੀ-ਟੂ-ਡੇ' ਵਿਚ ਉਨ੍ਹਾਂ ਦਿਨਾਂ ਦੀ ਇਕ ਘਟਨਾ ਲਿਖੀ ਹੈ–"ਇਕ ਕੁਲੀ ਲਾਈਨ ਵਿਚ ਇਕ ਹਿੰਦੀ ਔਰਤ ਆਪਣੇ ਬੀਮਾਰ ਬੱਚੇ ਨੂੰ ਛਡ ਕੇ ਖੇਤ ਵਿਚ ਕੰਮ ਕਰਨ ਚਲੀ ਗਈ। ਜਦ ਦੁਪਹਿਰ ਨੂੰ ਛੁਟੀ ਹੋਈ ਤਾਂ ਉਸ ਮਮਤਾ ਦੀ ਮਾਰੀ ਨੂੰ ਬੱਚੇ ਦਾ ਖਿਆਲ ਆ ਗਿਆ। ਉਹ ਬੱਚੇ ਨੂੰ ਵੇਖਣ ਲਈ ਲਾਈਨ ਵਿਚ ਆ ਗਈ। ਇਕ ਗੋਰੇ ਸਾਰਜੰਟ ਨੇ ਉਸ ਨੂੰ ਵੇਖ ਲਿਆ ਤੇ ਉਸ ਔਰਤ ਨੂੰ ਬੇਤਹਾਸ਼ਾ ਮਾਰਨਾ ਸ਼ੁਰੂ ਕਰ ਦਿਤਾ। ਹਿੰਦੀ ਔਰਤ ਬੀਮਾਰ ਬੱਚੇ ਨੂੰ ਲੈ ਕੇ ਗੋਰੇ ਦੇ ਪੈਰਾਂ ਤੇ ਪੈ ਰਹੀ ਸੀ, ਪਰ ਉਹ ਉਸ ਨੂੰ ਮਾਰੀ ਜਾਂਦਾ ਸੀ।" ਫ਼ਿਜੀ ਵਿਚ ਹਿੰਦੀ ਔਰਤਾਂ ਦੀ ਦੁਰ-ਗਤੀ ਸਬੰਧੀ ਪਾਦਰੀ ਐਂਡਰਯੂਜ਼ ਨੇ ਅੰਗਰੇਜ਼ੀ ਵਿਚ ਇਕ ਕਵਿਤਾ ਲਿਖੀ ਸੀ, ਜਿਸ ਨੂੰ ਪੜ੍ਹ ਕੇ ਅੱਥਰੂ ਆ ਜਾਂਦੇ ਹਨ।

ਆਸਟਰੇਲੀਆ, ਨਿਊਜ਼ੀਲੈਂਡ ਆਦਿਕ ਵਿਚ ਵੀ ਹਿੰਦੁਸਤਾ-ਨੀਆਂ ਦੀ ਇਹੀ ਹਾਲਤ ਸੀ।

ਕੈਨੇਡਾ ਜਾਂ ਅਮਰੀਕਾ ਵਿਚ ਜਿਨ੍ਹਾਂ ਮਹਾਨ ਵਿਅਕਤੀਆਂ ਨੇ ਹਿੰਦੁਸਤਾਨ ਸੰਬੰਧੀ ਸਭ ਤੋਂ ਪਹਿਲੇ ਅਸਰ ਪੈਦਾ ਕੀਤਾ ਉਹ ਸਵਾਮੀ ਵਿਵੇਕਾਨੰਦ ਸਨ। ਸਵਾਮੀ ਜੀ ਨੇ 1893 ਵਿਚ ਸ਼ਿਕਾਗੋ ਦੀ ਧਾਰਮਿਕ ਕਾਂਗਰਸ ਵਿਚ ਬੜਾ ਵਿਦਵਤਾ ਭਰਿਆ ਤੇ ਪ੍ਰਭਾਵਸ਼ਾਲੀ ਵਿਆਖਿਆਨ ਦਿਤਾ। 1902 ਤੋਂ ਲੈ ਕੇ 1905 ਤਕ ਸਵਾਮੀ ਰਾਮ ਤੀਰਥ ਜੀ ਨੇ ਅਮਰੀਕਾ ਵਿਚ ਭਗਤੀ, ਵੇਦਾਂਤ ਤੇ ਹਿੰਦੁਸਤਾਨ ਸੰਬੰਧੀ ਵਿਆਖਿਆਨ ਦੇ ਕੇ ਪ੍ਰਚਾਰ ਪਾਇਆ।

1906–7 ਵਿਚ ਸਿਖਾਂ ਨੇ 15000) ਡਾਲਰ ਖਰਚ ਕੇ ਵੈਨ-ਕੋਵਰ (British Columbia) ਵਿਚ ਗੁਰਦਵਾਰਾ ਬਣਾਇਆ। ਵੈਨ-ਕੋਵਰ ਜਾਂ ਵਿਕਟੋਰੀਆ ਵਿਚ ਸਿਖ ਵਧੇਰੇ ਲਕੜੀ ਦੇ ਕਾਰਖਾਨਿਆਂ ਵਿਚ ਕੰਮ ਕਰਦੇ ਸਨ। ਕਈਆਂ ਨੇ ਆਪਣੇ ਕਾਰਖਾਨੇ ਵੀ ਬਣਾ ਲਏ ਸਨ। ਸਿਖਾਂ ਵਿਚੋਂ ਸਭ ਤੋਂ ਪਹਿਲੇ ਇੰਗਲੈਂਡ, ਕੈਨੇਡਾ ਜਾਂ ਅਮਰੀਕਾ ਵਿਚ ਸੰਤ ਤੇਜਾ ਸਿੰਘ ਐਮ. ਏ. ਨੇ ਪ੍ਰਚਾਰ ਦਵਾਰਾ ਅਸਰ ਪਾਇਆ। 1907 ਵਿਚ ਸੰਤ ਜੀ ਖਾਲਸਾ ਕਾਲਜ ਦੀ ਨੌਕਰੀ ਛਡ ਕੇ ਟੱਬਰ ਸਮੇਤ ਇੰਗ-ਲੈਂਡ ਗਏ। ਉਥੇ ਆਪ ਨੇ ਲੰਡਨ ਤੇ ਕੈਂਬਰਿਜ ਯੂਨੀਵਰਸਿਟੀ ਵਿਚ ਡਾਕਟਰ ਆਫ ਸਾਇੰਸ ਤੇ ਟੀਚਰਜ਼ ਟਰੇਨਿੰਗ ਕਾਲਜ ਦੀ ਪੜ੍ਹਾਈ ਸ਼ੁਰੂ ਕੀਤੀ। ਇੰਗਲੈਂਡ ਵਿਚ ਆਪ ਨੇ ਖਾਲਸਾ ਜੱਥਾ ਬ੍ਰਿਟਿਸ਼ ਆਈਲਜ਼ ਕਾਇਮ ਕੀਤਾ ਤੇ ਪਿਛੋਂ ਭੂਪਿੰਦਰਾ ਧਰਮਸਾਲਾ ਲੰਡਨ ਕਾਇਮ ਕੀਤੀ। ਇਕ ਸਾਲ ਇੰਗਲੈਂਡ ਵਿਚ ਰਹਿਣ ਤੋਂ ਉਪ੍ਰੰਤ ਸੰਤ ਜੀ ਨੀਊਯਾਰਕ ਟੀਚਰਜ਼ ਕਾਲਜ ਦਾ ਵਜ਼ੀਫਾ ਮਿਲਣ ਕਰਕੇ ਅਮਰੀਕਾ ਚਲੇ ਗਏ। ਉਥੇ ਆਪ ਕੋਲੰਬੀਆ ਯੂਨੀਵਰਸਿਟੀ ਦੇ ਗਰੈਜੂਏਟ ਸਕਾਲਰ ਚੁਣੇ ਗਏ। ਫਾਰਵਰਡ ਯੂਨੀਵਰਸਿਟੀ ਵਿਚ ਆਪ ਨੇ ਐਮ. ਏ. ਦੀ ਡਿਗਰੀ ਪਾਸ ਕੀਤੀ। ਆਪ ਦੀ ਪ੍ਰੇਰਨਾ ਨਾਲ ਢਾਈ ਲਖ ਰੁਪਏ ਦੇ ਸਰਮਾਏ ਨਾਲ ਗੁਰੂ ਨਾਨਕ ਮਾਈਨਿੰਗ ਕੰਪਨੀ ਬਣਾਈ ਗਈ। 25000) ਡਾਲਰ ਦੀ ਈਗਲ ਹਾਰਬਰ ਵਿਖੇ ਗੁਰੂ ਨਾਨਕ ਕਾਲੋਨੀ ਲਈ 250 ਏਕੜ ਜ਼ਮੀਨ ਖਰੀਦੀ ਗਈ ਅਤੇ ਵਿਕਟੋਰੀਆ ਵਿਚ ਗੁਰਦਵਾਰਾ ਬਣਾਇਆ ਗਿਆ। 1908–12 ਵਿਚ ਲਗ ਪਗ ਦਸ ਹਜ਼ਾਰ ਹਿੰਦੁਸਤਾਨੀ ਕੈਨੇਡਾ ਵਿਚ ਕੰਮ ਕਰਦੇ ਸਨ।

ਜਦ ਗੋਰਿਆਂ ਨੇ ਵੇਖਿਆ ਕਿ ਸਿਖਾਂ ਨੇ 15000) ਡਾਲਰ ਖਰਚ ਕੇ ਵੈਨਕੋਵਰ ਵਿਚ ਗੁਰਦਵਾਰਾ ਬਣਾ ਲਿਆ, 25000) ਡਾਲਰ ਦੀ ਈਗਲ ਹਾਰਬਰ ਵਿਚ ਜ਼ਮੀਨ ਖਰੀਦ ਲਈ ਤੇ ਸੋਨੇ ਦੀਆਂ ਖਾਣਾਂ ਦੇ ਹਿਸੇ ਖਰੀਦ ਲਏ ਹਨ, ਤਾਂ ਉਨ੍ਹਾਂ ਨੇ ਹਿੰਦੁਸਤਾਨੀਆਂ ਨੂੰ ਕੈਨੇਡਾ ਵਿਚੋਂ ਕਢ ਕੇ ਇਕ ਜੰਗਲੀ ਤੇ ਪਾਣੀ ਰਹਿਤ ਇਲਾਕੇ ਬ੍ਰਿਟਿਸ਼ ਹੰਡੂਰਾਸ ਵਿਚ ਭੇਜਣ ਦਾ ਇਰਾਦਾ ਕਰ ਲਿਆ ਅਤੇ ਕੈਨੇਡਾ ਵਿਚ ਹਿੰਦੀਆਂ ਦੇ ਦਾਖਲੇ

ਤੇ ਪਾਬੰਦੀਆਂ ਲਾ ਦਿਤੀਆਂ। 1907 ਤੋਂ ਲੈ ਕੇ 1910 ਤਕ ਕਈ ਤਰ੍ਹਾਂ ਦੇ ਕਾਨੂੰਨ ਬਣਾ ਦਿਤੇ ਤੇ ਇਹ ਪ੍ਰਾਪੇਗੰਡਾ ਕੀਤਾ ਗਿਆ ਕਿ ਹਿੰਦੀ ਮਜਦੂਰ ਅਨਪੜ੍ਹ ਤੇ ਅਸਭਯ ਹਨ। ਉਹ ਮਜਦੂਰੀ ਘਟ ਲੈਂਦੇ ਹਨ ਤੇ ਸਾਫ ਸੁਥਰੇ ਨਹੀਂ ਰਹਿੰਦੇ। ਇਹ ਵੀ ਪ੍ਰਚਾਰਿਆ ਗਿਆ ਕਿ ਇਨ੍ਹਾਂ ਦਾ ਆਚਰਨ ਚੰਗਾ ਨਹੀਂ ਤੇ ਇਹ ਰੁਪਿਆ ਕਮਾ ਕੇ ਆਪਣੇ ਦੇਸ਼ ਨੂੰ ਭੇਜੀ ਜਾਂਦੇ ਹਨ। ਈਸਾਈ ਨਾ ਹੋਣ ਕਰਕੇ ਇਹ ਗੋਰਿਆਂ ਵਿਚ ਮਿਲ ਜੁਲ ਨਹੀਂ ਸਕਦੇ। ਇਸ ਤਰ੍ਹਾਂ ਇਨ੍ਹਾਂ ਦੀ ਆਬਾਦੀ ਵਧ ਜਾਣ ਦਾ ਡਰ ਹੈ।

ਇਹ ਉਪਰਲੀਆਂ ਸਾਰੀਆਂ ਗੱਲਾਂ ਬਹਾਨਾ ਸਨ। ਹਿੰਦੀ ਮਜ-ਦੂਰ ਚੰਗੇ ਮਿਹਨਤੀ, ਸ਼ਰੀਫ ਤੇ ਕੰਮ ਕਰਨ ਵਾਲੇ ਸਨ। ਉਹ ਗੋਰਿਆਂ ਵਾਂਗੂ ਸ਼ਰਾਬੀ, ਕਬਾਬੀ ਤੇ ਅਯਾਸ਼ ਨਹੀਂ ਸਨ। ਇਸ ਲਈ ਉਨ੍ਹਾਂ ਕੋਲ ਰਕਮ ਵਧੀ ਜਾਂਦੀ ਸੀ, ਜਿਸ ਨਾਲ ਉਨ੍ਹਾਂ ਨੇ ਜਮੀਨ ਖਰੀਦੀ, ਗੁਰ-ਦਵਾਰੇ ਬਣਾਏ ਅਤੇ ਕੰਪਨੀਆਂ ਬਣਾ ਕੇ ਹੋਰ ਕੰਮ ਕਰਨਾ ਚਾਹੁੰਦੇ ਸਨ। ਇਹ ਉੱਨਤੀ ਗੋਰਿਆਂ ਨੂੰ ਨਹੀਂ ਸੀ ਭਾਉਂਦੀ।

ਕੈਨੇਡੀਅਨ ਕਮਿਸ਼ਨਰ ਵੈਨਕੋਵਰ ਆਇਆ। ਉਹ ਸਤਨਾਗਰ ਸਿੰਘ ਤੇ ਸ਼ਾਮ ਸਿੰਘ ਡੋਗਰੇ ਨੂੰ ਨਾਲ ਲੈ ਕੇ ਬ੍ਰਿਟਿਸ਼ ਹੰਡੂਰਾਸ ਗਿਆ। ਕਮਿਸ਼ਨਰ ਨੇ ਦੋਹਾਂ ਸਿਖਾ ਨੂੰ ਪ੍ਰੇਰਨਾ ਕੀਤੀ ਕਿ ਉਹ ਕੈਨੇਡੀਅਨ ਭਰਾਵਾਂ ਨੂੰ ਕਹਿਣ ਕਿ ਬ੍ਰਿਟਿਸ਼ ਹੰਡੂਰਾਸ ਦਾ ਇਲਾਕਾ ਚੰਗਾ ਹੈ ਤੇ ਉਥੇ ਜਾ ਕੇ ਵਸਣ। ਕੈਨੇਡਾ ਵਿਚ ਲੋਕੀਂ ਸੁਤੰਤਰ ਮਜਦੂਰੀ ਕਰਦੇ ਸਨ। ਹੰਡੂਰਾਸ ਵਿਚ 24) ਤਨਖਾਹ ਤੇ 12) ਰਾਸ਼ਨ ਲਈ ਸਰਕਾਰ ਨੇ ਦੇਣੇ ਕੀਤੇ, ਕੈਨੇਡਾ ਵਿਚ ਇਕ ਆਦਮੀ 150) ਤਕ ਕਮਾ ਲੈਂਦਾ ਸੀ। ਇਸ ਮੌਕੇ ਭਾਈ ਭਾਗ ਸਿੰਘ ਭਿਖੀਵਿੰਡ ਜਿਲਾ ਲਾਹੌਰ ਪ੍ਰਧਾਨ ਖਾਲਸਾ ਦੀਵਾਨ ਵੈਨਕੋਵਰ, ਭਾਈ ਬਲਵੰਤ ਸਿੰਘ ਜੀ ਗ੍ਰੰਥੀ ਵੈਨਕੋਵਰ ਪਿੰਡ ਖੁਰਦ ਪੁਰ ਜਿਲਾ ਜਲੰਧਰ, ਭਾਈ ਬਤਨ ਸਿੰਘ ਆਦਿਕ ਮੁਖੀਆਂ ਨੇ ਸੰਤ ਤੇਜਾ ਸਿੰਘ ਜੀ ਨੂੰ ਸਦਿਆ। ਉਨ੍ਹਾਂ ਨਾਲ ਹੰਡੂਰਾਸ ਸੰਬੰਧੀ ਗਲ ਬਾਤ ਹੋਈ। ਕਮਿ-ਸ਼ਨਰ ਦੇ ਨਾਲ ਗਏ ਸਿੰਘਾਂ ਨੇ ਦੀਵਾਨ ਵਿਚ ਸਹੀ ਪੋਜੀਸ਼ਨ ਬਿਆਨ ਕਰ ਦਿਤੀ, ਇਸ ਲਈ ਸਾਰੀ ਸੰਗਤ ਨੇ ਹੰਡੂਰਾਸ ਨਾ ਜਾਣ ਦਾ ਫੈਸਲਾ ਕਰ ਦਿਤਾ। ਇਸ ਤਰ੍ਹਾਂ ਗੋਰਿਆਂ ਦੀ ਚਾਲ ਅਸਫਲ ਹੋ ਗਈ।

1910 ਵਿਚ ਕੈਨੇਡਾ ਦੀ ਪਾਰਲੀਮੈਂਟ ਵਿਚ ਹਿੰਦੀਆਂ ਦੀ ਆਵਾਜਾਈ ਰੋਕਣ ਲਈ ਕਾਨੂੰਨ ਬਣਾਏ ਗਏ। ਉਨ੍ਹਾਂ ਵਿਚੋਂ ਇਕ ਪਾਬੰਦੀ ਇਹ ਸੀ ਕਿ ਜਿਹੜੇ ਹਿੰਦੀ ਆਪਣੇ ਦੇਸ਼ ਤੋਂ ਸਿੱਧਾ ਟਿਕਟ ਲੈ ਕੇ ਜਹਾਜ਼ ਰਾਹੀਂ ਕੈਨੇਡਾ ਆਉਣ, ਤੇ ਜਿਨ੍ਹਾਂ ਪਾਸ 600) ਰੁਪਏ (ਦੋ ਸੋ ਡਾਲਰ) ਨਕਦ ਕੋਲ ਹੋਣ ਉਨ੍ਹਾਂ ਨੂੰ ਕੈਨੇਡਾ ਉਤਰਨ ਦੀ ਆਗਿਆ ਦਿਤੀ ਜਾਵੇਗੀ। ਉਨ੍ਹਾਂ ਦਿਨਾਂ ਵਿਚ ਹਿੰਦੁਸਤਾਨ ਤੋਂ ਕੈਨੇਡਾ ਨੂੰ ਕੋਈ ਸਿਧਾ ਜਹਾਜ਼ ਨਹੀਂ ਜਾਂਦਾ ਸੀ। ਹਿੰਦੀਆਂ ਨੂੰ ਕੈਨੇਡਾ ਵਿਚ ਟੱਬਰ ਲਿਜਾਣ ਦੀ ਆਗਿਆ ਨਹੀਂ ਸੀ, ਹਾਲਾਂ ਕਿ ਬਾਲ-ਬੱਚਿਆਂ ਤੋਂ ਨਿਖੜ ਕੇ ਰਹਿਣਾ ਬੜਾ ਕਠਨ ਸੀ, ਪਰ ਗੋਰੇ ਹਿੰਦੀਆਂ ਨੂੰ ਤੰਗ ਕਰਕੇ ਆਪਣੇ ਦੇਸ਼ 'ਚੋਂ ਕੱਢਣਾ ਚਾਹੁੰਦੇ ਸਨ। 1911 ਤੋਂ 1913 ਤਕ 17 ਹਜ਼ਾਰ ਚੀਨੀ ਤੇ ਜ਼ਾਪਾਨੀ ਟੱਬਰਾਂ ਸਮੇਤ ਕੈਨੇਡਾ ਵਿਚ ਜਾ ਕੇ ਆਬਾਦ ਹੋਏ, ਪਰ ਜਿਨ੍ਹਾਂ ਅੰਗਰੇਜ਼ਾਂ ਦਾ ਹਿੰਦੁਸਤਾਨ ਵਿਚ ਰਾਜ ਸੀ, ਉਨ੍ਹਾਂ ਦੇ ਦੇਸ਼ ਕੈਨੇਡਾ ਵਿਚ ਹਿੰਦੀਆਂ ਨੂੰ ਟੱਬਰ ਲਿਜਾਣ ਦੇ ਵਸਣ ਦੀ ਆਗਿਆ ਨਹੀਂ ਸੀ। 1912 ਵਿਚ ਭਾਈ ਭਾਗ ਸਿੰਘ ਜੀ ਤੇ ਭਾਈ ਬਲਵੰਤ ਸਿੰਘ ਜੀ ਦੇ ਟੱਬਰ ਕੈਨੇਡਾ ਗਏ। ਉਨ੍ਹਾਂ ਨੂੰ ਪੁਲੀਸ ਨੇ ਗ੍ਰਿਫਤਾਰ ਕਰ ਲਿਆ। ਸਰਦਾਰ ਪ੍ਰਤਾਪ ਸਿੰਘ ਕੋਟ ਫਤੂਹੀ ਨੇ ਭਾਈ ਬਲਵੰਤ ਸਿੰਘ ਜੀ ਦੀ ਸਿੰਘਣੀ ਕਰਤਾਰ ਕੌਰ ਦੀ 1200) ਡਾਲਰ ਦੀ ਜ਼ਮਾਨਤ ਦਿਤੀ। ਇਕ ਹੋਰ ਸਿੰਘ ਨੇ ਭਾਈ ਭਾਗ ਸਿੰਘ ਦੀ ਪਤਨੀ ਦੀ ਜ਼ਮਾਨਤ ਦਿਤੀ। ਇਨ੍ਹਾਂ ਦਾ ਕੇਸ ਉਟਾਵੇ ਤਕ ਲੜਿਆ ਗਿਆ, ਤਾਂ ਕਿਤੇ ਇਨ੍ਹਾਂ ਨੂੰ ਆਗਿਆ ਮਿਲੀ।

ਵੇਕ-ਅੱਪ ਇੰਡੀਆ ਵਿਚ ਲਿਖਿਆ ਹੈ :—

"ਇਕ ਹਿੰਦੁਸਤਾਨੀ ਕੈਨੇਡਾ ਦੇ ਇਕ ਸ਼ਹਿਰ ਦੀ ਇਕ ਗਲੀ ਵਿਚ ਆਪਣੇ ਸਾਥੀਆਂ ਨਾਲ ਜਾਂਦਾ ਹੋਇਆ ਡਿਗ ਪਿਆ ਤੇ ਜ਼ਖਮੀ ਹੋ ਗਿਆ। ਪਿਛੋਂ ਪਤਾ ਲਗਾ ਕਿ ਉਹ ਇਕ ਇਸਤ੍ਰੀ ਸੀ, ਜਿਸ ਨੂੰ ਬਾਲ ਹੋਣ ਵਾਲਾ ਸੀ। ਉਹ ਮਰਦਾਵੇਂ ਕਪੜੇ ਪਾ ਕੇ ਆਪਣੇ ਪਤੀ ਦੇ ਪਾਸ ਕੈਨੇਡਾ ਗਈ ਸੀ।"

ਇਸ ਘਟਨਾ ਤੋਂ ਪਾਠਕ ਅਨੁਮਾਨ ਲਾ ਸਕਦੇ ਹਨ ਕਿ ਕੈਨੇਡਾ

ਵਿਚ ਸਾਡੀ ਕਿਤਨੀ ਦੀਨ ਦਸ਼ਾ ਸੀ। ਕੈਨੇਡਾ ਦੇ ਹਾਕਮ ਸਿਖਾਂ ਵਿਰੁਧ ਪ੍ਰਾਪੇਗੰਡਾ ਕਰਦੇ ਸਨ–"ਸਿਖਾਂ ਦਾ ਆਚਰਨ ਸ਼ੁਧ ਨਹੀਂ ਤੇ ਇਨ੍ਹਾਂ ਦੀ ਰਹਿਣੀ ਬਹਿਣੀ ਸੁਥਰੀ ਨਹੀਂ।"

ਇਸ ਦੇ ਵਿਰੁਧ ਕੈਨੇਡੀਅਨ ਅਖਬਾਰ 'ਟੌਰੰਟੋ ਵਰਲਡ' ਨੇ ਦਸੰ-ਬਰ 1911 ਵਿਚ ਲਿਖਿਆ ਸੀ-"ਕੈਨੇਡਾ ਦੇ ਸਿਖਾਂ 'ਚੋਂ 90 ਫੀ ਸਦੀ ਬ੍ਰਿਟਿਸ਼ ਸੈਨਾ ਦੇ ਸਿਪਾਹੀ ਰਹਿ ਚੁਕੇ ਹਨ। ਚੀਨ ਦੇ ਬਕਸਰ ਵਿਦਰੋਹ ਵਿਚ 18 ਰਜਮੈਂਟਾਂ ਭੇਜੀਆਂ ਗਈਆਂ ਸਨ, ਜਿਨ੍ਹਾਂ ਚੋਂ 16 ਸਿਖਾਂ ਦੀਆਂ ਸਨ। ਅੱਜ ਇਨ੍ਹਾਂ ਨੂੰ ਮਾੜੇ ਕਹਿਣਾ ਠੀਕ ਨਹੀਂ।" ਇਵੇਂ ਹੀ ਡਾਕਟਰ ਲੋਸਨ ਨੇ ਅਖਬਾਰ 'ਡੇਲੀ ਕਾਲੋਨਿਸਟ' ਵਿਚ ਲਿਖਿਆ ਸੀ–"ਸਿਖ ਯੂਰਪੀਨਾਂ ਦੀ ਨਿਸਬਤ ਵਧੇਰੇ ਸਾਫ ਸੁਥਰੇ ਰਹਿੰਦੇ ਹਨ। ਉਹ ਸਾਫ ਸੁਥਰੇ, ਈਮਾਨਦਾਰ ਤੇ ਮਿਹਨਤੀ ਹਨ।

ਪਰ ਗੋਰੇ ਤਾਂ 'ਰੋਟੀ ਖਾਂਦਿਆਂ ਤੇਰੀ ਦਾੜ੍ਹੀ ਕਿਉਂ ਹਿਲਦੀ ਹੈ' ਵਾਲੀ ਗੱਲ ਕਰਦੇ ਸਨ।

ਅਮਰੀਕਾ ਤੇ ਕੈਨੇਡਾ ਵਿਚ ਡਾਕਟਰ ਸੁਧਿੰਦਰ ਬੋਸ ਪੀ. ਐਚ. ਡੀ. ਨੇ ਹਿੰਦੀਆਂ ਦੇ ਦੁਖੜੇ ਦੂਰ ਕਰਨ ਲਈ ਕਈ ਅਖਬਾਰਾਂ ਵਿਚ ਲੇਖ ਲਿਖੇ ਸਨ। ਉਨ੍ਹਾਂ ਨੇ ਹਿੰਦੀ ਵਿਦਿਆਰਥੀਆਂ ਦੀ ਮਦਦ ਲਈ ਇਕ ਇੰਡੀਅਨ ਐਸੋਸੀਏਸ਼ਨ ਕਾਇਮ ਕੀਤੀ, ਪਰ ਕੌਣ ਸੁਣਦਾ ਸੀ? ਪ੍ਰਸਿਧ ਮੁਸਲਮਾਨ ਦੇਸ਼ ਭਗਤ ਸ੍ਰੀ ਰਹੀਮ ਨੇ ਵੈਨਕੋਵਰ ਤੋਂ ਇਕ ਅੰਗ-ਰੇਜ਼ੀ ਅਖਬਾਰ ਜਾਰੀ ਕੀਤਾ, ਜਿਸ ਵਿਚ ਕੈਨੇਡੀਅਨ ਤੇ ਅਮਰੀਕਨ ਹਿੰਦੀਆਂ ਦੇ ਦੁਖੜੇ ਹੁੰਦੇ ਸਨ। ਕੈਨੇਡਾ ਦੇ ਸਿੰਘਾਂ ਨੇ ਇਕ ਗੁਰਮੁਖੀ ਅਖ-ਬਾਰ ਜਾਰੀ ਕੀਤਾ, ਜਿਸ ਵਿਚ ਉਥੋਂ ਦੇ ਹਾਲਾਤ ਹੁੰਦੇ ਸਨ। ਸੰਤ ਤੇਜਾ ਸਿੰਘ ਜੀ ਨੇ ਕਈ ਥਾਈਂ ਫਿਰ ਕੇ ਲੈਕਚਰ ਦਿਤੇ, ਜਿਹਨਾਂ ਵਿਚ ਸੰਤ ਜੀ ਨੇ ਦੇਸ਼ ਵਾਸੀਆਂ ਦੀ ਪੋਜੀਸ਼ਨ ਨੂੰ ਬਿਆਨ ਕੀਤਾ। ਪਾਬੰਦੀਆਂ ਫਿਰ ਵੀ ਕਾਇਮ ਸਨ।

ਹਾਂਗ ਕਾਂਗ ਤੋਂ ਭਾਈ ਭਗਵਾਨ ਸਿੰਘ ਗ੍ਰੰਥੀ ਪਿੰਡ ਵਿਣਗ ਜ਼ਿਲਾ ਅੰਮ੍ਰਿਤਸਰ ਕੁਝ ਸਾਥੀਆਂ ਸਮੇਤ ਕੈਨੇਡਾ ਗਏ। ਉਨ੍ਹਾਂ ਨੂੰ ਮੁਸ਼ਕਾਂ ਬੰਨ੍ਹ ਕੇ ਵਾਪਸ ਕੀਤਾ ਗਿਆ, ਜਿਸ ਕਰਕੇ ਪਿਛੋਂ ਉਹ ਗਦਰ ਪਾਰਟੀ

ਵਿਚ ਸ਼ਾਮਲ ਹੋ ਗਏ। ਉਥੋਂ ਅਮਰੀਕਾ ਨੂੰ ਚਲੇ ਗਏ।*

ਹਿੰਦੁਸਤਾਨ ਤੋਂ ਕੈਨੇਡਾ ਜਾਂ ਅਮਰੀਕਾ ਜਾਣ ਲਈ ਪਾਸਪੋਰਟ ਤੇ ਡਾਕਟਰੀ ਸਰਟੀਫੀਕੇਟ ਜ਼ਰੂਰੀ ਸਨ। ਜਿਸ ਨੂੰ ਕੁਕਰੇ ਜਾਂ ਚਮੂਣੇ ਹੋਣ, ਉਸ ਨੂੰ ਜਾਣ ਦੀ ਆਗਿਆ ਨਹੀਂ ਸੀ ਮਿਲਦੀ। ਇਹੋ ਜਹੀਆਂ ਹੋਰ ਕਈ ਤਰ੍ਹਾਂ ਦੀਆ ਪਾਬੰਦੀਆਂ ਸਨ। ਇਹਨਾਂ ਦੇ ਵਿਰੁਧ 1912 ਵਿਚ ਵੈਨਕੋਵਰ ਦੇ ਹਿੰਦੀਆਂ ਨੇ ਸੰਤ ਤੇਜਾ ਸਿੰਘ, ਪਾਦਰੀ ਐਲ. ਡਬਲਊ. ਹਾਲ ਤੇ ਡਾਕਟਰ ਸੁੰਦਰ ਸਿੰਘ ਦਾ ਡੈਪੂਟੇਸ਼ਨ ਕੈਨੇਡਾ ਦੇ ਹਾਕਮਾਂ ਨਾਲ ਗਲ ਬਾਤ ਕਰਨ ਲਈ ਓਟਾਵਾ ਭੇਜਿਆ। ਡੈਪੂਟੇਸ਼ਨ ਦੀ ਮੰਗ ਇਹ ਸੀ ਕਿ ਹਿੰਦੀਆਂ ਨੂੰ ਕੈਨੇਡਾ ਵਿਚ ਬਾਲ ਬੱਚੇ ਲਿਆਉਣ ਦੀ ਆਗਿਆ ਦਿਤੀ ਜਾਏ। ਡੈਪੂਟੇਸ਼ਨ ਨੇ ਇਮੀਗਰੇਸ਼ਨ ਮਹਿਕਮੇ ਦੇ ਵਜ਼ੀਰ ਨਾਲ ਮੁਲਾਕਾਤ ਕੀਤੀ। ਪਰ ਉਸ ਨੇ ਕੋਈ ਸਹੀ ਉਤਰ ਨਾ ਦਿਤਾ, ਟਾਲ ਮਟੋਲ ਕਰ ਛਡਿਆ।

ਉਪਰੰਤ 14 ਮਾਰਚ 1913 ਨੂੰ ਭਾਈ ਬਲਵੰਤ ਸਿੰਘ ਗ੍ਰੰਥੀ ਵੈਨਕੋਵਰ, ਸਰਦਾਰ ਨੰਦ ਸਿੰਘ ਤੇ ਸਰਦਾਰ ਨਾਰਾਇਣ ਸਿੰਘ ਫਲੌਰ ਦਾ ਇਕ ਡੈਪੂਟਸ਼ਨ ਇੰਗਲੈਂਡ ਪੁਜਿਆ, ਪਰ ਉਥੇ ਵੀ ਕਿਸੇ ਨੇ ਉਸ ਦੀ ਪਰਵਾਹ ਨਾ ਕੀਤੀ। ਫਿਰ ਉਹ ਡੈਪੂਟੇਸ਼ਨ ਹਿੰਦੁਸਤਾਨ ਵਿਚ ਆਇਆ। ਕਈ ਥਾਈਂ ਜਲਸੇ ਹੋਏ। ਜਨਤਾ ਨੇ ਕੈਨਡੀਅਨ ਤੇ

---

*ਭਾਈ ਭਗਵਾਨ ਸਿੰਘ ਲਾਸ ਏਂਜਲਜ਼ (ਕੈਲੀਫੋਰਨੀਆਂ) ਵਿਚ ਰਹਿੰਦੇ ਸਨ। ਆਪ ਨੇ ਉਥੇ ਹੀ ਸ਼ਾਦੀ ਕਰ ਲਈ। ਸਿਖੀ ਸਰੂਪ ਵਿਚ ਨਹੀਂ ਸਨ। ਲਾਸ ਏਂਜਲਜ਼ ਤੋਂ ਪੰਜਾਬੀ ਦਾ ਅਖਬਾਰ 'ਨਵਾਂ ਜੁਗ' ਕਢਦੇ ਸਨ। ਉਹ ਸੰਨ 1958 'ਚ ਵਾਪਸ ਦੇਸ ਨੂੰ ਆਏ। ਸ੍ਰ: ਪ੍ਰਤਾਪ ਸਿੰਘ ਕੈਰੋਂ ਦੀ ਪ੍ਰੇਰਨਾ ਨਾਲ ਤਰਨ ਤਾਰਨ ਵਿਚ ਉਹਨਾਂ ਦਾ ਸ਼ਾਨ-ਦਾਰ ਸੁਆਗਤ ਕੀਤਾ ਗਿਆ। ਰਿਹਾਇਸ਼ ਲਈ ਇਕ ਕੋਠੀ ਅਲਾਟ ਕਰਕੇ ਬੜੀ ਸੇਵਾ ਸੰਭਾਲ ਕੀਤੀ। ਭਾਈ ਸਾਹਿਬ ਲੇਖਕ ਦੇ ਜੁਆਈ ਸ੍ਰ: ਪ੍ਰੀਤਮ ਸਿੰਘ ਦੇ ਨਾਨਾ ਜੀ ਸਨ। ਆਪ ਪੰਜਾਬ ਵਿਚ ਹੀ ਚੜ੍ਹਾਈ ਕਰ ਗਏ।

ਅਮਰੀਕਨ ਭਰਾਵਾਂ ਦੇ ਦੁਖੜੇ ਦੂਰ ਕਰਨ ਲਈ ਆਵਾਜ਼ ਉਠਾਈ। ਇਸ ਡੈਪੂਟੇਸ਼ਨ ਨੇ ਸ਼ਿਮਲੇ ਪੁਜ ਕੇ ਗਵਰਨਰ ਪੰਜਾਬ ਤੇ ਵਾਇਸਰਾਇ ਪਾਸ ਹਾਲ ਪੁਕਾਰ ਕੀਤੀ। ਅੰਮ੍ਰਿਤਸਰ ਵਿਚ ਇਕ ਜਲਸਾ ਹੋਇਆ, ਜਿਸ ਵਿਚ ਭਾਈ ਬਲਵੰਤ ਸਿੰਘ ਜੀ ਨੇ ਸਾਰੇ ਹਾਲਾਤ ਬਿਆਨ ਕੀਤੇ। ਇਸ ਜਲਸੇ ਵਿਚ ਸ: ਸੁੰਦਰ ਸਿੰਘ ਮਜੀਠਾ ਵੀ ਸ਼ਾਮਲ ਸਨ, ਪਰ ਪੰਜਾਬ ਜਾਂ ਹਿੰਦੁਸਤਾਨ ਦੀ ਸਰਕਾਰ ਨੇ ਕੁਝ ਵੀ ਨਾ ਕੀਤਾ। ਡੈਪੂਟੇਸ਼ਨ ਨਿਰਾਸ ਹੋ ਕੇ ਵਾਪਸ ਚਲਾ ਗਿਆ।

ਖਾਲਸਾ ਪੈਸਿਫਿਕ ਕੋਸਟ ਦੀਵਾਨ ਸਟਾਕਟਨ (ਕੈਲਫੋਰਨੀਆਂ) ਨੇ ਹਿੰਦੀ ਨਿਰਵਾਸਣ ਬਿਲ (Hindi Exclusion Bill) ਦੇ ਵਿਰੁਧ 1914 ਵਿਚ ਡਾਕਟਰ ਸੁਧਿੰਦਰ ਬੋਸ ਨੂੰ ਵਾਸ਼ਿੰਗਟਨ ਭੇਜਿਆ, ਪਰ ਹਾਕਮਾਂ ਨੇ ਕੋਈ ਗਲ ਨਾ ਸੁਣੀ। ਸਿੱਖਾਂ ਦੇ ਉਦਮ ਨਾਲ ਵੈਨਕੋਵਰ ਤੇ ਵਿਕਟੋਰੀਆ ਵਿਚ ਗੁਰਦਵਾਰੇ ਬਣ ਗਏ ਸਨ। ਸੰਤ ਤੇਜਾ ਸਿੰਘ, ਬਾਬਾ ਵਿਸਾਖਾ ਸਿੰਘ, ਬਾਬਾ ਜਵਾਲਾ ਸਿੰਘ, ਸੋਹਣ ਸਿੰਘ ਭਕਨਾ ਆਦਿਕ ਦੇ ਜਤਨ ਨਾਲ ਸੀਏਟਲ, ਬਰਕਲੇ ਤੇ ਸਟਾਕਟਨ ਵਿਚ ਵੀ ਗੁਰਦਵਾਰੇ ਬਣ ਗਏ। ਬਾਬਾ ਜਵਾਲਾ ਸਿੰਘ ਸਟਾਕਟਨ ਦੇ ਕੋਲ ਇਕ ਵਡੀ ਫਰਮ ਦੇ ਮਾਲਕ ਸਨ। ਆਪ ਕਿਰਤ ਕਰਕੇ ਗਰੀਬ ਵਿਦਿਆਰਥੀਆਂ ਨੂੰ ਵਜ਼ੀਫੇ ਦਿੰਦੇ ਸਨ।

1922 ਵਿਚ ਖਾਲਸਾ ਪੈਸਿਫਿਕ ਕੋਸਟ ਦੀਵਾਨ ਰਜਿਸਟਰੀ ਕਰਾਇਆ ਗਿਆ।

## ਗਦਰ ਪਾਰਟੀ

ਤੰਗ ਆ ਕੇ ਹਿੰਦੀਆਂ ਨੇ ਮਾਰਚ 1913 ਵਿਚ ਇਕ "ਗਦਰ ਪਾਰਟੀ" ਕਾਇਮ ਕੀਤੀ, ਜਿਸ ਦਾ ਪਹਿਲਾ ਨਾਮ "ਹਿੰਦੀ ਐਸੋਸੀਏਸ਼ਨ" ਸੀ। ਇਸ ਪਾਰਟੀ ਦਾ ਉਦੇਸ਼ ਸੀ ਹਿੰਦੁਸਤਾਨ ਵਿਚ ਕੌਮੀ ਇਨਕਲਾਬ, ਆਜ਼ਾਦੀ ਤੇ ਬਰਾਬਰੀ ਦੀ ਬਿਨਾ ਤੇ ਕੌਮੀ ਜਮਹੂਰੀ ਹਕੂਮਤ ਕਾਇਮ ਕਰਨੀ ਅਤੇ ਹਥਿਆਰਬੰਦ ਬਗਾਵਤ ਕਰਕੇ ਭਾਰਤ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਮੁਕਤ ਕਰਾਉਣਾ।

ਗਦਰ ਪਾਰਟੀ ਦੇ ਮੁਖੀ ਸਨ–

ਬਾਬਾ ਸੋਹਣ ਸਿੰਘ ਭਕਨਾ ਜ਼ਿਲਾ ਅੰਮ੍ਰਿਤਸਰ, ਚੀਫ ਸਕਤਰ ਲਾਲਾ ਹਰਦਿਆਲ, ਪ੍ਰਧਾਨ ਬਾਬਾ ਜਵਾਲਾ ਸਿੰਘ ਠਠੀਆਂ ਜ਼ਿਲਾ ਅੰਮ੍ਰਿਤਸਰ ਤੇ ਬਾਬਾ ਕੇਸਰ ਸਿੰਘ ਠੱਟ ਗੜ੍ਹ (ਅੰਮ੍ਰਿਤਸਰ)।

ਗਦਰ ਪਾਰਟੀ ਦੀ ਇੰਤਜ਼ਾਮੀਆ ਕਮੇਟੀ ਦੇ ਮੈਂਬਰ ਸਨ–

ਬਾਬਾ ਵਸਾਖਾ ਸਿੰਘ ਦਦੇਹਰ (ਅੰਮ੍ਰਿਤਸਰ), ਬਾਬਾ ਅਰੂੜ ਸਿੰਘ ਚੂਹੜ ਚੱਕ (ਫੀਰੋਜ਼ਪੁਰ), ਭਾਈ ਕਰਮ ਸਿੰਘ ਚੀਮਾ (ਜਲੰਧਰ), ਸ: ਕਰਤਾਰ ਸਿੰਘ ਸਰਾਭਾ (ਲੁਧਿਆਣਾ), ਸ: ਨਿਧਾਨ ਸਿੰਘ ਚੁਘਾ (ਫੀਰੋਜ਼ਪੁਰ), ਸ: ਈਸ਼ਰ ਸਿੰਘ ਮਰਹਾਣਾ (ਅੰਮ੍ਰਿਤਸਰ), ਪੰਡਤ ਜਗਤ ਰਾਮ ਹਰਿਆਣਾ ਜ਼ਿਲਾ ਹੁਸ਼ਿਆਰਪੁਰ, ਸ੍ਰੀ ਬਰਕਤ ਉਲਾ ਤੇ ਮੁਨਸ਼ੀ ਕਰੀਮ ਬਖਸ਼ ਲੁਧਿਆਣਾ ਆਦਿਕ। ਇਸ ਪਾਰਟੀ ਦਾ ਦਫਤਰ ਸਾਨ ਫਰਾਂਸਿਸਕੋ ਵਿਚ ਸੀ। ਗਦਰ ਪਾਰਟੀ ਦੇ ਖਜ਼ਾਨਚੀ ਪੰਡਤ ਕਾਂਸ਼ੀ ਰਾਮ ਅੰਬਾਲਾ, ਆਰਗੇਨਾਈਜ਼ਿੰਗ ਸਕੱਤ੍ਰ ਮੁਨਸ਼ੀ ਕਰੀਮ ਬਖਸ਼ ਲੁਧਿਆਣਾ ਤੇ ਮੁਨਸ਼ੀ ਰਾਮ ਜ਼ਿਲਾ ਹੁਸ਼ਿਆਰਪੁਰ ਸਨ। ਅਮਰੀਕਾ ਅਤੇ ਕੈਨੇਡਾ ਦੇ ਹਿੰਦੀਆਂ ਵਿਚ ਸਿਖ ਵਧੇਰੇ ਸਨ, ਇਸ ਲਈ ਗਦਰ ਪਾਰਟੀ ਵਿਚ ਵੀ ਸਿਖ ਹੀ ਬਹੁਤੇ ਸ਼ਾਮਲ ਸਨ। ਪਾਰਟੀ ਦੇ ਮੁਖੀਆਂ ਤੇ ਇੰਤ-ਜ਼ਾਮੀਆ ਕਮੇਟੀ ਦੇ ਮੈਂਬਰਾਂ ਨੇ ਆਪਣੀਆਂ ਜਾਇਦਾਦਾਂ ਅਤੇ ਸਾਰਾ ਰੁਪਿਆ ਪਾਰਟੀ ਦੇ ਸਪੁਰਦ ਕਰ ਦਿਤਾ।

1 ਨਵੰਬਰ 1913 ਨੂੰ ਗ਼ਦਰ' ਅਖਬਾਰ ਜਾਰੀ ਕੀਤਾ ਗਿਆ। ਉਹ ਹਿੰਦੀ, ਗੁਰਮੁਖੀ ਤੇ ਉਰਦੂ ਵਿਚ ਛਪਦਾ ਸੀ। ਅਖਬਾਰ ਦਾ ਮੰਤਵ ਹਿੰਦੀਆਂ ਦੇ ਸਾਹਮਣੇ ਅੰਗਰੇਜ਼ੀ ਰਾਜ ਦੀਆਂ ਕਰਣੀਆਂ ਦਾ ਕੱਚਾ ਚਿੱਠਾ ਰਖਣਾ ਸੀ। ਇਸ ਅਖਬਾਰ ਦੇ ਪ੍ਰੈਸ ਵਿਚ ਸ: ਕਰਤਾਰ ਸਿੰਘ ਸਰਾਭਾ, ਸ: ਹਰਨਾਮ ਸਿੰਘ ਕੋਟਲਾ ਨੌਧ ਸਿੰਘ (ਹੁਸ਼ਿਆਰਪੁਰ) ਅਤੇ ਸ: ਪ੍ਰਿਥਵੀ ਸਿੰਘ ਜੀ ਅੰਬਾਲਾ ਕੰਮ ਕਰਦੇ ਸਨ। ਪ੍ਰੈਸ ਦੇ ਮੈਨੇਜਰ ਪੰਡਤ ਜਗਤ ਰਾਮ ਹਰਿਆਣਾ ਸਨ। ਗਦਰ ਪਾਰਟੀ ਦੇ ਵਰਕਰ ਪਾਰਟੀ ਫੰਡਜ਼ 'ਚੋਂ ਕੇਵਲ ਰੋਟੀ ਕਪੜਾ ਲੈ ਕੇ ਸੇਵਾ ਕਰਦੇ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਛੇ ਮਹੀਨੇ ਦੇ ਅੰਦਰ ਗ਼ਦਰ ਪਾਰਟੀ ਦੀਆਂ

ਸ਼ਾਖਾਂ ਅਮਰੀਕਾ ਤੇ ਕੈਨੇਡਾ ਵਿਚ ਕਾਇਮ ਹੋ ਗਈਆਂ।

ਗ਼ਦਰ ਅਖਬਾਰ ਬਰਮਾ, ਮਲਾਇਆ, ਚੀਨ, ਜਾਪਾਨ, ਈਸਟ ਇੰਡੀਜ਼, ਸਿਆਮ, ਜ਼ੰਜੀਬਾਰ, ਨਿਊਜ਼ੀਲੈਂਡ, ਅਰਜਨਟਾਈਨ, ਫਿਜ਼ੀ, ਆਸਟਰੇਲੀਆ ਤੇ ਹਿੰਦੁਸਤਾਨ ਤਕ ਜਾਣ ਲਗ ਪਿਆ। ਪ੍ਰਦੇਸ਼ਾਂ ਵਿਚ ਬੈਠੇ ਭਾਰਤੀਆਂ ਵਿਚ ਗ਼ਦਰ ਅਖਬਾਰ ਨੇ ਦੇਸ਼ ਭਗਤੀ ਤੇ ਆਜ਼ਾਦੀ ਦੀ ਰੂਹ ਫੂਕ ਦਿਤੀ। ਇਕ ਸਾਲ ਵਿਚ ਗ਼ਦਰ ਪਾਰਟੀ ਬੜੀ ਮਕਬੂਲ ਹੋ ਗਈ। ਲਾਲਾ ਹਰਦਿਆਲ ਨੇ ਪਾਰਟੀ ਦੇ ਚੀਫ ਸਕਤਰ ਦੀ ਹੈਸੀਅਤ ਵਿਚ ਪੰਜ ਮਹੀਨੇ ਕੰਮ ਕੀਤਾ। ਪਰ ਜ਼ਾਰ ਰੂਸ ਦੇ ਵਿਰੁਧ ਤਕਰੀਰ ਕਰਨ ਦੇ ਦੋਸ਼ ਵਿਚ ਅਮਰੀਕਾ ਸਰਕਾਰ ਨੇ ਉਸ ਦੇ ਵਿਰੁਧ ਮੁਕਦਮਾ ਚਲਾਇਆ, ਜਿਸ ਕਰਕੇ ਪਾਰਟੀ ਨੇ ਉਹਨਾਂ ਨੂੰ ਸਵਿਟਜਰਲੈਂਡ ਭੇਜ ਦਿਤਾ। ਉਸ ਦੀ ਥਾਂ ਭਾਈ ਸੰਤੋਖ ਸਿੰਘ ਕੈਨੇਡੀਅਨ (ਧਰਦੇਵ, ਜਿਲਾ ਅੰਮ੍ਰਿਤਸਰ) ਨੂੰ ਚੀਫ ਸਕਤ੍ਰ ਨੀਯਤ ਕੀਤਾ ਗਿਆ।*

ਗ਼ਦਰ ਪਾਰਟੀ ਅਮਰੀਕਾ ਤੇ ਕੈਨੇਡਾ ਵਿਚ ਹਿੰਦੀਆਂ ਨਾਲ ਕੀਤੀ ਜਾ ਰਹੀ ਬਦਸਲੂਕੀ ਦਾ ਇਕ ਪ੍ਰਤੀਕਰਮ ਸੀ। ਦੇਸ਼ ਦੀ ਆਜ਼ਾਦੀ ਲਈ ਤੜਪ ਦਾ ਇਕ ਸਬੂਤ ਸੀ। ਇਸ ਵਿਚ ਹਿੰਦੂ ਸਿਖ ਮੁਸਲਮਾਨ ਸਾਰੇ ਸ਼ਾਮਲ ਸਨ। ਉਹਨਾਂ ਦੇ ਸਾਹਮਣੇ ਇਕ ਕੌਮੀਅਤ ਤੇ ਭਾਰਤ ਦੀ ਆਜ਼ਾਦੀ ਦਾ ਨਿਸ਼ਾਨਾ ਸੀ।

ਇਹ ਲੋਕ ਪ੍ਰਦੇਸਾਂ ਵਿਚ ਰੋਜ਼ੀ ਕਮਾਉਣ ਜਾਂ ਕਈ ਪੜ੍ਹਨ ਲਈ ਗਏ ਸਨ। ਇਹਨਾਂ 'ਚੋਂ ਕਈ ਸੁਖ ਦੀ ਰੋਟੀ ਖਾਂਦੇ ਸਨ, ਪਰ ਗੈਰਾਂ ਦੇ ਵਰਤਾਉ ਨੇ ਹਿੰਦੀਆਂ ਨੂੰ ਨਿਸਚਾ ਕਰ ਦਿਤਾ–

"ਖਾਰੇ ਵਤਨ ਸੇ ਬਿਹਤਰ ਨਹੀਂ ਕੋਈ ਆਸ਼ੀਆਨਾ।"

ਇਸ ਲਈ ਹਿੰਦੁਸਤਾਨ ਦੀ ਆਜ਼ਾਦੀ ਲਈ ਉਹ ਸਾਰੇ ਬਿਹਬਲ

*ਭਾਈ ਸੰਤੋਖ ਸਿੰਘ ਨੇ 1925 ਵਿਚ ਕਿਰਤੀ ਰਸਾਲਾ ਜਾਰੀ ਕੀਤਾ। 1927 ਵਿਚ ਤਪਦਿਕ ਨਾਲ ਆਪ ਦਾ ਚਲਾਣਾ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਹੋਇਆ। ਲੇਖਕ ਉਸ ਵਕਤ ਮਿਸ਼ਨਰੀ ਕਾਲਜ ਵਿਚ ਰਹਿੰਦਾ ਸੀ।

ਹੋ ਉਠੇ। ਦੇਸ਼ ਦੀ ਆਜ਼ਾਦੀ ਲਈ ਇਹਨਾਂ ਨੇ ਆਪਣੇ ਸੁਖਾਂ ਦਾ ਤਿਆਗ ਦਿਤਾ, ਜੇਲ੍ਹਾਂ ਵਿਚ ਜਵਾਨੀਆਂ ਗਾਲ ਲਈਆਂ, ਹੱਸ ਹੱਸ ਕੇ ਫਾਂਸੀ ਦੇ ਰੱਸਿਆਂ ਨੂੰ ਚੁੰਮਿਆ ਅਤੇ ਮੌਤ ਲਾੜੀ ਨਾਲ ਮਜ਼ਾਕਾਂ ਕੀਤੀਆਂ।

ਵਰਡਸਵਥ ਨੇ ਕਿਹਾ ਹੈ–

"ਉਹ ਮੁਰਦਾ ਦਿਲ ਹੈ, ਜਿਸ ਇਹ ਕਦੀ ਨਹੀਂ ਕਿਹਾ ਕਿ ਇਹ ਮੇਰਾ ਦੇਸ਼ ਹੈ। ਇਹ ਮੇਰੀ ਮਾਤਰੀ ਭੂਮੀ ਹੈ।"

1914–15 ਵਿਚ ਜਦ ਕਿ ਭਾਰਤ ਨਿਵਾਸੀ ਕਰੋੜਾਂ ਹਿੰਦੀਆਂ ਵਿਚ ਦੇਸ਼ ਭਗਤੀ ਦਾ ਜਜ਼ਬਾ ਤਕ ਨਹੀਂ ਸੀ, ਉਸ ਵਕਤ ਅਮਰੀਕਾ ਤੇ ਕੈਨੇਡਾ ਦੇ ਦੇਸ਼ ਭਗਤਾਂ ਨੇ ਆਜ਼ਾਦੀ ਦਾ ਸੰਦੇਸ਼ ਦਿਤਾ। ਇਹਨਾਂ ਜਿੰਦਾ ਸ਼ਹੀਦਾਂ ਵਿਚ ਬਹੁਤੇ ਸਿਖ ਸਨ, ਉਹਨਾਂ ਦੇ ਕੰਨਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਾਬਰ ਦੇ ਹਮਲੇ ਸਮੇਂ ਉਚਾਰਨ ਕੀਤਾ ਵਾਕ–

"ਏਤੀ ਮਾਰ ਪਈ ਕੁਰਲਾਣੈ ਤੈ ਕੀ ਦਰਦ ਨ ਆਇਆ"

ਗੂੰਜ ਰਿਹਾ ਸੀ ਤੇ ਜਿਹਨਾਂ ਦੇ ਸਾਹਮਣੇ ਸ੍ਰੀ ਗੁਰੂ ਤੇਗ ਬਹਾਦਰ ਹਿੰਦ ਦੀ ਚਾਦਰ ਤੇ ਦਸਮ ਸਤਿਗੁਰੂ ਦੀਆਂ ਦੇਸ਼ ਲਈ ਕੀਤੀਆਂ ਬੇਮਿਸਾਲ ਕੁਰਬਾਨੀਆਂ ਸਨ।

## ਕਾਮਾ ਗਾਟਾ ਮਾਰੂ

17 ਅਕਤੂਬਰ 1913 ਨੂੰ 39 ਹਿੰਦੀ ਕੈਨੇਡਾ ਗਏ। ਇਮੀਗਰੇ-ਸ਼ਨ ਵਾਲਿਆਂ ਨੇ ਉਹਨਾਂ ਤੇ ਮੁਕਦਮਾ ਚਲਾਇਆ ਤੇ ਕੈਨੇਡੀਅਨ ਵੀਰਾਂ ਨੇ ਉਹਨਾਂ ਦਾ ਮੁਕਦਮਾ ਲੜਿਆ। ਅਦਾਲਤ ਨੇ ਹਿੰਦੀਆਂ ਨੂੰ ਬਰੀ ਕਰ ਦਿਤਾ।

ਹਿੰਦੀ ਨਿਰਵਾਸਣ ਬਿਲ (Hind Exclusion Bill) ਦੇ ਵਿਰੁਧ ਰੋਸ ਪਰਗਟ ਕਰਨ ਲਈ 1914 ਵਿਚ ਖਾਲਸਾ ਪੈਸਿਫਿਕ ਕੋਸਟ ਦੀਵਾਨ ਨੇ ਡਾਕਟਰ ਸੁਧਿੰਦਰ ਬੋਸ ਨੂੰ ਆਪਣਾ ਪ੍ਰਤੀਨਿਧ ਬਣਾ ਕੇ ਵਾਸ਼ਿੰਗਟਨ ਭੇਜਿਆ, ਪਰ ਕੋਈ ਗੱਲ ਨਾ ਸੁਣੀ ਗਈ। ਅਮਰੀਕਾ, ਕੈਨੇਡਾ, ਇੰਗਲੈਂਡ ਤੇ ਹਿੰਦੁਸਤਾਨ ਦੀਆਂ ਸਰਕਾਰਾਂ ਨੇ ਕੋਈ ਪ੍ਰਵਾਹ ਨਾ ਕੀਤੀ।

ਉਹਨਾਂ ਦਿਨਾਂ ਵਿਚ ਬਾਬਾ ਗੁਰਦਿਤ ਸਿੰਘ ਪਿੰਡ ਸਰਹਾਲੀ ਜਿਲਾ ਅੰਮ੍ਰਿਤਸਰ ਮਲਾਇਆ ਵਿਚ ਠੇਕੇਦਾਰੀ ਦਾ ਕੰਮ ਕਰਦੇ ਸਨ। ਉਹਨਾਂ ਨੂੰ ਕਈ ਸਜਣਾਂ ਨੇ ਪ੍ਰੇਰਨਾ ਕੀਤੀ ਕਿ ਕੈਨੇਡਾ ਜਾਣ ਲਈ ਇਕ ਜਹਾਜ ਤਿਆਰ ਕਰਨ। ਕੈਨੇਡੀਅਨ ਵੀਰਾਂ ਦੀ ਇਕ ਚਿੱਠੀ ਖਾਲਸਾ ਦੀਵਾਨ ਹਾਂਗ ਕਾਂਗ ਨੂੰ ਮਿਲੀ ਕਿ ਇਮੀਗਰੇਸ਼ਨ ਦਾ ਹਿੰਦੀਆਂ ਨੂੰ ਕੈਨੇਡਾ ਵਿਚ ਦਾਖਲ ਹੋਣ ਤੋਂ ਰੋਕਣ ਵਾਲਾ ਕਾਨੂੰਨ ਟੁਟ ਚੁਕਾ ਹੈ, ਜਿਹੜੇ ਹਿੰਦੀ ਕੈਨੇਡਾ ਆਉਣਾ ਚਾਹੁਣ, ਆ ਸਕਦੇ ਹਨ। 3 ਜਨਵਰੀ 1914 ਨੂੰ ਗੁਰਪੁਰਬ ਪੋਹ ਸੁਦੀ ਸਪਤਮੀ ਤੇ ਬਾਬਾ ਜੀ ਹਾਂਗ ਕਾਂਗ ਗਏ। ਉਥੇ ਬਹੁਤ ਸਾਰੇ ਕੈਨੇਡਾ ਨੂੰ ਜਾਣ ਵਾਲੇ ਮੁਸਾਫਰ ਮੌਜੂਦ ਸਨ। ਉਥੇ ਉਹਨਾਂ ਨੂੰ ਕਈ ਠੱਗ ਲੁਟਦੇ ਸਨ। ਮਹਿਕਮਾ ਇਮੀਗਰੇਸ਼ਨ ਦੇ ਅਫਸਰ ਵੱਢੀ ਲੈਂਦੇ ਸਨ। ਹਿੰਦੀ ਮੁਸਾਫਰਾਂ ਨੂੰ ਡਾਕਟਰੀ ਪਰੀਖਿਆ ਲਈ ਆਪਣਾ ਪਖਾਨਾ ਚਾਰ ਪੰਜ ਮੀਲ ਆਪਣੀ ਹੱਥੀਂ ਚੁਕ ਕੇ ਲਿਜਾਣਾ ਪੈਂਦਾ ਸੀ, ਕਿਉਂਕਿ ਟੱਟੀ ਵਾਲਾ ਬਰਤਨ ਚੁਕ ਕੇ ਟਰਾਮ ਤੇ ਨਹੀਂ ਚੜ੍ਹ ਸਕਦੇ ਸਨ।

ਬਹੁਤ ਸਾਰੇ ਲੋਕੀਂ ਨੌਕਰੀ ਦੇ ਖਿਆਲ ਨਾਲ ਘਰ ਦੀ ਤੜੀ ਤੂੰਬੜੀ ਵੇਚ ਕੇ ਜਾਂਦੇ ਸਨ। ਜਦ ਉਹ ਜਹਾਜੀ ਮਹਿਕਮੇ ਦੇ ਅਫਸਰਾਂ ਦੇ ਅੱਡੇ ਚੜ੍ਹ ਕੇ ਰੁਪਿਆ ਲੁਟਾ ਲੈਂਦੇ ਸਨ ਤਦ ਦੇਸ਼ ਵਾਪਸ ਮੁੜਨ ਦੀ ਥਾਂ ਉਥੇ ਚੌਕੀਦਾਰੀ ਕਰ ਲੈਂਦੇ ਸਨ।

ਹਾਂਗ ਕਾਂਗ ਦਖਣੀ ਪੂਰਬੀ ਏਸ਼ੀਆ ਵਿਚ ਸਭ ਤੋਂ ਵੱਡੀ ਅੰਗ-ਰੇਜੀ ਛਾਉਣੀ ਤੇ ਸਮੁੰਦਰੀ ਬੰਦਰਗਾਹ ਹੈ। ਇਹ ਬੰਦਰਗਾਹ ਚੀਨੀ ਹੈ, ਪਰ ਅੰਗਰੇਜਾਂ ਨੇ ਧੁਰ ਪੂਰਬ ਵਿਚ ਬਰਤਾਨਵੀ ਲਾਭਾਂ ਨੂੰ ਸੁਰਖਿ-ਅਤ ਰਖਣ ਲਈ ਇਸ ਪਰ ਕਬਜਾ ਕੀਤਾ ਹੋਇਆ ਹੈ। ਹਿੰਦੁਸਤਾਨ, ਬਰਮਾ, ਮਲਾਇਆ, ਫਿਲਪਾਈਨ ਤੋਂ ਜਾਪਾਨ, ਕੈਨੇਡਾ ਜਾਂ ਅਮਰੀਕਾ ਨੂੰ ਜਾਣ ਵਾਲੇ ਜਹਾਜ ਹਾਂਗ ਕਾਂਗ ਦੇ ਰਸਤੇ ਹੀ ਜਾਂਦੇ ਹਨ, ਇਸ ਲਈ ਬਹੁਤ ਸਾਰੇ ਮੁਸਾਫਰ ਹਾਂਗ ਕਾਂਗ ਵਿਚ ਹੀ ਟਿਕਦੇ ਹਨ। ਇਥੇ ਜਹਾਜੀ ਕੰਪਨੀਆਂ ਦੇ ਕਈ ਦਫਤਰ ਵੀ ਹਨ। ਮੁਸਾਫਰਾਂ ਵਿਚੋਂ ਬਹੁਤੇ ਪੰਜਾਬੀ

ਬਾਬਾ ਜੀ ਨੇ ਇਕ ਜਾਪਾਨੀ ਕੰਪਨੀ ਦੇ ਏਜੰਟ ਮਿ: ਏ. ਬੋਨੀ ਨਾਲ਼ ਗਲ ਬਾਤ ਕਰਕੇ 11000) ਡਾਲਰ ਮਹੀਨੇ ਤੇ ਛੇ ਮਹੀਨਿਆਂ ਲਈ ਕਾਮਾ ਗਾਟਾ ਮਾਰੂ* ਕਿਰਾਏ ਤੇ ਕਰ ਲਿਆ। ਕਿਰਾਏ ਦੀ ਪਹਿਲੀ ਕਿਸ਼ਤ 11000) ਡਾਲਰ ਪੇਸ਼ਗੀ, ਹਫਤੇ ਪਿਛੋਂ ਫਿਰ ਯਾਰਾਂ ਹਜਾਰ ਡਾਲਰ, ਇਕ ਮਹੀਨੇ ਪਿਛੋਂ ਬਾਈ ਹਜ਼ਾਰ ਤੇ ਆਖਰੀ ਕਿਸ਼ਤ ਬਾਈ ਹਜ਼ਾਰ ਦੀ 4 ਜੂਨ 1914 ਤਕ ਅਦਾ ਕਰਨ ਦਾ ਫੈਸਲਾ ਹੋਇਆ। ਜਾਪਾਨੀ ਕੰਪਨੀ ਨਾਲ ਲਿਖਤ ਪੜ੍ਹਤ ਹੋ ਗਈ। ਦੂ-ਵੱਲੀ ਸ਼ਰਤਾਂ ਲਿਖੀਆਂ ਗਈਆਂ।

ਬਾਬਾ ਗੁਰਦਿਤ ਸਿੰਘ ਨੇ ਕਾਮਾ ਗਾਟਾ ਮਾਰੂ ਦਾ ਨਾਂ ਗੁਰੂ ਨਾਨਕ ਜਹਾਜ਼ ਰਖ ਦਿਤਾ। ਇਸ ਦੇ ਮੁਖੀ ਪ੍ਰਬੰਧਕ ਬਾਬਾ ਜੀ ਅਤੇ ਸਕੱਤਰ ਸ: ਦਲਜੀਤ ਸਿੰਘ ਪਿੰਡ ਕਉਣੀ ਜ਼ਿਲਾ ਫੀਰੋਜ਼ਪੁਰ, ਜਿਹਨਾਂ ਦਾ ਪਿਛੋਂ ਸ: ਰਾਇ ਸਿੰਘ ਨਾਂ ਪ੍ਰਚਲਤ ਹੋਇਆ,† ਨੀਯਤ ਕੀਤੇ ਗਏ। ਗੁਰੂ ਨਾਨਕ ਜਹਾਜ਼ ਦੀ ਖਬਰ ਸੁਣ ਕੇ ਹਿੰਦੀ ਮੁਸਾਫਰਾਂ ਨੂੰ ਬੜੀ ਪ੍ਰਸੰਨਤਾ ਹੋਈ। ਜਹਾਜ਼ ਦੀ ਤਿਆਰੀ ਦੀ ਇਤਲਾਹ ਖਾਲਸਾ ਦੀਵਾਨ ਵੈਨਕੋਵਰ ਨੂੰ ਦਿਤੀ ਗਈ। ਕੈਨੇਡੀਅਨ ਤੇ ਅਮਰੀਕਨ ਵੀਰਾਂ ਨੇ ਹਰ ਪ੍ਰਕਾਰ ਦੀ ਸਹਾਇਤਾ ਕਰਨ ਦਾ ਭਰੋਸਾ ਦਿਵਾਇਆ।

ਗੁਰੂ ਨਾਨਕ ਜਹਾਜ਼ ਦੇ ਮੁਸਾਫਰਾਂ ਦੀ ਅਰੋਗਤਾ ਦੀ ਵੇਖ ਭਾਲ ਕਰਨ ਲਈ ਇਕ ਫੌਜੀ ਡਾਕਟਰ ਰਘੁਨਾਥ ਸਿੰਘ ਨੂੰ ਨੌਕਰ ਰਖਿਆ ਗਿਆ। 30 ਮਾਰਚ 1914 ਨੂੰ ਗੁਰੂ ਨਾਨਕ ਜਹਾਜ਼ ਦੀ ਹਾਂਗ ਕਾਂਗ ਤੋਂ ਵੈਨਕੋਵਰ (ਕੈਨੇਡਾ) ਨੂੰ ਰਵਾਨਗੀ ਦਾ ਐਲਾਨ ਕੀਤਾ ਗਿਆ। ਸਫਰ ਦੀ ਸਾਰੀ ਤਿਆਰੀ ਮੁਕੰਮਲ ਕਰਕੇ ਗਵਰਨਰ ਹਾਂਗ ਕਾਂਗ ਪਾਸ ਰਾਹ-

---

*'ਮਾਰੂ' ਜਾਪਾਨੀ ਬੋਲੀ ਵਿਚ ਸਮੁੰਦਰੀ ਜਹਾਜ਼ ਨੂੰ ਕਹਿੰਦੇ ਹਨ।

†ਸ: ਰਾਇ ਸਿੰਘ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਨਾਲ 1923 ਵਿਚ ਗ੍ਰਿਫਤਾਰ ਹੋਏ। ਕੁਝ ਚਿਰ ਗੁ: ਕਮੇਟੀ ਮੁਕਤਸਰ ਦੇ ਮੈਨੇਜਰ ਵੀ ਰਹੇ। ਕਈ ਸਾਲ ਹੋਏ, ਅਕਾਲ ਚਲਾਣਾ ਕਰ ਗਏ ਹਨ।

ਦਾਰੀ ਦੀ ਦਰਖਾਸਤ ਕੀਤੀ ਗਈ, ਪਰ ਗਵਰਨਰ ਨੇ ਪ੍ਰਵਾਨਗੀ ਦੇਣ ਵਿਚ ਢਿਲ ਮੱਠ ਕੀਤੀ। ਪੁਲੀਸ ਨੇ ਬਾਬਾ ਗੁਰਦਿਤ ਸਿੰਘ ਜੀ ਨੂੰ ਗ੍ਰਿਫ-ਤਾਰ ਕਰ ਲਿਆ, ਪਰ ਮੈਜਿਸਟਰੇਟ ਨੇ 200) ਡਾਲਰ ਦੀ ਨਕਦ ਜ਼ਮਾਨਤ ਤੇ ਰਿਹਾ ਕਰ ਰਿਹਾ। ਇਸ ਦੇ ਵਿਰੁਧ ਹਾਂਗ ਕਾਂਗ ਦੇ ਹਿੰਦੁ-ਸਤਾਨੀਆਂ ਤੇ ਖਾਸ ਕਰ ਫੌਜੀਆਂ ਵਿਚ ਰੋਸ ਦੀ ਲਹਿਰ ਦੌੜ ਗਈ। ਸਰਕਾਰ ਨੇ ਦੂਜੇ ਦਿਨ ਮੁਕਦਮਾ ਵਾਪਸ ਲੈ ਲਿਆ। ਬਾਬਾ ਗੁਰਦਿਤ ਸਿੰਘ ਨੇ ਇਕ ਅੰਗਰੇਜ਼ ਵਕੀਲ ਮਿ: ਹੈਰਿਸ ਰਾਹੀਂ ਗਵਰਨਰ ਹਾਂਗ ਕਾਂਗ ਨਾਲ ਗਲ ਬਾਤ ਕੀਤੀ। ਮਿ: ਸਾਵਰਨ ਗਵਰਨਰ ਹਾਂਗ ਕਾਂਗ ਨੇ ਹਾਂਗ ਕਾਂਗ ਤੋਂ ਗੁਰੂ ਨਾਨਕ ਜਹਾਜ਼ ਕੈਨੇਡਾ ਤਕ ਲਿਜਾਣ ਦੀ ਪ੍ਰਵਾਨਗੀ ਦੇ ਦਿਤੀ।

3 ਅਪ੍ਰੈਲ 1914 ਨੂੰ ਗੁਰੂ ਨਾਨਕ ਜਹਾਜ਼ 165 ਮੁਸਾਫਰਾਂ ਨੂੰ ਲੈ ਕੇ ਕੈਨੇਡਾ ਵਲ ਰਵਾਨਾ ਹੋ ਪਿਆ। ਉਸ ਮੌਕੇ ਹਾਂਗ ਕਾਂਗ ਦੇ ਹਿੰਦੁਸਤਾਨੀ, ਪੁਲਸ ਵਾਲੇ ਤੇ ਫੌਜੀ ਸਤਿ ਸ੍ਰੀ ਅਕਾਲ ਦੇ ਨਾਹਰੇ ਲਾ ਰਹੇ ਸਨ। ਉਦੋਂ ਸਮੁੰਦਰ ਦੇ ਕੰਢੇ ਤੇ ਸ਼ਬਦ ਕੀਰਤਨ ਦੀਆਂ ਧੁੰਨੀਆਂ ਗੂੰਜਦੀਆਂ ਸਨ ਅਤੇ ਬੈਂਡ ਵਾਜੇ ਵਜਦੇ ਸਨ। ਗੁਰੂ ਨਾਨਕ ਜਹਾਜ਼ ਦੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ ਸੀ। ਉਤੇ ਕੇਸਰੀ ਝੰਡਾ ਲਹਿਰਾ ਰਿਹਾ ਸੀ। ਅੰਗਰੇਜ਼ੀ ਰਾਜ ਵਿਚ ਇਹ ਪਹਿਲਾ ਜਹਾਜ਼ ਸੀ, ਜੋ ਹਿੰਦੀ ਮੁਸਾਫਰਾਂ ਨੂੰ ਕੈਨੇਡਾ ਲਿਜਾ ਰਿਹਾ ਸੀ। ਇਸ ਨੂੰ ਵੇਖ ਕੇ ਲੋਕੀਂ ਫੁਲੇ ਨਹੀਂ ਸਨ ਸਮਾਉਂਦੇ।

ਗੁਰੂ ਨਾਨਕ ਜਹਾਜ਼ ਤੁਰਨ ਤੋਂ ਦੋ ਦਿਨ ਪਹਿਲੇ ਭਾਈ ਵੀਰ ਸਿੰਘ ਤੇ ਭਾਈ ਹਰਨਾਮ ਸਿੰਘ ਨੂੰ ਸ਼ਿੰਘਾਈ ਤੇ ਮਨੀਲੇ ਭੇਜਿਆ ਗਿਆ ਤਾਕਿ ਉਥੋਂ ਦੇ ਮੁਸਾਫਰਾਂ ਨੂੰ ਖਬਰ ਕਰ ਦੇਣ। ਪੰਜ ਦਿਨ ਪਿਛੋਂ ਗੁਰੂ ਨਾਨਕ ਜਹਾਜ਼ ਸ਼ਿੰਘਾਈ ਪੁਜ ਗਿਆ। ਉਥੇ ਸੰਗਤਾਂ ਨੇ ਆਪਣੇ ਵੀਰਾਂ ਦਾ ਖੂਬ ਸੁਆਗਤ ਕੀਤਾ। ਕੁਝ ਮੁਸਾਫਰ ਸ਼ਿੰਘਾਈ ਤੋਂ ਵੀ ਸਵਾਰ ਹੋਏ।

ਸ਼ਿੰਘਾਈ ਤੋਂ ਚਲ ਕੇ ਗੁਰੂ ਨਾਨਕ ਜਹਾਜ਼ ਗੋਜੀ ਜਾਪਾਨ ਦੀ ਬੰਦਰਗਾਹ ਵਿਖੇ ਪੁਜਿਆ। ਉਥੇ ਜਾਪਾਨੀਆਂ ਨੇ ਵੀ ਚੰਗਾ ਸੁਆਗਤ

ਕੀਤਾ। ਇਥੇ ਜਹਾਜ਼ ਦਾ ਕਪਤਾਨ ਬਦਲ ਦਿਤਾ ਗਿਆ ਅਤੇ ਮਾਸਟੋ ਨਾਮੀ ਜਾਪਾਨੀ ਕਪਤਾਨ ਨੂੰ ਜਹਾਜ਼ ਦੇ ਨਾਲ ਭੇਜਿਆ ਗਿਆ। ਗੌਜੀ ਵਿਖੇ ਮਨੀਲੇ ਤੋਂ ਆਏ ਕੁਝ ਮੁਸਾਫਰ ਵੀ ਜਹਾਜ਼ ਤੇ ਸਵਾਰ ਹੋਏ, ਜਿਨ੍ਹਾਂ ਵਿਚ ਦੀਵਾਨ ਪੋਹਲੋ ਰਾਮ ਅਨੰਦਪੁਰ ਸਾਹਿਬ (ਬਾਅਦ ਵਿਚ ਪ੍ਰਧਾਨ ਕਾਂਗਰਸ ਕਮੇਟੀ) ਵੀ ਸਨ।

ਗੌਜੀ ਤੋਂ ਚਲ ਕੇ ਗੁਰੂ ਨਾਨਕ ਜਹਾਜ਼ ਜਾਪਾਨ ਦੀ ਬੰਦਰਗਾਹ ਯੋਕੋਹਾਮਾ ਵਿਖੇ ਪੁਜਿਆ। ਇਥੇ ਭਾਈ ਭਗਵਾਨ ਸਿੰਘ ਗੂੰਥੀ ਹਾਂਗ ਕਾਂਗ ਵਾਲੇ ਆ ਕੇ ਮਿਲੇ, ਪਰ ਵਧੇਰੇ ਪੱਛਮੀ ਰੰਗਤ ਚੜ੍ਹ ਜਾਣ ਕਰਕੇ ਉਹਨਾਂ ਦਾ ਰੂਪ ਬਦਲਿਆ ਹੋਇਆ ਸੀ। ਉਹਨਾਂ ਨੇ ਮੁਸਾਫਰਾਂ ਨੂੰ ਦਸਿਆ ਕਿ ਕੈਨੇਡੀਅਨ ਸਰਕਾਰ ਵੈਨਕੋਵਰ ਵਿਚ ਮੁਸਾਫਰਾਂ ਨੂੰ ਉਤਰਨ ਨਹੀਂ ਦੇਵੇਗੀ।

ਭਾਈ ਬਲਵੰਤ ਸਿੰਘ ਗੂੰਥੀ ਵੈਨਕੋਵਰ ਹਿੰਦੁਸਤਾਨ ਆਏ ਹੋਏ ਸਨ। ਉਹ ਵੀ ਇਕ ਜਹਾਜ਼ ਰਾਹੀਂ ਯੋਕੋਹਾਮਾ ਪੁਜੇ। ਉਹਨਾਂ ਨੇ ਖਾਲਸਾ ਦੀਵਾਨ ਵੈਨਕੋਵਰ ਨੂੰ ਇਕ ਤਾਰ ਭਜੀ ਕਿ ਗੁਰੂ ਨਾਨਕ ਜਹਾਜ਼ ਦੇ ਸਵਾਗਤ ਲਈ ਤਿਆਰੀ ਕਰਨ। ਇਕ ਮੁਸਲਮਾਨ ਦੇਸ਼ ਭਗਤ ਵੀ ਮੁਸਾਫਰਾਂ ਨੂੰ ਮਿਲਿਆ। ਯੋਕੋਹਾਮਾ ਵਿਚ ਗੁਰੂ ਨਾਨਕ ਜਹਾਜ਼ ਦੇ ਮੁਸਾਫਰਾਂ ਦੀ ਗਿਣਤੀ 366 ਤਕ ਪੁਜ ਗਈ। ਭਾਈ ਬਲਵੰਤ ਸਿੰਘ ਜੀ ਇਸ ਜਹਾਜ਼ ਦੇ ਪ੍ਰਬੰਧਕਾਂ ਨਾਲ ਗਲ ਬਾਤ ਕਰਕੇ ਇਕ ਅੰਗਰੇਜ਼ੀ ਜਹਾਜ਼ ਤੇ ਕੈਨੇਡਾ ਚਲੇ ਗਏ।

ਗੁਰੂ ਨਾਨਕ ਜਹਾਜ਼ ਯੋਕੋਹਾਮਾ ਤੋਂ ਚਲ ਕੇ 21 ਮਈ 1914 ਨੂੰ ਕੈਨੇਡਾ ਦੀ ਬੰਦਰਗਾਹ ਵਿਕਟੋਰੀਆ ਵਿਚ ਪੁਜਿਆ। ਉਥੇ ਅਗੇ ਫੌਜ ਤੇ ਪੁਲੀਸ ਦਾ ਪਹਿਰਾ ਲਗਾ ਹੋਇਆ ਸੀ। ਭਾਈ ਬਲਵੰਤ ਸਿੰਘ ਖਾਲਸਾ ਦੀਵਾਨ ਦੇ ਮੁਖੀਆਂ ਸਮੇਤ ਇਕ ਕਿਸ਼ਤੀ ਤੇ ਬੈਠ ਕੇ ਇਸ ਜਹਾਜ਼ ਦੇ ਵੀਰਾਂ ਨੂੰ ਮਿਲਣ ਲਈ ਆਏ, ਪਰ ਉਹਨਾ ਨੂੰ ਮਿਲਣ ਨਾ ਦਿਤਾ ਗਿਆ। ਮੁਸਾਫਰਾਂ ਨੂੰ ਬੰਦਰਗਾਹ ਤੋਂ ਖਾਣ ਪੀਣ ਲਈ ਚੀਜ਼ਾਂ ਵੀ ਨਹੀਂ ਲੈਣ ਦਿਤੀਆਂ ਗਈਆਂ।

ਬੜੇ ਦੁਖ ਦੀ ਗੱਲ ਹੈ ਕਿ ਗੁਰੂ ਨਾਨਕ ਜਹਾਜ਼ ਦਾ ਜਾਪਾਨੀ

ਕਪਤਾਨ, ਡਾਕਟਰ ਰਘੁਨਾਥ ਸਿੰਘ ਅਤੇ ਇਕ ਮੁਸਾਫਰ ਭਾਨ ਸਿੰਘ ਅੰਗਰੇਜ਼ਾਂ ਦੇ ਅੱਡੇ ਚੜ੍ਹ ਚੁਕੇ ਸਨ। ਉਹ ਮੁਖਬਰੀ ਕਰਦੇ ਤੇ ਖਬਰਾਂ ਘੜ ਕੇ ਬਾਹਰ ਭੇਜਦੇ ਸਨ।

22 ਮਈ ਦੀ ਰਾਤ ਨੂੰ ਗੁਰੂ ਨਾਨਕ ਜਹਾਜ਼ ਵਿਕਟੋਰੀਆ ਤੋਂ ਚਲ ਕੇ ਵੈਨਕੋਵਰ (ਕੈਨੇਡਾ) ਦੀ ਬੰਦਰਗਾਹ ਵਿਚ ਪੁਜਿਆ। ਉਥੇ ਅਫਸਰਾਂ ਨੇ ਜਹਾਜ਼ ਤੇ ਗੋਰਿਆਂ ਦਾ ਪਹਿਰਾ ਲਾ ਦਿਤਾ ਅਤੇ ਉਥੋਂ ਮੁਸਾਫਰਾਂ ਨੂੰ ਉਤਰਨ ਜਾਂ ਕੋਈ ਚੀਜ ਵਸਤੂ ਲੈਣ ਦੀ ਬੰਦਸ਼ ਕੀਤੀ ਗਈ।

ਗੁਰੂ ਨਾਨਕ ਜਹਾਜ਼ ਨੂੰ ਬੰਦਰਗਾਹ ਤੋਂ ਮੀਲ ਕੁ ਪਰੇ ਪਾਣੀ ਵਿਚ ਖੜਾ ਕੀਤਾ ਗਿਆ ਸੀ। ਬਾਹਰੋਂ ਕਿਸੇ ਨੂੰ ਜਹਾਜ਼ ਦੇ ਮੁਸਾਫਰਾਂ ਨਾਲ ਮਿਲਣ ਦੀ ਆਗਿਆ ਨਹੀਂ ਸੀ। ਜਹਾਜ਼ ਵਿਚੋਂ ਅੰਗਰੇਜ਼ਾਂ ਦੇ ਪਿੱਠੂ ਡਾਕਟਰ ਰਘੂਨਾਥ ਸਿੰਘ* (ਸਿਰਗੁੰਮ), ਭਾਨ ਸਿੰਘ, ਜਾਪਾਨੀ ਕਪਤਾਨ ਤੇ ਮਲਾਹਾਂ ਨੂੰ ਇਮੀਗਰੇਸ਼ਨ ਨੇ ਉਤਰਨ ਦੀ ਖੁਲ੍ਹ ਦੇ ਦਿਤੀ। ਜਹਾਜ਼ ਦੇ ਮੁਸਾਫਰ ਕਾਫ਼ੀ ਦਿਨਾਂ ਦਾ ਸਫ਼ਰ ਕਰਕੇ ਥੱਕੇ ਹੋਏ ਸਨ ਅਤੇ ਰਾਸ਼ਨ ਪਾਣੀ ਉਹਨਾਂ ਨੂੰ ਲੈਣ ਦੀ ਆਗਿਆ ਨਹੀਂ ਸੀ, ਇਸ ਲਈ ਉਹ ਬਹੁਤ ਤੰਗ ਸਨ। ਕੈਨੇਡੀਅਨ ਵੀਰ ਭਰਾਵਾਂ ਦੇ ਦੁਖੜੇ ਸੁਣ ਕੇ ਤਰਲੋ ਮੱਛੀ ਹੋ ਰਹੇ ਸਨ।

ਬਾਬਾ ਗੁਰਦਿਤ ਸਿੰਘ ਨੇ ਵੈਨਕੋਵਰ ਦੇ ਇਕ ਅੰਗਰੇਜ਼ ਵਕੀਲ ਮਿ: ਬਰਡ ਨੂੰ ਮਹਿਕਮੇ ਨਾਲ ਕਾਨੂੰਨੀ ਕਾਰਵਾਈ ਲਈ ਨੀਯਤ ਕੀਤਾ, ਪਰ ਉਸ ਨੂੰ ਵੀ ਉਹਨਾਂ ਨਾਲ ਗੱਲ ਬਾਤ ਕਰਨ ਦੀ ਆਗਿਆ ਨਾ ਦਿਤੀ ਗਈ।

ਇਕ ਨੋਟਿਸ ਇਮੀਗਰੇਸ਼ਨ ਦੇ ਵਡੇ ਅਫ਼ਸਰ ਮਿ: ਰੀਡ ਨੂੰ ਦਿਤਾ ਗਿਆ ਕਿ ਕਿਸ ਕਾਨੂੰਨ ਅਨੁਸਾਰ ਜਹਾਜ਼ ਦੇ ਮੁਸਾਫ਼ਰਾਂ ਨੂੰ ਉਤ-

---

*ਇਹ ਡਾਕਟਰ ਗੁਜਰਵਾਲ ਜਿਲਾ ਲੁਧਿਆਣੇ ਦਾ ਸੀ ਅਤੇ ਹਾਂਗ ਕਾਂਗ ਦੀ 8ਵੀਂ ਰਾਜਪੂਤ ਪਲਟਨ ਵਿਚ ਡਾਕਟਰ ਸੀ। ਇਸ ਨੇ ਸਿਰ ਮੰਨਾ ਲਿਆ ਸੀ ਤੇ ਹੁਕਾ ਪੀਂਦਾ ਸੀ।

ਰਨ ਤੋਂ ਰੋਕਿਆ ਗਿਆ ਹੈ ? ਪਰ ਉਸ ਦਾ ਵੀ ਕੋਈ ਜਵਾਬ ਨਾ ਦਿਤਾ ਗਿਆ। ਜਹਾਜੀ ਮਹਿਕਮੇ ਦਾ ਇਕ ਗੋਰਾ ਹਾਪਕਿੰਨਸਨ ਜਹਾਜ ਤੇ ਆਇਆ। ਉਸ ਨੇ ਕਿਹਾ ਕਿ ਸਰਕਾਰ ਕਿਸੇ ਤਰ੍ਹਾਂ ਵੀ ਮੁਸਾਫਰਾਂ ਨੂੰ ਕੈਨੇਡਾ ਦੀ ਧਰਤੀ ਤੇ ਉਤਰਨ ਨਹੀਂ ਦੇਵੇਗੀ।

ਬਾਬਾ ਗੁਰਦਿਤ ਸਿੰਘ ਨੇ ਕੈਨੇਡਾ ਦੀ ਸਰਕਾਰ ਨੂੰ ਇਕ ਦਰਖਾਸਤ ਭੇਜੀ ਕਿ ਜੇ ਇਥੇ ਉਤਰਨ ਨਹੀਂ ਦਿੰਦੇ ਤਾਂ ਬ੍ਰਾਜ਼ੀਲ ਦੀ ਰਾਹਦਾਰੀ ਹੀ ਦੇ ਦਿਉ। ਪਰ ਇਸ ਦਾ ਵੀ ਕੋਈ ਉਤਰ ਨਾ ਮਿਲਿਆ। ਗੁਰਦਵਾਰਾ ਕਮੇਟੀ ਵੈਨਕੋਵਰ ਨਾਲ ਗੁਪਤ ਢੰਗ ਨਾਲ ਚਿੱਠੀ ਪੱਤਰ ਹੁੰਦੀ ਸੀ।

4 ਜੂਨ ਨੂੰ ਜਹਾਜ ਦੀ ਆਖਰੀ ਕਿਸ਼ਤ ਤਾਰਨੀ ਸੀ। ਭਾਈ ਬਲਵੰਤ ਸਿੰਘ ਤੇ ਭਾਈ ਭਾਗ ਸਿੰਘ ਆਦਿਕਾਂ ਨੇ ਉਸ ਦਾ ਪ੍ਰਬੰਧ ਕਰ ਦਿਤਾ ਸੀ। ਮਿ: ਰਹੀਮ ਨੇ ਹਿੰਦੀਆਂ ਵਲੋਂ ਉਹ ਰਕਮ ਜਹਾਜ ਦੇ ਏਜੰਟ ਨੂੰ ਪੇਸ਼ ਕਰ ਦਿਤੀ, ਜਿਸ ਸਬੰਧੀ ਬਾਬਾ ਜੀ ਨੇ ਦਸਖਤ ਕਰ ਦਿਤੇ। 4 ਜੂਨ ਨੂੰ ਜਹਾਜ ਦੇ ਕਪਤਾਨ ਨੇ ਭਾਈ ਭਾਗ ਸਿੰਘ ਜੀ ਅਤੇ ਮਿਸਟਰ ਰਹੀਮ ਵਲੋਂ ਆਖਰੀ ਕਿਸ਼ਤ ਤਾਰਨ ਪਰ ਹੱਕ ਉਹਨਾਂ ਦੇ ਨਾਂ ਕਰ ਦਿਤਾ, ਪਰ ਗੁਰੂ ਨਾਨਕ ਜਹਾਜ ਦਾ ਕਬਜਾ ਉਨ੍ਹਾਂ ਨੂੰ ਨਾ ਦਿਤਾ ਗਿਆ।

ਜਹਾਜ ਦੇ ਮੁਸਾਫਰਾਂ ਨੂੰ ਕਈ ਦਿਨਾਂ ਤਕ ਅੰਨ ਪਾਣੀ ਨਾ ਮਿਲਿਆ। ਜਾਰਜ ਪੰਚਮ ਨੂੰ ਤਾਰ ਦਿਤੀ ਗਈ, ਪਰ ਉਸ ਦਾ ਵੀ ਕੋਈ ਉਤਰ ਨਾ ਮਿਲਿਆ। ਬਾਬਾ ਗੁਰਦਿਤ ਸਿੰਘ ਦਾ ਵਕੀਲ ਉਹਨਾਂ ਨੂੰ ਮਿਲ ਨਹੀਂ ਸਕਦਾ ਸੀ। ਕਿਸ਼ਤ ਤਾਰਨ ਵਾਲੇ ਭਾਈ ਭਾਗ ਸਿੰਘ ਅਤੇ ਮਿਸਟਰ ਰਹੀਮ ਨੂੰ ਵੀ ਜਹਾਜ ਦੇ ਨੇੜੇ ਜਾਣ ਦੀ ਆਗਿਆ ਨਹੀਂ ਸੀ।

ਕੈਨੇਡੀਅਨ ਵੀਰਾਂ ਨੇ ਜਹਾਜ ਦੇ ਮੁਸਾਫਰਾਂ ਲਈ ਇਕ ਲੱਖ ਡਾਲਰ ਨਕਦ ਜ਼ਮਾਨਤ ਦੇਣ ਦੀ ਪੇਸ਼ਕਸ਼ ਕੀਤੀ। ਹਾਕਮਾਂ ਨੂੰ ਕਿਹਾ ਗਿਆ ਕਿ ਅਸੀਂ ਇਹ ਕੇਸ ਅਦਾਲਤ ਵਿਚ ਲੜਨਾ ਚਾਹੁੰਦੇ ਹਾਂ। ਜੇ ਫੈਸਲਾ ਸਾਡੇ ਵਿਰੁਧ ਹੋਇਆ ਤਾਂ ਗੁਰੂ ਨਾਨਕ ਜਹਾਜ ਵਾਪਸ ਚਲਾ

ਜਾਵੇਗਾ। ਬਾਬਾ ਜੀ ਨੇ ਪੜਤਾਲੀਆ ਕਮੇਟੀ ਦੇ ਸਾਹਮਣੇ ਕੇਸ ਪੇਸ਼ ਕਰਨ ਦੀ ਪ੍ਰਾਰਥਨਾ ਕੀਤੀ, ਪਰ ਕੋਈ ਸੁਣਵਾਈ ਨਾ ਹੋਈ।

ਅੰਗਰੇਜ਼ਾਂ ਨੇ ਜਹਾਜ਼ ਦੇ ਮੁਖੀਆਂ ਨੂੰ ਕਿਤੇ ਪੇਸ਼ ਕਰਨ ਦੀ ਥਾਂ ਇਕ ਮੁਨਸ਼ੀ ਨਾਮੇ ਮਜ਼ਦੂਰ ਨੂੰ ਅਦਾਲਤ ਵਿਚ ਲਿਜਾ ਕੇ ਪੇਸ਼ ਕਰ ਦਿਤਾ ਅਤੇ ਉਸ ਦੇ ਵਿਰੁਧ ਫੈਸਲਾ ਪ੍ਰਾਪਤ ਕਰ ਲਿਆ ਅਤੇ ਗੁਰੂ ਨਾਨਕ ਜਹਾਜ ਨੂੰ ਉਥੋਂ ਨਿਕਲਣ ਦਾ ਹੁਕਮ ਦੇ ਦਿਤਾ। ਜਾਪਾਨੀ ਕਪਤਾਨ ਨੇ ਇੰਜਣ ਗਰਮ ਕਰਨ ਲਈ ਮਲਾਹਾਂ ਨੂੰ ਆਖ ਦਿਤਾ। ਮੁਸਾਫਰਾਂ ਨੇ ਕਪਤਾਨ ਨੂੰ ਕਿਹਾ ਕਿ ਜਦ ਤੀਕ ਫੈਸਲਾ ਨਹੀਂ ਹੁੰਦਾ, ਜਹਾਜ਼ ਨਹੀਂ ਤੁਰ ਸਕਦਾ।

ਅਫਸਰਾਂ ਨੇ ਗੁਰੂ ਨਾਨਕ ਜਹਾਜ਼ ਦੇ ਮੁਸਾਫਰਾਂ ਤੇ ਹੱਲਾ ਕਰਨ ਲਈ 'ਸਮੁੰਦਰੀ ਸ਼ੇਰ' ਨਾਮੀ ਜਹਾਜ ਲਿਆ ਖੜਾ ਕੀਤਾ, ਜਿਸ ਵਿਚ ਹਥਿਆਰਬੰਦ ਗੋਰੇ ਸਨ। ਜਦ ਉਹਨਾਂ ਨੇ ਹਮਲਾ ਕਰਨਾ ਚਾਹਿਆ ਤਾਂ ਗੁਰੂ ਨਾਨਕ ਜਹਾਜ ਦੇ ਮੁਸਾਫਰਾਂ ਨੇ ਕੋਇਲੇ ਮਾਰ ਮਾਰ ਕੇ ਉਹਨਾਂ ਨੂੰ ਨਠਾ ਦਿਤਾ। ਇਹ ਖਬਰਾਂ ਕੈਨੇਡਾ ਦੇ ਪੱਤਰਾਂ ਵਿਚ ਛਪਦੀਆਂ ਸਨ। ਉਥੋਂ ਦੇ ਲੋਕੀਂ ਹਿੰਦੀਆਂ ਦੀ ਦਲੇਰੀ ਤੇ ਬਹੁਤ ਹੈਰਾਨ ਸਨ।

ਇਸ ਤੋਂ ਪਿਛੋਂ ਕੈਨੇਡੀਅਨ ਹਾਕਮਾਂ ਨੇ ਜਾਪਾਨੀ ਹਾਕਮਾਂ ਨੂੰ ਲਿਖਿਆ ਕਿ ਤੁਹਾਡੇ ਇਕ ਜਹਾਜ ਵਿਚ ਹਿੰਦੀਆਂ ਨੇ ਬਗਾਵਤ ਕਰ ਦਿਤੀ ਹੈ। ਤੁਹਾਡੇ ਜਾਪਾਨੀ ਕਪਤਾਨ ਤੇ ਮਲਾਹ ਖਤਰੇ ਵਿਚ ਹਨ। ਇਸ ਪਰ ਜਾਪਾਨੀ ਜਹਾਜ ਗੋਲਾ ਬਾਰੀ ਕਰਨ ਲਈ ਪੁਜ ਗਏ, ਪਰ ਵੇਲੇ ਸਿਰ ਗੁਰੂ ਨਾਨਕ ਜਹਾਜ ਦੇ ਮੁਖੀਆਂ ਨੇ ਉਨ੍ਹਾਂ ਨੂੰ ਸਾਰੀ ਪੋਜੀਸ਼ਨ ਸਮਝਾ ਦਿਤੀ, ਜਿਸ ਕਰਕੇ ਬਚਾਉ ਹੋ ਗਿਆ।

ਅਖੀਰ ਕੈਨੇਡੀਅਨ ਫੌਜੀ ਜਹਾਜ ਰੇਨਬੋ **(Rainbow)** ਗੁਰੂ ਨਾਨਕ ਜਹਾਜ ਨੂੰ ਤਬਾਹ ਕਰਨ ਲਈ ਆ ਗਿਆ। ਉਸ ਨੇ ਚੈਲੰਜ ਦੇ ਦਿਤਾ। ਜਦ ਇਸ ਗੱਲ ਦਾ ਪਤਾ ਕੈਨੇਡਾ ਦੇ ਹਿੰਦੀਆਂ ਨੂੰ ਲਗਾ, ਉਹ ਤੜਫਣ ਲਗ ਪਏ। ਉਨ੍ਹਾਂ ਦੇ ਸਾਹਮਣੇ ਹਿੰਦੁਸਤਾਨ ਦੀ ਅਣਖ ਅਤੇ ਜਿੰਦਗੀ ਮੌਤ ਦਾ ਸਵਾਲ ਸੀ। ਸਭ ਨੇ ਮਰਨ ਮਾਰਨ ਦੀ ਤਿਆਰੀ

ਕਰ ਲਈ। ਖਾਲਸਾ ਦੀਵਾਨ, ਗ਼ਦਰ ਪਾਰਟੀ ਤੇ ਸਾਰਿਆਂ ਨੇ ਰਲ ਕੇ ਪ੍ਰੋਗਰਾਮ ਬਣਾਇਆ ਕਿ ਜੇ ਜੰਗੀ ਜਹਾਜ਼ ਗੁਰੂ ਨਾਨਕ ਜਹਾਜ਼ ਤੇ ਗੋਲਾ-ਬਾਰੀ ਕਰੇ ਤਾਂ ਵੈਨਕੋਵਰ ਵਿਚ ਗੜਬੜ ਕਰ ਦਿਤੀ ਜਾਵੇ ਅਤੇ ਮਕਾਨ ਲਕੜੀ ਦੇ ਹੋਣ ਕਰਕੇ ਸਭ ਫੂਕ ਦਿਤੇ ਜਾਣ। ਸਰਕਾਰ ਨੂੰ ਇਸ ਗੋਂਦ ਦਾ ਪਤਾ ਲਗ ਗਿਆ, ਇਸ ਲਈ ਉਸ ਨੇ ਅਫਸਰਾਂ ਨੂੰ ਸੁਲਾਹ ਕਰਨ ਲਈ ਹਦਾਇਤ ਕੀਤੀ।

ਗੁਰੂ ਨਾਨਕ ਜਹਾਜ਼ ਦੇ ਮੁਸਾਫਰ ਵੀ ਸ਼ਹੀਦੀਆਂ ਪਾਉਣ ਲਈ ਤਿਆਰ ਸਨ ਲੱਖਾਂ ਕੈਨੇਡੀਅਨ ਘੜੀਆਂ ਕੱਢ ਕੇ ਗੋਲਾਬਾਰੀ ਨੂੰ ਉਡੀਕ ਰਹੇ ਸਨ ਕਿ ਅਫਸਰਾਂ ਨੇ ਹਿੰਦੀ ਮੁਖੀਆਂ ਨਾਲ ਗਲ ਬਾਤ ਕਰਕੇ ਜੰਗੀ ਜਹਾਜ਼ ਬੰਦਰਗਾਹ ਵਿਚੋਂ ਹਟਾ ਲਿਆ। ਇਹ ਹਿੰਦੁਸਤਾਨ ਦੀ ਭਾਰੀ ਜਿੱਤ ਸੀ।

ਇਸ ਤੋਂ ਉਪਰੰਤ ਭਾਈ ਭਾਗ ਸਿੰਘ ਗੁਰਦਵਾਰਾ ਵੈਨਕੋਵਰ, ਮਿ: ਰਹੀਮ, ਭਾਈ ਤਾਰਾ ਸਿੰਘ ਕਉਣੀ ਆਦਿਕ ਗੁਰੂ ਨਾਨਕ ਜਹਾਜ਼ ਤੇ ਆਏ। ਉਹਨਾਂ ਨੇ ਕਿਹਾ ਕਿ ਹੁਣ ਜਹਾਜ਼ ਨੂੰ ਵਾਪਸ ਚਲੇ ਜਾਣਾ ਚਾਹੀਦਾ ਹੈ। ਸਭ ਹਿੰਦੀ ਵੀਰ ਇਕ ਦੂਜੇ ਨੂੰ ਜੱਫੀਆਂ ਪਾ ਕੇ ਮਿਲੇ। 21 ਜੁਲਾਈ ਦੀ ਰਾਤ ਨੂੰ ਸਾਰੇ ਮੁਖੀ ਜਹਾਜ਼ ਵਿਚ ਹੀ ਰਹੇ। ਰਸਦ ਪਾਣੀ ਲੈ ਕੇ ਵਾਪਸੀ ਦੀ ਤਿਆਰੀ ਮੁਕੰਮਲ ਹੋ ਚੁਕੀ ਸੀ। 22 ਜੁਲਾਈ 1914 ਨੂੰ ਇਹ ਜਹਾਜ਼ ਵੈਨਕੋਵਰ ਤੋਂ ਵਾਪਸ ਹਾਂਗ ਕਾਂਗ ਨੂੰ ਤੁਰ ਪਿਆ।

ਗ਼ਦਰ ਪਾਰਟੀ ਨੇ ਦੋ ਦਿਨ ਪਹਿਲਾਂ ਸਾਨਫਰਾਂਸਿਸਕੋ ਤੋਂ ਬਾਬਾ ਸੋਹਣ ਸਿੰਘ ਭਕਨਾ ਨੂੰ ਯੋਕੋਹਾਮਾ ਰਵਾਨਾ ਕਰ ਦਿਤਾ ਸੀ। ਗੁਰੂ ਨਾਨਕ ਜਹਾਜ਼ ਅਜੇ ਵੈਨਕੋਵਰ ਤੋਂ ਚਲ ਕੇ ਰਸਤੇ ਵਿਚ ਹੀ ਸੀ ਕਿ 4 ਅਗਸਤ 1914 ਨੂੰ ਪਹਿਲੀ ਅੰਗਰੇਜ਼–ਜਰਮਨ ਜੰਗ ਸ਼ੁਰੂ ਹੋ ਪਈ। ਇਕ ਜਰਮਨ ਜਹਾਜ਼ ਐਮਡਨ ਅੰਗਰੇਜ਼ੀ ਜਹਾਜ਼ਾਂ ਨੂੰ ਡੋਬਦਾ ਸੀ। ਬਾਬਾ ਸੋਹਣ ਸਿੰਘ ਨੇ ਯੋਕੋਹਾਮਾ ਵਿਚ ਜਰਮਨ ਕੌਂਸਲਰ ਨੂੰ ਕਿਹਾ ਕਿ ਉਹ ਐਡਮਨ ਨੂੰ ਇਤਲਾਹ ਦੇਵੇ ਕਿ ਉਹ ਗੁਰੂ ਨਾਨਕ ਜਹਾਜ਼ ਪਰ ਹਮਲਾ ਨਾ ਕਰੇ। ਉਸ ਨੇ ਅਜਿਹਾ ਹੀ ਕੀਤਾ।

ਜਦ ਜਹਾਜ਼ ਯੋਕੋਹਾਮਾ ਪੁਜਾ ਤਾਂ ਗਵਰਨਰ ਹਾਂਗ ਕਾਂਗ ਵਲੋਂ ਇਕ ਨੋਟਿਸ ਬਾਬਾ ਗੁਰਦਿਤ ਸਿੰਘ ਨੂੰ ਦਿਤਾ ਗਿਆ, ਜਿਸ ਵਿਚ ਦਰਜ ਸੀ ਕਿ ਇਹ ਜਹਾਜ਼ ਹਾਂਗ ਕਾਂਗ ਵਿਚ ਨਹੀਂ ਠਹਿਰ ਸਕਦਾ। ਯੋਕੋਹਾਮਾ ਤੋਂ ਜਹਾਜ਼ ਜਾਪਾਨੀ ਬੰਦਰਗਾਹ ਕੋਬੇ ਵਿਖੇ ਪੁਜਿਆ, ਜਿਥੇ ਪ੍ਰੋਫੈਸਰ ਜਵਾਹਰ ਮਲ ਮਨਸੁਖਾਨੀ ਨੇ ਜਹਾਜ਼ ਦੇ ਮੁਸਾਫਰਾਂ ਦਾ ਸੁਆਗਤ ਕੀਤਾ। ਸਿੰਧੀ ਭਰਾਵਾਂ ਵਲੋਂ ਕੋਬੇ ਵਿਚ ਜਲੂਸ ਕਢਿਆ ਗਿਆ।

ਕੋਬੇ ਤੋਂ ਚਲ ਕੇ ਸ਼ਿੰਘਾਈ, ਹਾਂਗ ਕਾਂਗ ਤੇ ਸਿੰਘਾਪੁਰ ਤੋਂ ਹੁੰਦਾ ਹੋਇਆ ਗੁਰੂ ਨਾਨਕ ਜਹਾਜ਼ 27 ਸਤੰਬਰ 1914 ਨੂੰ ਬੱਜ ਬੱਜ ਘਾਟ ਕਲਕੱਤੇ ਪੁਜ ਗਿਆ। ਉਸ ਵਕਤ ਜਹਾਜ਼ ਤੇ ਕੌਮੀ ਝੰਡਾ ਝੂਲ ਰਿਹਾ ਸੀ, ਜਿਸ ਪਰ ਸਤਿ ਸ੍ਰੀ ਅਕਾਲ, ਬੰਦੇ ਮਾਤਰਮ ਤੇ ਅਲਾਹ-ਹੂ ਅਕਬਰ ਲਿਖੇ ਹੋਏ ਸਨ। ਪੁਲੀਸ ਅਫਸਰਾਂ ਨੇ ਜਹਾਜ਼ ਦੀ ਵੇਖ ਭਾਲ ਸ਼ੁਰੂ ਕਰ ਦਿਤੀ। ਸੁਖਾ ਸਿੰਘ ਪਿੰਡ ਖੁਰਾਨਾ ਜਿਲਾ ਗੁਜਰਾਤ ਇੰਸਪੈਕਟਰ ਪੁਲੀਸ ਹੋਰ ਆਦਮੀਆਂ ਨੂੰ ਨਾਲ ਲੈ ਕੇ ਜਹਾਜ਼ ਤੇ ਗਿਆ। ਸਭ ਦੇ ਨਾਮ ਪਤੇ ਨੋਟ ਕੀਤੇ ਗਏ।

ਜਹਾਜ਼ ਦੇ ਮੁਸਾਫਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਲੈ ਕੇ ਕਲਕੱਤੇ ਜਾਣਾ ਚਾਹੁੰਦੇ ਸਨ, ਪਰ ਪੁਲੀਸ ਉਹਨਾਂ ਨੂੰ ਇਕ ਸਪੈਸ਼ਲ ਗੱਡੀ ਵਿਚ ਬੰਦ ਕਰਕੇ ਪੰਜਾਬ ਭੇਜਣਾ ਚਾਹੁੰਦੀ ਸੀ। ਇਸ ਪਰ ਝਗੜਾ ਹੋ ਗਿਆ। ਪੁਲੀਸ ਨੇ ਗੋਲੀ ਚਲਾ ਦਿਤੀ। ਕਈ ਮੁਸਾਫਰ ਸ਼ਹੀਦ ਹੋ ਗਏ। ਇਕ ਦੋ ਪੁਲਸੀਏ ਵੀ ਮਾਰੇ ਗਏ। ਬਾਬਾ ਗੁਰਦਿਤ ਸਿੰਘ ਤੇ ਸ: ਰਾਇ ਸਿੰਘ ਅਲੋਪ ਹੋ ਗਏ।*

ਬਜ ਬਜ ਘਾਟ ਦੇ ਸਾਕੇ ਨੇ ਸਾਰੇ ਦੇਸ਼ ਵਿਚ ਹੈਰਾਨੀ ਪੈਦਾ ਕਰ ਦਿਤੀ। ਡਿਪਟੀ ਕਮਿਸ਼ਨਰ ਲਾਹੌਰ ਨੇ ਸਿੱਖ ਅਖਬਾਰਾਂ ਦੇ ਐਡੀਟਰਾਂ ਨੂੰ ਬੁਲਾ ਕੇ ਗੁਰੂ ਨਾਨਕ ਜਹਾਜ਼ ਬਾਰੇ ਖਬਰਾਂ ਛਾਪਣ ਦੀ ਮਨਾਹੀ ਕਰ

---

*ਬਾਬਾ ਜੀ 16 11–21 ਨੂੰ ਨਨਕਾਣੇ ਸਾਹਿਬ ਗ੍ਰਿਫਤਾਰ ਹੋਏ। ਕਈ ਸਾਲ ਕੈਦ ਕੱਟ ਕੇ ਰਿਹਾ ਹੋਏ।

ਦਿਤੀ। ਜਹਾਜ਼ ਦੇ ਮੁਸਾਫਰਾਂ ਨੂੰ ਪੰਜਾਬ ਵਿਚ ਲਿਆ ਕੇ ਨਜ਼ਰਬੰਦ ਤੇ ਕੈਦ ਕੀਤਾ ਗਿਆ।

## ਭਾ: ਭਾਗ ਸਿੰਘ ਤੇ ਭਾ: ਬਲਵੰਤ ਸਿੰਘ ਦੀ ਸ਼ਹੀਦੀ

ਗੁਰੂ ਨਾਨਕ ਜਹਾਜ ਦੇ ਵਾਪਸ ਹੋਣ ਪਿਛੋਂ ਪੁਲੀਸ ਨੇ ਭਾਈ ਭਾਗ ਸਿੰਘ ਪ੍ਰਧਾਨ ਖਾਲਸਾ ਦੀਵਾਨ ਕੈਨੇਡਾ ਨੂੰ ਮਾਰਨ ਦੀ ਸਾਜ਼ਸ਼ ਕੀਤੀ। ਆਪ ਪਿੰਡ ਭਿੱਖੀਵਿੰਡ ਜਿਲਾ ਲਾਹੌਰ ਦੇ ਵਸਨੀਕ ਸਨ। ਪਹਿਲੇ 12 ਨੰਬਰ ਰਸਾਲੇ ਵਿਚ ਨੌਕਰ ਸਨ। ਨੌਕਰੀ ਛੱਡ ਕੇ ਸ਼ਿੰਘਾਈ ਪੁਲੀਸ ਵਿਚ ਭਰਤੀ ਹੋਏ। ਉਥੋਂ ਕੈਨੇਡਾ ਚਲੇ ਗਏ। ਉਥੇ ਆਪ ਗੁਰਦਵਾਰਾ ਵੈਨਕੋਵਰ ਦੇ ਪ੍ਰਧਾਨ ਨੀਯਤ ਹੋਏ।

ਭਾਈ ਭਾਗ ਸਿੰਘ, ਭਾਈ ਬਲਵੰਤ ਸਿੰਘ ਗਰੰਥੀ ਵੈਨਕੋਵਰ (ਪਿੰਡ ਖੁਰਦਪੁਰ, ਜਿਲਾ ਜਲੰਧਰ), ਭਾਈ ਸੁੰਦਰ ਸਿੰਘ, ਸ: ਬਤਨ ਸਿੰਘ ਅਤੇ ਬਾਬੂ ਹਰਨਾਮ ਸਿੰਘ ਸਾਹਰੀ ਨੇ ਕੈਨੇਡੀਅਨ ਵੀਰਾਂ ਦੀ ਜੋ ਸੇਵਾ ਕੀਤੀ, ਉਹ ਇਤਿਹਾਸ ਦੇ ਪੰਨਿਆਂ ਤੇ ਸੁਨਹਿਰੀ ਅੱਖਰਾਂ ਵਿਚ ਲਿਖੀ ਜਾਵੇਗੀ।

ਭਾਈ ਭਾਗ ਸਿੰਘ ਜੀ ਨੇ ਬ੍ਰਿਟਿਸ਼ ਹੰਡੂਰਾਸ ਜਾਣ ਤੋਂ ਭਰਾਵਾਂ ਨੂੰ ਰੋਕਿਆ, ਗੁਰੂ ਨਾਨਕ ਜਹਾਜ਼ ਦੇ ਮੁਸਾਫਰਾਂ ਦੀ ਮਦਦ ਕੀਤੀ, ਹਿੰਦੁਸਤਾਨ ਦੀ ਆਜਾਦੀ ਲਈ ਜਤਨ ਕੀਤੇ ਅਤੇ ਗ਼ਦਰ ਪਾਰਟੀ ਤੇ 'ਗ਼ਦਰ' ਅਖਬਾਰ ਦੀ ਵਧ ਚੜ੍ਹ ਕੇ ਸਹਾਇਤਾ ਕੀਤੀ। ਇਹ ਗੱਲਾਂ ਅੰਗਰੇਜਾਂ ਨੂੰ ਚੁਭਦੀਆਂ ਸਨ।

ਇਮੀਗਰੇਸ਼ਨ ਮਹਿਕਮੇ ਦੇ ਗੋਰੇ ਅਫਸਰ ਹਾਪਕਿਨਸਨ ਨੇ ਭਾਈ ਜੀ ਨੂੰ ਕਤਲ ਕਰਾਉਣ ਦੀ ਸਾਜਸ਼ ਕੀਤੀ। ਇਕ ਬੇਲਾ ਸਿੰਘ ਗ਼ਦਾਰ ਨੂੰ ਇਸ ਸਾਜਸ਼ ਲਈ ਖਰੀਦਿਆ ਗਿਆ। ਇਕ ਦਿਨ ਜਦ ਕਿ ਵੈਨ-ਕੋਵਰ ਵਿਚ ਭਾਈ ਆਤਮਾ ਸਿੰਘ ਚਲਾਣਾ ਕਰ ਗਿਆ ਅਤੇ ਉਸ ਦਾ ਅੰਤਮ ਸੰਸਕਾਰ ਕਰਕੇ ਸਾਰੀ ਸੰਗਤ ਗੁਰਦਵਾਰੇ ਵਿਚ ਆਈ। ਭਾਈ ਬਲਵੰਤ ਸਿੰਘ ਗਰੰਥੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਹੋਏ ਸਨ।

ਭਾਈ ਭਾਗ ਸਿੰਘ ਜੀ ਆਪਣੀ ਧਰਮ ਪਤਨੀ ਬੀਬੀ ਕਰਤਾਰ ਕੌਰ, ਭੁਜੰਗੀ ਜੁਗਿੰਦਰ ਸ਼ਿੰਘ ਤੇ ਲੜਕੀ ਨੂੰ ਲੈ ਕੇ ਤਖਤਪੋਸ਼ ਦੇ ਲਾਗੇ ਬੈਠੇ ਸਨ। ਜਦ ਸੰਗਤ ਅਰਦਾਸਾ ਸੋਧ ਕੇ ਬੈਠਣ ਲਗੀ ਤਾਂ ਪਾਪੀ ਬੇਲਾ ਸਿੰਘ ਨੇ ਭਾਗ ਸਿੰਘ ਜੀ ਤੇ ਪਸਤੌਲ ਨਾਲ ਗੋਲੀਆਂ ਚਲਾਈਆਂ। ਇਕ ਗੋਲੀ ਭਾਈ ਸਾਹਿਬ ਦੇ ਫੇਫੜੇ ਵਿਚ ਲਗੀ ਜਿਸ ਨਾਲ ਉਹ ਸ਼ਹੀਦੀ ਪਾ ਗਏ। ਭਾਈ ਬਤਨ ਸਿੰਘ ਨੇ ਉਹਨਾਂ ਨੂੰ ਬਚਾਉਣ ਦਾ ਯਤਨ ਕੀਤਾ ਜਿਸ ਕਰਕੇ ਉਹਨਾਂ ਨੂੰ ਵੀ ਸੱਤ ਗੋਲੀਆਂ ਲੱਗੀਆਂ ਅਤੇ ਉਹ ਵੀ ਸ਼ਹੀਦ ਹੋ ਗਏ।

ਸਰਕਾਰ ਨੇ ਕਾਤਲ ਨੂੰ ਗ੍ਰਿਫਤਾਰ ਕਰਕੇ ਮੁਕਦਮੇ-ਬਾਜ਼ੀ ਦਾ ਨਾਟਕ ਰਚਿਆ, ਜਿਸ ਵਿਚ ਬੇਲਾ ਸਿੰਘ ਨੇ ਮੰਨਿਆ—"ਮੈਂ ਇਮੀਗਰੇ-ਸ਼ਨ ਮਹਿਕਮੇ ਦਾ ਨੌਕਰ ਹਾਂ ਅਤੇ ਇਹ ਪਸਤੌਲ ਮੈਨੂੰ ਮਹਿਕਮੇ ਨੇ ਦਿਤਾ ਹੈ।"

ਇਹ ਆਦਮੀ ਹਾਪਕਿਨਸਨ ਦਾ ਹੱਥ-ਠੋਕਾ ਸੀ।

ਇਸ ਦਾ ਬਦਲਾ ਲੈਣ ਲਈ ਇਕ ਸ: ਮੇਵਾ ਸਿੰਘ ਨੇ ਹਾਪਕਿ-ਨਸਨ ਨੂੰ ਇਕ ਮੁਕਦਮੇ ਦੇ ਦੌਰਾਨ ਵਿਚ ਕਚਹਿਰੀ ਵਿਚ ਗੋਲੀ ਮਾਰ ਕੇ ਪਾਰ ਬੁਲਾਇਆ ਅਤੇ ਬੇਲਾ ਸਿੰਘ ਨੂੰ ਪੰਜਾਬ ਵਿਚ ਬੱਬਰ ਅਕਾਲੀਆਂ ਨੇ ਖਤਮ ਕਰ ਦਿਤਾ।

ਭਾਈ ਭਾਗ ਸਿਘ ਜੀ ਦੇ ਸਾਥੀ ਭਾਈ ਬਲਵੰਤ ਸਿੰਘ ਜੀ ਨੂੰ ਅੰਗਰੇਜ਼ਾਂ ਨੇ ਸਾਜ਼ਸ਼ ਕੇਸ ਲਾਹੌਰ ਵਿਚ ਫਾਸੀ ਦਿਤਾ ਅਤੇ ਦੂਜੇ ਸਾਥੀ ਬਾਬੂ ਹਰਨਾਮ ਸਿੰਘ ਪਿੰਡ ਸਾਹਰੀ ਜ਼ਿਲਾ ਹੁਸ਼ਿਆਰਪੁਰ ਨੂੰ 14 ਅਗਸਤ 1914 ਨੂੰ ਮਡਲੇ ਜੇਲ੍ਹ ਵਿਚ ਫਾਸੀ ਦਿਤਾ ਗਿਆ।* ਕੈਨੇਡਾ ਪੁਲੀਸ ਨੇ ਸ: ਦਲੀਪ ਸਿੰਘ ਤੇ ਗੁਰਦਿਤ ਸਿੰਘ ਹੀਰਾਂ ਜਿਲਾ ਹੁਸ਼ਿਆਰਪੁਰ ਨੂੰ ਵੈਨਕੋਵਰ ਤੋਂ ਬਬ ਰੱਖਣ ਦੇ ਜੁਰਮ ਵਿਚ ਫੜਿਆ। ਦਲੀਪ ਸਿੰਘ ਜੀ ਨੂੰ ਦੋ ਸਾਲ ਅਤੇ ਸ: ਗੁਰਦਿਤ ਸਿੰਘ ਨੂੰ ਚਾਰ ਸਾਲ ਕੈਦ ਦੀ ਸਜ਼ਾ ਦਿਤੀ ਗਈ।

*ਸ਼ਹੀਦੀ ਜੀਵਨ ਕਾਂਡ 1, ਪੰਨਾ 76

ਅਮਰੀਕਨ, ਕੈਨੇਡੀਅਨ ਅਤੇ ਗੁਰੂ ਨਾਨਕ ਜਹਾਜ਼ ਦੇ ਕੌਮੀ ਪ੍ਰਵਾਨਿਆਂ ਦੀਆਂ ਕੁਰਬਾਨੀਆਂ ਦਾ ਸਿੱਖ ਕੌਮ ਉਪਰ ਡੂੰਘਾ ਅਸਰ ਪਿਆ, ਜਿਸ ਨੇ ਅਕਾਲੀ ਲਹਿਰ ਨੂੰ ਜਨਮ ਦੇਣ ਵਿਚ ਬੜਾ ਕੰਮ ਦਿਤਾ। ਇਹਨਾਂ ਪਰਵਾਨਿਆਂ ਦਾ ਸਦਕਾ ਹੀ ਅਕਾਲੀ ਲਹਿਰ ਵਿਚ ਗੁਰਦਵਾਰਾ ਸੁਧਾਰ ਦਾ ਜਜ਼ਬਾ ਅਤੇ ਦੇਸ਼ ਭਗਤੀ ਦਾ ਭਾਵ ਮਿਲ ਕੇ ਚਲੇ ਹਨ।

## ਲਾਹੌਰ ਸਾਜ਼ਸ਼ ਕੇਸ

ਕੈਨੇਡਾ ਤੇ ਅਮਰੀਕਾ ਵਿਚ ਗੋਰਿਆਂ ਵਲੋਂ ਜੋ ਭੈੜਾ ਵਰਤਾਉ ਹਿੰਦੀਆਂ ਨਾਲ ਕੀਤਾ ਗਿਆ, ਕਾਮਾ ਗਾਟਾ ਮਾਰੂ ਜਹਾਜ਼ ਦੇ ਮੁਸਾਫਰਾਂ ਦੀ ਜੋ ਦੁਰਗਤੀ ਕੀਤੀ ਗਈ ਅਤੇ ਕੈਨੇਡਾ ਤੇ ਅਮਰੀਕਾ ਦੀ ਸੁਤੰਤ੍ਰਤਾ ਤੋਂ ਪ੍ਰੇਰਤ ਕੈਨੇਡੀਅਨ ਤੇ ਅਮਰੀਕਨ ਵੀਰਾਂ ਨੇ ਦੇਸ਼ ਦੀ ਆਜਾਦੀ ਲਈ ਦ੍ਰਿੜ੍ਹ ਸੰਕਲਪ ਕਰ ਲਿਆ। ਇਸ ਤੋਂ ਪਹਿਲੇ ਬੰਗਾਲ ਤੇ ਮਹਾਂ-ਰਾਸ਼ਟਰ ਵਿਚ ਕਈ ਦੇਸ਼ ਭਗਤਾਂ ਨੇ ਅੰਗਰੇਜ਼ਾਂ ਦੀ ਨੀਤੀ ਵਿਰੁਧ ਕੁਰ-ਬਾਨੀ ਦਿਤੀ ਸੀ, ਪਰ 1914–15 ਵਿਚ ਕੈਨੇਡਾ ਅਤੇ ਅਮਰੀਕਾ ਦੇ ਦੇਸ਼ ਭਗਤਾਂ ਨੇ ਜਥੇਬੰਦ ਅਤੇ ਸਸ਼ਤਰ ਵਿਦਰੋਹ ਕਰਕੇ ਅੰਗਰੇਜ਼ੀ ਰਾਜ ਪਲਟਾਉਣ ਦਾ ਜਤਨ ਕੀਤਾ। ਇਸ ਲਹਿਰ ਵਿਚ ਬਹੁਤੇ ਪੰਜਾਬ ਦੇ ਸਿਖ ਹੀ ਸਨ।

ਸਿੱਖੀ ਇਕ ਤਾਕਤ ਹੈ, ਜੋ ਦਸ ਸਤਿਗੁਰੂਆਂ ਨੇ ਪੈਦਾ ਕੀਤੀ। ਜਿਸ ਵਿਚ ਵਾਹਿਗੁਰੂ ਦੀ ਭਗਤੀ, ਗੁਰੂ ਕੀ ਸੇਵਾ, ਬੀਰਤਾ, ਕੁਰਬਾਨੀ, ਮਨੁਖ ਮਾਤਰ ਲਈ ਭਗਤੀ ਭਾਵ ਦੇ ਨਾਲ ਹੀ ਦੇਸ਼ ਭਗਤੀ ਵੀ ਕੁਟ ਕੇ ਭਰੀ ਹੈ। ਸਤਿਗੁਰਾਂ ਨੇ ਆਪਣੀ ਬਾਣੀ ਵਿਚ–

"ਉਦਰ ਸੰਜੋਗੀ ਧਰਤੀ ਮਾਤਾ"

ਭਾਵ–ਇਕ ਜਨਮ ਦੇਣ ਵਾਲੀ ਮਾਂ ਦੂਸਰੇ ਦੇਸ਼ ਨੂੰ ਧਰਤੀ ਮਾਤਾ ਕਿਹਾ ਹੈ।

ਇਸ ਲਈ ਭਾਰਤ ਦੀ ਆਜ਼ਾਦੀ ਲਈ। ਕੈਨੇਡੀਅਨ ਅਤੇ ਅਮ-ਰੀਕਨ ਸਿਖਾਂ ਵਿਚ ਤੜਪ ਉਠ ਖਲੋਤੀ। ਪੰਜਾਬ ਦੀ ਪਿਛਾਂਹ-ਖਿਚੂ

ਲੀਡਰਸ਼ਿਪ ਦੇ ਕਾਰਨ ਚਿੰਗਾੜੀਆਂ ਤੇ ਜੋ ਸੁਆਹ ਪਈ ਹੋਈ ਸੀ, ਕੈਨੇਡਾ ਤੇ ਅਮਰੀਕਾ ਦੇ ਸੁਤੰਤਰ ਵਾਯੂ ਮੰਡਲ ਵਿਚ ਉਹ ਉਡ ਚੁਕੀ ਸੀ। ਸੋ ਚਿੰਗਾੜੀਆਂ ਮਘ ਉਠੀਆਂ।

ਜਦ ਬਜਬਜ ਘਾਟ ਤੇ ਗੁਰੂ ਨਾਨਕ ਜਹਾਜ਼ ਦੇ ਮੁਸਾਫਰਾਂ ਤੇ ਗੋਲੀ ਚਲਾਈ ਗਈ, ਉਸ ਵਕਤ 1914–18 ਦਾ ਜੰਗ ਲਗ ਚੁਕਾ ਸੀ। ਉਸ ਵਕਤ ਲਗ ਪਗ 150 ਕੈਨੇਡੀਅਨ ਅਤੇ ਅਮਰੀਕਨ ਵੀਰ ਇਕ ਜਹਾਜ਼ ਵਿਚ ਪੀਨਾਂਗ ਪੁਜ ਚੁਕੇ ਸਨ। ਉਹਨਾਂ ਦਾ ਜਹਾਜ਼ ਕਲਕਤੇ ਪੁਜਿਆ ਤਾਂ ਉਹਨਾਂ ਵਿਚੋਂ ਬਾਬਾ ਸੋਹਣ ਸਿੰਘ ਅਤੇ ਸ: ਬਖਤਾਵਰ ਸਿੰਘ ਆਦਿਕਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਇਹ ਰਾਜ ਪਲਟਾਊ ਜਿਥੇ ਦੇਸ਼ ਦੀ ਆਜ਼ਾਦੀ ਲਈ ਆਏ ਸਨ, ਉਥੇ ਨਾਲ ਹੀ ਜਰਮਨੀ ਨਾਲ ਵੀ ਸੰਬੰਧ ਰਖਦੇ ਸਨ। ਸੰਸਾਰ ਦੀਆਂ ਸਾਰੀਆਂ ਕੌਮਾਂ ਹਿੰਦੁਸਤਾਨ ਨੂੰ ਆਜ਼ਾਦ ਵੇਖਣਾ ਚਾਹੁੰਦੀਆਂ ਸਨ, ਇਸ ਲਈ ਕਿ ਅੰਗਰੇਜ਼ ਹਿੰਦੁਸਤਾਨ ਦੀ ਤਾਕਤ ਵਰਤ ਕੇ ਦੂਜੇ ਦੇਸ਼ਾਂ ਨੂੰ ਗੁਲਾਮ ਬਣਾਉਂਦੇ ਸਨ।

1914 ਵਿਚ ਜਿੰਨੇ ਕੈਨੇਡੀਅਨ ਤੇ ਅਮਰੀਕਨ ਆਏ, ਸਰਕਾਰ ਨੇ ਉਹਨਾਂ ਨੂੰ ਰਾਜ ਪਲਟਾਊ ਜਾਣ ਕੇ ਫੜ ਲਿਆ। ਉਹਨਾਂ ਵਿਚ ਸ: ਕਰਤਾਰ ਸਿੰਘ ਸਰਾਭਾ, ਬਾਬਾ ਸੋਹਣ ਸਿੰਘ ਭਕਨਾ, ਬਾਬਾ ਵਸਾਖਾ ਸਿੰਘ, ਬਾਬਾ ਜਵਾਲਾ ਸਿੰਘ ਆਦਿਕ ਸਨ। ਇਹਨਾਂ 63 ਦੇਸ਼ ਭਗਤਾਂ ਨੂੰ ਗ੍ਰਿਫਤਾਰ ਕਰਕੇ ਸੰਟਰਲ ਜੇਲ੍ਹ ਲਾਹੌਰ ਵਿਚ ਬੰਦ ਕੀਤਾ ਗਿਆ। 27 ਅਪਰੈਲ 1915 ਨੂੰ ਸਰਕਾਰ ਵਲੋਂ ਜ਼ੇਰ ਦਫਾ 121, 124, 395–96, 397–98 ਅਧੀਨ ਇਕ ਸਪੈਸ਼ਲ ਅਦਾਲਤ ਵਿਚ ਮੁਕਦਮਾ ਚਲਾਇਆ ਗਿਆ।

ਅਦਾਲਤ ਦੇ ਤਿੰਨ ਜੱਜ ਸਨ–

(1) ਏ. ਏ. ਇਰਵਣ, (2) ਟੀ. ਪੀ. ਐਲਿਸ ਅਤੇ (3) ਰਾਇ ਬਹਾਦਰ ਪੰਡਤ ਸ਼ਿਵ ਨਰਾਇਣ।

ਸੰਟਰਲ ਜੇਲ੍ਹ ਲਾਹੌਰ ਦੀ ਬਾਰਕ ਨੰ: 16 ਵਿਚ ਇਹ ਮੁਕਦਮਾ ਸ਼ੁਰੂ ਹੋਇਆ। ਇਸ ਨੂੰ ਪਹਿਲਾ ਲਾਹੌਰ ਸਾਜ਼ਸ਼ ਕੇਸ 1614–15

ਕਹਿੰਦੇ ਹਨ । ਇਸ ਕੇਸ ਦਾ ਫ਼ੈਸਲਾ 13 ਸਤੰਬਰ 1915 ਨੂੰ ਸੁਣਾਇਆ ਗਿਆ। ਤਰੇਹਠਾਂ ਵਿਚੋਂ 24 ਨੂੰ ਫਾਂਸੀ ਅਤੇ ਜਾਇਦਾਦ ਜਬਤੀ ਦੀ ਸਜਾ ਦਿਤੀ ਗਈ। ਫਾਂਸੀ ਵਾਲਿਆਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ—

ਸ: ਕਰਤਾਰ ਸਿੰਘ ਸਰਾਭਾ (ਲੁਧਿਆਣਾ), ਸ: ਜਗਤ ਸਿੰਘ ਸੁਰ ਸਿੰਘ (ਲਾਹੌਰ), ਸ: ਹਰਨਾਮ ਸਿੰਘ ਠਟੀ ਗਰਾਂ (ਸਿਆਲਕੋਟ), ਵਿਸ਼ਨੂੰ ਗਣੇਸ਼ ਪਿੰਗਲੇ (ਪੂਨਾ), ਬਾਬਾ ਸੋਹਣ ਸਿੰਘ ਭਕਨਾ, ਸ: ਬਖਸ਼ੀਸ਼ ਸਿੰਘ, ਸੁਰੈਣ ਸਿੰਘ ਗਿਲਵਾਲੀ (ਅੰਮ੍ਰਿਤਸਰ), ਬਾਬਾ ਕੇਸਰ ਸਿੰਘ ਠਟ ਗੜ੍ਹ (ਅੰਮ੍ਰਿਤਸਰ), ਭਾਈ ਨਿਧਾਨ ਸਿੰਘ ਚੁਘਾ (ਫੀਰੋਜ-ਪੁਰ), ਸ: ਹਰਨਾਮ ਸਿੰਘ ਟੁੰਡੀਲਾਟ ਕੋਟਲਾ ਨੌਧ ਸਿੰਘ (ਹੁਸ਼ਿਆਰਪੁਰ) ਪੰਡਤ ਜਗਤ ਰਾਮ ਹਰਿਆਣਾ (ਹੁਸ਼ਿਆਰਪੁਰ), ਪ੍ਰਿਥਵੀ ਸਿੰਘ (ਅੰਬਾਲਾ), ਸ: ਖੁਸ਼ਾਲ ਸਿੰਘ ਪੱਧਰੀ (ਅੰਮ੍ਰਿਤਸਰ), ਰੁਲੀਆ ਸਿੰਘ ਸਰਾਭਾ, ਰਾਮ ਸਰਨ ਕਪੂਰਥਲਾ, ਭਾਈ ਪਰਮਾਨੰਦ ਲਾਹੌਰ, ਸ: ਵਸਾਵਾ ਸਿੰਘ ਗਿਲਵਾਲੀ, ਸ: ਕਾਲਾ ਸਿੰਘ ਅੰਮ੍ਰਿਤਸਰ, ਸ: ਬਲਵੰਤ ਸਿੰਘ ਸਠਿਆਲਾ (ਅੰਮ੍ਰਿਤਸਰ), ਸ: ਸਾਵਣ ਸਿੰਘ ਚੱਬਾ (ਅੰਮ੍ਰਿਤਸਰ), ਸ: ਨੰਦ ਸਿੰਘ ਕੈਲੇ (ਲੁਧਿਆਣਾ) ਤੇ ਪੰਡਤ ਹਿਰਦੇ ਰਾਮ ਰਿਆਸਤ ਮੰਡੀ।

ਇਨ੍ਹਾਂ ਤੋਂ ਬਿਨਾਂ ਬਾਬਾ ਵਸਾਖਾ ਸਿੰਘ ਦਦੇਹਰ, ਬਾਬਾ ਜਵਾਲਾ ਸਿੰਘ ਠੱਟੀਆਂ (ਅੰਮ੍ਰਿਤਸਰ), ਬਿਸ਼ਨ ਸਿੰਘ, ਹਜਾਰਾ ਸਿੰਘ, ਬਿਸ਼ਨ ਸਿੰਘ ਪਹਿਲਵਾਨ ਦਦੇਹਰ, ਬਾਬਾ ਅਰੂੜ ਸਿੰਘ ਚੂਹੜ ਚੱਕ (ਫੀਰੋਜਪੁਰ) ਬਾਬਾ ਚੂਹੜ ਸਿੰਘ ਲੀਲ੍ਹ ਜਿਲਾ ਲੁਧਿਆਣਾ, ਭਾਨ ਸਿੰਘ ਸਕੇਤ† (ਲੁਧਿਆਣਾ), ਰੋਡਾ ਸਿੰਘ ਲੰਡੇ (ਫੀਰੋਜਪੁਰ), ਮਾਸਟਰ ਊਧਮ ਸਿੰਘ ਕਸਲ (ਅੰਮ੍ਰਿਤਸਰ), ਮੰਗਲ ਸਿੰਘ ਲਾਲ ਪੁਰਾ ਢੋਟੀਆਂ (ਅੰਮ੍ਰਿਤਸਰ) ਬਾਬਾ ਸ਼ੇਰ ਸਿੰਘ ਵੇਈਂ ਪੋਈਂ, ਬਾਬਾ ਮਦਨ ਸਿੰਘ ਗਾਗਾ (ਲਾਹੌਰ),

---

†ਭਾਈ ਭਾਨ ਸਿੰਘ ਜੀ ਕਾਲੇ ਪਾਣੀ ਜੇਲ੍ਹ ਵਿਚ ਮਾਰ ਕੁਟਾਈ ਨਾਲ ਸ਼ਹੀਦ ਹੋ ਗਏ।

ਇੰਦਰ ਸਿੰਘ, ਕਾਲਾ ਸਿੰਘ, ਗੁਰਦਿਤ ਸਿੰਘ, ਜਵੰਦ ਸਿੰਘ ਪਿੰਡ ਸੁਰ ਸਿੰਘ (ਲਾਹੌਰ), ਬਾਬਾ ਗੁਰਮੁਖ ਸਿੰਘ ਲਲਤੋਂ (ਲੁਧਿਆਣਾ), ਕ੍ਰਿਪਾਲ ਸਿੰਘ ਤੇ ਖੜਕ ਸਿੰਘ ਬੋਪਾਰਾਇ (ਲੁਧਿਆਣਾ), ਭਾਈ ਪਿਆਰਾ ਸਿੰਘ ਲੰਗੇਰੀ ਜ਼ਿਲਾ ਹੁਸ਼ਿਆਰਪੁਰ (ਇਹ ਐਮ. ਐਲ. ਏ. ਵੀ ਰਹਿ ਚੁਕੇ ਹਨ), ਸ: ਪੂਰਨ ਸਿੰਘ ਈਸੇਵਾਲ (ਲੁਧਿਆਣਾ), ਸ: ਇੰਦਰ ਸਿੰਘ ਗਰੰਥੀ ਮੱਲ੍ਹਾ (ਲੁਧਿਆਣਾ), ਸ: ਇੰਦਰ ਸਿੰਘ ਭਸੀਣ, ਸ: ਕੇਹਰ ਸਿੰਘ ਮਰਹਾਣਾ (ਅੰਮ੍ਰਿਤਸਰ), ਸ: ਲਾਲ ਸਿੰਘ ਭੂਰੇ(ਅੰਮ੍ਰਿਤਸਰ) ਆਦਿਕ ਨੂੰ ਉਮਰ ਕੈਦ, ਕਾਲੇ ਪਾਣੀ ਅਤੇ ਜਾਇਦਾਦ ਜਬਤੀ ਦੀ ਸਜ਼ਾ ਹੋਈ।

ਭਾਈ ਹਰੀ ਸਿੰਘ ਨੂੰ 10 ਸਾਲ, ਦਲੀਪ ਸਿੰਘ ਨੂੰ 7 ਸਾਲ, ਦੇਵਾ ਸਿੰਘ 4 ਸਾਲ, ਸ਼ਿਵ ਸਿੰਘ ਕੋਟਲਾ ਨੌਧ ਸਿੰਘ 3 ਸਾਲ, ਜਮਨਾ ਦਾਸ ਬਨਾਰਸ 3 ਸਾਲ ਤੇ ਬਾਜ ਸਿੰਘ ਰਈਆ (ਅੰਮ੍ਰਿਤਸਰ) ਨੂੰ 3 ਸਾਲ ਦੀ ਕੈਦ ਦੀ ਸਜਾ ਹੋਈ।

ਪਹਿਲੇ ਸਾਜਸ਼ ਕੇਸ ਚੋਂ ਮਹਿਤਾ ਆਨੰਦ ਕਿਸ਼ੋਰ ਅਤੇ ਲਾਲਾ ਕਿਦਾਰ ਨਾਥ ਸਹਿਗਲ (ਲਾਹੌਰ), ਗੁਜਰ ਸਿੰਘ ਭਕਨਾ, ਹਰਨਾਮ ਸਿੰਘ ਭਡਾਣਾ, ਡਾਕਟਰ ਗੁਰਦਿਤ ਸਿੰਘ, ਸ: ਨੌਰੰਗ ਸਿੰਘ ਤਾਂਘੀ (ਅੰਮ੍ਰਿਤਸਰ) ਤੇ ਸਾਧੂ ਬਿਸ਼ਨ ਦਾਸ ਨੂੰ ਬਰੀ ਕੀਤਾ ਗਿਆ।

ਜਦ ਸੈਂਟਰਲ ਜੇਲ੍ਹ ਲਾਹੌਰ ਦੇ ਦਰੋਗੇ ਨੇ ਫਾਂਸੀ ਵਾਲੇ ਦੇਸ਼ ਭਗਤਾਂ ਨੂੰ ਰਹਿਮ ਦੀ ਅਪੀਲ ਕਰਨ ਲਈ ਕਿਹਾ, ਤਦ ਸਿਵਾਇ ਭਾਈ ਪਰਮਾਨੰਦ ਜਾਂ ਇਕ ਦੋ ਹੋਰ ਆਦਮੀਆਂ ਦੇ ਸਾਰਿਆਂ ਨੇ ਅਪੀਲ ਕਰਨ ਤੋਂ ਇਨਕਾਰ ਕਰ ਦਿਤਾ। ਉਹਨਾਂ ਦੀ ਇਸ ਦ੍ਰਿੜ੍ਹਤਾ ਅਤੇ ਕੁਰਬਾਨੀ ਦੀ ਸਾਰੇ ਪ੍ਰੈਸ ਨੇ ਬੜੀ ਪ੍ਰਸੰਸਾ ਕੀਤੀ। ਸਿਖ ਅਖਬਾਰਾਂ ਨੇ ਲਿਖਿਆ ਕਿ–

"ਉਹਨਾਂ ਨੇ ਪੁਰਾਤਨ ਸਿੱਖਾਂ ਵਾਲੀ ਗੱਲ ਕੀਤੀ ਹੈ।"

ਲਾਲਾ ਰਘੂਨਾਥ ਸਹਾਇ ਨੇ ਭਾਈ ਪਰਮਾਨੰਦ ਦਾ ਕੇਸ ਲੈ ਕੇ ਵਾਇਸਰਾਇ ਦੀ ਕੌਂਸਲ ਦੇ ਮੈਂਬਰਾਂ ਪੰਡਤ ਮਦਨ ਮੋਹਨ ਮਾਲਵੀਆ, ਸਰ ਅਲੀ ਇਮਾਮ ਤੇ ਰਾਜਾ ਸਰ ਹਰਨਾਮ ਸਿੰਘ (ਕਪੂਰਥਲਾ) ਦੇ ਪੇਸ਼

ਕੀਤਾ ਤੇ ਉਹਨਾਂ ਨੂੰ ਇਹ ਦਸਿਆ ਕਿ ਪੁਲੀਸ ਨੇ ਕਿਸ ਤਰ੍ਹਾਂ ਬੇਦੋਸ਼ਿਆਂ ਨੂੰ ਫੜ ਕੇ ਫਾਂਸੀਆਂ ਤੇ ਉਮਰ ਕੈਦ ਦੀਆਂ ਸਜ਼ਾਵਾਂ ਦਿਵਾਈਆਂ ਹਨ। ਕੌਂਸਲ ਨੇ ਸਾਰਾ ਕੇਸ ਲਾਰਡ ਹਾਰਡਿੰਗ ਵਾਇਸਰਾਇ ਹਿੰਦ ਦੇ ਪੇਸ਼ ਕੀਤਾ। ਉਸ ਨੇ ਮੁਕਦਮੇ ਦੀ ਫਾਈਲ ਮੰਗਾ ਕੇ ਪੜ੍ਹੀ।

ਫਾਂਸੀ ਪਾਉਣ ਵਾਲੇ ਚੌਵੀਹਾਂ ਵਿਚੋਂ ਅਠਾਰਾਂ ਦੀ ਫਾਂਸੀ ਤੋੜ ਦਿਤੀ। ਉਹਨਾਂ ਨੂੰ ਕੈਦ ਦੀ ਸਜ਼ਾ ਦਿਤੀ। ਛੇ ਦੇਸ਼ ਭਗਤਾਂ ਦੀ ਸਜ਼ਾ ਬਹਾਲ ਰਖੀ। ਇਹਨਾਂ ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ ਦਿਤਾ ਗਿਆ। ਉਹਨਾਂ ਦੇ ਨਾਂ ਇਹ ਹਨ—

1. ਸ: ਕਰਤਾਰ ਸਿੰਘ ਸਰਾਭਾ, 2. ਸ: ਜਗਤ ਸਿੰਘ ਸੁਰ ਸਿੰਘ (ਲਾਹੌਰ), 3. ਸ: ਹਰਨਾਮ ਸਿੰਘ ਭੱਟੀ ਗਰਾਂ (ਸਿਆਲਕੋਟ), 4. ਵਿਸ਼ਨੂੰ ਗਣੇਸ਼ ਪਿੰਗਲੇ (ਤਲੇਗਾਉਂ, ਪੂਨਾ), 5. ਸ: ਬਖਸ਼ੀਸ਼ ਸਿੰਘ ਤੇ 6. ਸ: ਸੁਰੈਣ ਸਿੰਘ ਪਿੰਡ ਗਿਲਵਾਲੀ, ਜ਼ਿਲਾ ਅੰਮ੍ਰਿਤਸਰ।

ਪਹਿਲੇ ਸਾਜ਼ਸ਼ ਕੇਸ ਵਿਚ ਕੁਝ ਆਦਮੀ ਫੜੇ ਹੀ ਨਹੀਂ ਗਏ, ਇਸ ਲਈ ਉਹ ਇਸ ਕੇਸ ਵਿਚ ਸ਼ਾਮਲ ਨਹੀਂ ਸਨ।

## ਦੂਜਾ ਸਾਜ਼ਸ਼ ਕੇਸ

ਪਹਿਲੇ ਸਾਜ਼ਸ਼ ਕੇਸ ਦੇ ਪਿਛੋਂ ਉਸੇ ਸਪੈਸ਼ਲ ਅਦਾਲਤ ਦੇ ਸਾਹ-ਮਣੇ ਸਰਕਾਰ ਪੰਜਾਬ ਵਲੋਂ ਲਾਹੌਰ ਸੰਟਰਲ ਜੇਲ੍ਹ ਵਿਚ ਹੀ ਦੂਸਰਾ ਸਾਜ਼ਸ਼ ਕੇਸ ਪੇਸ਼ ਕੀਤਾ ਗਿਆ, ਜਿਸ ਵਿਚ ਇਕ ਸੌ ਸਜਣ ਸਨ। ਇਹਨਾਂ ਚੋਂ ਵੀ ਬਹੁਤੇ ਸਿੰਘ ਹੀ ਸਨ। ਇਹਨਾਂ ਵਿਚ ਕੁਝ ਕੈਨੇਡਾ ਤੇ ਅਮਰੀਕਾ ਤੋਂ ਆਏ, ਕੁਝ ਗੁਰੂ ਨਾਨਕ ਜਹਾਜ਼ ਦੇ ਮੁਸਾਫਰ ਅਤੇ ਕੁਝ ਇਥੋਂ ਦੇ ਸਿੰਘ ਸਨ।

ਇਹਨਾਂ ਵਿਰੁਧ ਹਥਿਆਰਬੰਦ ਬਗਾਵਤ, ਲਾਹੌਰ ਤੇ ਫੀਰੋਜ਼ਪੁਰ ਦੀਆਂ ਛਾਵਣੀਆਂ ਵਿਚ ਹਮਲੇ ਕਰਨ ਅਤੇ ਫੌਜਾਂ ਵਿਚ ਵਿਦਰੋਹ ਫੈਲਾਣ ਦਾ ਦੂਸ਼ਨ ਲਾਇਆ ਗਿਆ।

ਇਹ ਠੀਕ ਹੈ ਕਿ 21 ਫਰਵਰੀ 1915 ਨੂੰ ਰਾਜ ਪਲਟਾਊਆਂ

ਦਾ ਇਰਾਦਾ ਲਾਹੌਰ ਅਤੇ ਫੀਰੋਜ਼ਪੁਰ ਵਿਚ ਗੜ ਬੜ ਕਰਨ ਦਾ ਸੀ। 19 ਫਰਵਰੀ ਨੂੰ ਅਨਾਰਕਲੀ ਲਾਹੌਰ ਵਿਚ ਇਕ ਇਕੱਤ੍ਰਤਾ ਰਖੀ ਗਈ, ਜਿਸ ਦੀ ਇਤਲਾਹ ਕਿਰਪਾਲ ਸਿੰਘ ਮੁਖਬਰ ਪਿੰਡ ਬਗੜ (ਅੰਮ੍ਰਿਤਸਰ) ਅਤੇ ਨਵਾਬ ਸ਼ਾਹ ਪਿੰਡ ਲੋਹਾਰਾ ਜ਼ਿਲਾ ਲੁਧਿਆਣਾ ਨੇ ਸਰਕਾਰ ਨੂੰ ਦੇ ਦਿਤੀ। ਇਸ ਕਰਕੇ ਸਰਕਾਰ ਨੇ ਤਕੜਾਈ ਕਰ ਲਈ।

ਲਾਹੌਰ ਵਿਚ ਭਾਈ ਜਵੰਦ ਸਿੰਘ ਨੰਗਲ ਕਲਾਂ (ਹੁਸ਼ਿਆਰਪੁਰ) ਭਾਈ ਬੰਤਾ ਸਿੰਘ ਖੁਰਦ ਪੁਰ ਤੇ ਸ: ਜਗਤ ਸਿੰਘ ਪਿੰਡ ਸੁਰ ਸਿੰਘ ਦੀ ਟੱਕਰ ਪੁਲੀਸ ਨਾਲ ਹੋ ਪਈ। ਇਕ ਸਬ ਇੰਸਪੈਕਟਰ ਮਾਰਿਆ ਗਿਆ। ਫੀਰੋਜ਼ਪੁਰ ਵਿਚ ਵੀ ਕਿਲੇ ਤੇ ਹੱਲਾ ਬੋਲਦਿਆਂ ਇਕ ਪਾਰਟੀ ਦੀ ਟੱਕਰ ਪੁਲੀਸ ਨਾਲ ਹੋਈ। ਇਹਨਾਂ ਵਿਚ ਸ: ਕਰਤਾਰ ਸਿੰਘ, ਪੰਡਤ ਕਾਂਸ਼ੀ ਰਾਮ ਮੜੌਲੀ (ਅੰਬਾਲਾ), ਧਿਆਨ ਸਿੰਘ ਬੰਸੀ ਪੁਰ ਅਤੇ ਸ: ਚੰਦਾ ਸਿੰਘ ਵੜੈਚ (ਲੁਧਿਆਣਾ) ਆਦਿਕ ਸ਼ਾਮਲ ਸਨ। ਦੋਹੀਂ ਪਾਸੀਂ ਗੋਲੀ ਚਲੀ। ਪੁਲੀਸ ਦਾ ਇਕ ਇੰਸਪੈਕਟਰ ਮਾਰਿਆ ਗਿਆ। ਕੁਝ ਦੇਸ਼ ਭਗਤ ਵੀ ਸ਼ਹੀਦ ਹੋ ਗਏ। ਪੁਲੀਸ ਵਾਲਿਆਂ ਨੇ ਡਾਕੂ ਡਾਕੂ ਦਾ ਰੌਲਾ ਪਾ ਕੇ ਲੋਕਾਂ ਨੂੰ ਇਕੱਠਿਆਂ ਕਰ ਲਿਆ। ਧਿਆਨ ਸਿੰਘ, ਚੰਦਾ ਸਿੰਘ ਆਦਿਕ ਨੱਠ ਕੇ ਝੱਲ ਵਿਚ ਵੜੇ ਸਨ। ਪੁਲੀਸ ਨੇ ਝੱਲ ਨੂੰ ਅੱਗ ਲਾ ਦਿਤੀ। ਕਈ ਦੇਸ਼ ਭਗਤ ਸੜ ਕੇ ਸ਼ਹੀਦ ਹੋ ਗਏ। ਧਿਆਨ ਸਿੰਘ ਅਤੇ ਚੰਦਾ ਸਿੰਘ ਆਪਣੀਆਂ ਗੋਲੀਆਂ ਨਾਲ ਸ਼ਹੀਦ ਹੋਏ।

ਇਸ ਕੇਸ ਵਿਚ ਪੁਲੀਸ ਨੇ ਅੰਨੇ ਵਾਹ ਗ੍ਰਿਫਤਾਰੀਆਂ ਕੀਤੀਆਂ। ਭਾਈ ਰਣਧੀਰ ਸਿੰਘ ਜੀ ਨਾਰੰਗਵਾਲ ਨੂੰ ਲਾਹੌਰ ਅਤੇ ਫੀਰੋਜ਼ਪੁਰ ਵਿਚ ਹੱਲਾ ਗੁਲਾ ਕਰਨ ਦੇ ਦੋਸ਼ ਵਿਚ ਫੜ ਲਿਆ। ਭਾਈ ਸਾਹਿਬ ਆਪਣੇ ਪਿਤਾ ਸ: ਨਥਾ ਸਿੰਘ ਜਜ ਨਾਭਾ ਦੇ ਪਾਸ ਗਏ ਹੋਏ ਸਨ। ਆਪ ਨੂੰ ਗ਼ਦਰ ਪਾਰਟੀ ਦਾ 'ਟਰੈਵਲਿੰਗ ਏਜੰਟ' ਦਸ ਕੇ ਇਛਰਾ ਸਿੰਘ ਗ੍ਰੰਥੀ* ਲੋਹਟ ਬੱਧੀ (ਨਾਭਾ) ਦੀ ਮੁਖਬਰੀ ਪਰ 9

---

*ਭਾਈ ਇਛਰਾ ਸਿੰਘ ਗਰੰਥੀ ਦੇ ਪੁਤਰ ਸ: ਹਰਨਾਮ ਸਿੰਘ†

ਮਈ 1915 ਨੂੰ ਗ੍ਰਿਫਤਾਰ ਕਰਕੇ ਕੁਝ ਦਿਨ ਲੋਹਟ ਬੱਧੀ ਦੇ ਥਾਣੇ ਵਿਚ ਰਖ ਕੇ 17 ਜੂਨ 1915 ਨੂੰ ਲੁਧਿਆਣੇ ਦੀ ਕੋਤਵਾਲੀ ਵਿਚ ਲਿਆਂਦਾ ਗਿਆ ।

ਨਾਭੇ ਦਾ ਸੁਪ੍ਰਿੰਟੈਂਡੈਂਟ ਪੁਲੀਸ ਸ: ਗੁਰਦਿਆਲ ਸਿੰਘ (ਜੋ ਅਕਾਲੀ ਲਹਿਰ ਸਮੇਂ ਨਾਜ਼ਮ ਬਣ ਗਿਆ ਅਤੇ ਮਹਾਰਾਜਾ ਨਾਭਾ ਦੇ ਗੱਦੀ ਉਤਰਨ ਪਰ ਐਡਮਨਿਸਟਰੇਟਰ ਲਗਾ) ਲੁਧਿਆਣੇ ਆਇਆ । ਉਸ ਨੇ ਭਾਈ ਰਣਧੀਰ ਸਿੰਘ ਜੀ ਨੂੰ ਸਰਕਾਰੀ ਗਵਾਹ ਬਣਾਉਣ ਲਈ ਬਥੇਰਾ ਜਤਨ ਕੀਤਾ । ਉਸ ਨੇ ਖਾਂ ਅਤਾ ਮੁਹੰਮਦ ਡੀ. ਐਸ. ਪੀ. ਲੁਧਿਆਣਾ ਦੀ ਕੋਠੀ ਭਾਈ ਸਾਹਿਬ ਨਾਲ ਗਲ ਬਾਤ ਕੀਤੀ । ਪਰ ਜਦ ਉਹ ਕੋਈ ਵੀ ਗੱਲ ਨਾ ਲਭ ਸਕਿਆ ਤਾਂ ਉਸ ਨੇ ਤੁਰਨ ਸਮੇਂ ਕਿਹਾ :–

"ਭਾਈ ਜੀ, ਆਪ ਨੇ ਸਿੱਖੀ ਦੀ ਲਾਜ ਰਖ ਲਈ ਹੈ । ਇੱਛਰਾ ਸਿੰਘ (ਸਰਕਾਰੀ ਗਵਾਹ) ਨੇ ਜੋ ਕਲੰਕ ਸਿੱਖਾਂ ਤੇ ਲਾਇਆ ਸੀ, ਉਹ ਆਪ ਨੇ ਧੋ ਦਿਤਾ ਹੈ । ਮੈਨੂੰ ਇਸ ਗੱਲ ਦਾ ਨਿਸਚਾ ਹੈ ਕਿ ਆਪ ਬਿਲਕੁਲ ਨਿਰਅਪ੍ਰਾਧ ਹੋ ।"

(ਜੇਲ੍ਹ ਚਿੱਠੀਆਂ ਭਾਈ ਰਣਧੀਰ ਸਿੰਘ ਪੰਨਾ 165)

ਇਸ ਤੋਂ ਸਾਬਤ ਹੁੰਦਾ ਹੈ ਕਿ ਪੁਲੀਸ ਨੇ ਕਿਤਨੇ ਨਿਰਅਪ੍ਰਾਧ ਸਿੱਖਾਂ ਨੂੰ ਪਹਿਲੇ ਤੇ ਦੂਜੇ ਸਾਜ਼ਸ਼ ਮੁਕੱਦਮਿਆਂ ਵਿਚ ਫਸਾਇਆ । ਪੁਲ-ਸੀਏ ਸੁਖਾ ਸਿੰਘ ਖੁਹਾਰ ਜ਼ਿਲਾ ਗੁਜਰਾਤ ਨੇ ਬੜੇ ਆਦਮੀਆਂ ਨੂੰ ਝੂਠੇ ਮੁਕੱਦਮਿਆਂ ਵਿਚ ਫਸਾਉਣ ਦਾ ਜਤਨ ਕੀਤਾ ।

ਪੰਜ ਕੁ ਮਹੀਨੇ ਦੂਜਾ ਸਾਜ਼ਸ਼ ਕੇਸ ਲਾਹੌਰ ਸੈਂਟਰਲ ਜੇਲ੍ਹ ਵਿਚ ਚਲਦਾ ਰਿਹਾ । ਅਖੀਰ 30 ਮਾਰਚ 1916 ਨੂੰ ਇਸ ਦਾ ਫੈਸਲਾ

---

†ਚਮਕ ਨੇ ਪਿਉ ਦਾ ਕਲੰਕ ਧੋਣ ਲਈ ਦੇਸ਼ ਭਗਤੀ ਦਾ ਰਸਤਾ ਫੜਿਆ । ਅਹਿਮਦ ਗੜ੍ਹ ਕੇਸ ਵਿਚ ਜਦ ਉਸ ਨੂੰ ਫੜਿਆ ਗਿਆ ਤਾਂ ਕਹਿੰਦੇ ਹਨ ਕਿ ਉਸ ਨੇ ਕਿਹਾ–"ਮੈਂ ਪਿਉ ਦਾ ਕਲੰਕ ਧੋਣ ਲਈ ਐਸਾ ਕੀਤਾ ਹੈ ।"

ਸੁਣਾਇਆ ਗਿਆ। ਬਗਾਵਤ ਦੇ ਜੁਰਮ ਵਿਚ ਇਕ ਸੌ ਦੋਸ਼ੀਆਂ ਚੋਂ ਛੇ ਨੂੰ ਫਾਂਸੀ ਅਤੇ 45 ਨੂੰ ਕਾਲੇ ਪਾਣੀ ਦੀ ਸਜ਼ਾ ਦਿਤੀ ਗਈ। 8 ਆਦਮੀਆਂ ਨੂੰ ਛੇ ਮਹੀਨੇ ਤੋਂ ਲੈ ਕੇ ਚਾਰ ਸਾਲ ਤਕ ਕੈਦ ਦੀ ਸਜ਼ਾ ਹੋਈ। 14 ਆਦਮੀ ਬਰੇ ਕੀਤੇ ਗਏ। ਮੁਕੱਦਮੇ ਦੇ ਆਰੰਭ ਵਿਚ 6 ਆਦਮੀਆਂ ਦੇ ਵਿਰੁਧ ਸਰਕਾਰੀ ਵਕੀਲਾਂ ਨੇ ਮੁਕੱਦਮਾ ਵਾਪਸ ਲੈ ਲੀਤਾ ਸੀ। ਦਸ ਆਦਮੀ ਮੁਕੱਦਮੇ ਦੇ ਵਿਚਕਾਰ ਛਡੇ ਗਏ। 9 ਆਦਮੀ ਫੜੇ ਹੀ ਨਹੀਂ ਗਏ ਸਨ। ਇਕ ਨੂੰ ਸੁਲਤਾਨੀ ਗਵਾਹ ਬਣਾ-ਇਆ ਗਿਆ ਸੀ।

(ਜੇਲ੍ਹ ਚਿੱਠੀਆਂ, ਪੰਨਾ 285)

ਜਿਹਨਾਂ ਨੂੰ ਉਮਰ ਕੈਦ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਹੋਈ, ਉਨ੍ਹਾਂ ਚੋਂ ਕੁਝ ਕੁ ਦੇ ਨਾਂ ਇਸ ਪ੍ਰਕਾਰ ਹਨ :—

ਭਾਈ ਰਣਧੀਰ ਸਿੰਘ ਨਾਰੰਗਵਾਲ, ਗੁਜਰ ਸਿੰਘ ਭਕਨਾ, ਕੇਹਰ ਸਿੰਘ ਮਰਹਾਣਾ (ਅੰਮ੍ਰਿਤਸਰ), ਹਰਨਾਮ ਸਿੰਘ ਨਾਰੰਗਵਾਲ (ਕਾਮਾ ਗਾਟਾ ਮਾਰੂ), ਹਰਨਾਮ ਸਿੰਘ ਰਸੂਲ ਪੁਰ (ਅੰਮ੍ਰਿਤਸਰ), ਹਰਨਾਮ ਸਿੰਘ ਕਾਲਾ ਸੰਘਾ (ਕਪੂਰਥਲਾ), ਕਰਮ ਸਿੰਘ, ਕਰਤਾਰ ਸਿੰਘ, ਅਤਰ ਸਿੰਘ, ਅਰਜਨ ਸਿੰਘ, ਇੰਦਰ ਸਿੰਘ, ਪਾਲਾ ਸਿੰਘ, ਬਲਵੰਤ ਸਿੰਘ ਸਠਿਆਲਾ (ਅੰਮ੍ਰਿਤਸਰ), ਹਰੀ ਸਿੰਘ ਕੱਕੜ (ਅੰਮ੍ਰਿਤਸਰ), ਹੀਰਾ ਸਿੰਘ ਚਰੜ (ਲਾਹੌਰ), ਬਤਨ ਸਿੰਘ, ਮੁਨਸ਼ਾ ਸਿੰਘ ਦੁਖੀ, ਬੋਹਰਾ ਸਿੰਘ ਮਹੰਤ ਗੁ: ਝਾੜ ਸਾਹਿਬ (ਅੰਮ੍ਰਿਤਸਰ), ਕਾਲਾ ਸਿੰਘ, ਗੰਡਾ ਸਿੰਘ ਪਿੰਡ ਸੁਰ ਸਿੰਘ (ਲਾਹੌਰ), ਗੰਡਾ ਸਿੰਘ ਖਾਪੜ ਖੇੜੀ, ਸੁਚਾ ਸਿੰਘ ਚੋਹਲਾ ਸਾਹਿਬ, ਤੇਜਾ ਸਿੰਘ ਵਰਪਾਲ, ਸੂਜਾ ਸਿੰਘ, ਕੇਹਰ ਸਿੰਘ, ਬੂਢਾ ਸਿੰਘ (ਸੁਰ ਸਿੰਘ), ਕਰਤਾਰ ਸਿੰਘ ਕੈਨੇਡੀਅਨ, ਮਾਸਟਰ ਊਧਮ ਸਿੰਘ ਕਸੇਲ*, ਪਾਖਰ ਸਿੰਘ ਢੁਡੀਕੇ, ਕਿਰਪਾਲ ਸਿੰਘ, ਮਹਾਰਾਜ ਸਿੰਘ ਕਸੇਲ (ਅੰਮ੍ਰਿਤਸਰ), ਨੱਥਾ ਸਿੰਘ ਧੁੰਨ (ਲਾਹੌਰ), ਜਿੰਦਰ ਸਿੰਘ ਅਤੇ ਸਰਦਾਰ ਹਰੀ

---

*ਮਾਸਟਰ ਊਧਮ ਸਿੰਘ ਜੇਲ੍ਹ ਚੋਂ ਨੱਠ ਕੇ ਕਾਬਲ ਗਏ ਸਨ। ਉਥੇ ਇਕ ਪਠਾਨ ਦੇ ਹੱਥੋਂ ਮਾਰੇ ਗਏ।

ਸਿੰਘ ਕੱਕੜ (ਅੰਮ੍ਰਿਤਸਰ), ਵਸਾਖਾ ਸਿੰਘ, ਲਾਭ ਸਿੰਘ, ਸੁੰਦਰ ਸਿੰਘ, ਮੰਗਲ ਸਿੰਘ ।

ਕੁਲ ਪੰਜਤਾਲੀਆਂ ਵਿਚੋਂ 41 ਸਿੱਖ ਸਨ ।

ਮਹਿੰਦਰ ਸਿੰਘ, ਪਾਲ ਸਿੰਘ, ਸ਼ਾਮ ਸਿੰਘ, ਪਿਆਰਾ ਸਿੰਘ, ਹਰਭਜਨ ਸਿੰਘ, ਨਾਹਰ ਸਿੰਘ ਲੁਧਿਆਣਾ, ਬਾਬਾ ਰਾਮ ਸਿੰਘ, ਠਾਕਰ ਸਿੰਘ, ਜਸਾ ਸਿੰਘ, ਲਾਭ ਸਿੰਘ, ਠਾਕਰ ਸਿੰਘ–2, ਜਗਤ ਸਿੰਘ, ਜਾਮੂ ਫਕੀਰ ਅਤੇ ਸੁਲਤਾਨ ਸ਼ਾਹ ਪਧਰੀ (ਅੰਮ੍ਰਿਤਸਰ) ਨੂੰ ਭਿੰਨ ਭਿੰਨ ਸਜ਼ਾਵਾਂ ਹੋਈਆਂ ।

ਇਹਨਾਂ ਦੋ ਸਾਜ਼ਸ਼ ਕੇਸਾਂ ਤੋਂ ਬਿਨਾਂ ਹੋਰ ਵੀ ਕਈ ਮੁਕੱਦਮੇ ਚਲਾਏ ਗਏ । ਜਿਹਨਾਂ ਵਿਚ ਪੰਡਤ ਕਾਂਸ਼ੀ ਰਾਮ ਮੜੋਲੀ (ਅੰਬਾਲਾ), ਉਤਮ ਸਿੰਘ ਪਿੰਡ ਹੰਸ* ਜ਼ਿਲਾ ਲੁਧਿਆਣਾ, ਈਸ਼ਰ ਸਿੰਘ ਢੁਡੀ ਕੇ, ਧਿਆਨ ਸਿੰਘ, ਚੰਦਾ ਸਿੰਘ ਪਿੰਡ ਬੂੜ ਚੰਦ ਜ਼ਿਲਾ ਲਾਹੌਰ, ਜੀਵਨ ਸਿੰਘ, ਜਗਤ ਸਿੰਘ, ਚੰਦਾ ਸਿੰਘ ਨੰ: 2, ਧਿਆਨ ਸਿੰਘ ਨੰ: 2 ਆਦਿਕ ਨੂੰ ਫਾਂਸੀ ਹੋਈ ।

ਭਾਈ ਲਾਲ ਸਿੰਘ ਨੂੰ ਫੀਰੋਜ਼ਪੁਰ ਫਾਂਸੀ ਦਿਤਾ ਗਿਆ ।

ਸ: ਲਛਮਣ ਸਿੰਘ ਚੂਸਲੇ ਵਿੰਡ [ਅੰਮ੍ਰਿਤਸਰ], ਇੰਦਰ ਸਿੰਘ ਜੀਉਬਾਲਾ, ਇੰਦਰ ਸਿੰਘ ਸ਼ਾਹਬਾਜ਼ਪੁਰ [ਅੰਮ੍ਰਿਤਸਰ], ਬੁਧ ਸਿੰਘ ਢੋਟੀਆਂ, ਮੋਤਾ ਸਿੰਘ, ਭਗਤ ਸਿੰਘ ਅਤੇ ਵਸਾਵਾ ਸਿੰਘ ਪਿੰਡ ਰੂੜੀ ਵਾਲਾ, ਗੁਜਰ ਸਿੰਘ, ਜੇਠਾ ਸਿੰਘ ਅਤੇ ਤਾਰਾ ਸਿੰਘ ਲੋਹਕੇ ਜ਼ਿਲਾ ਅੰਮ੍ਰਿਤਸਰ ਆਦਿਕ 23 ਨੰਬਰ ਰਸਾਲੇ ਦੇ ਸਿੰਘਾਂ ਨੂੰ ਅੰਬਾਲਾ ਜੇਲ੍ਹ

---

*ਸ: ਉਤਮ ਸਿੰਘ ਜੀ ਹੰਸ ਕੈਨੇਡਾ ਵਿਚੋਂ ਆਏ ਸਨ । ਗ਼ਦਰ ਪਾਰਟੀ ਦੇ ਮੈਂਬਰ ਸਨ । **19** ਫਰਵਰੀ **1925** ਨੂੰ ਜਦ ਫੀਰੋਜ਼ਪੁਰ ਵਿਚ ਹੱਲਾ ਗੁਲਾ ਹੋਇਆ, ਉਸ ਵਿਚ ਸ਼ਾਮਲ ਸਨ । 19 ਸਤੰਬਰ ਨੂੰ ਪਿੰਡ ਬਘਾਣਾ ਰਿਆਸਤ ਫਰੀਦਕੋਟ ਵਿਚ ਇਕ ਸਾਧੂ ਦੀ ਕੁਟੀਆ ਚੋਂ ਗ੍ਰਿਫਤਾਰ ਕੀਤੇ ਗਏ । ਲਾਹੌਰ ਸਾਜ਼ਸ਼ ਦੇ ਤੀਸਰੇ ਕੇਸ ਵਿਚ ਇਹਨਾਂ ਨੂੰ ਫਾਂਸੀ ਦੀ ਸਜ਼ਾ ਹੋਈ ।

ਵਿਚ ਫਾਂਸੀ ਦਿਤੀ ਗਈ।

ਇਹਨਾਂ ਤੋਂ ਬਿਨਾਂ ਭਾਈ ਬਲਵੰਤ ਸਿੰਘ ਕੈਨੇਡੀਅਨ, ਨਰਿੰਜਨ ਸਿੰਘ, ਨਾਰਾਇਣ ਸਿੰਘ, ਪਾਲਾ ਸਿੰਘ, ਚਾਲੀਆ ਰਾਮ, ਸੋਹਨ ਲਾਲ ਪਾਠਕ ਪੱਟੀ [ਲਾਹੌਰ] ਅਤੇ ਵਸਾਵਾ ਸਿੰਘ ਨੂੰ ਸਿੰਘਾਪੁਰ, ਬਰਮਾ ਤੇ ਮਲਾਇਆ ਵਿਚ ਬਗਾਵਤ ਕਰਾਉਣ ਦੇ ਜੁਰਮ ਵਿਚ ਬਰਮਾ ਤੇ ਸਿੰਘਾ-ਪੁਰ ਦੀਆਂ ਜੇਲ੍ਹਾਂ ਵਿਚ ਫਾਂਸੀ ਲਾਇਆ ਗਿਆ।

ਭਾਈ ਸੰਤੋਖ ਸਿੰਘ ਜੀ ਕੈਨੇਡੀਅਨ ਕਿਸੇ ਢੰਗ ਨਾਲ ਬਚ ਕੇ ਨਿਕਲ ਗਏ।

ਡਾਕਟਰ ਮਥਰਾ ਸਿੰਘ ਢੁਡਿਆਲ ਜ਼ਿਲਾ ਜੇਹਲਮ ਪ੍ਰਸਿਧ ਦੇਸ਼ ਭਗਤ ਸਨ। ਉਹ ਪਹਿਲੇ ਰਾਵਲਪਿੰਡੀ ਵਿਚ ਜਗਤ ਸਿੰਘ ਐਂਡ ਸੰਨਜ਼ ਪਾਸ ਕੰਮ ਕਰਦੇ ਸਨ। ਫਿਰ ਆਪ ਨੇ ਨੁਸ਼ਹਿਰੇ ਛਾਵਣੀ ਵਿਚ ਐਚ. ਡੀ. ਠਾਕਰ ਦਾਸ ਨਾਂ ਦੀ ਦਵਾਈਆਂ ਦੀ ਫਰਮ ਜਾਰੀ ਕੀਤੀ। ਨੁਸ਼-ਹਿਰੇ ਤੋਂ ਸਿੰਘਾਈ ਤੇ ਉਥੋਂ ਕੈਨੇਡਾ ਚਲੇ ਗਏ। ਇਮੀਗਰੇਸ਼ਨ ਵਾਲਿਆਂ ਨੇ ਆਪ ਦੇ ਸਾਥੀਆਂ ਚੋਂ ਕੇਵਲ ਦੋ ਆਦਮੀਆਂ ਨੂੰ ਉਤਰਨ ਦਿਤਾ, ਜਿਹਨਾਂ ਵਿਚੋਂ ਡਾਕਟਰ ਜੀ ਇਕ ਸਨ ਪਰ ਕੁਝ ਚਿਰ ਪਿਛੋਂ ਆਪ ਨੂੰ ਸ਼ਿੰਘਾਈ ਵਾਪਸ ਭੇਜ ਦਿਤਾ ਗਿਆ। ਇਸ ਗੱਲ ਦਾ ਉਹਨਾਂ ਤੇ ਡੂੰਘਾ ਅਸਰ ਹੋਇਆ। ਜਦ ਗੁਰੂ ਨਾਨਕ ਜਹਾਜ ਕੈਨੇਡਾ ਗਿਆ ਤਾਂ ਉਸ ਨਾਲ ਕੀਤੇ ਗਏ ਵਰਤਾਉ ਸਬੰਧੀ ਡਾਕਟਰ ਜੀ ਸ਼ਿੰਘਾਈ ਅਤੇ ਹਾਂਗ ਕਾਂਗ ਵਿਚ ਪ੍ਰਚਾਰ ਕਰਦੇ ਰਹੇ।

ਜੰਗ ਸ਼ੁਰੂ ਹੋਣ ਪਰ ਡਾਕਟਰ ਜੀ ਦੇਸ਼ ਪਰਤ ਆਏ। ਪੁਲੀਸ ਨੇ ਫੜਨਾ ਚਾਹਿਆ ਪਰ ਉਹ ਕੋਹਾਟ ਦੇ ਰਸਤੇ ਕਾਬਲ ਚਲੇ ਗਏ। ਉਥੇ ਚੀਫ ਮੈਡੀਕਲ ਅਫ਼ਸਰ ਲਗ ਗਏ। ਕਾਬਲ ਤੋਂ ਰੂਸ ਜਾਣ ਦਾ ਜਤਨ ਕਰਦੇ ਹੋਏ ਤਾਸ਼ਕੰਦ ਤੋਂ ਫ਼ੜੇ ਗਏ। ਅੰਗਰੇਜ਼ਾਂ ਨੇ ਲਾਹੌਰ ਲਿਆ ਕੇ ਸੰਟਰਲ ਜੇਲ੍ਹ ਵਿਚ ਮੁਕੱਦਮਾ ਚਲਾਇਆ ਅਤੇ 27 ਮਾਰਚ 1917 ਨੂੰ ਫ਼ਾਂਸੀ ਤੇ ਲਟਕਾ ਦਿਤਾ। ਭਾਈ ਮਤੀਦਾਸ ਜੀ ਦੇ ਵੰਸ਼ ਵਿਚੋਂ ਭਾਈ ਬਾਲ ਮੁਕੰਦ ਨੂੰ ਫ਼ਾਂਸੀ ਦਿਤਾ ਗਿਆ। ਡਾਕਟਰ ਮਥਰਾ ਸਿੰਘ ਤੇ ਭਾਈ ਬਾਲ ਮੁਕੰਦ ਧਨੀ ਪੋਠੋਹਾਰ ਚੋਂ ਦੇਸ਼ ਭਗਤ ਸ਼ਹੀਦ ਹਨ।

ਇਹਨਾਂ ਤੋਂ ਬਿਨਾਂ ਸ: ਆਤਮਾ ਸਿੰਘ ਅਤੇ ਸ: ਹਰਨਾਮ ਸਿੰਘ ਠੱਠੀ ਖਾਰਾ ਜਿਲਾ ਅੰਮ੍ਰਿਤਸਰ, ਕਾਲਾ ਸਿੰਘ ਜਗਤਪੁਰਾ, ਚੰਦਨ ਸਿੰਘ ਬੂੜ ਚੰਦ (ਲਾਹੌਰ), ਗਾਂਧਾ ਸਿੰਘ ਜੀਉਬਗਾ, ਇੰਦਰ ਸਿੰਘ ਪਧਰੀ, ਅਰਜਨ ਸਿੰਘ ਨਾਨਾ (ਫੀਰੋਜ਼ਪੁਰ), ਸ: ਜਵੰਦ ਸਿੰਘ* ਨੰਗਲ ਕਲਾਂ (ਹੁਸ਼ਿਆਰਪੁਰ), ਸ: ਬੂਟਾ ਸਿੰਘ ਛੀਨਾ (ਲੁਧਿਆਣਾ), ਬੰਤਾ ਸਿੰਘ ਖੁਰਦ ਪੁਰ (ਜਲੰਧਰ), ਬੀਰ ਸਿੰਘ ਬਾਹੋ ਵਾਲ (ਹੁਸ਼ਿਆਰਪੁਰ), ਡਾ: ਅਰੂੜ ਸਿੰਘ ਸੰਘਵਾਲ (ਜਲੰਧਰ), ਰੰਗਾ ਸਿੰਘ ਖੁਰਦ ਪੁਰ ਆਦਿਕਾਂ ਨੂੰ ਫਾਂਸੀ ਦਿਤੀ ਗਈ।

ਲਾਹੌਰ, ਮੁਲਤਾਨ, ਮਿੰਟਗੁਮਰੀ, ਕਾਲੇ ਪਾਣੀ, ਰਾਜ ਮੰਦਰੀ, ਹਜ਼ਾਰੀ ਬਾਗ ਤੇ ਨਾਗਪੁਰ ਆਦਿਕ ਜੇਲ੍ਹਾਂ ਵਿਚ 1914–15 ਦੇ ਦੇਸ਼ ਭਗਤ ਕੈਦੀਆਂ ਨੇ ਜੋ ਤਸੀਹੇ ਸਹਾਰੇ ਹਨ, ਮਾਰ ਕੁਟਾਈ, ਭੁਖ ਨੰਗ, ਕਾਲ ਕੋਠੜੀਆਂ ਦੀ ਬੰਦਸ਼ ਅਤੇ ਦੇਸ਼ ਦੀ ਆਜ਼ਾਦੀ ਲਈ ਮੁਸੀਬਤਾਂ ਸਹਾਰੀਆਂ ਹਨ, ਉਹਨਾਂ ਨੂੰ ਚੇਤੇ ਕਰਕੇ ਲੂੰ ਕੰਡੇ ਹੋ ਜਾਈਦਾ ਹੈ।

ਇਹਨਾਂ ਦੀਆਂ ਕੁਰਬਾਨੀਆਂ ਦਾ ਸਿੱਖ ਪੰਥ ਅਤੇ ਪੰਜਾਬ ਤੇ ਡੂੰਘਾ ਅਸਰ ਪਿਆ। ਗੁਰਦਵਾਰਾ ਸੁਧਾਰ ਅਰਥਾਤ ਅਕਾਲੀ ਲਹਿਰ ਨੂੰ ਜਨਮ ਦੇਣ ਤੇ ਉਤੇਜਤ ਕਰਨ ਵਿਚ ਉਪ੍ਰੋਕਤ ਕੌਮੀ ਪ੍ਰਵਾਨਿਆਂ ਦ ਭਾਰੀ ਹਿੱਸਾ ਹੈ।

---

*ਸ: ਜਵੰਦ ਸਿੰਘ ਨੰਗਲ ਕਲਾਂ ਬੜੇ ਸੂਰਬੀਰ ਪੁਰਸ਼ ਕੈਨੇਡਾ ਵਿਚੋਂ ਆਏ ਸਨ। 19 ਫਰਵਰੀ 1915 ਨੂੰ ਲਾਹੌਰ ਵਿਚ ਪੁਲੀਸ ਦੇ ਘੇਰੇ ਚੋਂ ਨੱਠ ਗਏ। ਇਹਨਾਂ ਨੇ ਨੰਗਲ ਕਲਾਂ ਦੇ ਮੁਖਬਰ ਜ਼ੈਲਦਾਰ ਚੰਦਾ ਸਿੰਘ ਨੂੰ ਮਾਰਿਆ। ਇਹਨਾਂ ਦੇ ਇਕ ਸੰਬੰਧੀ ਹਰਨਾਮ ਸਿੰਘ ਖਰੜ ਵਾਲੇ ਨੇ ਲੋਭ ਵਿਚ ਆ ਕੇ ਆਪ ਨੂੰ ਪਿੰਡ ਕਾਲੇਵਾਲ ਲੋਲੀਆਂ ਤਹਿ-ਸੀਲ ਗੜ੍ਹ ਸ਼ੰਕਰ ਤੋਂ ਫੜਾ ਦਿਤਾ। 17 ਜੁਲਾਈ 1917 ਨੂੰ ਸੈਂਟਰਲ ਜੇਲ੍ਹ ਲਾਹੌਰ ਵਿਚ ਫ਼ਾਂਸੀ ਹੋਏ।

# ੪.

# ਗੁਰਦਵਾਰਿਆਂ ਦੀ ਹਾਲਤ

## ਰਾਜਨੀਤਕ ਦਸ਼ਾ

ਗੁਰਦਵਾਰਾ ਸੁਧਾਰ ਲਹਿਰ ਤੋਂ ਪਹਿਲੇ ਗੁਰਦਵਾਰਿਆਂ ਅਤੇ ਧਰਮਸਾਲਾਂ ਵਿਚ ਕਈ ਤਰ੍ਹਾਂ ਦੀਆਂ ਕੁਰੀਤੀਆਂ ਪ੍ਰਚਲਤ ਹੋ ਚੁਕੀਆਂ ਸਨ। ਪੁਜਾਰੀ ਆਮਦਨੀ ਦੀ ਅਯੋਗ ਵਰਤੋਂ ਕਰਦੇ ਸਨ। ਧਰਮਾਰਥ ਜਾਇਦਾਦਾਂ ਖੁਰਦ ਬੁਰਦ ਕੀਤੀਆਂ ਜਾਂਦੀਆਂ ਸਨ। ਇਸ ਦੀਆਂ ਕੁਝ ਉਦਾਹਰਣਾਂ ਪੇਸ਼ ਕਰਦੇ ਹਾਂ।

ਕਾਬਲ ਦੀ ਇਕ ਧਰਮਸਾਲਾ ਬਾਰੇ ਮੁਕੱਦਮਾ ਚਲਿਆ, ਜਿਸ ਵਿਚ ਪੁਜਾਰੀ ਦਾ ਬਿਆਨ ਸੀ ਕਿ ਇਹ ਧਰਮਸਾਲਾ ਮੇਰੀ ਹੈ। ਇਸ ਵਿਚ ਗੁਰੂ ਗਰੰਥ ਸਾਹਿਬ ਦੇ ਨਾਲ ਇਕ ਕਮਰੇ ਵਿਚ ਮੂਰਤੀ ਪੂਜਾ ਕੀਤੀ ਜਾਂਦੀ ਹੈ। ਸਿਖਾਂ ਦਾ ਜਵਾਬ ਸੀ ਕਿ ਅਸੀਂ ਇਕ ਵਾਹਿਗੁਰੂ ਨੂੰ ਮੰਨਣ ਤੇ ਪੂਜਣ ਵਾਲੇ ਹਾਂ, ਇਸ ਲਈ ਗੁਰਦਵਾਰੇ ਵਿਚ ਮੂਰਤੀ ਪੂਜਾ ਨਹੀਂ ਹੋ ਸਕਦੀ। ਅਬਦੁਲ ਰਹਿਮਾਨ ਅਮੀਰ ਕਾਬਲ ਨੇ ਇਸ ਮੁਕੱਦਮੇ ਦਾ ਫੈਸਲਾ ਸਿਖਾਂ ਦੇ ਹੱਕ ਵਿਚ ਦਿਤਾ।

1905 ਵਿਚ ਸ੍ਰੀ ਦਰਬਾਰ ਸਾਹਿਬ ਵਿਚੋਂ ਮੂਰਤੀਆਂ ਹਟਾਈਆਂ ਗਈਆਂ। ਇਹਨਾਂ ਸਬੰਧੀ ਵੀ ਕਾਫੀ ਚਿਰ ਝਗੜਾ ਚਲਦਾ ਰਿਹਾ।

ਸਿੰਘ ਸਭਾ ਵਾਲੇ ਅਖੌਤੀ ਨੀਵੀਆਂ ਜਾਤਾਂ ਅਤੇ ਮੁਸਲਮਾਨਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾ ਲੈਂਦੇ ਸਨ, ਪਰ ਗੁਰਦਵਾਰਿਆਂ ਦੇ ਮਹੰਤ ਤੇ ਤਖਤ ਸਾਹਿਬਾਂ ਦੇ ਪੁਜਾਰੀ ਇਸ ਨੂੰ ਮੰਨਣ ਲਈ ਤਿਆਰ ਨਹੀਂ ਸਨ।

ਹਜ਼ੂਰ ਸਾਹਿਬ ਨਦੇੜ ਦੇ ਪੁਜਾਰੀਆਂ ਨੇ ਦੂਸਰੇ ਤਿੰਨ ਤਖਤਾਂ

ਸ੍ਰੀ ਅਕਾਲ ਤਖਤ, ਪਟਨਾ ਸਾਹਿਬ ਤੇ ਤਖਤ ਕੇਸ ਗੜ੍ਹ ਦੇ ਪੁਜਾਰੀਆਂ ਦੇ ਨਾਂ ਇਕ ਚਿੱਠੀ ਭੇਜੀ, ਜਿਸ ਵਿਚ ਦਰਜ ਸੀ–

"ਸਿੰਘ ਸਭੀਆਂ ਨਾਲ ਮਿਲਵਰਤਨ ਨਹੀਂ ਕਰਨੀ ਚਾਹੀਦੀ, ਕਿਉਂਕਿ ਉਹ ਅਖੌਤੀ ਅਛੂਤਾਂ ਤੇ ਮੁਸਲਮਾਨਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਬਣਾ ਲੈਂਦੇ ਹਨ ਅਤੇ ਇਸਤਰੀਆਂ ਨੂੰ ਵੀ ਖੰਡੇ ਦਾ ਅੰਮ੍ਰਿਤ ਪਿਲਾਉਂਦੇ ਹਨ।" ਹਾਲਾਂਕਿ 12 ਕਤਕ 1936 ਬਿਕ੍ਰਮੀ (1879 ਈ:) ਨੂੰ ਸ੍ਰੀ ਅਕਾਲ ਤਖਤ ਸਾਹਿਬ ਤੇ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਸਾਂਝਾ 'ਹੁਕਮਨਾਮਾ' ਜਾਰੀ ਕੀਤਾ ਸੀ ਕਿ ਸਾਰੇ ਸਿਖ ਸਿੰਘ ਸਭਾ ਲਹਿਰ ਨੂੰ ਸਫਲ ਬਣਾਉਣ ਲਈ ਮਿਲਵਰਤਣ ਦੇਣ।

ਹਜ਼ੂਰ ਸਾਹਿਬ ਦੇ ਮੈਨੇਜਰ ਨੇ ਵੀ ਇਸ ਗੱਲ ਦੀ ਤਰਦੀਦ ਕੀਤੀ ਸੀ ਕਿ ਉਥੇ ਸਿੰਘ ਸਭੀਆਂ ਨੂੰ ਜਾਣ ਦੀ ਆਗਿਆ ਨਹੀਂ। 11 ਅਗਸਤ 1906 ਨੂੰ ਅਕਾਲ ਤਖਤ ਸਾਹਿਬ ਦੇ ਪੁਜਾਰੀਆਂ ਨੇ ਸ਼ੇਖ ਅਹਿਮਦ ਦੀਨ ਸਿਆਲਕੋਟ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਅਤੇ ਹੁਕਮਨਾਮਾ ਜਾਰੀ ਕੀਤਾ ਕਿ ਸਾਰੇ ਸਿਖ ਉਸ ਨਾਲ ਹਰ ਪ੍ਰਕਾਰ ਦੀ ਮਿਲਵਰਤਨ ਕਰਨ।

ਅਗਸਤ 1906 ਵਿਚ ਕਈ ਯਾਤਰੂਆਂ ਨੇ ਵੇਖਿਆ ਕਿ ਮੁਕਤ-ਸਰ ਦੇ ਪੁਜਾਰੀ ਨੇ ਸ਼ਰਾਬ ਪੀਤੀ ਹੋਈ ਹੈ ਤੇ ਉਹ ਗਾਣ ਵਜਾਣ ਵਿਚ ਲਗਾ ਹੋਇਆ ਸੀ।

ਤਰਨ ਤਾਰਨ ਦੇ ਪੁਜਾਰੀਆਂ ਨੇ ਇਕ ਬੂੰਗਾ ਈਸਾਈਆਂ ਕੋਲ ਵੇਚ ਦਿਤਾ ਸੀ। ਸਿਖਾਂ ਨੇ ਮੁਕੱਦਮਾ ਕੀਤਾ। 5 ਜਨਵਰੀ 1907 ਨੂੰ ਇਸ ਦਾ ਫੈਸਲਾ ਸਿਖਾਂ ਦੇ ਹੱਕ ਵਿਚ ਹੋਇਆ।

ਮਹੰਤ ਮਿਠਾ ਸਿੰਘ ਪੰਜਾ ਸਾਹਿਬ ਨੇ ਗੁਰਦਵਾਰੇ ਦੀ ਜ਼ਮੀਨ ਆਪਣੇ ਨਾਂ ਕਰ ਲਈ। ਸਿੰਘ ਸਭਾ ਐਬਟਾਬਾਦ ਤੇ ਹੋਰ ਕਈ ਜਥਿਆਂ ਨੇ ਇਸ ਦੇ ਵਿਰੁਧ ਰੋਸ ਪ੍ਰਗਟ ਕੀਤਾ।

1906 ਵਿਚ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਨਵਾਂ ਸਰਬਰਾਹ ਨੀਯਤ ਕਰਨਾ ਸੀ। ਸਿਖਾਂ ਨੇ ਮੰਗ ਕੀਤੀ ਕਿ ਸਰ-ਬਰਾਹ ਨੀਯਤ ਕਰਨ ਦਾ ਅਧਿਕਾਰ ਪੰਥ ਨੂੰ ਦਿਤਾ ਜਾਵੇ। ਚੀਫ

ਖ਼ਾਲਸਾ ਦੀਵਾਨ ਨੇ ਇਸ ਬਾਰੇ ਜਤਨ ਕੀਤਾ ਅਤੇ ਦਸਤੂਰਲ ਅਮਲ ਬਦਲਣ ਦਾ ਜ਼ੋਰ ਲਾਇਆ, ਪਰ ਕੋਈ ਗੱਲ ਸਿਰੇ ਨਾ ਚੜ੍ਹੀ।

1915 ਵਿਚ ਚੀਫ਼ ਖ਼ਾਲਸਾ ਦੀਵਾਨ ਨੇ ਗੁਰਦਵਾਰਾ ਸੁਧਾਰ ਲਈ ਅੰਗਰੇਜ਼ੀ ਵਿਚ ਇਕ ਟਰੈਕਟ ਛਪਵਾ ਕੇ ਤਕਸੀਮ ਕੀਤਾ।

ਉਸੇ ਸਾਲ ਸਮਾਧ ਅਕਾਲੀ ਫੂਲਾ ਸਿੰਘ ਨੁਸ਼ਹਿਰਾ ਦੇ ਮਹੰਤ ਹਰਨਾਮ ਸਿੰਘ ਨੇ ਸਮਾਧ ਦੀ ਕਾਫ਼ੀ ਜ਼ਮੀਨ ਵੇਚ ਦਿਤੀ। ਇਸ ਜ਼ਮੀਨ ਨੂੰ ਮੋੜਨ ਲਈ ਨੁਸ਼ਹਿਰਾ ਤੇ ਪਿਸ਼ਾਵਰ ਦੀਆਂ ਸਿੰਘ ਸਭਾਵਾਂ ਅਤੇ ਫੌਜੀ ਸਿੰਘਾਂ ਨੇ ਖਾਸ ਕਰ ਬੜਾ ਯਤਨ ਕੀਤਾ। ਮੇਜਰ ਭਗਵਾਨ ਸਿੰਘ, ਜਮਾਦਾਰ ਥੰਮਣ ਸਿੰਘ ਅਤੇ ਭਾਈ ਭਾਗ ਸਿੰਘ ਨੇ ਉਗਰਾਹੀ ਕਰਕੇ ਮਹੰਤ ਦੇ ਵਿਰੁਧ 13 ਅਪ੍ਰੈਲ 1916 ਨੂੰ ਮੁਕੱਦਮਾ ਕੀਤਾ ਹਿੰਦ ਡੰਡਾਵਲੀ ਦੀ ਧਾਰਾ 92–93 ਅਨੁਸਾਰ ਮੰਗ ਕੀਤੀ ਗਈ ਕਿ ਮਹੰਤ ਨੂੰ ਹਟਾ ਕੇ ਸਮਾਧ ਦੇ ਪ੍ਰਬੰਧ ਲਈ ਇਕ ਕਮੇਟੀ ਬਣਾ ਦਿਤੀ ਜਾਵੇ। ਡਿਸਟ੍ਰਿਕਟ ਜੱਜ ਨੇ ਸਿਖਾਂ ਦਾ ਮੁਕੱਦਮਾ ਖਾਰਜ ਕਰ ਦਿਤਾ, ਜਿਸ ਦੀ ਅਪੀਲ ਜੁਡੀਸ਼ਲ ਕਮਿਸ਼ਨਰ ਪਾਸ ਕੀਤੀ ਗਈ। ਉਸ ਨੇ 5 ਮਾਰਚ 1917 ਨੂੰ ਡਿਸਟ੍ਰਿਕਟ ਜੱਜ ਦਾ ਫੈਸਲਾ ਰਦ ਕਰ ਦਿਤਾ ਅਤੇ ਅਪੀਲ ਮਨਜ਼ੂਰ ਕਰ ਲਈ। ਮਹੰਤ ਨੇ ਅੱਠ ਹਜ਼ਾਰ ਤੋਂ ਹੋਰ ਜ਼ਮੀਨ ਵੇਚਣੀ ਚਾਹੀ ਪਰ ਡਿ: ਜੱਜ ਨੇ ਉਹ ਰੋਕ ਦਿਤੀ। 18 ਜੁਲਾਈ 1918 ਨੂੰ ਸਮਾਧ ਦਾ ਮਹੰਤ ਖਰਾਬ ਪ੍ਰਬੰਧ ਤੇ ਮੰਦੇ ਚਾਲ ਚਲਣ ਕਰਕੇ ਹਟਾ ਦਿਤਾ ਗਿਆ। ਇਸੇ ਤਰ੍ਹਾਂ ਰਾਵਲਪਿੰਡੀ ਦੇ ਸਿਖਾਂ ਨੇ ਪੰਜੇ ਸਾਹਿਬ ਦੇ ਮਹੰਤ ਵਿਰੁਧ ਮੁਕੱਦਮਾ ਕੀਤਾ।

ਉਹਨਾਂ ਦਿਨਾਂ ਵਿਚ ਮਹੰਤ ਮੁਕੰਦ ਸਿੰਘ ਤਖਤ ਪਟਨਾ ਸਾਹਿਬ ਨੇ ਸਿੰਘ ਸਭੀਆਂ ਦਾ ਤਖਤ ਤੇ ਚੜ੍ਹਨਾ ਬੰਦ ਕਰ ਦਿਤਾ।

ਗੁਰਦਵਾਰਾ ਹਾਫਜ਼ਾਬਾਦ ਛੇਵੀਂ ਪਾਤਸ਼ਾਹੀ ਦਾ ਉਦਾਸੀ ਮਹੰਤ ਬਿਨਾਂ ਕਿਸੇ ਨੂੰ ਚੇਲਾ ਨੀਯਤ ਕੀਤੇ ਗੁਜ਼ਰ ਗਿਆ। ਸਿਖ ਸੰਗਤ ਨੇ ਉਸ ਦੀ ਥਾਂ ਇਕ ਅੰਮ੍ਰਿਤਧਾਰੀ ਸਿੰਘ ਨੂੰ ਨੀਯਤ ਕੀਤਾ। ਜਦ ਅਗੋਂ ਮਹੰਤੀ ਤੁਰ ਪਈ ਤਾਂ ਪੁਜਾਰੀਆਂ ਨੇ ਗੁਰਦਵਾਰੇ ਦੀ ਸੇਵਾ ਵਲੋਂ ਬੇਪ੍ਰਵਾਹੀ ਸ਼ੁਰੂ ਕਰ ਦਿਤੀ। ਸੰਗਤ ਨੇ ਭਾਈ ਦਿਆਲ ਸਿੰਘ ਤੇ ਉਸ ਤੋਂ

ਪਿਛੋਂ ਉਸ ਦੇ ਪੁਤਰ ਬੂੜ ਸਿੰਘ ਨੂੰ ਸੇਵਾਦਾਰ ਨੀਯਤ ਕੀਤਾ। 1916 ਵਿਚ ਹਾਫਜ਼ਾਬਾਦ ਦਾ ਮਹੰਤ ਇਕ ਇਸਤ੍ਰੀ ਨਾਲ ਕੁਕਰਮ ਕਰਦਾ ਫੜਿਆ ਗਿਆ। ਸੰਗਤ ਨੇ ਦੀਵਾਨ ਕਰਕੇ ਮਹੰਤ ਦੀ ਨਿਖੇਧੀ ਕੀਤੀ ਤੇ ਉਸ ਨੂੰ ਹਟਾਣ ਲਈ ਮਤਾ ਪਾਸ ਕੀਤਾ। ਜਦ ਇਹ ਮਾਮਲਾ ਮਿ: ਹਮਿਲਟਨ ਡਿਪਟੀ ਕਮਿਸ਼ਨਰ ਪਾਸ ਗਿਆ, ਉਸ ਨੇ ਲੋਕਾਂ ਨੂੰ ਨਵਾਂ ਮਹੰਤ ਚੁਣਨ ਲਈ ਕਿਹਾ। ਇਸ ਪਰ ਸੰਗਤ ਨੇ ਭਾਈ ਫਤਹ ਸਿੰਘ ਗ੍ਰਹਿਸਤੀ ਨੂੰ ਮਹੰਤ ਨੀਯਤ ਕੀਤਾ। ਡਿਪਟੀ ਕਮਿਸ਼ਨਰ ਗੁਜਰਾਂਵਾਲਾ ਨੇ ਇਸ ਨੂੰ ਪ੍ਰਵਾਨ ਕਰ ਲਿਆ।

ਪਰ ਮਹੰਤ ਬੂੜ ਸਿੰਘ ਨੇ ਪੰਜ ਛੇ ਮੁਖੀ ਸਿੰਘਾਂ ਦੇ ਵਿਰੁਧ ਦੀਵਾਨੀ ਦਾਹਵਾ ਕਰ ਦਿਤਾ। 22 ਨਵੰਬਰ 1921 ਨੂੰ ਜਸਟਿਸ ਬ੍ਰਾਡਵੇ ਅਤੇ ਅਬਦੁਲ ਕਾਦਰ ਨੇ ਫੈਸਲਾ ਬੂੜ ਸਿੰਘ ਦੇ ਹੱਕ ਵਿਚ ਦਿਤਾ ਅਤੇ ਉਸ ਵਿਚ ਲਿਖਿਆ—

"ਆਪੇ ਬਣੀ ਸੰਗਤ ਕਿਸੇ ਗੁਰਦਵਾਰੇ ਦੇ ਪ੍ਰਬੰਧ ਜਾਂ ਮਹੰਤ ਨੂੰ ਹਟਾਣ ਸਬੰਧੀ ਕੋਈ ਦਖਲ ਨਹੀਂ ਦੇ ਸਕਦੀ।"

ਅਗਸਤ 1916 ਵਿਚ ਗੁਰਦਵਾਰਾ ਬਲੀਆ (ਯੂ. ਪੀ.) ਦੇ ਵਿਰੁਧ ਸਿਖਾਂ ਨੇ ਮੁਕਦਮਾ ਕੀਤਾ ਕਿ ਉਹ ਗੁਰਦਵਾਰੇ ਨੂੰ ਅਨਮਤੀਆਂ ਦੇ ਸਪੁਰਦ ਕਰ ਰਿਹਾ ਹੈ।

ਸਤੰਬਰ 1916 ਵਿਚ ਗੁਰਦਵਾਰਾ ਦੀਵਾਨਖਾਨਾ ਪੰਜਵੀਂ ਪਾਤਸ਼ਾਹੀ ਲਾਹੌਰ ਦੀ ਪ੍ਰਬੰਧਕ ਕਮੇਟੀ ਨੇ ਗੁਰਦਵਾਰੇ ਦੀ ਨਵੀਂ ਇਮਾਰਤ ਬਣਾਉਣ ਲਈ ਅਤੇ ਜਾਇਦਾਦ ਦੀ ਸੰਭਾਲ ਲਈ ਜਤਨ ਕੀਤਾ।

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪੁਜਾਰੀ ਭਾਈ ਪ੍ਰਤਾਪ ਸਿੰਘ ਵਿਰੁਧ ਸੰਗਤਾਂ ਨੂੰ ਸ਼ਿਕਾਇਤ ਸੀ ਕਿ ਉਸ ਨੇ ਅਨੰਦ ਮੈਰਿਜ ਐਕਟ ਦੀ ਵਿਰੋਧਤਾ ਕੀਤੀ ਸੀ ਅਤੇ ਇਹ ਦਾਹਵਾ ਕਰਦਾ ਸੀ ਕਿ ਗੁਰਦਵਾਰੇ ਪੰਥਕ ਨਹੀਂ, ਬਲਕਿ ਪੁਜਾਰੀਆਂ ਦੀ ਮਲਕੀਅਤ ਹਨ।

ਅਕਤੂਬਰ 1917 ਵਿਚ ਗੁਰਦਵਾਰਾ ਧੋਬੜੀ (ਆਸਾਮ) ਦੀ ਜ਼ਮੀਨ ਸਰਕਾਰ ਨੇ ਵਾਟਰ ਵਰਕਸ ਬਣਾਉਣ ਲਈ ਲੈਣੀ ਚਾਹੀ। ਇਹ ਗੁਰਦਵਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦਗਾਰ ਹੈ ਅਤੇ ਨੌਵੇਂ

ਗੁਰੂ ਜੀ ਨੇ ਇਸ ਨੂੰ ਬਣਵਾਇਆ ਸੀ। ਗੁਰਦਵਾਰੇ ਦੇ ਮਹੰਤ ਭਾਈ ਬਚਿਤਰ ਸਿੰਘ ਨੇ ਤਖਤਾਂ ਅਤੇ ਪੰਜਾਬ ਦੇ ਸਿਖ ਜਥਿਆਂ ਨੂੰ ਲਿਖਿਆ ਕਿ ਉਹ ਗੁਰਦਵਾਰੇ ਦੀ ਜ਼ਮੀਨ ਸਰਕਾਰੀ ਕਬਜ਼ੇ ਤੋਂ ਬਚਾਉਣ ਲਈ ਜਤਨ ਕਰਨ। ਸਿਖ ਸੰਗਤਾਂ ਨੇ ਸੈਂਕੜੇ ਗੁਰਮਤੇ ਕਰਕੇ ਚੀਫ ਕਮਿਸ਼ਨਰ ਨੂੰ ਭੇਜੇ।

ਜਨਵਰੀ 1918 ਵਿਚ ਸਾਰੇ ਸਿਖਾਂ ਨੂੰ ਇਹ ਗੱਲ ਸੁਣ ਕੇ ਬੜਾ ਰੰਜ ਹੋਇਆ ਕਿ ਸਰਕਾਰ ਨੇ ਕਰਤਾਰਪੁਰ ਸਟੇਟ ਦਾ ਇਕ ਗੈਰ ਸਿਖ ਰੀਟਾਇਰਡ ਤਹਿਸੀਲਦਾਰ ਨੂੰ ਮੈਨੇਜਰ ਨੀਯਤ ਕੀਤਾ ਹੈ।

4 ਫਰਵਰੀ 1918 ਨੂੰ ਮਿਉਂਸੀਪਲ ਕਮੇਟੀ ਅੰਮ੍ਰਿਤਸਰ ਨੇ ਇਕ ਮਤਾ ਪਾਸ ਕੀਤਾ ਕਿ ਸਫਾਈ ਨੂੰ ਮੁਖ ਰਖ ਕੇ ਸੰਤੋਖਸਰ ਨੂੰ ਪੂਰ ਦਿਤਾ ਜਾਵੇ। ਇਹ ਸਰੋਵਰ ਇਤਿਹਾਸਕ ਸੀ, ਇਸ ਲਈ ਸੰਗਤਾਂ ਨੇ ਇਸ ਨੂੰ ਪੂਰਨ ਦੇ ਵਿਰੁਧ ਰੋਸ ਪ੍ਰਗਟ ਕੀਤਾ ਤੇ ਆਪਣੇ ਆਪ ਨੂੰ ਸਫਾਈ ਕਰਨ ਲਈ ਪੇਸ਼ ਕੀਤਾ। ਐਜੀਟੇਸ਼ਨ ਹੋਣ ਤੇ ਸੰਤੋਖਸਰ ਪੂਰਨ ਦੀ ਤਜਵੀਜ਼ ਵਾਪਸ ਲਈ ਗਈ।

1919–20 ਵਿਚ ਦਰਿਆ ਰਾਵੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਵਾਲੇ ਅਸਥਾਨ ਗੁਰਦਵਾਰਾ ਕਰਤਾਰਪੁਰ ਨੂੰ ਢਾਹ ਲਾ ਦਿਤੀ। ਉਸ ਦੀ ਸੇਵਾ ਲਈ ਸਿਖ ਸੰਗਤਾਂ ਨੇ ਬੜਾ ਉਤਸ਼ਾਹ ਪ੍ਰਗਟ ਕੀਤਾ। ਸਰਕਾਰ ਨੇ ਇੰਜੀਨੀਅਰ ਭੇਜੇ, ਜਿਨ੍ਹਾਂ ਨੇ ਰੀਪੋਰਟ ਕੀਤੀ ਕਿ 35000) ਦੀ ਲਾਗਤ ਨਾਲ ਆਰਜ਼ੀ ਬੰਨ੍ਹ ਲਗ ਸਕਦਾ ਹੈ, ਪਰ ਪਕਾ ਬੰਨ੍ਹ ਲਾਉਣ ਲਈ ਚਾਰ ਲੱਖ ਰੁਪਿਆ ਖਰਚ ਆਵੇਗਾ। ਚੀਫ ਖਾਲਸਾ ਦੀਵਾਨ ਨੇ ਇਸ ਸੇਵਾ ਲਈ ਸੰਗਤਾਂ ਨੂੰ ਪ੍ਰੇਰਨਾ ਕੀਤੀ। ਮਹਾਰਾਜਾ ਭੂਪਿੰਦਰ ਸਿੰਘ ਪਟਿਆਲਾ ਨੇ 35000) ਰੁਪਏ ਆਰਜ਼ੀ ਬੰਨ੍ਹ ਲਈ ਦਿਤੇ ਤੇ ਦੋ ਲੱਖ ਰੁਪਏ ਪਕੇ ਬੰਨ੍ਹ ਲਈ ਦੇਣ ਦਾ ਭਰੋਸਾ ਦਿਵਾਇਆ। ਗੁਰਦਵਾਰਾ ਕਰਤਾਰਪੁਰ ਸਾਹਿਬ ਨੂੰ ਰਾਵੀ ਦੀ ਢਾਹ ਤੋਂ ਬਚਾਉਣ ਲਈ ਸਿਖ ਸੰਗਤਾਂ ਨੇ ਤਨ, ਮਨ, ਧਨ ਨਾਲ ਸੇਵਾ ਕੀਤੀ। ਇਸ ਸੇਵਾ ਨੇ ਸਿਖਾਂ ਵਿਚ ਬੜਾ ਉਤਸ਼ਾਹ ਪੈਦਾ ਕੀਤਾ।

ਸਿਆਲਕੋਟ ਦੇ ਸਿਖਾਂ ਨੇ ਗੁਰਦਵਾਰਾ ਬਾਬੇ ਦੀ ਬੇਰ ਸਿਆਲ-

ਕੋਟ ਦੀ ਜਾਇਦਾਦ ਸਬੰਧੀ ਇਕ ਮੁਕੱਦਮਾ ਕੀਤਾ ਸੀ। ਉਹ ਕੇਵਲ ਇਸ ਕਰਕੇ ਰਹਿ ਗਿਆ ਕਿ ਸਿਖ ਪੰਜਾਹ ਹਜ਼ਾਰ ਰੁਪਿਆ ਕੋਰਟ ਫੀਸ ਨਹੀਂ ਲਾ ਸਕਦੇ ਸਨ।

ਗੁਰਦਵਾਰਿਆਂ ਦੇ ਮਹੰਤ ਅਤੇ ਪੁਜਾਰੀ ਕੇਵਲ ਜਾਇਦਾਦ ਹੀ ਖੁਰਦ ਬੁਰਦ ਨਹੀਂ ਕਰਦੇ ਸਨ, ਬਲਕਿ ਸ਼ਰਾਬਾਂ ਪੀਂਦੇ ਤੇ ਬਦਮਾ-ਸ਼ੀਆਂ ਕਰਦੇ ਸਨ। ਲੋਕਾਂ ਨੇ ਕਈ ਮਹੰਤਾਂ ਦੇ ਪ੍ਰੇਮ-ਪਤਰ ਤੇ ਆਚਰਨ ਹੀਣ ਇਸਤ੍ਰੀਆਂ ਨਾਲ ਲੁਹਾਈਆਂ ਫੋਟੋ ਹਾਕਮਾਂ ਦੇ ਪੇਸ਼ ਕੀਤੀਆਂ। ਪਰ ਕੋਈ ਸੁਣਵਾਈ ਨਹੀਂ ਹੁੰਦੀ ਸੀ।

ਪੰਜਾਬ ਦੇ ਇਕ ਮਹੰਤ ਦੇ ਵਿਰੁਧ ਸਿਖਾਂ ਇਕ ਕੇਸ ਕੀਤਾ। ਉਸ ਨੇ ਅਦਾਲਤ ਵਿਚ ਬੜੇ ਮਾਣ ਨਾਲ ਕਿਹਾ—

"ਮੈਂ 'ਸ੍ਰੀ ਮਹੰਤ' ਹਾਂ, ਮੇਰੇ ਨਾਲ ਸਬੰਧਤ 300 ਗੁਰਦਵਾਰੇ ਹਨ। ਮੇਰੇ ਸ੍ਰੀ ਮਹੰਤ ਹੋਣ ਦਾ ਸਬੂਤ ਇਹ ਹੈ ਕਿ ਮੈਨੂੰ ਸਰਕਾਰ ਵਲੋਂ ਦੋ ਬੋਰੀਆਂ ਭੰਗ ਦੀਆਂ ਮਾਫ ਹਨ। ਜੋ ਮੈਂ ਸਬੰਧਤ ਗੁਰਦਵਾਰਿਆਂ ਵਿਚ ਘੋਟ ਕੇ ਪੀਣ ਲਈ ਭਜਦਾ ਹਾਂ।"

ਸ੍ਰੀ ਨਨਕਾਣੇ ਸਾਹਿਬ ਦੀ ਇਹ ਹਾਲਤ ਸੀ ਕਿ ਮਹੰਤ ਕਿਸ਼ਨ ਦਾਸ ਨੇ ਆਪਣੇ ਭਤੀਜਿਆਂ ਦੀ ਸ਼ਾਦੀ ਤੇ ਗੁਰਦਵਾਰੇ ਦੇ ਕੋਲ ਵੇਸਵਾ ਦਾ ਨਾਚ ਕਰਾਇਆ ਸੀ। ਉਸ ਦੇ ਪਿਛੋਂ ਨਰਾਇਣ ਦਾਸ ਮਹੰਤ ਬਣਿਆ ਜਿਸ ਨੇ ਖੁਲੇ ਤੌਰ ਤੇ ਇਕ ਮੁਸਲਮਾਨ ਮਿਰਾਸਣ ਰਖੀ ਹੋਈ ਸੀ। ਉਸ ਵਿਚੋਂ ਮੁੰਡੇ ਕੁੜੀਆਂ ਵੀ ਸਨ।

ਗੁਰਦਵਾਰਿਆਂ ਦੀ ਇਹ ਹਾਲਤ ਸੀ, ਜਿਸ ਨੂੰ ਵੇਖ ਕੇ ਸਿਖ ਪੰਥ ਦਿਲੋਂ ਦੁਖੀ ਸੀ, ਪਰ ਪੇਸ਼ ਕੋਈ ਨਹੀਂ ਸੀ ਜਾਂਦੀ। ਸਿਖ ਅਖ-ਬਾਰਾਂ ਖਾਲਸਾ ਸਮਾਚਾਰ, ਖਾਲਸਾ ਐਡਵੋਕੇਟ, ਪੰਥ ਸੇਵਕ, ਦੀ ਖਾਲਸਾ ਅਤੇ ਲਾਇਲ ਗਜ਼ਟ ਮਹੰਤਾਂ ਤੇ ਪੁਜਾਰੀਆਂ ਦੀ ਗਿਰਾਵਟ ਪਰ ਬਹੁਤ ਕੁਝ ਲਿਖਦੇ ਸਨ। ਪਰ ਸਰਕਾਰ ਇਸ ਦੀ ਕੋਈ ਪ੍ਰਵਾਹ ਨਹੀਂ ਸੀ ਕਰਦੀ।

ਉਹਨਾਂ ਦਿਨਾਂ ਵਿਚ ਧਰਮ ਮੰਦਰਾਂ, ਗੁਰਦਵਾਰਿਆਂ ਆਦਿ ਦਾ

ਰਾਖੀ ਤੇ ਚੰਗਾ ਪ੍ਰਬੰਧ ਕਰਨ ਲਈ ਇੰਪੀਰੀਅਲ ਲੈਜਿਸਲੇਟਿਵ ਕੌਂਸਲ ਵਿਚ ਬਿਲ ਪੇਸ਼ ਕੀਤਾ ਗਿਆ, ਜਿਸ ਦੀ ਵਿਰੋਧਤਾ ਪੰਜਾਬ ਸਰਕਾਰ ਨੇ ਕੀਤੀ। ਉਸ ਨੇ ਸਰਕਾਰ ਹਿੰਦ ਨੂੰ ਲਿਖਿਆ—"ਇਹ ਬਿਲ ਲੋਕ ਰਾਇ ਤੋਂ ਵੀ ਅਗਾਂਹ ਹੈ।"

ਉਸ ਸਮੇਂ ਪੰਜਾਬ ਵਿਚ ਸਿਖ ਗੁਰਦਵਾਰਿਆਂ ਦੇ ਸੁਧਾਰ ਲਈ ਜ਼ੋਰਦਾਰ ਅੰਦੋਲਨ ਹੋ ਰਿਹਾ ਸੀ। ਸ: ਸੁੰਦਰ ਸਿੰਘ ਮਜੀਠਾ ਇੰਪੀਰੀਅਲ ਕੌਂਸਲ ਦੇ ਮੈਂਬਰ ਸਨ। ਉਹਨਾਂ ਨੇ ਪੰਜਾਬ ਸਰਕਾਰ ਦੇ ਵਤੀਰੇ ਵਿਰੁਧ ਰੋਸ ਪ੍ਰਗਟ ਕੀਤਾ। ਸਿਖ ਪ੍ਰੈਸ ਤੇ ਕਈ ਜਥਿਆਂ ਨੇ ਧਰਮ ਅਸਥਾਨਾਂ ਦੇ ਸੁਧਾਰਨ ਲਈ ਬਿਲ ਸਬੰਧੀ ਪੰਜਾਬ ਸਰਕਾਰ ਵਲੋਂ ਕੀਤੀ ਵਿਰੋਧਤਾ ਦੀ ਨਿਖੇਧੀ ਕੀਤੀ।

1919 ਵਿਚ ਸਿਖ ਲੀਗ ਦਾ ਪਹਿਲਾ ਸਮਾਗਮ ਸ: ਗਜਣ ਸਿੰਘ ਦੀ ਪ੍ਰਧਾਨਗੀ ਹੇਠ ਅੰਮ੍ਰਿਤਸਰ ਵਿਚ ਹੋਇਆ। ਉਸ ਵਿਚ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਨੂੰ ਸੁਧਾਰਨ ਲਈ ਇਕ ਮਤਾ ਪਾਸ ਕੀਤਾ ਗਿਆ ਤੇ ਗੁਰਦਵਾਰਿਆਂ ਦੀ ਸਮੁਚੀ ਹਾਲਤ ਨੂੰ ਸਿਖਾਂ ਲਈ ਦੁਖਦਾ-ਇਕ ਪ੍ਰਗਟ ਕੀਤਾ।

ਗੁਰਦਵਾਰਿਆਂ ਦੇ ਸੁਧਾਰ ਲਈ ਸਿਖਾਂ ਨੇ ਆਪਣੀ ਰਾਇ ਦੀਵਾਨ ਦੇ ਵਿਚ ਮਤੇ ਪਾਸ ਕਰਕੇ ਪ੍ਰਗਟ ਕੀਤੀ। ਚੀਫ ਖਾਲਸਾ ਦੀਵਾਨ ਵਲੋਂ ਸਰਕਾਰ ਨੂੰ ਕਈ ਮੈਮੋਰੰਡਮ ਦਿਤੇ ਗਏ। ਪ੍ਰੈਸ ਨੇ ਕਾਫੀ ਆਵਾਜ਼ ਉਠਾਈ। ਕਈ ਥਾਈਂ ਮੁਕੱਦਮੇਬਾਜੀ ਵੀ ਕੀਤੀ ਗਈ। ਇਹ ਸਾਰੇ ਸਾਧਨ ਕਰਕੇ ਵੀ ਗੁਰਦਵਾਰਿਆਂ ਦੇ ਸੁਧਾਰ ਲਈ ਬਹੁਤੀ ਸਫ-ਲਤਾ ਨਾ ਹੋਈ।

ਹਿੰਦੁਸਤਾਨ ਵਿਚ ਆਜ਼ਾਦੀ ਦੀ ਲਹਿਰ ਤੇਜ਼ੀ ਨਾਲ ਚਲ ਰਹੀ ਸੀ। ਉਸ ਦਾ ਪ੍ਰਭਾਵ ਸਿੱਖਾਂ ਤੇ ਵੀ ਪਿਆ। ਕਈ ਸਿਆਣਿਆਂ ਦੀ ਰਾਇ ਸੀ ਕਿ ਦੇਸ਼ ਆਜ਼ਾਦ ਹੋਣ ਨਾਲ ਹੀ ਗੁਰਦਵਾਰਿਆਂ ਜਾਂ ਧਰਮ ਮੰਦਰਾਂ ਦਾ ਸੁਧਾਰ ਹੋ ਜਾਵੇਗਾ, ਪਰ ਸਿੰਘਾਂ ਦਾ ਖਿਆਲ ਇਹ ਸੀ ਕਿ ਗੁਰਦਵਾਰੇ ਅਤੇ ਸਕੂਲ ਕਾਲਜ ਪਹਿਲੇ ਪੰਥਕ ਪ੍ਰਬੰਧ ਵਿਚ ਆਉਣੇ ਚਾਹੀਦੇ ਹਨ ਤੇ ਦੇਸ਼ ਦੀ ਆਜ਼ਾਦੀ ਲਈ ਇਹ ਪੰਹਿਲਾ ਕਦਮ ਹੋਵੇਗਾ।

ਇਸ ਲਈ ਸਿਖਾਂ ਦੀ ਰੁਚੀ ਤੇਜ਼ੀ ਨਾਲ ਗੁਰਦਵਾਰਾ ਸੁਧਾਰ ਵਲ ਲਗ ਗਈ।

## ਰਾਜਨੀਤਕ ਦਸ਼ਾ

1918 ਵਿਚ ਪਹਿਲੀ ਜੰਗ ਖ਼ਤਮ ਹੋ ਗਈ, ਸਿੱਖਾਂ ਨੇ ਇਸ ਜੰਗ ਵਿਚ ਸਰਕਾਰ ਅੰਗਰੇਜ਼ੀ ਦੀ ਕਾਫ਼ੀ ਮਦਦ ਕੀਤੀ।

1909 ਵਿਚ ਅੰਗਰੇਜ਼ਾਂ ਨੇ ਮਿੰਟੋ ਮਾਰਲੇ ਸਕੀਮ ਦਿਤੀ ਸੀ, ਉਸ ਵੇਲੇ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਅਤੇ ਭਾਈ ਅਰਜਨ ਸਿੰਘ ਬਾਗੜੀਆਂ ਇੰਪੀਰੀਅਲ ਕੌਂਸਲ ਦੇ ਮੈਂਬਰ ਸਨ। ਪਿਛੋਂ ਮਹਾਰਾਜਾ ਨਾਭਾ ਦੀ ਥਾਂ ਸ: ਸੁੰਦਰ ਸਿੰਘ ਮਜੀਠੇ ਨੂੰ ਮੈਂਬਰ ਲਿਆ ਗਿਆ, ਜਿਹਨਾਂ ਨੇ 1909 ਵਿਚ ਕੌਂਸਲ ਵਿਚ ਅਨੰਦ ਮੈਰਿਜ ਐਕਟ ਪਾਸ ਕਰਵਾਇਆ। ਪਰ ਸਿਖ ਲੀਡਰ ਉਸ ਵੇਲੇ ਅੰਗਰੇਜ਼ਾਂ ਦੇ ਅਸਰ ਥਲੇ ਸਨ।

1916 ਵਿਚ ਕਾਂਗਰਸ ਤੇ ਮੁਸਲਿਮ ਲੀਗ ਦਾ ਲਖਨਊ ਵਿਚ ਪੈਕਟ ਹੋਇਆ। ਉਸ ਸਮੇਂ ਸਿੱਖ ਕਾਂਗਰਸ ਵਿਚ ਸ਼ਾਮਲ ਨਹੀਂ ਸਨ, ਇਸ ਲਈ ਸਿੱਖਾਂ ਦੀ ਕੋਈ ਗੱਲ ਹੀ ਨਾ ਚਲੀ। 1919 ਵਿਚ ਮਾਂਟੀਗੋ ਚੈਮਸਫੋਰਡ ਸਕੀਮ ਦਿਤੀ ਗਈ। ਉਸ ਦੀ ਰੀਪੋਰਟ ਵਿਚ ਲਿਖਿਆ ਹੈ–"ਜੋ ਢੰਗ ਮੁਸਲਮਾਨਾਂ ਲਈ ਵਰਤਿਆ ਗਿਆ ਹੈ, ਓਹੀ ਸਿਖਾਂ ਲਈ ਵਰਤਿਆ ਜਾਵੇ।"

ਇਸ ਅਨੁਸਾਰ ਪੰਜਾਬ ਕੌਂਸਲ ਦੀਆਂ 58 ਸੀਟਾਂ ਵਿਚੋਂ 8 ਸਿੱਖਾਂ ਨੂੰ ਦਿਤੀਆਂ। ਇਸ ਵਿਰੁਧ ਚੀਫ ਖਾਲਸਾ ਦੀਵਾਨ ਨੇ ਰੋਸ ਪ੍ਰਗਟ ਕੀਤਾ। ਸਿੱਖਾਂ ਦੀ ਮੰਗ ਇਹ ਸੀ ਕਿ ਉਹਨਾਂ ਦੀਆਂ ਰਿਆ-ਸਤਾਂ, ਫ਼ੌਜੀ ਮਹਾਨਤਾ, ਬਾਰਾਂ ਆਬਾਦ ਕਰਨ, ਮਾਲੀ ਅਤੇ ਤਾਲੀਮੀ ਪੋਜ਼ੀਸ਼ਨ ਨੂੰ ਮੁਖ ਰਖ ਕੇ ਪ੍ਰਭਾਵਸ਼ਾਲੀ ਪ੍ਰਤੀਨਿਧਤਾ ਦਿਤੀ ਜਾਵੇ।

ਜੰਗ ਦੇ ਖਾਤਮੇ ਪਿਛੋਂ ਅੰਗਰੇਜ਼ਾਂ ਨੇ ਰੋਲਟ ਐਕਟ ਪਾਸ ਕਰਨਾ ਚਾਹਿਆ, ਜਿਸ ਦੇ ਵਿਰੁਧ ਸਾਰੇ ਹਿੰਦੁਸਤਾਨ ਵਿਚ ਸਖਤ ਐਜੀਟੇਸ਼ਨ ਹੋਈ।

13 ਅਪ੍ਰੈਲ 1919 ਨੂੰ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਹੋਇਆ। ਕਾਂਗਰਸ ਦੀ ਲਹਿਰ ਜ਼ੋਰ ਨਾਲ ਚਲ ਪਈ। ਉਸ ਵਕਤ ਸੈਂਟਰਲ ਸਿੱਖ ਲੀਗ ਕਾਇਮ ਕੀਤੀ ਗਈ, ਜਿਸ ਦਾ ਉਦੇਸ਼ ਸਿੱਖਾਂ ਲਈ ਪੁਲੀਟੀਕਲ ਕੰਮ ਕਰਨਾ ਸੀ। ਸਿਖ ਲੀਗ ਕੌਮ-ਪ੍ਰਜ, ਅਗਾਹਾਂ-ਵਧੂ ਅਤੇ ਦੇਸ਼ ਦੀ ਆਜ਼ਾਦੀ ਲਈ ਕਾਂਗਰਸ ਨਾਲ ਮਿਲ ਕੇ ਕੰਮ ਕਰਨ ਵਾਲੀ ਜਮਾਇਤ ਸੀ, ਇਸ ਲਈ ਪਿਛਾਂਹ ਖਿਚੂ, ਸਰਕਾਰ ਪ੍ਰਜ ਅਤੇ ਖਿਤਾਬ ਯਾਫਤਾ ਸਿੱਖ ਇਸ ਵਿਚ ਸ਼ਾਮਲ ਨਾ ਹੋਏ। ਲੇਕਨ ਸਿੱਖ ਲੀਗ ਦਾ ਪ੍ਰਭਾਵ ਵਧਦਾ ਗਿਆ। ਸਿਖ ਲੀਗ ਨੇ ਕਾਂਗਰਸ ਦੇ ਪ੍ਰੋਗਰਾਮ ਨੂੰ ਅਪਣਾਇਆ। ਸਾਰੇ ਪੰਜਾਬ ਵਿਚ ਸਿੱਖ ਲੀਗ ਦੀਆਂ ਸ਼ਾਖਾਂ ਕਾਇਮ ਹੋ ਗਈਆਂ।

1 ਜੂਨ 1920 ਨੂੰ ਲਾਹੌਰ ਤੋਂ 'ਅਕਾਲੀ' ਅਖਬਾਰ ਜਾਰੀ ਹੋਇਆ, ਜਿਸ ਨੇ ਸਿੱਖਾਂ ਵਿਚ ਧਾਰਮਿਕ ਜੋਸ਼ ਦੇ ਨਾਲ ਹੀ ਦੇਸ਼ ਭਗਤੀ ਲਈ ਰੂਹ ਫੂਕਣੀ ਸ਼ੁਰੂ ਕਰ ਦਿੱਤੀ। 'ਅਕਾਲੀ' ਨੂੰ ਜਾਰੀ ਕਰਨ ਵਾਲੇ ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਗਿਆਨੀ ਹੀਰਾ ਸਿੰਘ ਦਰਦ, ਸ: ਮੰਗਲ ਸਿੰਘ, ਸ: ਸਰਦੂਲ ਸਿੰਘ ਕਵੀਸ਼ਰ ਆਦਿਕ ਮੁਖੀ ਸਨ। ਦੇਸ਼ ਵਿਚੋਂ ਤੇ ਅਮਰੀਕਾ, ਕੈਨੇਡਾ ਆਦਿਕ ਪ੍ਰਦੇਸਾਂ ਵਿਚੋਂ ਸਿੰਘਾਂ ਨੇ 'ਅਕਾਲੀ' ਅਖਬਾਰ ਦੀ ਭਾਰੀ ਮਾਇਕ ਸਹਾਇਤਾ ਕੀਤੀ। ਇਸ ਅਖਬਾਰ ਦੀ ਪਾਲਿਸੀ ਬੜੀ ਅਗਾਂਹ ਵਧੂ ਸੀ, ਇਸ ਲਈ ਲੋਕੀਂ ਇਸ ਦੇ ਪਰਚਿਆਂ ਨੂੰ ਬੜੇ ਚਾਅ ਨਾਲ ਪੜ੍ਹਦੇ ਸਨ। ਅਕਾਲੀ ਲਹਿਰ ਨੂੰ ਜਨਮ ਦੇਣ ਤੇ ਤੇਜ਼ ਕਰਨ ਵਿਚ ਇਸ ਅਖਬਾਰ ਦਾ ਕਾਫੀ ਭਾਗ ਸੀ।

ਦੇਸ਼ ਵਿਚ ਰਾਜਨੀਤਕ ਅੰਦੋਲਨ ਜ਼ੋਰ ਨਾਲ ਚਲ ਰਿਹਾ ਸੀ। ਉਸ ਵਕਤ ਮਹਾਤਮਾ ਗਾਂਧੀ ਨੇ ਨਾ-ਮਿਲਵਰਤਨ ਤੇ ਸਿਵਲ ਨਾ-ਫ਼ੁਰਮਾਨੀ ਆਰੰਭ ਕੀਤੀ। ਵਿਦੇਸ਼ੀ ਕਪੜੇ, ਅੰਗਰੇਜ਼ੀ ਤਾਲੀਮ, ਸਕੂਲਾਂ ਕਾਲਜਾਂ, ਸਰਕਾਰੀ ਖਿਤਾਬਾਂ, ਨੌਕਰੀਆਂ ਅਤੇ ਅਦਾਲਤਾਂ ਦੇ ਤਿਆਗ ਲਈ ਐਲਾਨ ਕੀਤਾ। ਪਿੰਡਾਂ ਤੇ ਸ਼ਹਿਰਾਂ ਵਿਚ ਜਲਸੇ ਤੇ ਕਾਨਫਰੰਸਾਂ ਹੋਣ ਲਗ ਪਈਆਂ। ਕਾਂਗਰਸ ਨੇ ਮਹਾਤਮਾ ਗਾਂਧੀ ਦੀ ਅਗਵਾਈ ਮੰਨ ਕੇ ਨਾ-ਮਿਲਵਰਤਨ ਦਾ ਮਤਾ ਪਾਸ ਕੀਤਾ ਸੀ।

ਅਕਤੂਬਰ 1920 ਵਿਚ ਸਿੱਖ ਲੀਗ ਨੇ ਵੀ ਨਾ-ਮਿਲਵਰਤਨ ਦਾ ਮਤਾ ਪਾਸ ਕਰ ਦਿਤਾ। ਇਹ ਸਵਰਾਜ ਦੇ ਘੋਲ ਵਿਚ ਸਿੰਘਾਂ ਦਾ ਸ਼ਮਲ ਹੋਣਾ ਸੀ। ਇਸ ਪ੍ਰੋਗਰਾਮ ਨੂੰ ਸੂਕਾਰੀ ਆਦਮੀਆਂ ਤੇ ਨਰਮ ਧੜੇ ਦੇ ਸਿੱਖਾਂ ਨੇ ਪ੍ਰਵਾਨ ਨਾ ਕੀਤਾ ਪਰ ਜਨ-ਸਾਧਾਰਣ ਤੇ ਇਸ ਦਾ ਬਹੁਤ ਪ੍ਰਭਾਵ ਪਿਆ। ਹਜ਼ਾਰਾਂ ਆਦਮੀ ਨਾ ਮਿਲਵਰਤਣ ਕਰਕੇ ਕੁਰਬਾਨੀ ਕਰਨ ਲਈ ਤਿਆਰ ਹੋ ਗਏ। ਉਸ ਵਕਤ ਸਿੱਖਾਂ ਦੀ ਇਕ ਮੰਗ ਇਹ ਸੀ ਕਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਖਾਲਸਾ ਕਾਲਜ ਸਿੱਖਾਂ ਦੇ ਪ੍ਰਬੰਧ ਵਿਚ ਹੋਣ, ਇਹਨਾਂ ਵਿਚ ਸੂਕਾਰੀ ਦਖਲ ਨਾ ਹੋਵੇ।

ਨਾ-ਮਿਲਵਰਤਣ ਦੀ ਹਨੇਰੀ ਚਲ ਰਹੀ ਸੀ। ਖਾਲਸਾ ਕਾਲਜ ਦੇ ਕਈ ਸ਼ੁਭ-ਚਿੰਤਕ ਇਹ ਨਹੀਂ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਵੀ ਕਾਲਜ ਨੂੰ ਕੋਈ ਨੁਕਸਾਨ ਪੁਜੇ। ਸਿੱਖ ਵਿਦਿਅਕ ਕਾਨਫ੍ਰੰਸ ਨੇ ਅਪ੍ਰੈਲ 1920 ਦੇ ਸਮਾਗਮ ਵਿਚ ਇਕ ਮਤਾ ਪਾਸ ਕਰਕੇ ਮੰਗ ਕੀਤੀ ਕਿ ਖਾਲਸਾ ਕਾਲਜ ਦਾ ਪ੍ਰਬੰਧ ਸਿੱਖਾਂ ਦੇ ਹਵਾਲੇ ਕੀਤਾ ਜਾਵੇ। ਕਾਲਜ ਦੇ ਪ੍ਰੋਫੈਸਰਾਂ ਨੇ ਵੀ ਇਕ ਖਰੜਾ ਤਿਆਰ ਕੀਤਾ, ਜਿਸ ਵਿਚ ਕਾਲਜ ਦੇ ਵਿਧਾਨ ਵਿਚ ਤਬਦੀਲੀ ਕਰਨ ਦੀ ਮੰਗ ਕੀਤੀ ਗਈ ਸੀ। ਪ੍ਰਿੰਸੀਪਲ ਖਾਲਸਾ ਕਾਲਜ ਨੇ ਉਹ ਖਰੜਾ ਕਾਲਜ ਕਮੇਟੀ ਦੇ 'ਚੇਅਰਮੈਨ' ਕਮਿਸ਼ਨਰ ਲਾਹੌਰ ਨੂੰ ਭੇਜ ਦਿਤਾ। ਇਕ ਨੋਟਿਸ ਸਰਕਾਰ ਪੰਜਾਬ ਨੂੰ ਵੀ ਦਿਤਾ ਗਿਆ, ਜਿਸ ਦਾ ਭਾਵ ਇਹ ਸੀ ਕਿ ਜੇ ਸਰਕਾਰ ਨੇ 5 ਨਵੰਬਰ 1920 ਤਕ ਖਾਲਸਾ ਕਾਲਜ ਦਾ ਪ੍ਰਬੰਧ ਕਾਲਜ ਕਮੇਟੀ ਦੇ ਸਪੁਰਦ ਨਾ ਕੀਤਾ ਤਾਂ ਉਹ ਕਾਲਜ ਦੀ ਸੇਵਾ ਤੋਂ ਅਸਤੀਫੇ ਦੇ ਦੇਣਗੇ। ਇਕ ਮਹੀਨੇ ਦੇ ਰਗੜੇ-ਝਗੜੇ ਪਿਛੋਂ ਸਰਕਾਰ ਨੇ ਸਾਰਾ ਪ੍ਰਬੰਧ ਕਾਲਜ ਕਮੇਟੀ ਦੇ ਸਪੁਰਦ ਕਰ ਦਿਤਾ। ਇਸ ਤਰ੍ਹਾਂ ਖਾਲਸਾ ਕਾਲਜ ਨਾ-ਮਿਲਵਰਤਨ ਲਹਿਰ ਦੇ ਹੱਲੇ ਤੋਂ ਬਚ ਗਿਆ। ਗੁਰੂ ਨਾਨਕ ਕਾਲਜ ਗੁਜਰਾਂਵਾਲਾ ਤੇ ਨਾ-ਮਿਲਵਰਤਨ ਲਹਿਰ ਦਾ ਪ੍ਰਭਾਵ ਪਿਆ। ਉਸ ਨੂੰ ਕੌਮੀ ਕਾਲਜ ਬਣਾ ਦਿਤਾ ਗਿਆ। ਪੰਜਾਬ ਯੂਨੀਵਰਸਿਟੀ ਨਾਲੋਂ ਉਸ ਦਾ ਸਬੰਧ ਤੋੜ ਲਿਆ ਗਿਆ, ਪਰ ਉਹ ਸਫਲਤਾ ਨਾਲ ਚਲ ਨਾ ਸਕਿਆ। ਜਿਸ ਕਰਕੇ ਮੁੜ ਯੂਨੀਵਰਸਿਟੀ ਨਾਲ ਸਬੰਧਤ ਕਰਨਾ ਪਿਆ।

ਇਸ ਦੇ ਨਾਲ ਗੁਰਦਵਾਰਾ ਰਕਾਜ ਗੰਜ ਦਿਲੀ ਦਾ ਮਾਮਲਾ ਵੀ ਚਲ ਪਿਆ। ਖਾਲਸਾ ਦੀਵਾਨ ਦਿੱਲੀ ਨੇ ਸਰਕਾਰ ਹਿੰਦ ਨੂੰ ਕਿਹਾ ਕਿ ਜੇ ਸਰਕਾਰ ਗੁਰਦਵਾਰੇ ਦੀ ਪੁਰਾਣੀ ਕੰਧ ਆਪਣੇ ਖਰਚ ਤੇ ਬਣਾ ਦੇਵੇ ਅਤੇ ਗੁਰਦਵਾਰੇ ਦੀ ਹੱਦ ਵਿਚ ਕੋਈ ਨਵੀਂ ਇਮਾਰਤ ਨਾ ਬਣਾਵੇ ਤਾਂ ਇਹ ਝਗੜਾ ਮੁਕ ਸਕਦਾ ਹੈ। ਜੇ ਖਾਲਸਾ ਦੀਵਾਨ ਗੁਰਦਵਾਰੇ ਦੀ ਇਮਾਰਤ ਜਾਂ ਉਸ ਦੇ ਨਾਲ ਸਬੰਧਤ ਮਕਾਨ ਬਣਾਉਣਾ ਚਾਹੇ ਤਾਂ ਸੂਕਾਰ ਕੋਈ ਰੋਕ ਨਾ ਪਾਵੇ। ਸਰਕਾਰ ਨੇ ਇਹ ਗੱਲ ਮੰਨ ਲਈ ਅਤੇ ਨਹਿਰ ਲੋਇਰ ਬਾਰੀ ਦੁਆਬ ਤੇ ਮੁਲਤਾਨ ਦੇ ਜ਼ਿਲੇ ਵਿਚ 30 ਮੁਰੱਬੇ ਜ਼ਮੀਨ ਗੁਰਦਵਾਰੇ ਨੂੰ ਦੇ ਦਿਤੀ।

ਝਗੜਾ ਮੁਕਾਉਣ ਲਈ ਇਹ ਕਾਫੀ ਸੀ। ਪਰ ਸਿੰਘ ਇਸ ਗੱਲ ਤੇ ਅੜਦੇ ਸਨ ਕਿ ਪੁਰਾਣੀ ਕੰਧ ਬਣਾਈ ਜਾਵੇ। ਮਹਾਰਾਜਾ ਨਾਭਾ ਨੇ ਇਸ ਸਬੰਧੀ ਯਤਨ ਕੀਤਾ। ਸ: ਸਰਦੂਲ ਸਿੰਘ ਕਵੀਸ਼ਰ ਨੇ ਸਤੰਬਰ 1918 ਵਿਚ ਇਕ ਸੌ ਸਿੰਘਾਂ ਦਾ ਜਥਾ ਭੇਜ ਕੇ ਕੰਧ ਬਣਾਉਣ ਦਾ ਐਲਾਨ ਕੀਤਾ। ਸਿੱਖਾਂ ਨੇ ਇਸ ਬਾਰੇ ਬੜਾ ਜੋਸ਼ ਪ੍ਰਗਟ ਕੀਤਾ। ਕਈ ਹਜ਼ਾਰ ਸਿੰਘ ਸਿੰਘਣੀਆਂ ਨੇ ਉਪ੍ਰੋਕਤ ਜਥੇ ਵਿਚ ਜਾਣ ਲਈ ਆਪਣੇ ਨਾਂ ਪੇਸ਼ ਕੀਤੇ। ਅਕਤੂਬਰ 1920 ਵਿਚ ਸਿੱਖ ਲੀਗ ਦਾ ਸਮਾਗਮ ਲਾਹੌਰ ਵਿਚ ਹੋਇਆ। ਦਿੱਲੀ ਜਾਣ ਵਾਲੇ ਜਥੇ ਦੇ ਬਹੁਤ ਸਾਰੇ ਮੈਂਬਰ ਇਸ ਮੌਕੇ ਇਕੱਤਰ ਹੋਏ। ਉਹਨਾਂ ਨੇ 1 ਦਸੰਬਰ ਨੂੰ ਦਿੱਲੀ ਜਾਣ ਦਾ ਮਤਾ ਪਾਸ ਕੀਤਾ। ਉਹਨਾਂ ਦੇ ਜਾਣ ਤੋਂ ਪਹਿਲਾਂ ਹੀ ਸੂਕਾਰ ਹਿੰਦ ਨੇ ਗੁਰ-ਦਵਾਰਾ ਰਕਾਬ ਗੰਜ ਦੀ ਕੰਧ ਬਣਵਾ ਦਿਤੀ, ਇਸ ਲਈ ਅਮਨ ਹੋ ਗਿਆ।

# ੫.

# ਅਕਾਲੀ ਲਹਿਰ ਦਾ ਆਰੰਭ

## ਗੁਰਦਵਾਰਾ ਬਾਬੇ ਦੀ ਬੇਰ ਸਿਆਲਕੋਟ

ਜਦ ਸ੍ਰੀ ਗੁਰੂ ਨਾਨਕ ਦੇਵ ਜੀ ਸਿਆਲਕੋਟ ਪਧਾਰੇ, ਤਦ ਆਪ ਇਕ ਬੇਰੀ ਥੱਲੇ ਬੈਠੇ ਸਨ। ਇਸ ਦੇ ਨੇੜੇ ਹੀ ਮੁਸਲਮਾਨ ਫਕੀਰ ਹਮਜ਼ਾ ਗੌਂਸ ਦਾ ਹੁਜਰਾ ਸੀ। ਗੁਰੂ ਜੀ ਨੇ ਉਸ ਨੂੰ ਤਪ, ਜ਼ੁਹਦ ਤੇ ਕਰਾਮਾਤਾਂ ਦੇ ਜਿਲ੍ਹਣ ਚੋਂ ਕੱਢ ਕੇ ਖਿਮਾ, ਧੀਰਜ, ਸਹਿਨਸ਼ੀਲਤਾ ਅਤੇ ਇਕ ਵਾਹਿ-ਗੁਰੂ ਦੇ ਨਾਮ ਜਪਣ ਦਾ ਉਪਦੇਸ਼ ਕੀਤਾ। ਜਿਸ ਬੇਰੀ ਥੱਲੇ ਸਤਿਗੁਰੂ ਜੀ ਬੈਠੇ ਸਨ, ਉਸ ਦਾ ਨਾਂ 'ਬਾਬੇ ਦੀ ਬੇਰ' ਹੋਇਆ। ਇਥੇ ਗੁਰਦਵਾਰਾ ਬਣਾਇਆ ਗਿਆ।

ਸਿੱਖ ਮਿਸਲਾਂ ਦੇ ਸਮੇਂ ਸ੍ਰਦਾਰ ਨੱਥਾ ਸਿੰਘ ਨੇ ਇਸ ਗੁਰਦਵਾਰੇ ਨਾਲ ਜਗੀਰ ਲਾਈ। ਮਹਾਰਾਜਾ ਰਣਜੀਤ ਸਿੰਘ ਨੇ ਇਹ ਹੋਰ ਵਧਾ ਦਿਤੀ। ਸੰਨ 1853 ਵਿਚ ਰਾਜਾ ਤੇਜ ਸਿੰਘ ਦੇ ਸਮੇਂ ਸਿੱਖ ਸੰਗਤ ਤੇ ਪੁਜਾਰੀਆਂ ਵਿਚਕਾਰ ਇਕ ਸਮਝੌਤਾ ਹੋਇਆ। ਕੜਾਹ ਪ੍ਰਸ਼ਾਦ, ਲੰਗਰ, ਧੂਪ ਦੀਪ ਅਤੇ ਸੇਵਾਦਾਰਾਂ ਦੇ ਗੁਜ਼ਾਰੇ ਲਈ 5000) ਜਗੀਰ ਦੀ ਵੰਡ ਕੀਤੀ ਗਈ। ਇਹ ਕਾਫੀ ਚਿਰ ਜਾਰੀ ਰਹੀ। ਕਈ ਮਹੰਤ ਵਿਚੋਂ ਚੰਗੇ ਨਾ ਸਾਬਤ ਹੋਏ, ਉਹਨਾਂ ਵਿਰੁਧ ਸੰਗਤ ਚਾਰਾਜੋਈ ਕਰਦੀ ਰਹੀ। ਜਾਇ-ਦਾਦ ਸਬੰਧੀ ਵੀ ਮੁਕੱਦਮੇਬਾਜ਼ੀ ਹੁੰਦੀ ਰਹੀ।

ਸਤੰਬਰ 1918 ਵਿਚ ਬਾਬੇ ਦੀ ਬੇਰ ਦਾ ਮਹੰਤ ਹਰਨਾਮ ਸਿੰਘ ਮਰ ਗਿਆ। ਇਕ ਦੂਸਰੇ ਮਹੰਤ ਪ੍ਰੇਮ ਸਿੰਘ ਨੇ ਡਿਪਟੀ ਕਮਿਸ਼ਨਰ ਨੂੰ ਲਿਖਿਆ ਕਿ ਪ੍ਰੇਮ ਸਿੰਘ ਦੀ ਥਾਂ ਉਸ ਨੇ ਆਪਣੇ ਪੋਤਰੇ ਗੁਰਚਰਨ ਸਿੰਘ ਨੂੰ ਮਹੰਤ ਨੀਯਤ ਕਰ ਦਿਤਾ ਹੈ। ਸਿੰਘ ਸਭਾ ਸਿਆਲਕੋਟ ਨੇ ਡੀ. ਸੀ.

ਪਾਸ ਦਰਖਾਸਤ ਦਿਤੀ ਕਿ ਗੁਰਦਵਾਰਾ ਬਾਬੇ ਦੀ ਬੇਰ ਦਾ ਪ੍ਰਬੰਧ ਸਿੱਖ ਸੰਗਤ ਵਲੋਂ ਚੁਣੀ ਹੋਈ ਪ੍ਰਤੀਨਿਧ ਕਮੇਟੀ ਦੇ ਸਪੁਰਦ ਕੀਤਾ ਜਾਵੇ। ਡੀ. ਸੀ. ਨੇ ਸਿੱਖਾਂ ਦੀ ਇਹ ਮੰਗ ਪ੍ਰਵਾਨ ਕਰਨ ਦੀ ਬਜਾਏ ਇਕ ਪਤਤ ਗੰਡਾ ਸਿੰਹੁ ਆਨਰੇਰੀ ਮੈਜਿਸਟਰੇਟ ਨੂੰ ਗੁਰਦਵਾਰੇ ਦਾ ਸਰਬਰਾਹ ਨੀਯਤ ਕਰ ਦਿਤਾ। ਮਹੰਤ ਨੇ ਨਾਬਾਲਗ ਪੋਤਰੇ ਦੀ ਰਖਿਆ ਅਤੇ ਜਗੀਰ ਵਸੂਲਣ ਦਾ ਅਧਿਕਾਰ ਵੀ ਉਸ ਨੂੰ ਦਿੱਤਾ ਗਿਆ। ਇਸ ਦੇ ਵਿਰੁਧ ਸਿੱਖਾਂ ਨੇ ਭਾਰੀ ਅੰਦੋਲਨ ਕੀਤਾ। ਗੁਰਦਵਾਰੇ ਦੀ ਜਾਇਦਾਦ ਨੂੰ ਪੰਥਕ ਪ੍ਰਬੰਧ ਵਿਚ ਲਿਆਉਣ ਲਈ ਮੁਕੱਦਮਾ ਕੀਤਾ ਗਿਆ। 20 ਅਗਸਤ 1920 ਨੂੰ ਅਦਾਲਤ ਨੇ 50000) ਰੁਪਏ ਕੋਰਟ ਫੀਸ ਲਾ ਕੇ ਮੁਕੱਦਮਾ ਦਾਇਰ ਕਰਨ ਦੀ ਤਾਰੀਖ ਨੀਯਤ ਕੀਤੀ, ਪਰ ਸਿੰਘ ਇਹ ਫੀਸ ਨਾ ਦੇ ਸਕੇ, ਇਸ ਲਈ ਮੁਕੱਦਮਾ ਖਾਰਜ ਹੋ ਗਿਆ।

ਗੰਡਾ ਸਿੰਹੁ ਪਤਤ ਨੂੰ ਇਕ ਗੁਰਦਵਾਰੇ ਦਾ ਸਰਬਰਾਹ ਨੀਯਤ ਕਰਨਾ ਸਿੱਖ ਧਰਮ ਨੂੰ ਚੈਲੰਜ ਕਰਨਾ ਸੀ। ਇਸ ਦੇ ਵਿਰੁਧ ਸਿੱਖਾਂ ਵਿਚ ਬਹੁਤ ਜੋਸ਼ ਪੈਦਾ ਹੋ ਗਿਆ। ਸਿਆਲਕੋਟ ਦੇ ਸਿੰਘਾਂ ਨੇ ਦਲੇਰੀ ਨਾਲ ਮੁਕਦਮੇਬਾਜ਼ੀ ਕੀਤੀ, ਪਰ ਉਹਨਾਂ ਨੂੰ ਸਫਲਤਾ ਨਾ ਹੋਈ। ਅਖੀਰ ਸਥਾ-ਨਕ ਸਿੱਖਾਂ ਨੇ ਗੁਰਦਵਾਰੇ ਦੇ ਸੁਧਾਰ ਲਈ ਖਾਲਸਾ ਸੇਵਕ ਜੱਥਾ ਕਾਇਮ ਕੀਤਾ। ਇਸ ਜੱਥੇ ਦੇ ਸਿੰਘ ਸਵੇਰੇ ਬਾਬੇ ਦੀ ਬੇਰ ਜਾ ਕੇ ਕੀਰਤਨ ਕਰਦੇ ਸਨ। ਸਰਬਰਾਹ ਗੁੰਡਿਆਂ ਰਾਹੀਂ ਇਹਨਾਂ ਨੂੰ ਤੰਗ ਕਰਦਾ ਸੀ। ਜੱਥੇ ਦੇ ਇਕ ਮੁਖੀ ਭਾਈ ਜਵਾਹਰ ਸਿੰਘ ਨੂੰ ਸ੍ਰਬਰਾਹ ਦੇ ਆਦਮੀਆਂ ਨੇ ਮਾਰ ਕੁਟਾਈ ਕੀਤੀ ਤੇ ਉਸ ਦੀ ਦਾੜ੍ਹੀ ਪੁਟੀ। ਇਕ ਦਿਨ ਢਾਹ ਕੇ ਮੂੰਹ ਵਿਚ ਰੇਤ ਵੀ ਪਾਈ ਗਈ। ਕਈ ਹੋਰ ਸਿੰਘਾਂ ਨੂੰ ਧਮਕੀਆਂ ਦਿਤੀਆਂ। ਗੰਡਾ ਸਿੰਹੁ ਦੇ ਪੁਤਰ ਜੋਹਨ ਹੈਡੋ ਨੇ ਗੁਰਦਵਾਰੇ ਵਿਚ ਪਿਸਤੌਲ ਵਿਖਾ ਕੇ ਕਈਆਂ ਨੂੰ ਡਰਾਇਆ। ਕੀਰਤਨ ਸਮੇਂ ਕਈਆਂ ਮਾਈਆਂ ਬੀਬੀਆਂ ਨੂੰ ਮਾਰਿਆ ਗਿਆ। ਇਸ ਤਰ੍ਹਾਂ ਗੁੰਡੇ ਰੋਜ਼ ਗੜ ਬੜ ਕਰਦੇ ਸਨ।

ਸ੍ਰਬਰਾਹ ਤੇ ਸੰਗਤ ਵਿਚਕਾਰ ਇਹ ਸਿਲਸਿਲਾ ਚਲ ਰਿਹਾ ਸੀ ਕਿ ਅੰਮ੍ਰਿਤਸਰ ਤੋਂ ਸ੍ਰਦਾਰ ਅਮਰ ਸਿੰਘ ਅਤੇ ਸ੍ਰਦਾਰ ਜਸਵੰਤ ਸਿੰਘ ਝਬਾਲ ਸਿਆਲਕੋਟ ਪੁਜੇ। ਉਹਨਾਂ ਨੇ ਗੁਰਦਵਾਰਾ ਬਾਬੇ ਦੀ ਬੇਰ ਦੀ

ਇਹ ਹਾਲਤ ਅੱਖੀਂ ਵੇਖੀ। ਉਹਨਾਂ ਨੇ ਜਨਤਾ ਦੇ ਸਾਹਮਣੇ ਵਿਆਖਿਆਨ ਦੇ ਕੇ ਸਹੀ ਦਸ਼ਾ ਪੇਸ਼ ਕੀਤੀ, ਜਿਸ ਕਰਕੇ ਸੂਬਰਾਹ ਵਲੋਂ ਪਾਈਆਂ ਗਲਤ-ਫਹਿਮੀਆਂ ਦੂਰ ਹੋ ਗਈਆਂ। ਲੋਕਾਂ ਦੀ ਹਮਦਰਦੀ ਸੁਧਾਰਕ ਜਥੇ ਨਾਲ ਹੋ ਗਈ।

ਡਿਪਟੀ ਕਮਿਸ਼ਨਰ ਨੇ ਖਾਲਸਾ ਸੇਵਕ ਜਥੇ ਦੇ ਮੁਖੀਆਂ ਸ੍ਰ: ਭਾਗ ਸਿੰਘ, ਭਾਈ ਜਵਾਹਰ ਸਿੰਘ, ਬਾਬੂ ਨਾਨਕ ਸਿੰਘ (ਸਕੱਤਰ ਐਜੂਕੇਸ਼ਨਲ ਕਮੇਟੀ), ਭਾਈ ਰਾਮ ਸਿੰਘ ਅਤੇ ਸ੍ਰ: ਮਹਾਂ ਸਿੰਘ ਦੇ ਵਾਰੰਟ ਗ੍ਰਿਫਤਾਰੀ ਜਾਰੀ ਕਰ ਦਿਤੇ। ਸ੍ਰਕਾਰ ਦੀ ਇਸ ਕਾਰਵਾਈ ਵਿਰੁਧ ਸਿੰਘਾਂ ਵਿਚ ਬਹੁਤ ਜੋਸ਼ ਪੈਦਾ ਹੋ ਗਿਆ। ਉਸੇ ਰਾਤ ਗੁਰਦਵਾਰੇ ਵਿਚ ਇਕ ਭਾਰੀ ਦੀਵਾਨ ਹੋਇਆ, ਜਿਸ ਵਿਚ ਫੈਸਲਾ ਕੀਤਾ ਗਿਆ ਕਿ ਜਿਹਨਾਂ ਸਿੰਘਾਂ ਦੇ ਵਾਰੰਟ ਜਾਰੀ ਹੋਏ ਹਨ, ਉਹ ਸਵੇਰੇ ਗ੍ਰਿਫਤਾਰ ਹੋ ਜਾਣ, ਪਰ ਜਮਾਨਤ ਨਾ ਦੇਣ। ਸ: ਖੜਕ ਸਿੰਘ ਜੀ ਨੇ ਇਸ ਮਤੇ ਦੀ ਤਾਈਦ ਕੀਤੀ।

ਦੂਜੇ ਦਿਨ ਖਾਲਸਾ ਸੇਵਕ ਜਥੇ ਦੇ ਪੰਜਾਂ ਸਿੰਘਾਂ ਨੂੰ ਗ੍ਰਿਫਤਾਰ ਕਰਨ ਲਈ ਪੁਲੀਸ ਗੁਰਦਵਾਰਾ ਬਾਬੇ ਦੀ ਬੇਰ ਵਿਖੇ ਪੁਜੀ। ਉਸ ਵਕਤ ਸ, ਗੰਡਾ ਸਿੰਹੁ ਮੈਨੇਜਰ ਉਥੇ ਮੌਜੂਦ ਨਹੀਂ ਸੀ। ਸੰਗਤ ਹਜ਼ਾਰਾਂ ਦੀ ਗਿਣਤੀ ਵਿਚ ਜਮ੍ਹਾ ਸੀ। ਫੈਸਲਾ ਇਹ ਕੀਤਾ ਗਿਆ ਕਿ ਸੇਵਕ ਜਥੇ ਦੇ ਸਿੰਘ ਡਿਸਟ੍ਰਿਕਟ ਮੈਜਿਸਟਰੇਟ ਦੀ ਕਚਹਿਰੀ ਵਿਚ ਜਾ ਕੇ ਆਪਣੇ ਆਪ ਨੂੰ ਪੇਸ਼ ਕਰਨ। ਸੋ ਇਸੇ ਤਰ੍ਹਾਂ ਕੀਤਾ ਗਿਆ। ਜਦ ਸਿੰਘ ਕਚਹਿਰੀ ਪੁਜੇ ਤਾਂ ਹਜ਼ਾਰਾਂ ਸੰਗਤਾਂ ਉਨ੍ਹਾਂ ਦੇ ਨਾਲ ਸਨ। ਪੁਲੀਸ ਨੇ ਉਹਨਾਂ ਨੂੰ ਹਰਾਸਤ ਵਿਚ ਲੈ ਲਿਆ। ਗ੍ਰਿਫਤਾਰ ਹੋਏ ਸਿੰਘਾਂ ਨੇ ਜ਼ਮਾਨਤ ਤੇ ਰਿਹਾ ਹੋਣੋਂ ਇਨਕਾਰ ਕਰ ਦਿਤਾ।

ਅਦਾਲਤ ਨੇ 4 ਅਕਤੂਬਰ ਨੂੰ ਪੇਸ਼ੀ ਰਖ ਦਿਤੀ ਅਤੇ ਸਿਆਲਕੋਟ ਵਿਚ ਦੋ ਮਹੀਨੇ ਲਈ 144 ਲਾ ਦਿਤੀ। ਉਸ ਨੇ ਆਰਡਰ ਵਿਚ ਲਿਖਿਆ ਕਿ ਕੋਈ ਆਦਮੀ ਗੰਡਾ ਸਿੰਹੁ ਦੇ ਪ੍ਰਬੰਧ ਵਿਚ ਦਖਲ ਨਹੀਂ ਦੇ ਸਕਦਾ।

ਉਸੇ ਸ਼ਾਮ ਨੂੰ ਸਿਖ ਸੰਗਤਾਂ ਨੇ ਫੇਰ ਦੀਵਾਨ ਕੀਤਾ, ਜਿਸ ਵਿਚ

ਮੰਗ ਕੀਤੀ ਗਈ ਕਿ ਗੰਡਾ ਸਿੰਹੁ ਸਰਬਰਾਹ ਨਹੀਂ ਰਹਿਣਾ ਚਾਹੀਦਾ।

ਸਰਕਾਰੀ ਅਫਸਰ ਦੇ ਵਤੀਰੇ ਨਾਲ ਸਾਰੇ ਸਿੱਖਾਂ ਵਿਚ ਜੋਸ਼ ਵਧ ਗਿਆ। ਹਜ਼ਾਰਾਂ ਸਿੰਘ ਬਾਬੇ ਦੀ ਬੇਰ ਇਕੱਠੇ ਹੋ ਗਏ। ਕੁਝ ਦਿਨਾਂ ਪਿਛੋਂ ਉਹਨਾਂ ਨੇ ਆਰਜ਼ੀ ਤੌਰ ਤੇ ਗੁਰਦਵਾਰੇ ਦਾ ਪ੍ਰਬੰਧ ਸੰਭਾਲ ਲਿਆ ਅਤੇ ਗੁਰੂ ਕਾ ਲੰਗਰ ਜਾਰੀ ਕਰ ਦਿਤਾ।

5 ਅਕਤੂਬਰ 1920 ਨੂੰ ਸਰਕਾਰ ਨੇ ਮੁਕੱਦਮਾ ਵਾਪਸ ਲੈ ਲਿਆ। ਇਸ ਪਰ ਸਿਆਲਕੋਟ ਦੇ ਸਿੰਘ ਭਾਰੀ ਗਿਣਤੀ ਵਿਚ ਇਕੱਤ੍ਰ ਹੋਏ। ਗੁਰਦਵਾਰਾ ਬਾਬੇ ਦੀ ਬੇਰ ਦੇ ਪ੍ਰਬੰਧ ਲਈ 13 ਮੁਖੀਆਂ ਦੀ ਇਕ ਕਮੇਟੀ ਬਣਾਈ ਗਈ। ਦੂਸਰੇ ਦਿਨ ਮਿ: ਕਿੰਗ ਕਮਿਸ਼ਨਰ ਸਿਆਲਕੋਟ ਪੁਜਾ, ਉਸ ਨੇ 9 ਮੁਖੀ ਸਿੱਖਾਂ ਦੇ ਇਕ ਡੈਪੂਟੇਸ਼ਨ ਨਾਲ ਮੁਲਾਕਾਤ ਕੀਤੀ ਤੇ ਕਿਹਾ—"ਸਰਕਾਰ ਦਾ ਇਰਾਦਾ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਦਖਲ ਦੇਣ ਦਾ ਨਹੀਂ। ਸਿੱਖ ਜਿਵੇਂ ਚਾਹੁਣ, ਆਪਣਿਆਂ ਗੁਰਦਵਾ-ਰਿਆਂ ਦਾ ਪ੍ਰਬੰਧ ਕਰ ਸਕਦੇ ਹਨ। ਜਿਥੋਂ ਤੀਕ ਗੁਰਦਵਾਰਿਆਂ ਦੀ ਜਗੀਰ ਦਾ ਸਬੰਧ ਹੈ, ਜਦ ਤਕ ਦੋਹਾਂ ਪਾਰਟੀਆਂ ਦਾ ਫੈਸਲਾ ਨਹੀਂ ਹੁੰਦਾ ਸਰਕਾਰ ਦੇ ਖਜ਼ਾਨੇ ਵਿਚ ਜਮ੍ਹਾ ਰਹੇਗੀ।"

ਇਸ ਤਰ੍ਹਾਂ ਗੁਰਦਵਾਰਾ ਬਾਬੇ ਦੀ ਬੇਰ ਦਾ ਝਗੜਾ ਮੁਕ ਗਿਆ। ਪਰ ਇਸ ਤੋਂ ਪਿਛੋਂ ਸ੍ਰੀ ਅੰਮ੍ਰਿਤਸਰ ਵਿਚ ਕੁਝ ਘਟਨਾਵਾਂ ਅਜਿਹੀਆਂ ਹੋਈਆਂ, ਜਿਨ੍ਹਾਂ ਨੇ ਗੁਰਦਵਾਰਾ ਸੁਧਾਰ ਲਹਿਰ ਨੂੰ ਇਕ ਮਹਾਨ ਰੂਪ ਦੇ ਦਿਤਾ, ਜਿਸ ਦਾ ਵਰਨਣ ਅਗਲੇ ਕਾਂਡ ਵਿਚ ਕੀਤਾ ਜਾਵੇਗਾ।

## ੬.

# ਸ੍ਰੀ ਦਰਬਾਰ ਸਾਹਿਬ

# ਅੰਮ੍ਰਿਤਸਰ ਦੀ ਘਟਨਾ

### ਖਾਲਸਾ ਬ੍ਰਾਦਰੀ ਦੀਵਾਨ, ਸ੍ਰੀ ਦਰਬਾਰ ਸਾਹਿਬ ਤੇ ਅਕਾਲ ਤਖਤ ਤੇ ਕਬਜ਼ਾ

ਸ੍ਰੀ ਅੰਮ੍ਰਿਤਸਰ ਸਿੱਖ ਧਰਮ ਦਾ ਮਹਾਨ ਕੇਂਦਰ ਹੈ। ਭਜਨ, ਸਿਮਰਨ, ਕੀਰਤਨ, ਧਰਮ ਪ੍ਰਚਾਰ, ਸਤਸੰਗ ਅਤੇ ਸੇਵਾ ਦਾ ਇਕ ਸੋਮਾ ਹੈ। ਜਿਸ ਨੂੰ ਸ੍ਰੀ ਗੁਰੂ ਰਾਮ ਦਾਸ ਜੀ ਚੌਥੀ ਪਾਤਸ਼ਾਹੀ ਨੇ ਜਾਰੀ ਕੀਤਾ। ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਦੀ ਨੀਂਹ ਰਖੀ। ਸੰਮਤ 1634 ਵਿਚ ਨਗਰ ਵਸਾਉਣ ਦੇ ਨਾਲ ਅੰਮ੍ਰਿਤ-ਸਰੋਵਰ ਦਾ ਟੱਕ ਦੁਖ ਭੰਜਨੀ ਬੇਰੀ ਦੇ ਪਾਸ ਲਾਇਆ। ਇਸ ਸਰੋਵਰ ਦੇ ਨਾਂ ਪਰ ਹੀ ਸ਼ਹਿਰ ਦਾ ਨਾਂ ਅੰਮ੍ਰਿਤਸਰ ਪ੍ਰਸਿੱਧ ਹੋਇਆ। ਅੰਮ੍ਰਿਤਸਰ ਗੈਜ਼ਟੀਅਰ ਵਿਚ ਲਿਖਿਆ ਹੈ ਕਿ ਅਕਬਰ ਨੇ ਨਗਰ ਵਸਾਉਣ ਲਈ ਪੰਜ ਸੌ ਵਿਘੇ ਜ਼ਮੀਨ ਦੀ ਪਰਵਾਨਗੀ ਦਿਤੀ। ਗੁਰੂ ਜੀ ਨੇ ਇਸ ਨਗਰ ਨੂੰ ਧਾਰਮਿਕ ਕੇਂਦਰ ਹੋਣ ਦੇ ਨਾਲ ਆਰਥਿਕ ਅਤੇ ਵਪਾਰਕ ਉਨਤੀ ਦਾ ਕੇਂਦਰ ਵੀ ਬਣਾਇਆ।

ਕਤਕ ਸੁਦੀ 5 ਸੰਮਤ 1645 ਨੂੰ ਅੰਮ੍ਰਿਤ-ਸਰੋਵਰ ਦੇ ਵਿਚ-ਕਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਭਾਦਰੋਂ ਸੁਦੀ ਏਕਮ ਸੰਮਤ 1661 ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੀ ਵੇਰ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਅਤੇ ਇਸ ਅਸਥਾਨ ਦੀ ਸੇਵਾ ਲਈ ਬ੍ਰਹਮ ਗਿਆਨੀ ਅਤੇ ਗੁਰ ਘਰ ਦੇ ਸਤਿਕਾਰ ਯੋਗ ਬਾਬਾ ਬੁਢਾ ਜੀ ਨੂੰ ਗ੍ਰੰਥੀ

ਨੀਯਤ ਕੀਤਾ। ਗੁਰੂ ਜੀ ਨੇ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਰਖੇ, ਜਿਸ ਦਾ ਭਾਵ ਇਹ ਸੀ ਕਿ ਚਾਰ ਵਰਨਾਂ ਜਾਂ ਚੌਹਾਂ ਦਿਸ਼ਾਂ ਵਿਚੋਂ ਕੋਈ ਮਨੁਖ ਆਵੇ, ਉਸ ਨੂੰ ਇਸ ਮੰਦਰ ਦੇ ਦਰਸ਼ਨ ਕਰਨ ਦੀ ਖੁਲ੍ਹ ਹੋਵੇਗੀ। ਅੰਮ੍ਰਿਤਸਰ ਦੇ ਇਤਿਹਾਸ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਹਰਿਮੰਦਰ ਦੀ ਨੀਂਹ ਸਾਈਂ ਮੀਆਂ ਮੀਰ ਪਾਸੋਂ ਰਖਵਾਈ। ਮਹਾਰਾਜ ਨੇ ਹਰਿ-ਮੰਦਰ ਵਿਚ ਅਖੰਡ ਕੀਰਤਨ ਦੀ ਮਰਯਾਦਾ ਕਾਇਮ ਕੀਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਮਾਤਾ ਸੁੰਦਰੀ ਜੀ ਨੇ ਸੰਮਤ 1778 ਵਿਚ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਦਰਬਾਰ ਸਾਹਿਬ ਦਾ ਗਰੰਥੀ ਨੀਯਤ ਕੀਤਾ। ਭਾਈ ਸਾਹਿਬ ਬੜੇ ਭਜਨੀਕ, ਵਿਦਵਾਨ, ਲਿਖਾਰੀ, ਨਿਸ਼ਕਾਮ ਸੇਵਕ ਅਤੇ ਦਸਮ ਪਾਤਸ਼ਾਹ ਦੇ ਹਜ਼ੂਰੀ ਸਿੱਖ ਸਨ। ਉਨ੍ਹਾਂ ਦਾ ਪ੍ਰਭਾਵ ਸਿੱਖਾਂ ਤੋਂ ਬਿਨਾਂ ਦੂਜੇ ਲੋਕਾਂ ਤੇ ਵੀ ਸੀ।

ਸ੍ਰੀ ਅੰਮ੍ਰਿਤਸਰ ਵਿਚ ਸਤਿਗੁਰੂ ਦੇ ਸਮੇਂ ਤੋਂ ਲੈ ਕੇ ਵਿਸਾਖੀ ਤੇ ਦੀਵਾਲੀ ਦੇ ਮੇਲੇ ਹੁੰਦੇ ਸਨ, ਜਿਹਨਾਂ ਤੇ ਦੂਰ ਦੂਰ ਤੋਂ ਸੰਗਤਾਂ ਆਉਂਦੀਆਂ ਸਨ। ਉਹਨਾਂ ਦਿਨਾਂ ਵਿਚ ਸੂਬਾ ਲਾਹੌਰ ਨੇ ਸਿੱਖਾਂ ਉਤੇ ਸਖਤੀ ਕਰਨੀ ਸ਼ੁਰੂ ਕਰ ਦਿੱਤੀ। ਸੰਮਤ 1794 ਵਿਚ ਭਾਈ ਮਨੀ ਸਿੰਘ ਜੀ ਨੇ ਅੰਮ੍ਰਿਤਸਰ ਦੇ ਕਾਜ਼ੀ ਅਬਦੁਲ ਰਜ਼ਾਕ ਰਾਹੀਂ ਸੂਬਾ ਲਾਹੌਰ ਨੂੰ ਲਿਖਿਆ ਕਿ ਜੇ ਇਸ ਸਾਲ ਦੀਵਾਲੀ ਦਾ ਮੇਲਾ ਹੋਣ ਦਿਤਾ ਜਾਵੇ ਤਾਂ ਉਹ ਪੰਜ ਹਜ਼ਾਰ ਰੁਪੈ ਸਰਕਾਰ ਨੂੰ ਦੇਣਗੇ। ਇਸ ਤੇ ਖਾਨ ਬਹਾਦੁਰ ਜ਼ਕਰੀਆ ਖਾਨ ਸੂਬਾ ਲਾਹੌਰ ਨੇ ਦੀਪਮਾਲਾ ਦਾ ਮੇਲਾ ਕਰਨ ਦੀ ਆਗਿਆ ਦੇ ਦਿਤੀ।

ਸੂਬੇ ਦੇ ਮਨ ਵਿਚ ਸਿੱਖਾਂ ਨੂੰ ਮਾਰਨ ਲਈ ਕਪਟ ਸੀ, ਇਸ ਲਈ ਉਸ ਨੇ ਫੌਜ ਵੀ ਭੇਜ ਦਿੱਤੀ। ਉਸ ਦਾ ਮਕਸਦ ਸੀ ਕਿ ਜਦ ਦੀਵਾਲੀ ਦੇ ਮੇਲੇ ਤੇ ਸਿੱਖ ਇਕੱਤ੍ਰ ਹੋਣਗੇ ਤਾਂ ਉਹਨਾਂ ਨੂੰ ਘੇਰ ਕੇ ਮਾਰ ਦਿੱਤਾ ਜਾਵੇ। ਭਾਈ ਮਨੀ ਸਿੰਘ ਅਤੇ ਖਾਲਸੇ ਨੂੰ ਵੀ ਸੂਬੇ ਦੇ ਇਸ ਇਰਾਦੇ ਦਾ ਪਤਾ ਲਗ ਗਿਆ, ਇਸ ਲਈ ਮੇਲੇ ਤੇ ਬਹੁਤ ਘਟ ਸੰਗਤ ਆਈ ਤੇ ਆਮਦਨ ਵੀ ਬਹੁਤ ਘਟ ਹੋਈ।

ਅੰਮ੍ਰਿਤਸਰ ਦੇ ਹਾਕਮ ਨੇ ਭਾਈ ਮਨੀ ਸਿੰਘ ਜੀ ਤੋਂ ਮੇਲੇ ਦੇ ਟੈਕਸ ਦਾ ਪੰਜ ਹਜ਼ਾਰ ਰੁਪਿਆ ਮੰਗਿਆ ਤਾਂ ਭਾਈ ਸਾਹਿਬ ਨੇ ਉਤਰ ਦਿਤਾ—"ਜਦ ਹਕੂਮਤ ਨੇ ਮੇਲਾ ਹੀ ਨਹੀਂ ਲੱਗਣ ਦਿਤਾ ਤਾਂ ਦਸੋ, ਟੈਕਸ ਕਿਥੋਂ ਦਿਤਾ ਜਾਵੇ ? ਇਹ ਧੱਕੇਸ਼ਾਹੀ ਤੇ ਜਬਰ ਹੈ।"

ਹਕੂਮਤ ਨੇ ਭਾਈ ਮਨੀ ਸਿੰਘ ਜੀ ਨੂੰ ਗ੍ਰਿਫਤਾਰ ਕਰਕੇ ਲਾਹੌਰ ਵਿਚ ਸ਼ਹੀਦ ਕਰ ਦਿਤਾ। ਸਖ਼ਤੀ ਕਰਕੇ ਅੰਮ੍ਰਿਤਸਰ ਵਿਚ ਕੋਈ ਵੀ ਸਿੱਖ ਨਾ ਰਹਿ ਗਿਆ। ਸੂਬਾ ਲਾਹੌਰ ਨੇ ਅੰਮ੍ਰਿਤਸਰ ਦਾ ਹਾਕਮ ਮੰਡਿ· ਆਲੀ ਦੇ ਮੱਸਾ ਰੰਘੜ ਨੂੰ ਨੀਯਤ ਕੀਤਾ। ਉਸ ਪਾਪੀ ਨੇ ਸ੍ਰੀ ਦਰਬਾਰ ਸਾਹਿਬ ਦੀ ਬੜੀ ਬੇਅਦਬੀ ਕੀਤੀ। ਫਗਣ 1795 ਵਿਚ ਮਸੇ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਬੈਠ ਕੇ ਹੁਕਾ ਪੀਤਾ ਅਤੇ ਵੇਸਵਾ ਦਾ ਨਾਚ ਕਰਾਇਆ। ਇਸ ਤੇ ਸਿੰਘਾਂ ਨੂੰ ਬੜਾ ਜੋਸ਼ ਚੜ੍ਹਿਆ। ਬੀਕਾਨੇਰ 'ਚੋਂ ਭਾਈ ਮਤਾਬ ਸਿੰਘ ਅਤੇ ਭਾਈ ਸੁਖਾ ਸਿੰਘ ਜੀ ਨੇ ਆ ਕੇ ਸੰਮਤ 1797 ਵਿਚ ਮਸੇ ਰੰਘੜ ਦਾ ਸਿਰ ਵੱਢ ਕੇ ਉਸ ਨੂੰ ਮਾੜੇ ਕਰਮਾਂ ਦੀ ਸਜ਼ਾ ਦਿਤੀ।

ਇਸ ਤੋਂ ਉਪ੍ਰੰਤ ਸੰਮਤ 1814 ਅਤੇ 1818 ਬਿਕ੍ਰਮੀ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਸ੍ਰੀ ਦਰਬਾਰ ਸਾਹਿਬ ਨੂੰ ਤੋਪਾਂ ਨਾਲ ਉਡਾ ਦਿਤਾ ਅਤੇ ਸਰੋਵਰ ਨੂੰ ਮਿੱਟੀ ਪਾ ਕੇ ਪੂਰ ਦਿਤਾ, ਪਰ ਗੁਰੂ ਦੀ ਕ੍ਰਿਪਾ ਨਾਲ ਬਾਰਾਂ ਮਿਸਲਾਂ ਦੇ ਸੂਰਬੀਰ ਸਿੰਘਾਂ ਨੇ ਸੰਮਤ 1820 ਵਿਚ ਅਬਦਾਲੀਆਂ ਨੂੰ ਪੰਜਾਬ ਵਿਚੋਂ ਮਾਰ ਕੇ ਭਜਾ ਦਿਤਾ। 11 ਵਿਸਾਖ ਸੰਮਤ 1821 ਨੂੰ ਖ਼ਾਲਸੇ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਤੋਂ ਦੂਜੀ ਵੇਰ ਸ੍ਰੀ ਦਰਬਾਰ ਸਾਹਿਬ ਦੀ ਨੀਂਹ ਰਖ਼ਵਾਈ ਅਤੇ ਭਾਈ ਦੇਸ ਰਾਜ ਸੁਰ ਸਿੰਘ ਵਾਲਿਆਂ ਰਾਹੀਂ ਹਰਿਮੰਦਰ ਸਾਹਿਬ ਤੇ ਸਰੋਵਰ ਦੀ ਸੇਵਾ ਕਰਵਾਈ।

ਜੰਗਾਂ ਜੁਧਾਂ ਸਮੇਂ ਉਦਾਸੀ ਸਾਧੂ ਸ੍ਰੀ ਦਰਬਾਰ ਸਾਹਿਬ ਵਿਚ ਦੀਵਾ-ਬੱਤੀ ਅਤੇ ਝਾੜੂ ਕਰਨ ਦੀ ਸੇਵਾ ਕਰਦੇ ਸਨ। ਮਿਸਲਾਂ ਨੇ ਉਨ੍ਹਾਂ ਦਾ ਵੀ ਬੜਾ ਸਤਿਕਾਰ ਕੀਤਾ। ਸੰਮਤ 1838 ਵਿਚ ਸ੍ਰੀ ਅੰਮ੍ਰਿਤਸਰ ਦੀ ਸੇਵਾ ਉਦਾਸੀ ਸਾਧੂ ਮਹਾਤਮਾ ਸੰਤੋਖ ਦਾਸ ਜੀ ਤੇ ਪ੍ਰੀਤਮ ਦਾਸ

ਜੀ ਨੇ ਕਰਵਾਈ। ਇਸ ਸੇਵਾ ਵਿਚ ਅੰਮ੍ਰਿਤਸਰ ਦੇ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਨੇ ਮਿਲ ਕੇ ਹਿੱਸਾ ਲਿਆ। ਜਦ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸੇਵਾ ਸੰਪੂਰਨ ਹੋ ਗਈ ਤਾਂ ਖ਼ਾਲਸੇ ਨੇ ਇਕ ਅੰਮ੍ਰਿਤ-ਧਾਰੀ ਸ਼ੁਭ ਕਰਨੀ ਵਾਲੇ ਭਾਈ ਚੰਚਲ ਸਿੰਘ ਜੀ ਨੂੰ ਸ੍ਰੀ ਦਰਬਾਰ ਸਾਹਿਬ ਦਾ ਗ੍ਰੰਥੀ ਨੀਯਤ ਕੀਤਾ।

ਸੰਮਤ 1859 ਤਕ ਅੰਮ੍ਰਿਤਸਰ ਭੰਗੀ ਮਿਸਲ ਦੇ ਸਰਦਾਰਾਂ ਦੀ ਰਾਜਧਾਨੀ ਰਿਹਾ। ਇਸੇ ਸਾਲ ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤ-ਸਰ ਤੇ ਕਬਜ਼ਾ ਕੀਤਾ। ਸ਼ੇਰੇ ਪੰਜਾਬ ਨੇ ਸੰਮਤ 1860 ਤੋਂ ਲੈ ਕੇ ਸ੍ਰੀ ਦਰਬਾਰ ਸਾਹਿਬ ਤੇ ਸੋਨਾ ਅਤੇ ਸੰਗਮਰਮਰ ਲਵਾਉਣ ਦੀ ਸੇਵਾ ਸ਼ੁਰੂ ਕੀਤੀ। ਸਿੱਖ ਸਰਦਾਰਾਂ ਨੇ ਸੰਗਤਾਂ ਦੇ ਆਰਾਮ ਲਈ ਬੁੰਗੇ ਬਣਵਾਏ। ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤਸਰ ਦੇ ਬਹੁਤ ਸਾਰੇ ਕਟੜੇ ਅਬਾਦ ਕੀਤੇ। ਮਹਾਰਾਜੇ ਨੇ 1805 ਈਸਵੀ ਤੋਂ 1809 ਤਕ ਕਿਲ੍ਹਾ ਗੋਬਿੰਦ ਗੜ੍ਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਤੇ ਬਣਵਾਇਆ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਂ ਉਤੇ ਰਾਮ ਬਾਗ ਵੀ ਲਗਾਇਆ।

ਮਹਾਰਾਜਾ ਰਣਜੀਤ ਸਿੰਘ ਕਈ ਵੇਰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਉਂਦੇ ਅਤੇ ਪਰਕਰਮਾ ਵਿਚ ਬੈਠ ਕੇ ਪਾਠ ਸੁਣਦੇ ਸਨ। ਉਸ ਵਕਤ ਦੀ ਇਕ ਤਸਵੀਰ ਅਜੇ ਤਕ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਵਿਚ ਮੌਜੂਦ ਹੈ। ਮਹਾਰਾਜਾ ਸਾਹਿਬ ਨੇ ਆਪਣੇ ਪੋਤਰੇ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਸਮੇਂ ਜੋ ਸਿਹਰਾ ਤਿਆਰ ਕਰਾਇਆ ਸੀ, ਉਹ ਸੁੰਦਰ ਅਤੇ ਕੀਮਤੀ ਸਮਝ ਕੇ ਸ੍ਰੀ ਦਰਬਾਰ ਸਾਹਿਬ ਭੇਟਾ ਕੀਤਾ। ਨਜ਼ਾਮ ਹੈਦਰਾਬਾਦ ਨੇ ਇਕ ਜ਼ਰੀਦਾਰ ਚਾਨਣੀ ਮਹਾਰਾਜਾ ਰਣਜੀਤ ਸਿੰਘ ਨੂੰ ਤੁਹਫ਼ਾ ਭੇਟ ਕੀਤੀ ਸੀ, ਉਹ ਵੀ ਮਹਾਰਾਜੇ ਨੇ ਸ੍ਰੀ ਦਰਬਾਰ ਸਾਹਿਬ ਚੜ੍ਹਾ ਦਿਤੀ, ਜੋ ਹੁਣ ਤਕ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਵਿਚ ਮੌਜੂਦ ਹੈ। ਇਹ ਵਸਤਾਂ ਦੀਵਾਲੀ, ਵਿਸਾਖੀ ਅਤੇ ਖ਼ਾਸ ਗੁਰਪੁਰਬਾਂ ਤੇ ਜਲੌ ਦੀ ਸ਼ਕਲ ਵਿਚ ਲਾਈਆਂ ਜਾਂਦੀਆਂ ਹਨ।

ਸਿੱਖ ਰਾਜ ਖਤਮ ਹੋਣ ਦੇ ਬਾਅਦ ਜਦ ਪੰਜਾਬ ਤੇ ਅੰਗਰੇਜ਼ਾਂ ਦਾ

ਕਬਜ਼ਾ ਹੋਇਆ, ਉਸ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਤੇ ਪੁਜਾਰੀ ਅੰਮ੍ਰਿਤਧਾਰੀ ਸਿੰਘ ਹੀ ਸਨ, ਪਰ ਪ੍ਰਬੰਧ ਕੁਝ ਵਿਗੜਦਾ ਜਾ ਰਿਹਾ ਸੀ। ਗ੍ਰੰਥੀਆਂ ਅਤੇ ਪੁਜਾਰੀਆਂ ਵਿਚਕਾਰ ਕਈ ਤਰ੍ਹਾਂ ਦੇ ਝਗੜੇ ਪੈਦਾ ਹੋ ਗਏ ਸਨ, ਜਿਹਨਾਂ ਨੂੰ ਨਿਬੇੜਨ ਲਈ 22 ਦਸੰਬਰ ਸੰ: 1859 ਈ: ਨੂੰ ਰਾਜਾ ਤੇਜਾ ਸਿੰਘ ਦੇ ਮਕਾਨ ਅੰਮ੍ਰਿਤਸਰ ਤੇ ਮੁਖੀ ਸਿੰਘਾਂ ਦੀ ਇਕੱਤ੍ਰਤਾ ਹੋਈ। ਉਸ ਵਿਚ ਮਿਸਟਰ ਕੂਪਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਵੀ ਮੌਜੂਦ ਸੀ। ਇਸ ਇਕੱਤਰਤਾ ਵਿਚ ਕਈ ਸਰਦਾਰਾਂ ਨੇ ਇਹ ਗੱਲ ਆਖੀ ਕਿ ਕੀ ਅਸੀਂ ਸਰਕਾਰ ਦੀ ਸਹਾਇਤਾ ਤੋਂ ਬਿਨਾਂ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਕਰ ਸਕਦੇ ਹਾਂ? ਬਹੁਤ ਸਾਰੇ ਮੁਖੀਆਂ ਨੇ ਇਹ ਰਾਇ ਦਿਤੀ ਕਿ ਪ੍ਰਬੰਧ ਸਬੰਧੀ ਸਰਕਾਰ ਦੀ ਸਹਾਇਤਾ ਲੈਣੀ ਚਾਹੀਦੀ ਹੈ।

ਇਸ ਇਕੱਤ੍ਰਤਾ ਵਿਚ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਲਈ ਨੌਂ ਮੈਂਬਰਾਂ ਦੀ ਇਕ ਕਮੇਟੀ ਬਣਾਈ ਗਈ, ਜਿਸ ਵਿਚੋਂ ਇਕ ਸਰ-ਬਰਾਹ ਨੀਯਤ ਕੀਤਾ ਗਿਆ। ਉਸ਼ ਦਾ ਕੰਮ ਦਰਬਾਰ ਸਾਹਿਬ ਦੇ ਪ੍ਰਬੰਧ ਨੂੰ ਠੀਕ ਕਰਨਾ ਸੀ। 1883 ਤਕ ਸਰਬਰਾਹ ਕਮੇਟੀ ਦੀ ਸਲਾਹ ਨਾਲ ਚਲਦਾ ਰਿਹਾ। ਇਸ ਤੋਂ ਪਿਛੋਂ ਕਮੇਟੀ ਖਤਮ ਹੋ ਗਈ। ਸਾਰਾ ਪ੍ਰਬੰਧ ਡਿਪਟੀ ਕਮਿਸ਼ਨਰ ਦੇ ਅਧੀਨ ਹੋ ਗਿਆ। ਸਰਬਰਾਹ ਉਸ ਪਾਸੋਂ ਹਦਾਇਤਾਂ ਲੈਂਦਾ ਸੀ।

ਸਿਖ ਰਾਜ ਸਮੇਂ ਅੰਮ੍ਰਿਤਸਰ ਦੀ ਚੰਗੀ ਆਮਦਨੀ ਦਰਬਾਰ ਸਾਹਿਬ ਨੂੰ ਮਿਲਦੀ ਸੀ, ਫਿਰ ਉਹ ਮਿਉਂਸੀਪਲ ਕਮੇਟੀ ਲੈਣ ਲਗ ਪਈ। ਰੁਪਏ ਚੋਂ ਦੋ ਪੈਸੇ ਦਰਬਾਰ ਸਾਹਿਬ ਦੀ ਬਿਜਲੀ ਅਤੇ ਪਾਣੀ ਆਦਿਕ ਲਈ ਖਰਚ ਕੀਤੇ ਜਾਂਦੇ ਸਨ।

ਸਰਬਰਾਹ ਦੇ ਹੱਥ ਵਿਚ ਦਰਬਾਰ ਸਾਹਿਬ ਦੀ ਲੱਖਾਂ ਰੁਪੈ ਦੀ ਆਮਦਨੀ ਸੀ, ਪਰ ਉਸ ਦਾ ਹਿਸਾਬ ਉਹ ਪੰਥ ਨੂੰ ਨਹੀਂ ਦਿੰਦਾ ਸੀ। ਉਹ ਕੇਵਲ ਡੀ. ਸੀ. ਦੇ ਸਾਹਮਣੇ ਜਵਾਬ-ਦਿਹ ਸੀ।

ਪੁਜਾਰੀਆਂ ਦੀ ਪੁਜ਼ੀਸ਼ਨ ਕਮਜ਼ੋਰ ਹੋ ਚੁਕੀ ਸੀ। ਕਈ ਸੇਵਾ ਛੱਡ ਕੇ ਹੋਰ ਕੰਮ ਕਰਨ ਲਗ ਪਏ ਸਨ, ਕਈਆਂ ਨੂੰ ਦਰਬਾਰ ਸਾਹਿਬ

ਸੇਵਾ ਕਰਨ ਦੀ ਆਗਿਆ ਨਹੀਂ ਸੀ, ਪਰ ਉਹਨਾਂ ਨੂੰ ਰੋਜ਼ੀਨਾ ਮਿਲਦਾ ਸੀ। ਪੁਜਾਰੀ ਕੋਝੇ ਢੰਗਾਂ ਨਾਲ ਯਾਤਰੂਆਂ ਪਾਸੋਂ ਪੈਸੇ ਮੰਗਦੇ ਸਨ। ਕਈ ਵੇਰ ਚੋਰੀ ਕਰਦੇ ਸਨ। ਕੜਾਹ ਪ੍ਰਸ਼ਾਦ ਵੇਚਦੇ ਸਨ। ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਕਈ ਗੱਲਾਂ ਗੁਰਮਤਿ ਦੇ ਵਿਰੁਧ ਹੋਣ ਲਗ ਪਈਆਂ।

ਸਿੰਘ ਸਭਾ ਲਹਿਰ ਚਲਣ ਪਰ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਦੇ ਸੁਧਾਰ ਲਈ ਖਿਆਲ ਪੈਦਾ ਹੋਇਆ। 1905 ਵਿਚ ਪ੍ਰਕਰਮਾ ਚੋਂ ਮੂਰਤੀਆਂ ਉਠਾਈਆਂ ਗਈਆਂ। ਸ: ਅਰਜਨ ਸਿੰਘ ਨੇ ਚੀਫ ਖਾਲਸਾ ਦੀਵਾਨ ਦੀ ਇਕੱਤ੍ਰਤਾ ਵਿਚ ਦਰਬਾਰ ਸਾਹਿਬ ਦਾ ਦਸਤੂਰਲ ਅਮਲ ਬਦਲਣ ਦੀ ਤਜਵੀਜ਼ ਕੀਤੀ ਮਤਾ ਪਾਸ ਕੀਤਾ ਗਿਆ। 1906 ਵਿਚ ਖਾਲਸਾ ਐਡਵੋਕੇਟ, ਪੰਜਾਬ ਅਖਬਾਰ ਅਤੇ ਯੰਗਮੈਨ ਐਸੋਸੀਏਸ਼ਨ ਕੋਇਟਾ ਨੇ ਦੀਵਾਨ ਕਰਕੇ ਪ੍ਰਬੰਧ ਦੇ ਸੁਧਾਰ ਦੀ ਮੰਗ ਕੀਤੀ। ਮਈ 1907 ਵਿਚ ਅਖਬਾਰ 'ਪੰਜਾਬ' ਨੇ 'ਗੁਰਦਵਾਰਾ ਸੰਭਾਲ ਕਮੇਟੀ' ਬਣਾ-ਉਣ ਲਈ ਪ੍ਰੇਰਨਾ ਕੀਤੀ।

ਦੇਸ਼ ਵਿਚ ਰਾਜਨੀਤਕ ਲਹਿਰ ਚਲ ਪਈ, ਇਸ ਲਈ ਇਹ ਅਵਾਜ਼ ਕੁਝ ਮੱਧਮ ਹੋ ਗਈ। 1914 ਤਕ ਗੁਰਦਵਾਰਿਆਂ ਦੇ ਸੁਧਾਰ ਦੀ ਮੰਗ ਜਾਰੀ ਰਹੀ। 1914–18 ਦਾ ਜੰਗ ਖਤਮ ਹੋਣ ਪਰ ਦੇਸ਼ ਵਿਚ ਰਾਜਨੀਤਕ ਜਾਗ੍ਰਿਤ ਵੱਧ ਗਈ। ਸਿੱਖਾਂ ਵਿਚ ਵੀ ਗੁਰਦਵਾਰਾ ਸੁਧਾਰ ਲਈ ਇਛਿਆ ਪ੍ਰਬਲ ਹੋ ਗਈ। 13 ਮਾਰਚ 1920 ਨੂੰ ਪੰਜਾਬ ਕੌਂਸਲ ਵਿਚ ਇਕ ਪੁਛ ਦੇ ਉਤਰ ਵਿਚ ਸਰਕਾਰ ਵਲੋਂ ਇਹ ਉਤਰ ਦਿਤਾ ਗਿਆ :–

''ਕੁਝ ਚਿਰ ਤੋਂ ਸਰਕਾਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪ੍ਰਬੰਧ ਸਬੰਧੀ ਵਿਚਾਰ ਕਰ ਰਹੀ ਹੈ। ਇਹ ਫੈਸਲਾ ਕੀਤਾ ਗਿਆ ਹੈ ਕਿ ਰੀਫਾਰਮ ਸਕੀਮ ਲਾਗੂ ਹੋਣ ਤਕ ਇਸ ਮਾਮਲੇ ਸਬੰਧੀ ਕੁਝ ਨਾ ਕੀਤਾ ਜਾਵੇ। ਕੌਂਸਲ ਦੇ ਚੁਣੇ ਹੋਏ ਸਿੱਖ ਪ੍ਰਤੀਨਿਧਾਂ ਨਾਲ ਗਲ ਬਾਤ ਕਰਕੇ ਕੋਈ ਤਬਦੀਲੀ ਕੀਤੀ ਜਾਵੇਗੀ।'' ਇਸ ਜਵਾਬ ਨਾਲ ਸਿੱਖਾਂ ਦੀ ਤਸੱਲੀ ਨਾ ਹੋਈ।

ਸ੍ਰੀ ਦਰਬਾਰ ਸਾਹਿਬ ਦੇ ਸਰਬਰਾਹ ਤੇ ਪੁਜਾਰੀਆਂ ਦੇ ਵਿਰੁਧ ਸ਼ਿਕਾਇਤਾਂ ਵਧਦੀਆਂ ਜਾ ਰਹੀਆਂ ਸਨ। ਸਰਕਾਰੀ ਪ੍ਰਭਾਵ ਹੇਠਾਂ ਅਕਾਲ ਤਖਤ ਵਲੋਂ ਕਾਮਾ ਗਾਟਾ ਮਾਰੂ ਦੇ ਸਿੰਘਾਂ ਦੀ ਨਿਖੇਧੀ ਕੀਤੀ ਗਈ। 13 ਅਪ੍ਰੈਲ 1919 ਨੂੰ ਡਾਇਰ ਨੇ ਜਲ੍ਹਿਆਂ ਵਾਲੇ ਬਾਗ ਵਿਚ ਗੋਲੀ ਚਲਾ ਕੇ ਨਿਹੱਥੇ ਹਿੰਦੁਸਤਾਨੀਆਂ ਨੂੰ ਭੁੰਨ ਸੁਟਿਆ। ਦਰਬਾਰ ਸਾਹਿਬ ਦੇ ਸਰਬਰਾਹ ਤੇ ਪੁਜਾਰੀਆਂ ਵਲੋਂ ਉਸ ਨੂੰ ਸਿਰੋਪਾ ਦਿਤਾ ਗਿਆ।

ਇਕ ਦਿਨ ਅਕਾਲ ਤਖਤ ਸਾਹਿਬ ਦੇ ਇਕ ਪੁਜਾਰੀ ਨੇ ਸਵੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਾਕ ਲੈਣ ਤੋਂ ਇਨਕਾਰ ਕਰ ਦਿਤਾ। ਸੰਗਤ ਨੇ ਇਸ ਦੇ ਵਿਰੁਧ ਸਰਬਰਾਹ ਪਾਸ ਰੋਸ ਪ੍ਰਗਟ ਕੀਤਾ। ਪੁਜਾਰੀ ਨੇ ਮਾਫੀ ਵੀ ਮੰਗ ਲਈ ਪਰ ਦੂਸਰੇ ਦਿਨ ਫਿਰ ਨਾ ਆਇਆ। ਸੰਗਤਾਂ ਨੇ ਡਿਪਟੀ ਕਮਿਸ਼ਨਰ ਅਤੇ ਸਰਬਰਾਹ ਦੇ ਵਿਰੁਧ ਇਕ ਮਤਾ ਪਾਸ ਕੀਤਾ। 29 ਅਗਸਤ ਤਕ ਸਰਬਰਾਹ ਪਾਸੋਂ ਤਿਆਗ ਪੱਤਰ ਦੇਣ ਦੀ ਮੰਗ ਕੀਤੀ।

ਜਲ੍ਹਿਆਂ ਵਾਲੇ ਬਾਗ ਵਿਚ ਇਕ ਜਲਸਾ ਹੋਇਆ, ਜਿਸ ਵਿਚ ਸ: ਅਰੂੜ ਸਿੰਘ ਸਰਬਰਾਹ ਨੇ ਮਾਫੀ ਮੰਗੀ ਅਤੇ ਤਿਆਗ ਪੱਤਰ ਦੇਣ ਦਾ ਐਲਾਨ ਕੀਤਾ। ਕੁਝ ਚਿਰ ਪਿਛੋਂ ਸਰਕਾਰ ਨੇ ਉਸ ਨੂੰ 'ਸਰ' ਦਾ ਖ਼ਿਤਾਬ ਦੇ ਦਿਤਾ।

ਸਿੰਘ ਸਭਾ ਲਹਿਰ ਨੇ ਪਿਛੇ ਰਹੀਆਂ ਸ੍ਰੇਣੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਅਤੇ ਕਈ ਮੁਸਲਮਾਨਾਂ ਨੂੰ ਵੀ ਸਿੱਖੀ ਵਿਚ ਸ਼ਾਮਲ ਕੀਤੀ। ਭਾਵੇਂ ਸਿੱਖ ਧਰਮ ਵਿਚ ਜ਼ਾਤ ਪਾਤ ਦੀ ਵੰਡ ਅਤੇ ਛੂਤ ਛਾਤ ਖਤਮ ਕਰ ਦਿਤੀ ਗਈ ਸੀ, ਪਰ ਸਮੇਂ ਦੇ ਗੇੜ ਕਰਕੇ ਗੁਰਦਵਾਰਿਆਂ ਵਿਚ ਇਹ ਖਰਾਬੀ ਫਿਰ ਆ ਗਈ ਸੀ। ਸ੍ਰੀ ਦਰਬਾਰ ਸਾਹਿਬ ਅਤੇ ਤਖਤਾਂ ਦੇ ਪੁਜਾਰੀ ਬੜੀ ਛੂਤ ਛਾਤ ਮੰਨਣ ਲਗ ਪਏ ਸਨ ਤੇ ਸਿੰਘ ਸਭਾ ਦੇ ਮੁਖੀਆਂ ਦੀ ਵਿਰੋਧਤਾ ਇਸੇ ਲਈ ਕਰਦੇ ਸਨ।

ਪਿਛੇ ਰਹੀਆਂ ਸ੍ਰੇਣੀਆਂ ਵਿਚ ਪ੍ਰਚਾਰ ਕਰਨ ਲਈ ਖਾਲਸਾ

ਬ੍ਰਾਦਰੀ ਕਾਰਜ-ਸਾਧਕ ਦਲ ਕਾਇਮ ਕੀਤਾ ਗਿਆ। ਇਸ ਵਲੋਂ 25, 26, 27 ਅਸੂ ਮੁਤਾਬਿਕ 10, 11, 12 ਅਕਤੂਬਰ ਸੰਨ 1920 ਈ: ਨੂੰ ਜਲ੍ਹਿਆਂ ਵਾਲੇ ਬਾਗ ਅੰਮ੍ਰਿਤਸਰ ਵਿਚ ਇਕ ਦੀਵਾਨ ਰਖਿਆ ਗਿਆ। ਉਸ ਦੇ ਇਸ਼ਤਿਹਾਰ ਵਿਚ ਇਹ ਕਬਿੱਤ ਦਰਜ ਸੀ :–

"ਚੀਫ਼ ਖ਼ਾਲਸਾ ਦੀਵਾਨ, ਹੋਰ ਜਥੇ ਵੀ ਤਮਾਮ,
ਗੁਣੀ ਗਿਆਨੀ ਮਿਲ ਆਇ ਦਰਸ ਦਿਖੌਣਗੇ।
ਜ਼ਾਤ ਦਾ ਜੋ ਭੂਤ ਜਮਦੂਤ ਦੁਖਦਾਈ ਭਾਰਾ,
ਏਕਤਾ ਦਾ ਮੰਤਰ ਫੂਕ ਝਟ ਹੀ ਉਡੌਣਗੇ।
ਖਾਲਸਾ ਜੀ ਪੰਥ ਗੁਰੂ ਦਸਵੇਂ ਦਾ ਸਾਜਿਆ ਜੋ,
ਇਸ ਦੇ ਅਕਾਲੀ ਝੰਡੇ ਹੇਠਾਂ ਸਭ ਨੂੰ ਲਿਔਣਗੇ।
ਰਹਿਤੀਏ, ਰਮਦਾਸੀਏ ਤੇ ਮਜ਼੍ਹਬੀ ਜੋ ਹੋਰ ਜਾਤਾਂ,
ਉਨ੍ਹਾਂ ਤਾਈਂ ਮੇਟ ਇਕੋ ਖ਼ਾਲਸਾ ਸਜੌਣਗੇ।*

ਇਸ ਦੀਵਾਨ ਵਿਚ ਚੀਫ ਖਾਲਸਾ ਦੀਵਾਨ, ਸਿੰਘ ਸਭਾ ਦੇ ਮੁਖੀ ਅਤੇ ਖਾਲਸਾ ਕਾਲਜ ਦੇ ਕਈ ਪ੍ਰੋਫੈਸਰ ਸ਼ਾਮਲ ਹੋਏ ਅਤੇ ਜ਼ਾਤ ਪਾਤ ਤੇ ਛੂਤ ਛਾਤ ਨੂੰ ਮਿਟਾਉਣ ਦਾ ਪ੍ਰਚਾਰ ਹੋਇਆ। 12 ਅਕਤੂਬਰ ਨੂੰ ਪਿਛੇ ਰਹੀਆਂ ਸ਼੍ਰੇਣੀਆਂ ਦੇ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਗਿਆ। ਇਹ ਸਿੰਘ ਜਲ੍ਹਿਆਂ ਵਾਲੇ ਬਾਗ 'ਚੋਂ ਜਲੂਸ ਬਣਾ ਕੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਲਈ ਤੁਰ ਪਏ।

ਸ਼ਹਿਰ ਵਿਚ ਬੜਾ ਚਰਚਾ ਸੀ ਕਿ ਅੱਜ ਮਜ਼੍ਹਬੀ ਤੇ ਰਾਮਦਾਸੀਏ ਸ੍ਰੀ ਦਰਬਾਰ ਸਾਹਿਬ ਜਾਣਗੇ। ਪੁਜਾਰੀ ਪਹਿਲਾਂ ਇਹਨਾਂ ਦੀ ਨਾ ਅਰਦਾਸ ਕਰਦੇ ਸਨ ਤੇ ਨਾ ਹੀ ਕੜਾਹ ਪ੍ਰਸ਼ਾਦ ਲੈਂਦੇ ਸਨ। ਜਦ ਖ਼ਾਲਸਾ ਬਰਾਦਰੀ ਦਾ ਜੱਥਾ ਸ੍ਰੀ ਦਰਬਾਰ ਸਾਹਿਬ ਪੁਜਿਆ ਤਾਂ ਲੋਕਾਂ

---

*ਇਹ ਇਸ਼ਤਿਹਾਰ ਭਾਈ ਮਤਾਬ ਸਿੰਘ ਬੀਰ ਖ਼ਾਲਸਾ ਬਰਾਦਰੀ ਕਾਰਜ ਸਾਧਕ ਦਲ ਵਲੋਂ ਸੀ। ਮਾਸਟਰ ਚੰਦਾ ਸਿੰਘ ਦੇ ਪੰਥ ਸੇਵਕ ਪ੍ਰੈਸ, ਅੰਮ੍ਰਿਤਸਰ ਵਿਚ ਛਪਿਆ ਸੀ। ਅਸੀਂ ਇਸ ਦੀ ਅਸਲੀ ਕਾਪੀ ਵੇਖੀ ਹੈ।

ਦੀ ਬਹੁਤ ਭੀੜ ਹੋ ਗਈ। ਸਿੰਘਾਂ ਨੇ ਕੜਾਹ ਪ੍ਰਸ਼ਾਦ ਭੇਟ ਕੀਤਾ, ਪਰ ਪੁਜਾਰੀਆਂ ਨੇ ਲੈਣ ਤੋਂ ਇਨਕਾਰ ਕੀਤਾ ਤੇ ਅਰਦਾਸਾ ਵੀ ਨਾ ਕੀਤਾ। ਇਸ ਪਰ ਸੁਧਾਰਕ ਜਥੇ ਤੇ ਪੁਜਾਰੀਆਂ ਵਿਚਕਾਰ ਕੁਝ ਚਿਰ ਝਗੜਾ ਚਲਦਾ ਰਿਹਾ। ਅਖੀਰ ਫੈਸਲਾ ਇਹ ਹੋਇਆ ਕਿ ਸ੍ਰੀ ਗੁਰੂ ਗਰੰਥ ਸਾਹਿਬ ਦਾ ਵਾਕ ਲਿਆ ਜਾਵੇ। ਉਸ ਦਾ ਜੋ ਭਾਵ ਹੋਵੇ, ਉਸ ਅਨੁਸਾਰ ਵਰਤੋਂ ਕੀਤੀ ਜਾਵੇ। ਪੁਜਾਰੀ ਸਿੰਘ ਨੇ ਅਰਦਾਸ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਸਿੰਘ ਨੇ ਵਾਕ ਲਿਆ। ਇਹ ਵਾਕ ਆਇਆ :–

ਸੋਰਠਿ ਮਹਲਾ ੩ ਦੁਤੁਕੀ

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥ ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥੧॥ ਹਰਿ ਜੀਉ ਆਪੇ ਬਖਸਿ ਮਿਲਾਇ ॥ ਗੁਣ ਹੀਣ ਹਮ ਅਪਰਾਧੀ ਭਾਈ ਪੂਰੇ ਸਤਿਗੁਰਿ ਲਏ ਰਲਾਇ ॥ ਰਹਾਉ ॥ ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥ ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥੨॥ ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥ ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥੩॥ ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥ ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥੪॥ ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥ ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥੫॥ ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥ ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰ ॥੬॥ ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥ ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥੭॥ ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥ ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥

ਇਸ ਵਾਕ ਨੂੰ ਸੁਣ ਕੇ ਸੰਗਤ ਬੜੀ ਪ੍ਰਭਾਵਤ ਹੋਈ। ਪੁਜਾਰੀਆਂ ਨੇ ਕੜਾਹ ਪ੍ਰਸ਼ਾਦ ਦੀ ਅਰਦਾਸ ਕਰ ਦਿਤੀ। ਪ੍ਰਸ਼ਾਦ ਵਰਤਾਇਆ ਗਿਆ। ਉਸ ਤੋਂ ਉਪ੍ਰੰਤ ਸਾਰੀ ਸੰਗਤ ਸ੍ਰੀ ਅਕਾਲ ਤਖਤ ਸਾਹਿਬ ਪੁਜੀ। ਅਗੋਂ ਪੁਜਾਰੀ ਤਖਤ ਖਾਲੀ ਛਡ ਕੇ ਚਲੇ ਗਏ ਸਨ। ਜਿਹੜੇ ਉਥੇ ਸਨ, ਉਹਨਾਂ ਨੇ ਪ੍ਰਸ਼ਾਦ ਲੈਣ ਤੋਂ ਇਨਕਾਰ ਕੀਤਾ। ਭਾਈ ਕਰਤਾਰ ਸਿੰਘ ਝੱਬਰ ਤੇ ਭਾਈ ਤੇਜਾ ਸਿੰਘ ਭੁਚਰ ਨੇ 25 ਸਿੰਘਾਂ ਦਾ ਇਕ ਜੱਥਾ ਸ੍ਰੀ ਅਕਾਲ ਤਖਤ ਸਾਹਿਬ ਦੀ ਸੇਵਾ ਲਈ ਨੀਯਤ ਕਰ ਦਿਤਾ। ਪੁਜਾਰੀਆਂ ਦੇ ਵਤੀਰੇ ਪਰ ਸੰਗਤ ਨੇ ਬੜਾ ਰੋਸ ਪ੍ਰਗਟ ਕੀਤਾ। ਇਸ ਦੀ ਇਤਲਾਹ ਸ: ਸੁੰਦਰ ਸਿੰਘ ਸਰਬਰਾਹ ਨੂੰ ਦਿਤੀ ਗਈ। ਉਹਨਾਂ ਨੇ ਪੁਜਾਰੀਆਂ ਨੂੰ ਸਦਿਆ, ਪਰ ਉਹ ਨਾ ਆਏ।

ਦੂਜੇ ਦਿਨ 13 ਅਕਤੂਬਰ ਨੂੰ ਡਿਪਟੀ ਕਮਿਸ਼ਨਰ ਨੇ ਕੁਝ ਮੁਖੀਆਂ, ਸਰਬਰਾਹ ਅਤੇ ਪੁਜਾਰੀਆਂ ਨੂੰ ਦਰਬਾਰ ਸਾਹਿਬ ਦੇ ਪ੍ਰਬੰਧ ਸਬੰਧੀ ਗਲ ਬਾਤ ਕਰਨ ਲਈ ਆਪਣੀ ਕੋਠੀ ਸਦਿਆ। ਪੁਜਾਰੀ ਉਸ ਮੀਟਿੰਗ ਵਿਚ ਵੀ ਸ਼ਾਮਲ ਨਹੀਂ ਹੋਏ। ਡਿਪਟੀ ਕਮਿਸ਼ਨਰ ਨੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਲਈ 9 ਸੱਜਣਾਂ ਦੀ ਇਕ ਕਮੇਟੀ ਬਣਾ ਦਿਤੀ, ਜਿਹਨਾਂ ਦਾ ਮੁਖੀ ਸਰਬਰਾਹ ਸੀ। ਕੁਝ ਪੁਜਾਰੀਆਂ ਨੇ ਬੁਢੇ ਦਲ ਦੇ ਨਿਹੰਗ ਸਿੰਘਾਂ ਨੂੰ ਚੁਕਿਆ। ਉਹਨਾਂ ਨੇ ਸ੍ਰੀ ਅਕਾਲੀ ਤਖਤ ਦੇ ਪ੍ਰਬੰਧ ਸਬੰਧੀ ਕੁਝ ਗੜ ਬੜ ਕਰਨੀ ਚਾਹੀ। 15 ਅਕਤੂਬਰ ਨੂੰ ਇਹ ਖਤਰਾ ਪੈਦਾ ਹੋ ਗਿਆ ਕਿ ਨਿਹੰਗ ਸਿੰਘ ਸ਼ਾਇਦ ਸ੍ਰੀ ਅਕਾਲ ਤਖਤ ਸਾਹਿਬ ਤੇ ਹਮਲਾ ਕਰਨ। ਬਾਬਾ ਕੇਹਰ ਸਿੰਘ ਪੱਟੀ ਨੇ ਵਿਚ ਪੈ ਕੇ ਬੜੀ ਸਿਆਣਪ ਨਾਲ ਇਸ ਮਾਮਲੇ ਨੂੰ ਨਜਿਠਿਆ। ਉਹਨਾਂ ਨੇ ਨਿਹੰਗਾਂ ਨੂੰ ਇਸ ਤੇ ਸਹਿਮਤ ਕਰ ਲਿਆ ਕਿ ਪੁਜਾਰੀਆਂ ਨੇ ਤਖਤ ਖਾਲੀ ਛੱਡ ਕੇ ਮਾੜੀ ਗੱਲ ਕੀਤੀ ਹੈ, ਉਹਨਾਂ ਵਿਰੁਧ ਮਤਾ ਕੀਤਾ ਜਾਵੇ। ਜਦ ਤੀਕ ਸਾਰੇ ਪੰਥ ਦੀ ਸਾਂਝੀ ਇਕੱਤ੍ਰਤਾ ਨਹੀਂ ਹੁੰਦੀ, ਤਖਤ ਦੇ ਸੇਵਾ-ਦਾਰ ਸੇਵਾ ਕਰੀ ਜਾਣ।

ਦੀਵਾਲੀ ਵਾਲੇ ਦਿਨ ਨਿਹੰਗ ਸਿੰਘਾਂ ਨੇ ਫ਼ਿਰ ਅਕਾਲ ਤਖਤ ਤੇ ਕਬਜ਼ਾ ਕਰਨ ਦਾ ਜਤਨ ਕੀਤਾ। ਬਾਬਾ ਕੇਹਰ ਸਿੰਘ ਪੱਟੀ ਅਤੇ ਕੁਝ

ਹੋਰ ਸਿਆਣੇ ਮੁਖੀਆਂ ਨੇ ਉਹਨਾਂ ਨੂੰ ਟਾਲਣ ਦਾ ਜਤਨ ਕੀਤਾ। ਅਕਾਲੀ ਜਥੇ ਦੇ ਮੁਖੀ ਨੇ, ਜੋ ਤਖਤ ਸਾਹਿਬ ਦੇ ਪ੍ਰਬੰਧ ਦਾ ਇੰਚਾਰਜ ਸੀ, ਨਿਹੰਗਾਂ ਨੂੰ ਤਾਕਤ ਅਜ਼ਮਾਈ ਕਰਨ ਲਈ ਵੰਗਾਰਿਆ, ਪਰ ਨਿਹੰਗ ਸਿੰਘਾਂ ਨੇ ਕੋਈ ਟਾਕਰਾ ਨਾ ਕੀਤਾ। ਇਸ ਤਰ੍ਹਾਂ ਮਾਮਲਾ ਖਤਮ ਹੋ ਗਿਆ।

ਇਸ ਤੋਂ ਪਿਛੋਂ 6 ਦਸੰਬਰ 1921 ਤਕ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਵਿਚ ਕੋਈ ਗੜ ਬੜ ਨਹੀਂ ਹੋਈ। ਸਿੱਖ ਲੀਡਰਾਂ ਦੀ ਗ੍ਰਿਫ-ਤਾਰੀ ਉਪ੍ਰੰਤ ਕੁਝ ਆਦਮੀਆਂ ਨੇ ਸਾਧੂਆਂ ਨੂੰ ਚੁਕਿਆ ਕਿ ਉਹ ਅਕਾਲੀਆਂ ਪਾਸੋਂ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦਾ ਕਬਜ਼ਾ ਲੈ ਲੈਣ। ਦਰਜਨ ਕੁ ਸਾਧਾਂ ਨੇ ਚਿਮਟੇ ਅਤੇ ਸੀਖਾਂ ਲੈ ਕੇ ਤਖਤ ਤੇ ਹਮਲਾ ਕੀਤਾ। ਅਗੇ ਪੰਜ ਛੇ ਸੇਵਾਦਾਰ ਸੇਵਾ ਕਰ ਰਹੇ ਸਨ। ਉਹਨਾਂ ਨੇ ਪ੍ਰਬੰਧ ਸਾਧਾਂ ਦੇ ਸਪੁਰਦ ਕਰਨ ਤੋਂ ਇਨਕਾਰ ਕਰ ਦਿਤਾ। ਸਾਧਾਂ ਨੇ ਮਾਰ ਕੁਟਾਈ ਸ਼ੁਰੂ ਕਰ ਦਿਤੀ। ਕਈ ਸਿੰਘ ਬੇਹੋਸ਼ ਹੋ ਗਏ। ਕਈ ਬਾਹਰੋਂ ਸਿੰਘਾਂ ਨੂੰ ਸੱਦਣ ਲਈ ਗਏ। ਕਈ ਮਾਈਆਂ ਨੂੰ ਸੱਟਾਂ ਵੱਜੀਆਂ। ਦਸ ਮਿੰਟ ਤਕ ਇਹ ਗੜ ਬੜ ਜਾਰੀ ਰਹੀ। ਇਕੱਤ੍ਰ ਹੋਇਆਂ ਸੰਗਤ ਨੇ ਸਾਧਾਂ ਨੂੰ ਧੱਕਾ ਮੁਕਾ ਕੀਤਾ। ਪਿਛੋਂ ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕੀ ਮੌਕੇ ਤੇ ਪੁਜ ਗਏ। ਪੁਲੀਸ ਵੀ ਆ ਗਈ। ਉਸ ਨੇ ਸਾਧਾਂ ਨੂੰ ਬਾਹਰ ਕੱਢ ਦਿਤਾ। ਇਸ ਗੜ ਬੜ ਵਿਚ ਇਕ ਸਾਧੂ ਨੂੰ ਵੀ ਸੱਟਾਂ ਵੱਜੀਆਂ, ਜਿਸ ਕਰਕੇ ਉਸ ਦੀ ਮੌਤ ਹੋ ਗਈ।

ਜਦੋਂ ਸ਼੍ਰੋਮਣੀ ਕਮੇਟੀ ਨੇ ਸ੍ਰੀ ਦਰਬਾਰ ਸਾਹਿਬ ਦਾ ਚਾਰਜ ਲਿਆ, ਉਦੋਂ ਬੜੀ ਗੜ ਬੜ ਮਚੀ ਹੋਈ ਸੀ, ਕਿਉਂਕਿ ਪਹਿਲੋਂ ਸ: ਅਰੂੜ ਸਿੰਘ ਨੇ ਕਈ ਕੀਮਤੀ ਚੀਜ਼ਾਂ ਅਤੇ ਜ਼ਰੂਰੀ ਕਾਗਜ਼ ਪੱਤ੍ਰ ਕਮੇਟੀ ਦੇ ਹਵਾਲੇ ਨਹੀਂ ਕੀਤੇ ਸਨ। ਸ਼੍ਰੋਮਣੀ ਕਮੇਟੀ ਨੇ ਪ੍ਰਬੰਧ ਸੰਭਾਲਦਿਆਂ ਹੀ ਇਕ ਸਬ-ਕਮੇਟੀ ਬਣਾ ਦਿਤੀ, ਜਿਸ ਵਿਚ ਸ: ਸੁੰਦਰ ਸਿੰਘ ਰਾਮ-ਗੜ੍ਹੀਆ, ਸ: ਦਾਨ ਸਿੰਘ ਵਛੋਆ, ਸ: ਜਸਵੰਤ ਸਿੰਘ ਝਬਾਲ, ਸ: ਦੀਦਾਰ ਸਿੰਘ ਆਦਿਕ ਸ਼ਾਮਲ ਸਨ। ਸਤੰਬਰ 1921 ਵਿਚ ਨੌਂ ਮੈਂਬਰਾਂ ਦੀ ਇਕ ਲੋਕਲ ਕਮੇਟੀ ਬਣਾਈ ਗਈ, ਜਿਸ ਦੇ ਪ੍ਰਧਾਨ ਸ: ਸੁੰਦਰ ਸਿੰਘ

ਜੀ ਰਾਮਗੜ੍ਹੀਆ ਸਨ। ਬਾਅਦ ਵਿਚ ਸ਼੍ਰੋਮਣੀ ਕਮੇਟੀ ਨੇ ਲੋਕਲ ਕਮੇਟੀ ਵਿਚ ਵਾਧਾ ਕਰ ਦਿਤਾ, ਜਿਸ ਵਿਚ ਸੱਤ ਮੈਂਬਰ ਬਾਹਰ ਦੇ ਅਤੇ ਪੰਜ ਸ਼ਹਿਰ ਦੇ ਲਏ ਗਏ। ਇਸ ਕਮੇਟੀ ਨੇ ਪਾਸ ਕੀਤਾ ਕਿ ਸ੍ਰੀ ਦਰਬਾਰ ਸਾਹਿਬ ਤੇ ਉਸ ਦੇ ਨਾਲ ਸਬੰਧਤ ਗੁਰਦਵਾਰਿਆਂ ਦੀ ਸਾਰੀ ਆਮਦਨੀ ਸ਼੍ਰੋਮਣੀ ਕਮੇਟੀ ਪਾਸ ਜਮ੍ਹਾ ਕਰਾਈ ਜਾਵੇ। ਲੋੜ ਪੈਣ ਪਰ ਕਮੇਟੀ ਤੋਂ ਲਈ ਜਾਵੇ। ਦਰਬਾਰ ਸਾਹਿਬ ਦੀ ਰੋਜ਼ਾਨਾ ਆਮਦਨੀ ਨੂੰ ਰਜਿਸਟਰ ਵਿਚ ਦਰਜ ਕੀਤਾ ਜਾਵੇ। ਇਸ ਤਰ੍ਹਾਂ ਹਿਸਾਬ ਕਿਤਾਬ ਬਾਕਾਇਦਾ ਰਖਿਆ ਗਿਆ। ਗੋਲਕਾਂ ਜ਼ਿੰਮੇਵਾਰ ਮੈਂਬਰਾਂ ਦੇ ਸਾਹਮਣੇ ਗਿਣੀਆਂ ਜਾਣ ਲਗ ਪਈਆਂ। ਦਫਤਰ ਤੇ ਪੁਜਾਰੀਆਂ ਦਾ ਖਰਚ 3000) ਮਹੀਨਾ ਸੀ। ਪੁਜਾਰੀਆਂ ਨੂੰ ਪੂਜਾ ਭੇਟ ਲੈਣ ਤੋਂ ਬੰਦ ਕੀਤਾ ਗਿਆ। ਭਾਈ ਫਤਹ ਸਿੰਘ ਜੀ ਗ੍ਰੰਥੀ ਨੂੰ 350) ਤਨਖਾਹ ਦੇਣੀ ਪ੍ਰਵਾਨ ਕੀਤੀ ਗਈ। ਬਾਬੇ ਅਟੱਲ ਦੇ ਪੁਜਾਰੀ ਨੂੰ ਹਟਾ ਕੇ ਉਸ ਦੀ ਥਾਂ 120) ਮਾਹਵਾਰ ਤੇ ਭਾਈ ਕਰਤਾਰ ਸਿੰਘ ਕਲਾਸਵਾਲੀਏ ਨੂੰ ਗ੍ਰੰਥੀ ਨੀਯਤ ਕੀਤਾ ਗਿਆ। ਝੁੰਡੇ ਬੁੰਗੇ ਦੀ ਪੁਰਾਣੀ ਇਮਾਰਤ ਗਿਰਾਈ ਗਈ। ਅਕਾਲ ਤਖਤ ਸਾਹਿਬ ਦਾ ਚੁਗਾਣ ਖੁਲ੍ਹਾ ਕੀਤਾ ਗਿਆ। ਸੰਤ ਭਾਈ ਸ਼ਾਮ ਸਿੰਘ ਜੀ ਨੇ ਇਸ ਦੀ ਸੇਵਾ ਕਰਾਈ। ਗੁਰੂ ਕੇ ਲੰਗਰ ਦਾ ਪ੍ਰਬੰਧ ਚੰਗਾ ਹੋ ਗਿਆ ਅਤੇ ਹਸਪਤਾਲ ਵੀ ਜਾਰੀ ਕੀਤਾ ਗਿਆ।

੭.

# ਸ਼੍ਰੋ: ਗੁਰਦਵਾਰਾ ਪ੍ਰਬੰਧਕ ਕਮੇਟੀ

## ਸ਼੍ਰੋਮਣੀ ਅਕਾਲੀ ਦਲ ਦੀ ਕਾਇਮੀ

ਸ੍ਰੀ ਦਰਬਾਰ ਸਾਹਿਬ ਤੇ ਹੋਰ ਗੁਰਦਵਾਰਿਆਂ ਦੇ ਪ੍ਰਬੰਧ ਅਤੇ ਸੁਧਾਰ ਲਈ ਸਾਰੇ ਸਿੱਖ ਪੰਥ ਦੀ ਪ੍ਰਤੀਨਿਧ ਕਮੇਟੀ ਬਣਾਉਣ ਲਈ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵਲੋਂ 15 ਨਵੰਬਰ 1920 ਮੁਤਾਬਕ 1 ਮਘਰ ਸੰਮਤ 1977 ਬਿ: ਨੂੰ ਦਿਨ ਦੇ ਨੌਂ ਵਜੇ ਸਮੂਹ ਜਥੇਬੰਦੀਆਂ, ਤਖਤਾਂ ਦੇ ਪੁਜਾਰੀਆਂ ਅਤੇ ਮੁਖੀਆਂ ਨੂੰ ਸੱਦਾ ਦਿਤਾ ਗਿਆ। ਇਸ ਇਕੱਤ੍ਰਤਾ ਵਿਚ ਸ਼ਾਮਲ ਹੋਣ ਵਾਲੇ ਮੈਂਬਰਾਂ ਲਈ ਅੰਮ੍ਰਿਤਧਾਰੀ, ਰਹਿਤਵਾਨ, ਬਾਣੀ ਦਾ ਅਭਿਆਸੀ ਤੇ ਦਸਵੰਧ ਦੇਣਾ ਜ਼ਰੂਰੀ ਦਸਿਆ ਗਿਆ। ਚਾਰ ਤਖਤਾਂ ਨੂੰ 6, ਗੁਰਦਵਾਰਿਆਂ ਲਈ 1, ਸਿੱਖ ਜੱਥਿਆਂ ਲਈ 5, ਇਸ ਤਰ੍ਹਾਂ ਸਕੂਲਾਂ ਕਾਲਜਾਂ, ਫ਼ੌਜੀ ਸਿੰਘਾਂ, ਨਿਹੰਗ ਸਿੰਘਾਂ ਆਦਿਕ ਨੂੰ ਪ੍ਰਤੀਨਿਧ ਭੇਜਣ ਲਈ ਲਿਖਿਆ ਗਿਆ।

ਇਸ ਦੇ ਵਿਰੁਧ ਕੁਝ ਪੁਜਾਰੀਆਂ, ਮਹੰਤਾਂ ਅਤੇ ਬਾਵਿਆਂ ਨੇ ਇਸ਼ਤਿਹਾਰ ਕੱਢਿਆ, ਜਿਸ ਵਿਚ ਇਹ ਅੱਖਰ ਦਰਜ ਸਨ*—

"ਇਹ ਦੀਵਾਨ ਸ੍ਰੀ ਤਖਤ ਅਕਾਲ ਬੁੰਗਾ ਤੇ ਪੁਜਾਰੀਆਂ ਸਿੰਘਾਂ ਦੀ ਸਲਾਹ ਨਾਲ ਨਹੀਂ ਕੀਤਾ ਗਿਆ ਤੇ ਨਾ ਹੀ ਉਹਨਾਂ ਹੁਕਮਨਾਮਿਆਂ ਤੇ ਸ੍ਰੀ ਤਖਤ ਅਕਾਲ ਬੁੰਗੇ ਸਾਹਿਬ ਅਥਵਾ ਸ੍ਰੀ ਦਰਬਾਰ ਸਾਹਿਬ ਦੀ ਮੋਹਰ ਹੈ। ਕਿਉਂਕਿ ਜਿਤਨਾ ਚਿਰ ਮੋਹਰ ਗੁਰਦਵਾਰੇ ਦੀ ਨਾ ਹੋਵੇ,

---

*ਇਹ ਲੇਖ ਅਸੀਂ ਸਮਾਧ ਬਾਬਾ ਸਾਹਿਬ ਸਿੰਘ ਜੀ ਊਨੇ ਵਿਚ ਲਗੇ ਹੋਏ ਇਕ ਪੁਰਾਣੇ ਇਸ਼ਤਿਹਾਰ ਚੋਂ ਨਕਲ ਕੀਤੀ ਹੈ। (ਲੇਖਕ)

ਉਤਨਾ ਚਿਰ ਇਹ ਹੁਕਮਨਾਮੇ ਮੰਨਣ ਜੋਗ ਨਹੀਂ । ਇਸ ਲਈ ਗੁਰਦਵਾਰਿਆਂ, ਸਿੰਘਾਂ ਸੇਵਕਾਂ ਨੂੰ ਸ਼ਾਮਲ ਹੋ ਕੇ ਕੋਈ ਰਾਇ ਨਹੀਂ ਦੇਣੀ ਚਾਹੀਦੀ ।'

ਇਸ ਇਕੱਤ੍ਰਤਾ ਤੋਂ ਦੋ ਦਿਨ ਪਹਿਲੇ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ ਤੇ ਹੋਰ ਗੁਰਦਵਾਰਿਆਂ ਲਈ 36 ਮੈਂਬਰਾਂ ਦੀ ਇਕ ਕਮੇਟੀ ਬਣਾਉਣ ਦਾ ਐਲਾਨ ਕਰ ਦਿਤਾ। ਸਰਦਾਰ ਹਰਬੰਸ ਸਿੰਘ ਅਟਾਰੀ, ਭਾਈ ਜੋਧ ਸਿੰਘ ਐਮ. ਏ. ਅਤੇ ਸਰਦਾਰ ਖੜਕ ਸਿੰਘ ਸਿਆਲਕੋਟ ਇਸ ਕਮੇਟੀ ਦੇ ਪ੍ਰਧਾਨ, ਸਕੱਤਰ ਤੇ ਮੀਤ ਸਕੱਤਰ ਨੀਯਤ ਕੀਤੇ ਗਏ। ਇਸ ਕਮੇਟੀ ਦੇ ਹੋਰ ਮੈਂਬਰ ਕੋਆਪਟ ਕਰਨ (ਨਾਲ ਰਲਾਉਣ) ਦਾ ਅਧਿਕਾਰ ਦਿਤਾ ਗਿਆ। ਬਾਵਜੂਦ ਇਸ ਦੇ ਸ੍ਰੀ ਅਕਾਲ ਤਖਤ ਤੇ 15-16 ਨਵੰਬਰ ਨੂੰ ਭਾਰੀ ਪੰਥਕ ਇਕੱਤ੍ਰਤਾ ਹੋਈ ਜਿਸ ਵਿਚ 175 ਪ੍ਰਤੀਨਿਧਾਂ ਦੀ ਇਕ ਕਮੇਟੀ ਬਣਾਈ ਗਈ। ਇਸ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਖਿਆ ਗਿਆ । ਸਰਕਾਰ ਵਲੋਂ ਨੀਯਤ ਕੀਤੀ ਗਈ ਕਮੇਟੀ ਦੇ 36 ਮੈਂਬਰ ਵੀ ਸ਼੍ਰੋਮਣੀ ਕਮੇਟੀ ਵਿਚ ਲਏ ਗਏ ।

12 ਦਸੰਬਰ 1920 ਨੂੰ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੀ ਇਕੱਤ੍ਰਤਾ ਸ੍ਰੀ ਅਕਾਲ ਤਖਤ ਸਾਹਿਬ ਦੇ ਉਤੇ ਹੋਈ। ਪੰਜਾਂ ਪਿਆਰਿਆਂ ਨੇ ਮੈਂਬਰਾਂ ਦੀ ਸੁਧਾਈ ਕੀਤੀ। ਬਾਵਾ ਹਰਕਿਸ਼ਨ ਸਿੰਘ ਮੀਤ ਸਕੱਤ੍ਰ ਨੇ ਸ: ਸੁੰਦਰ ਸਿੰਘ ਮਜੀਠੀਏ ਦਾ ਨਾਂ ਤਜਵੀਜ਼ ਕੀਤਾ। ਇਸ ਪਰ ਮੈਂਬਰ ਬਹੁਤ ਹੈਰਾਨ ਹੋਏ, ਕਿਉਂਕਿ ਉਹਨਾਂ ਦਿਨਾਂ ਵਿਚ ਸਰਦਾਰ ਜੀ ਵਿਰੁਧ ਸਿੱਖਾਂ ਵਿਚ ਬੜੀ ਚਰਚਾ ਸੀ। ਉਹਨਾਂ ਨੂੰ ਮਿਲਵਰਤਣੀਆ, ਢਿੱਲਣ ਤੇ ਸਰਕਾਰ ਪੂਜ ਸਮਝਿਆ ਜਾਂਦਾ ਸੀ।

ਮੀਟਿੰਗ ਵਿਚ ਸ: ਸੁੰਦਰ ਸਿੰਘ ਨੇ ਖਲੋ ਕੇ "ਹਮ ਅਵਗੁਣ ਭਰੇ **ਏਕੁ ਗੁਣੁ ਨਾਹੀ**" ਦਾ ਸ਼ਬਦ ਪੜ੍ਹਿਆ ਅਤੇ ਕਿਹਾ—

**"ਮੈਂ ਹੁਣ ਤੀਕ ਜੋ ਕੁਝ ਕੀਤਾ ਹੈ, ਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਕਹਿੰਦਾ ਹਾਂ ਕਿ ਪੰਥ ਦੇ ਭਲੇ ਲਈ ਆਪਣੀ ਯੋਗਤਾ ਅਨੁਸਾਰ ਕੀਤਾ ਹੈ। ਮੈਂ ਕੋਈ ਗੱਲ ਨਿਜੀ ਸਵਾਰਥ ਲਈ ਨਹੀਂ ਕੀਤੀ। ਜੇ ਮੈਂ ਕੋਈ**

ਭੁਲ ਕੀਤੀ ਹੈ ਤਾਂ ਪੰਥ ਬਖਸ਼ਿੰਦ ਹੈ।"

ਇਹ ਸੁਣ ਕੇ ਸੰਗਤ ਦੇ ਨੇਤਰਾਂ ਵਿਚੋਂ ਜਲ ਆ ਗਿਆ। ਸ: ਸੁੰਦਰ ਸਿੰਘ ਮਜੀਠੀਏ ਨੂੰ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ, ਸ: ਹਰਬੰਸ ਸਿੰਘ ਅਟਾਰੀ ਨੂੰ ਮੀਤ ਪ੍ਰਧਾਨ ਅਤੇ ਸ: ਸੁੰਦਰ ਸਿੰਘ ਰਾਮਗੜ੍ਹੀਏ ਨੂੰ ਸਕੱਤਰ ਬਣਾਇਆ ਗਿਆ। ਨਿਯਮਾਂ ਦਾ ਖਰੜਾ ਤਿਆਰ ਕਰਨ ਲਈ ਇਕ ਸਬ ਕਮੇਟੀ ਬਣਾਈ ਗਈ।

ਇਸ ਤੋਂ ਪਿਛੋਂ ਸ: ਸੁੰਦਰ ਸਿੰਘ ਜੀ ਮਜੀਠੀਆ ਸ਼੍ਰੋਮਣੀ ਕਮੇਟੀ 'ਚੋਂ ਅਸਤੀਫਾ ਦੇ ਕੇ ਪੰਜਾਬ ਵਜ਼ਾਰਤ ਵਿਚ ਸ਼ਾਮਲ ਹੋ ਗਏ।

## ਸ਼੍ਰੋਮਣੀ ਅਕਾਲੀ ਦਲ

14 ਦਸੰਬਰ ਨੂੰ ਸ਼੍ਰੋਮਣੀ ਕਮੇਟੀ ਦੀ ਪ੍ਰਬੰਧਕੀ ਸਹਾਇਤਾ ਲਈ ਸ਼੍ਰੋਮਣੀ ਅਕਾਲੀ ਦਲ ਕਾਇਮ ਕੀਤਾ ਗਿਆ, ਜਿਸ ਦੇ ਪਹਿਲੇ ਪ੍ਰਧਾਨ ਸ: ਸਰਮੁਖ ਸਿੰਘ ਝਬਾਲ ਸਨ। ਸ਼ੁਰੂ ਵਿਚ ਇਸ ਦਾ ਮੁਖ ਮੰਤਵ ਸ਼੍ਰੋਮਣੀ ਕਮੇਟੀ ਦੀ ਆਗਿਆ ਅਨੁਸਾਰ ਗੁਰਦਵਾਰਿਆਂ ਦਾ ਸੁਧਾਰ ਕਰਨਾ ਸੀ। ਉਸ ਵਕਤ ਸਿੱਖਾਂ ਦੀ ਰਾਜਸੀ ਜਥੇਬੰਦੀ ਸੰਟਰਲ ਸਿੱਖ ਲੀਗ ਸੀ। ਜਿਸ ਦੇ ਪ੍ਰਧਾਨ ਸ: ਬ: ਗੱਜਣ ਸਿੰਘ ਲੁਧਿਆਣਾ ਸਨ। ਸੰਨ 1920 ਵਿਚ ਗੁਰਦਵਾਰਾ ਲਹਿਰ ਵਿਚ ਕੁਰਬਾਨੀ ਵਾਲੇ ਕੌਮ ਪ੍ਰਸਤ ਅਤੇ ਦੇਸ਼ ਭਗਤ ਅਗੇ ਆ ਗਏ। ਉਹ ਸੰਟਰਲ ਸਿੱਖ ਲੀਗ ਪਰ ਵੀ ਕਾਬਜ਼ ਹੋ ਗਏ।

1920 ਵਿਚ ਬਾਬਾ ਖੜਕ ਸਿੰਘ ਸਿਆਲਕੋਟ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦੇ ਪ੍ਰਧਾਨ ਸਿਖ ਲੀਗ ਲਾਹੌਰ ਦੇ ਸਮਾਗਮ ਦੇ ਪ੍ਰਧਾਨ ਚੁਣੇ ਗਏ।

ਸੰਨ 1922 ਵਿਚ ਸ: ਅਮਰ ਸਿੰਘ ਝਬਾਲ ਦੀ ਪ੍ਰਧਾਨਗੀ ਹੇਠ ਸੰਟਰਲ ਸਿਖ ਲੀਗ ਲਾਇਲਪੁਰ ਨੇ ਕਾਂਗਰਸ ਦੇ ਪ੍ਰੋਗਰਾਮ ਅਨੁਸਾਰ ਸਰਕਾਰ ਅੰਗਰੇਜ਼ੀ ਵਿਰੁਧ ਨਾ-ਮਿਲਵਰਤਣ ਦਾ ਮਤਾ ਪਾਸ ਕੀਤਾ, ਜਿਸ ਦੇ ਪੇਸ਼ ਕਰਨ ਵਾਲੇ ਪ੍ਰਸਿੱਧ ਵਿਦਵਾਨ ਗਿਆਨੀ

ਸ਼ੇਰ ਸਿੰਘ ਸ਼੍ਰੋਮਣੀ ਕਮੇਟੀ ਦੇ ਐਗਜ਼ੈਕਟਿਵ ਕਮੇਟੀ ਦੇ ਮੈਂਬਰ ਅਤੇ ਪ੍ਰਚਾਰ ਇੰਚਾਰਜ ਸਨ। ਵਿਰੋਧਤਾ ਕਰਨ ਵਾਲੇ ਭਾਈ ਜੋਧ ਸਿੰਘ ਤੇ ਸ: ਸੰਪੂਰਨ ਸਿੰਘ ਬੈਰਿਸਟਰ ਲਾਇਲਪੁਰ ਸਨ। ਪਰ ਇਹ ਮਤਾ ਭਾਰੀ ਬਹੁ-ਸੰਮਤੀ ਨਾਲ ਪਾਸ ਹੋ ਗਿਆ।

ਸ਼੍ਰੋਮਣੀ ਅਕਾਲੀ ਦਲ ਹੌਲੀ ਹੌਲੀ ਸਿੱਖਾਂ ਦੇ ਰਾਜਸੀ ਮਾਮਲਿਆਂ ਵਿਚ ਹਿੱਸਾ ਲੈਣ ਲੱਗ ਪਿਆ ਅਤੇ ਜਦੋਂ ਸਿੱਖ ਲੀਗ ਖਤਮ ਹੋ ਗਈ ਤਾਂ ਪਿਛੋਂ ਸ਼੍ਰੋਮਣੀ ਅਕਾਲੀ ਦਲ ਸਿੱਖਾਂ ਦੀ ਮੁਖੀ ਰਾਜਸੀ ਪਾਰਟੀ ਬਣੀ ਰਹੀ ਹੈ।

30 ਅਪ੍ਰੈਲ 1921 ਨੂੰ ਸ਼੍ਰੋਮਣੀ ਕਮੇਟੀ ਰਜਿਸਟਰਡ ਕਰਾਈ ਗਈ। ਜੁਲਾਈ ਵਿਚ ਪੰਥ ਨੇ ਵੋਟਾਂ ਪਾ ਕੇ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੀ ਚੋਣ ਕੀਤੀ। 14 ਅਗਸਤ 1921 ਨੂੰ ਸ੍ਰੀ ਅਕਾਲ ਤਖਤ ਸਾਹਿਬ ਤੇ ਸ਼੍ਰੋਮਣੀ ਕਮੇਟੀ ਦੀ ਜਨਰਲ ਮੀਟਿੰਗ ਹੋਈ, ਜਿਸ ਵਿਚ ਸਰਦਾਰ ਖੜਕ ਸਿੰਘ ਜੀ ਸਿਆਲਕੋਟ ਨੂੰ ਪ੍ਰਧਾਨ, ਸਰਦਾਰ ਬਹਾਦਰ ਮਹਿਤਾਬ ਸਿੰਘ ਜੀ ਨੂੰ ਮੀਤ ਪ੍ਰਧਾਨ ਅਤੇ ਸਰਦਾਰ ਸੁੰਦਰ ਸਿੰਘ ਜੀ ਰਾਮਗੜ੍ਹੀਏ ਨੂੰ ਸਕੱਤਰ ਚੁਣਿਆ ਗਿਆ। 31 ਮੈਂਬਰਾਂ ਦੀ ਅੰਤ੍ਰਿੰਗ ਕਮੇਟੀ ਚੁਣੀ ਗਈ।

ਸ਼੍ਰੋਮਣੀ ਕਮੇਟੀ ਬਣਨ ਨਾਲ ਗੁਰਦਵਾਰਾ ਸੁਧਾਰ ਲਹਿਰ ਸਾਰੇ ਪੰਜਾਬ ਵਿਚ ਜ਼ੋਰ ਨਾਲ ਚੱਲ ਪਈ। ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਅਤੇ ਨਨਕਾਣੇ ਸਾਹਿਬ ਦੇ ਪ੍ਰਬੰਧ ਲਈ ਇਕ ਵਰਕਿੰਗ ਕਮੇਟੀ ਬਣਾਈ ਗਈ। ਬਾਬੇ ਦੀ ਬੇਰ ਸਿਆਲਕੋਟ, ਖਡੂਰ ਸਾਹਿਬ, ਚੋਲਾ ਸਾਹਿਬ, ਸ੍ਰੀ ਆਨੰਦਪੁਰ ਸਾਹਿਬ, ਚਮਕੌਰ ਸਾਹਿਬ, ਰੋੜੀ ਸਾਹਿਬ ਹੋਠੀਆਂ (ਗੁਰਦਾਸਪੁਰ), ਗੁਰੂ ਕਾ ਬਾਗ (ਅੰਮ੍ਰਿਤਸਰ), ਖਰਾ ਸੌਦਾ, ਪੰਜਾਬ ਸਾਹਿਬ, ਗੁਰਦਵਾਰਾ ਭਾਈ ਜੋਗਾ ਸਿੰਘ ਜੀ (ਪਿਸ਼ਾਵਰ), ਸਮਾਧ ਅਕਾਲੀ ਫੂਲਾ ਸਿੰਘ, ਗੁਰਦਵਾਰਾ ਕਮਾਲੀਆ ਆਦਿਕ ਦੀਆਂ ਕਮੇਟੀਆਂ ਬਣ ਗਈਆਂ ਅਤੇ ਸ਼੍ਰੋਮਣੀ ਕਮੇਟੀ ਨਾਲ ਸੰਬੰਧਤ ਕਰ ਦਿਤੀਆਂ ਗਈਆਂ।

ਇਸ ਦੌਰਾਨ ਵਿਚ ਸ: ਖੜਕ ਸਿੰਘ ਜੀ ਗ੍ਰਿਫਤਾਰ ਹੋ ਗਏ। ਉਹਨਾਂ ਦੀ ਥਾਵੇਂ 16 ਜੁਲਾਈ 1922 ਦੀ ਇਕੱਤ੍ਰਤਾ ਵਿਚ ਸ: ਬ: ਮਹਿਤਾਬ ਸਿੰਘ ਐਕਟਿੰਗ ਪ੍ਰਧਾਨ, ਸਰਦਾਰ ਅਮਰ ਸਿੰਘ ਝਬਾਲ ਮੀਤ ਪ੍ਰਧਾਨ ਤੇ ਭਗਤ ਜਸਵੰਤ ਸਿੰਘ ਸਕੱਤਰ ਚੁਣੇ ਗਏ। ਇਹਨਾਂ ਮੁਖੀਆਂ ਦੀ ਅਗਵਾਈ ਹੇਠ ਸ਼੍ਰੋਮਣੀ ਕਮੇਟੀ ਨੇ ਬਹੁਤ ਸ਼ਾਨਦਾਰ ਕੰਮ ਕੀਤਾ।

ਸ਼੍ਰੋਮਣੀ ਕਮੇਟੀ ਦਾ ਸਿੱਖਾਂ ਵਿਚ ਇਤਨਾ ਸਤਿਕਾਰ ਵਧਿਆ ਕਿ ਉਸ ਦੇ ਹੁਕਮਾਂ ਨੂੰ ਸਾਰੇ ਸਿੱਖ ਗੁਰੂ ਪੰਥ ਦਾ ਹੁਕਮ ਸਮਝ ਕੇ ਮੰਨਦੇ ਸਨ।

# ੮.

# ਪੰਜਾ ਸਾਹਿਬ

## ਸ਼ਹੀਦੀ ਸਾਕਾ

1920 ਦੀ ਪਤਝੜ ਵਿਚ ਗੁਰਦਵਾਰਾ ਪੰਜਾ ਸਾਹਿਬ ਦੇ ਮਹੰਤ ਮਿੱਠਾ ਸਿੰਘ ਦੇ ਵਿਰੁਧ ਪੜਤਾਲ ਕਰਨ ਲਈ ਇਕ ਕਮੇਟੀ ਬਣਾਈ ਗਈ। ਲੋਕਾਂ ਨੂੰ ਮਹੰਤ ਦੇ ਵਿਰੁਧ ਬੜੀਆਂ ਸ਼ਕਾਇਤਾਂ ਸਨ। 60 ਆਦਮੀਆਂ ਨੇ, ਜਿਹਨਾਂ ਵਿਚ ਬਹੁ-ਸੰਮਤੀ ਸਹਿਜਧਾਰੀਆਂ ਤੇ ਹਿੰਦੂਆਂ ਦੀ ਸੀ, ਮਹੰਤ ਵਿਰੁਧ ਸਖਤ ਦੂਸ਼ਣ ਲਾਏ। ਉਹਨਾਂ ਨੇ ਸਾਬਤ ਕੀਤਾ ਕਿ ਮਹੰਤ ਸ਼ਰਾਬ ਪੀਂਦਾ ਤੇ ਆਚਰਣ ਹੀਣ ਹੈ।

ਜਦ ਗੁਰਦਵਾਰਾ ਸੁਧਾਰ ਲਹਿਰ ਤੇਜ਼ ਹੋਣ ਲਗ ਪਈ ਤਾਂ ਕਈ ਥਾਈਂ ਮਹੰਤਾਂ ਨੇ ਲੋਕਾਂ ਨੂੰ ਭੈ ਭੀਤ ਕਰਨਾ ਸ਼ੁਰੂ ਕਰ ਦਿੱਤਾ। ਨਾਰਾ ਜ਼ਿਲਾ ਰਾਵਲਪਿੰਡੀ (ਲੇਖਕ ਦੇ ਪਿੰਡ) ਦਾ ਇਕ ਭਾਈ ਅਮੀਰ ਸਿੰਘ ਪੰਜੇ ਸਾਹਿਬ ਦੇ ਦਰਸ਼ਨ ਕਰਨ ਲਈ ਗਿਆ। ਉਸ ਨੇ ਵੇਖਿਆ ਕਿ ਇਕ ਤਮਾਕੂ-ਨੋਸ਼ ਕੜਾਹ ਪ੍ਰਸ਼ਾਦ ਬਣਾਉਂਦਾ ਹੈ। ਉਸ ਨੇ ਇਤਰਾਜ਼ ਕੀਤਾ। ਮਹੰਤ ਮਿੱਠਾ ਸਿੰਘ ਦੇ ਭਰਾ ਸੰਤ ਸਿੰਘ ਨੇ ਪਸਤੌਲ ਦੀ ਗੋਲੀ ਚਲਾਈ, ਜਿਸ ਨਾਲ ਭਾਈ ਅਮੀਰ ਸਿੰਘ ਜ਼ਖਮੀ ਹੋ ਗਿਆ। ਇਸ ਨਾਲ ਸਾਰੇ ਸਿੱਖਾਂ ਵਿਚ ਮਹੰਤ ਵਿਰੁਧ ਬੜਾ ਰੋਸ ਪੈਦਾ ਹੋ ਗਿਆ।

ਨਵੰਬਰ 1920 ਵਿਚ ਮਹੰਤ ਮਿੱਠਾ ਸਿੰਘ ਮਰ ਗਿਆ। ਗੁਰ-ਦਵਾਰਾ ਪੰਜਾ ਸਾਹਿਬ ਦਾ ਪ੍ਰਬੰਧ ਪੰਥ ਦੇ ਕਬਜ਼ੇ ਵਿਚ ਲਿਆਉਣ ਲਈ ਅੰਮ੍ਰਿਤਸਰ ਵਿਚ ਮੁਖੀ ਸਿੰਘਾਂ ਦੀ ਇਕੱਤ੍ਰਤਾ ਹੋਈ। ਭਾਈ ਕਰਤਾਰ ਸਿੰਘ ਝੱਬਰ ਦੀ ਅਗਵਾਈ ਹੇਠ 25 ਸਿੰਘਾਂ ਦਾ ਜੱਥਾ ਅੰਮ੍ਰਿਤਸਰ ਤੋਂ ਪੰਜੇ ਸਾਹਿਬ ਨੂੰ ਰਵਾਨਾ ਹੋਇਆ। 18 ਨਵੰਬਰ 1920 ਨੂੰ ਸ: ਅਮਰ

ਸਿੰਘ ਝਬਾਲ ਵੀ ਪੰਜੇ ਸਾਹਿਬ ਪੁਜ ਗਏ। ਜਥੇ ਨੇ ਪੁਜ ਕੇ ਸ਼ਬਦ ਕੀਰਤਨ ਤੇ ਲੰਗਰ ਦੀ ਸੇਵਾ ਸ਼ੁਰੂ ਕਰ ਦਿਤੀ। ਰਾਵਲਪਿੰਡੀ ਤੇ ਐਬਟਾ-ਬਾਦ ਤੋਂ ਵੀ ਸਿੱਖ ਸੰਗਤਾਂ ਪੁਜ ਗਈਆਂ। ਲੇਖਕ ਉਸ ਦਿਨ ਪੰਜੇ ਸਾਹਿਬ ਮੌਜੂਦ ਸੀ। ਸ: ਅਮਰ ਸਿੰਘ ਨਾਲ ਮਹੰਤ ਦੀ ਵਿਧਵਾ ਔਰਤ ਅਤੇ ਉਸ ਦੇ ਭਰਾ ਸੰਤ ਸਿੰਘ ਨੇ ਸਮਝੌਤੇ ਦੀ ਗੱਲ ਬਾਤ ਸ਼ੁਰੂ ਕੀਤੀ। ਲਿਖਤ ਪੜ੍ਹਤ ਕਰਨ ਦਾ ਫੈਸਲਾ ਹੋ ਗਿਆ। ਪਰ ਸੰਤ ਸਿੰਘ ਪਿਛੋਂ ਕੁਝ ਤਿਰੜ ਫਿਸ ਹੋ ਗਿਆ। ਉਸ ਨੇ ਰਾਤ ਨੂੰ ਕੁਝ ਵਿਰੋਧੀਆਂ ਨੂੰ ਨਾਲ ਲੈ ਕੇ ਸਿੰਘਾਂ ਪੁਰ ਹਮਲਾ ਕਰਨ ਦਾ ਇਰਾਦਾ ਕੀਤਾ। ਪਰ ਡੀ. ਐਸ. ਪੀ. ਮੌਕੇ ਤੇ ਪੁਜ ਗਿਆ। ਉਸ ਨੇ ਕਿਹਾ-"ਜੋ ਸਿੱਖ ਨਹੀਂ, ਉਹ ਬਾਹਰ ਹੋ ਜਾਵੇ।" ਇਸ ਨਾਲ ਰੌਲਾ ਮੁਕ ਗਿਆ।

ਦੂਜੇ ਦਿਨ ਡਿਪਟੀ ਕਮਿਸ਼ਨਰ ਪੰਜੇ ਸਾਹਿਬ ਪੁਜ ਗਿਆ। ਉਸ ਨੇ ਤਿੰਨ ਆਦਮੀਆਂ ਦੀ ਕਮੇਟੀ ਬਣਾਉਣ ਲਈ ਕਿਹਾ। ਇਸ ਨੂੰ ਸੰਗਤ ਨੇ ਪ੍ਰਵਾਨ ਨਾ ਕੀਤਾ। ਸਿੰਘਾਂ ਨੇ ਪੰਜਾਂ ਮੈਂਬਰਾਂ ਦੀ ਕਮੇਟੀ ਬਣਾਉਣ ਦੀ ਮੰਗ ਕੀਤੀ। ਇਸ ਨੂੰ ਮਹੰਤ ਦੇ ਭਰਾ ਸੰਤ ਸਿੰਘ ਨੇ ਪ੍ਰਵਾਨ ਨਾ ਕੀਤਾ। ਡੀ. ਸੀ. ਨੇ ਸੰਤ ਸਿੰਘ ਦਾ ਗੁਰਦਵਾਰੇ ਵਿਚ ਦਾਖਲਾ ਬੰਦ ਕਰ ਦਿਤਾ।

ਪੰਜੇ ਸਾਹਿਬ ਵਿਚ ਸੰਗਤਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਗੁਰਪੁਰਬ ਉਤਸ਼ਾਹ ਨਾਲ ਮਨਾਇਆ। ਗੁਰਦਵਾਰੇ ਦੇ ਪ੍ਰਬੰਧ ਲਈ ਮੁਖੀਆਂ ਦੀ ਇਕ ਕਮੇਟੀ ਬਣਾ ਦਿਤੀ ਗਈ। ਸੰਤ ਸਿੰਘ ਨੇ ਉਸ ਦੇ ਵਿਰੁਧ ਜ਼ੇਰਿ-ਦਫਾ 145 ਮੁਕੱਦਮਾ ਕੀਤਾ। ਡਿਪਟੀ ਕਮਿਸ਼ਨਰ ਨੇ 20 ਦਸੰਬਰ 1920 ਨੂੰ ਉਹ ਮੁਕੱਦਮਾ ਖਾਰਜ ਕਰ ਦਿਤਾ।

ਪੰਥਕ ਪ੍ਰਬੰਧ ਵਿਚ ਆ ਕੇ ਗੁਰਦਵਾਰਾ ਪੰਜਾ ਸਾਹਿਬ ਨੇ ਬੇ-ਮਿਸਾਲ ਤਰੱਕੀ ਕੀਤੀ। ਸਰੋਵਰ, ਮੰਦਰ ਅਤੇ ਰਿਹਾਇਸ਼ ਲਈ ਇਮਾਰਤ ਤਿਆਰ ਹੋਈ। ਪੰਜੇ ਸਾਹਿਬ ਦਾ ਲੰਗਰ ਬਹੁਤ ਹੀ ਆਦਰਸ਼ਕ ਸੀ। ਸ: ਤ੍ਰਿਲੋਕ ਸਿੰਘ ਮੈਨੇਜਰ ਨੇ ਜੋ ਸੇਵਾ ਕੀਤੀ, ਉਹ ਕਦੇ ਨਹੀਂ ਭੁਲਾਈ ਜਾ ਸਕਦੀ। ਪੰਜੇ ਸਾਹਿਬ ਦੀ ਵਿਸਾਖੀ ਪ੍ਰਸਿਧ ਸੀ।

## ਸ਼ਹੀਦੀ ਸਾਕਾ

ਗੁਰੂ ਕੇ ਬਾਗ ਸਤਿਆਗ੍ਰਹਿ ਵਿਚ ਗ੍ਰਿਫਤਾਰ ਕੀਤੇ ਸਿੰਘਾਂ ਨੂੰ ਅੰਮ੍ਰਿਤਸਰ ਦੇ ਇਕ ਮੈਜਿਸਟਰੇਟ ਨੇ ਕੈਦ ਦੀ ਸਜ਼ਾ ਦੇ ਕੇ ਰਾਂਤ ਗੱਡੀ ਰਾਹੀਂ ਅਟਕ ਜੇਹਲ ਨੂੰ ਭੇਜਿਆ। ਪੰਜੇ ਸਾਹਿਬ ਦੀ ਸੰਗਤ ਨੂੰ ਇਸ ਦਾ ਪਤਾ ਲੱਗਾ। ਉਸ ਨੇ ਗੱਡੀ ਰੋਕ ਕੇ ਸਿੰਘਾਂ ਨੂੰ ਪ੍ਰਸ਼ਾਦ ਛਕਾਉਣ ਦਾ ਜਤਨ ਕੀਤਾ। ਸਟੇਸ਼ਨ ਮਾਸਟਰ ਨੇ ਗੱਡੀ ਰੋਕਣ ਤੋਂ ਇਨਕਾਰ ਕਰ ਦਿਤਾ। ਗੁਰਦਵਾਰਾ ਪੰਜਾ ਸਾਹਿਬ ਦੇ ਖਜ਼ਾਨਚੀ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਨੇ ਗੱਡੀ ਹੇਠ ਸਿਰ ਦੇ ਕੇ ਭਰਾਵਾਂ ਨੂੰ ਪ੍ਰਸ਼ਾਦ ਛਕਾਇਆ ਅਤੇ ਉਹਨਾਂ ਦੀ ਸੇਵਾ ਕੀਤੀ। ਅਕਾਲੀ ਲਹਿਰ ਦੇ ਇਤਿਹਾਸ ਵਿਚ ਇਹ ਸਾਕਾ ਕੁਰਬਾਨੀ ਦੀ ਅਸਚਰਜ ਮਿਸਾਲ ਹੈ।

ਅਗਸਤ 1947 ਤੋਂ ਪੰਜਾ ਸਾਹਿਬ ਪਾਕਿਸਤਾਨ ਵਿਚ ਚਲਾ ਗਿਆ ਹੈ। ਇਸ ਵਕਤ ਗੁਰਦਵਾਰਾ ਬੰਦ ਪਿਆ ਹੈ। ਪਾਕਿਸਤਾਨ ਸਰਕਾਰ ਦੀ ਆਗਿਆ ਨਾਲ ਵਿਸਾਖੀ ਦਾ ਜੋੜ ਮੇਲਾ ਹੁੰਦਾ ਹੈ।

## ੯.

# ਤਰਨ ਤਾਰਨ ਦਾ ਸਾਕਾ

ਤਰਨ ਤਾਰਨ ਸਾਹਿਬ, ਮੰਦਰ ਅਤੇ ਸਰੋਵਰ ਦੀ ਨੀਂਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ 1590 ਈ: ਵਿਚ ਰਖੀ। ਤਰਨ ਤਾਰਨ ਦੇ ਅਰਥ ਹਨ-ਜੋ ਤਰਨ ਲਈ ਆਵੇ, ਉਸ ਨੂੰ ਤਾਰੇਗਾ। ਪੰਚਮ ਪਾਤਸ਼ਾਹ ਨੇ ਇਥੇ ਕੁਸ਼ਟੀਆਂ ਦੀ ਸੇਵਾ ਕੀਤੀ। ਉਹਨਾਂ ਦੀ ਸੰਗਤ, ਸਰੋਵਰ ਦੇ ਇਸ਼ਨਾਨ, ਨਾਮ ਬਾਣੀ ਦੇ ਅਭਿਆਸ ਅਤੇ ਸੇਵਾ ਕਰਕੇ ਕਈ ਕੁਸ਼ਟੀ ਇਥੇ ਰਾਜ਼ੀ ਹੁੰਦੇ। ਸਿੱਖ ਰਾਜ ਸਮੇਂ ਕੋਹੜਿਆਂ ਦੇ ਗੁਜ਼ਾਰੇ ਲਈ ਜਮੀਨ ਦਿੱਤੀ ਗਈ। ਉਹਨਾਂ ਦਾ ਇਕ ਖਾਸ ਮਹੱਲਾ ਵਸਾਇਆ ਗਿਆ। ਅੰਗ-ਰੇਜ਼ੀ ਰਾਜ ਹੋਣ ਪਰ ਈਸਾਈ ਪ੍ਰਚਾਰਕਾਂ ਨੇ ਉਹ ਥਾਂ ਸੰਭਾਲ ਲਈ।

ਤਰਨ ਤਾਰਨ ਦਾ ਪ੍ਰਬੰਧ ਸ੍ਰੀ ਦਰਬਾਰ ਸਾਹਿਬ ਦੇ ਸਰਬਰਾਹ ਦੇ ਅਧੀਨ ਸੀ, ਪਰ ਰਤਾ ਦੂਰ ਹੋਣ ਕਰਕੇ ਇਥੋਂ ਦੇ ਪੁਜਾਰੀ ਬੜੇ ਆਪ-ਹੁਦਰੇ ਸਨ। ਗੁਰਦਵਾਰੇ ਦੀ ਆਮਦਨੀ ਨੂੰ ਆਪਸ ਵਿਚ ਵੰਡ ਲੈਂਦੇ ਸਨ। ਕਈ ਤਰ੍ਹਾਂ ਦੀਆਂ ਕੁਰੀਤੀਆਂ ਕਰਦੇ ਸਨ। ਕਥਾ ਕੀਰਤਨ, ਰੋਸ਼ਨੀ, ਸਫਾਈ ਤੇ ਲੰਗਰ ਦੀ ਕੋਈ ਪ੍ਰਵਾਹ ਨਹੀਂ ਕਰਦੇ ਸਨ। ਉਹ ਮੰਦਰ ਦੀ ਸੇਵਾ ਨੂੰ ਦੁਕਾਨਦਾਰੀ ਸਮਝਦੇ ਸਨ। ਕਈ ਪੁਜਾਰੀ ਸ਼ਰਾਬੀ ਕਬਾਬੀ ਤੇ ਆਚਰਣ-ਹੀਨ ਸਨ। ਕਿਸੇ ਔਰਤ ਦੀ ਇਜ਼ਤ ਸੁਰਖਿਅਤ ਨਹੀਂ ਸੀ।

ਜਦ ਸਿੰਘ ਸਭਾ ਲਹਿਰ ਚਲੀ ਤਾਂ ਕਈ ਸਿੰਘਾਂ ਨੇ ਤਰਨ ਤਾਰਨ ਦੇ ਪ੍ਰਬੰਧ ਨੂੰ ਸੁਧਾਰਨ ਲਈ ਜਤਨ ਕੀਤਾ। 1920 ਦੇ ਅਖੀਰ ਵਿਚ ਭਾਈ ਲਛਮਨ ਸਿੰਘ ਜੀ ਸ਼ਹੀਦ ਨਨਕਾਣਾ ਸਾਹਿਬ ਲੜਕੀਆਂ ਦਾ ਜੱਥਾ ਲੈ ਕੇ ਤਰਨ ਤਾਰਨ ਆਏ। ਉਹਨਾਂ ਨੇ ਦਰਬਾਰ ਸਾਹਿਬ ਦੇ ਅੰਦਰ

ਕੀਰਤਨ ਕਰਨਾ ਚਾਹਿਆ। ਪੁਜਾਰੀਆਂ ਨੇ ਕੀਰਤਨ ਦੀ ਆਗਿਆ ਨਾ ਦਿਤੀ। 11 ਜਨਵਰੀ 1921 ਨੂੰ ਤਰਨ ਤਾਰਨ ਦੇ ਸੇਵਕ ਜੱਥੇ ਨੂੰ ਕੀਰਤਨ ਕਰਨ ਤੋਂ ਰੋਕਿਆ ਗਿਆ। ਪੁਜਾਰੀਆਂ ਦਾ ਵਤੀਰਾ ਸਿੱਖ ਪੰਥ ਤੇ ਸੁਧਾਰਕਾਂ ਦੇ ਵਿਰੁਧ ਸੀ।

ਜਦ ਗੁਰਦਵਾਰਾ ਸੁਧਾਰ ਲਹਿਰ ਚਲ ਪਈ ਤਾਂ ਤਰਨ ਤਾਰਨ ਦੇ ਪੁਜਾਰੀਆਂ ਨੇ ਡਰ ਕੇ ਮਿ: ਕੰਗ ਕਮਿਸ਼ਨਰ ਲਾਹੌਰ ਨਾਲ ਮੁਲਾਕਾਤ ਕੀਤੀ। ਉਸ ਨੇ ਪੁਜਾਰੀਆਂ ਨੂੰ ਸਮਝਾਉਣ ਦੀ ਬਜਾਏ ਚੁਕ ਦਿਤਾ ਅਤੇ ਕਿਹਾ—"ਲੋੜ ਪੈਣ ਪਰ ਸਰਕਾਰ ਤੁਹਾਡੀ ਮਦਦ ਕਰੇਗੀ।"

ਭਾਈ ਮੋਹਨ ਸਿੰਘ ਵੈਦ ਨੇ 3 ਜਨਵਰੀ ਨੂੰ ਮਿ: ਕਿੰਗ ਨੂੰ ਇਕ ਚਿੱਠੀ ਲਿਖੀ। ਉਸ ਵਿਚ ਦਰਜ ਸੀ ਕਿ ਉਹ ਪੁਜਾਰੀਆਂ ਨੂੰ ਚੁਕਣ ਬਾਰੇ ਪਈ ਗਲਤ-ਫਹਿਮੀ ਨੂੰ ਦੂਰ ਕਰੇ। ਪਰ ਮਿ: ਕਿੰਗ ਨੇ ਉਸ ਦਾ ਕੋਈ ਉਤਰ ਨਾ ਦਿਤਾ।

24 ਜਨਵਰੀ 1921 ਨੂੰ ਅਕਾਲ ਤਖਤ ਸਾਹਿਬ ਦੇ ਸਾਹਮਣੇ ਭਾਰੀ ਦੀਵਾਨ ਸਜਿਆ ਹੋਇਆ ਸੀ। ਉਸ ਵਿਚ ਇਕ ਇਸਤ੍ਰੀ ਨੇ ਤਰਨ ਤਾਰਨ ਦੇ ਪੁਜਾਰੀਆਂ ਵਲੋਂ ਕੀਤੇ ਗਏ ਅਤਿਆਚਾਰਾਂ ਨੂੰ ਬਿਆਨ ਕੀਤਾ। ਉਸ ਨੇ ਦਸਿਆ ਕਿ ਮੇਰੇ ਲੜਕੇ ਨੂੰ ਸਰੋਵਰ ਵਿਚ ਸੁਟਿਆ ਗਿਆ। ਉਸ ਦੀ ਲੜਕੀ ਨੂੰ ਮੰਦਰ ਦੇ ਅੰਦਰ ਧਮਕਾਇਆ ਗਿਆ। ਇਕ ਹਿੰਦੂ ਲੜਕੀ ਨੂੰ ਬੇ ਪਤ ਕੀਤਾ ਗਿਆ। ਇਹ ਗੱਲਾਂ ਸੁਣ ਕੇ ਦੀਵਾਨ ਵਿਚ ਬੜਾ ਜੋਸ਼ ਪੈਦਾ ਹੋ ਗਿਆ। ਸੰਗਤ ਨੇ ਤਰਨ ਤਾਰਨ ਦੇ ਸੁਧਾਰ ਲਈ ਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ।

25 ਜਨਵਰੀ ਨੂੰ ਸਵੇਰ ਦੀ ਗੱਡੀ ਭਾਈ ਤੇਜਾ ਸਿੰਘ ਭੁਚਰ ਦੀ ਜਥੇਦਾਰੀ ਹੇਠ 40 ਸਿੰਘਾਂ ਦਾ ਜਥਾ ਤਰਨ ਤਾਰਨ ਰਵਾਨਾ ਹੋ ਗਿਆ। 8 ਵਜੇ ਉਹ ਜਥਾ ਤਰਨ ਤਾਰਨ ਪੁਜ ਗਿਆ। ਜਥੇ ਨੇ ਦੋ ਘੰਟੇ ਦਰਬਾਰ ਸਾਹਿਬ ਦੇ ਅੰਦਰ ਬੈਠ ਕੇ ਕੀਰਤਨ ਸੁਣਿਆ। ਉਸ ਸਮੇਂ ਪੁਜਾਰੀਆਂ ਵਿਚ ਬੜਾ ਜੋਸ਼ ਸੀ। ਉਹ ਇਕ ਦੂਜੇ ਨਾਲ ਕਾਨਾ ਫੂਸੀਆਂ ਕਰ ਰਹੇ ਸਨ। ਪਰ ਜਥਾ ਬਿਲਕੁਲ ਸ਼ਾਂਤ ਰਿਹਾ। ਪੁਜਾਰੀ ਪਹਿਲੇ ਹਮਲਾ ਕਰਨ ਲਈ ਤਿਆਰ ਸਨ, ਪਰ ਪਿਛੋਂ ਚੁਪ ਹੋ ਗਏ। ਬੁਢੇ ਪੁਜਾ-

ਰੀਆਂ ਨੇ ਜਥੇਦਾਰ ਨੂੰ ਕਿਹਾ–"ਅਸੀਂ ਤੁਹਾਡੇ ਨਾਲ ਪੁਰ ਅਮਨ ਸਮਝੌਤਾ ਕਰਨ ਲਈ ਤਿਆਰ ਹਾਂ।"

ਸ਼ਾਮ ਦੇ 4 ਵਜੇ ਕਾਨਫ੍ਰੰਸ ਰਖੀ ਗਈ, ਜਿਸ ਵਿਚ ਪੁਜਾਰੀਆਂ ਵਲੋਂ ਸਾਮਲ ਹੋਣ ਲਈ ਭਾਈ ਨਿਹਾਲ ਸਿੰਘ, ਗੁਰਬਖਸ਼ ਸਿੰਘ,ਗੁਰਦਿਤ ਸਿੰਘ, ਸੇਵਾ ਸਿੰਘ, ਸਰਦਾਰ ਸਿੰਘ ਅਤੇ ਤੇਜਾ ਸਿੰਘ ਨੀਯਤ ਕੀਤੇ ਗਏ। ਅਕਾਲੀ ਜਥੇ ਵਲੋਂ ਸ: ਤੇਜਾ ਸਿੰਘ ਭੁਚਰ, ਸ: ਬਲਵੰਤ ਸਿੰਘ ਕੂਲਾ, ਸ: ਦਾਨ ਸਿੰਘ, ਭਾਈ ਕਰਤਾਰ ਸਿੰਘ ਝੱਬਰ ਤੇ ਹਕੀਮ ਬਹਾਦੁਰ ਸਿੰਘ ਦੇ ਨਾਂ ਤਜਵੀਜ਼ ਕੀਤੇ ਗਏ। ਸ਼ਹਿਰ ਵਲੋਂ ਭਾਈ ਮੋਹਨ ਸਿੰਘ ਵੈਦ, ਮਾਸਟਰ ਮਹਿਤਾਬ ਸਿੰਘ, ਸ: ਸੁੰਦਰ ਸਿੰਘ, ਸ: ਬਿਸ਼ਨ ਸਿੰਘ ਨੰਬਰਦਾਰ, ਸ: ਗਿਆਨ ਸਿੰਘ ਤੇ ਸ: ਧਰਮ ਸਿੰਘ ਉਸਮਾ ਦੇ ਨਾਮ ਪੇਸ਼ ਕੀਤੇ ਗਏ।

ਸ਼ਹਿਰ ਦੀ ਸੰਗਤ ਨੇ ਜਥੇ ਦੀ ਸੇਵਾ ਕੀਤੀ। ਪੁਜਾਰੀਆਂ ਨੇ ਜਥੇ ਪਰ ਹਮਲਾ ਕਰਨ ਲਈ ਬਾਹਰੋਂ ਆਦਮੀ ਮੰਗਾ ਲਏ, ਦਾਰੂ ਸਿੱਕਾ ਤਿਆਰ ਕਰ ਲਿਆ।

ਸ਼ਾਮ ਦੇ 4 ਵਜੇ ਛੋਟੀਆਂ ਵਾਲੇ ਬੁੰਗੇ ਵਿਚ ਇਕੱਤ੍ਰਤਾ ਹੋਈ। ਸਿੰਘਾਂ ਵਲੋਂ ਪੁਜਾਰੀਆਂ ਅਗੇ ਪੰਜ ਸ਼ਰਤਾਂ ਪੇਸ਼ ਕੀਤੀਆਂ ਗਈਆਂ :–

(1) ਗੁਰਦਵਾਰੇ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਦੇ ਨਿਯਮਾਂ ਅਨੁਸਾਰ ਹੋਵੇ।

(2) ਗੁਰਦਵਾਰੇ ਦੇ ਪ੍ਰਬੰਧ ਲਈ ਇਕ ਸਥਾਨਕ ਕਮੇਟੀ ਬਣਾਈ ਜਾਵੇ, ਜੋ ਸ਼੍ਰੋਮਣੀ ਕਮੇਟੀ ਨਾਲ ਸੰਬੰਧਤ ਹੋਵੇ।

(3) ਕੁਰੀਤੀਆਂ ਦੂਰ ਕੀਤੀਆਂ ਜਾਣ।

(4) ਅੰਮ੍ਰਿਤਧਾਰੀ ਸਿੰਘ ਗ੍ਰੰਥੀ ਤੇ ਸੇਵਾਦਾਰ ਹੋਣ।

(5) ਜੋ ਪੁਜਾਰੀ ਸਿੱਖੀ ਰਹਿਤ ਦੇ ਨਿਯਮਾਂ ਨੂੰ ਭੰਗ ਕਰੇ, ਉਸ ਨੂੰ ਸੰਗਤ ਡੰਡ ਦੇਵੇ।

ਪੁਜਾਰੀਆਂ ਦੇ ਪ੍ਰਤੀਨਿਧ ਇਹਨਾਂ ਸ਼ਰਤਾਂ ਨੂੰ ਮੰਨਣ ਲਈ ਸਹਿਮਤ ਹੋ ਗਏ। ਪਰ ਉਹਨਾਂ ਨੇ ਕਿਹਾ ਕਿ ਸਾਨੂੰ ਹੋਰਨਾਂ ਨਾਲ ਸਲਾਹ ਮਸ਼ਵਰਾ ਕਰਨ ਦਾ ਮੌਕਾ ਦਿਤਾ ਜਾਵੇ।

ਇਸ ਤੋਂ ਬਾਅਦ ਜਥਾ ਦੀਵਾਨ ਵਿਚ ਸੱਜ ਗਿਆ। ਭਾਈ ਕਰਤਾਰ ਸਿੰਘ ਝੱਬਰ ਨੇ ਸੰਗਤ ਵਿਚ ਕਿਹਾ–"ਪੁਜਾਰੀਆਂ ਨੂੰ ਸੋਚਣ

ਲਈ ਮੌਕਾ ਦਿਤਾ।" ਸ: ਦਾਨ ਸਿੰਘ ਨੇ ਦਸਿਆ ਕਿ ਪੁਜਾਰੀ ਗੁਰਦਿਤ ਸਿੰਘ ਦੇ ਮਕਾਨ ਤੇ ਇਕੱਠੇ ਹੋਏ ਹਨ। ਗੜਬੜ ਦੀ ਤਿਆਰੀ ਕਰਦੇ ਹਨ। ਜਥੇ ਦੇ ਸਿੰਘਾਂ ਤੇ ਸੰਗਤ ਨੂੰ ਸੁਚੇਤ ਤੇ ਦ੍ਰਿੜ੍ਹ ਰਹਿਣਾ ਚਾਹੀਦਾ ਹੈ।

ਸਾਢੇ ਅੱਠ ਵਜੇ ਸ਼ਾਮ ਨੂੰ ਦੋ ਪੁਜਾਰੀ ਆਏ ਤੇ ਕਹਿਣ ਲਗੇ ਕਿ ਸਾਰੇ ਪੁਜਾਰੀਆਂ ਨੇ ਇਕੱਠ ਹੋ ਕੇ ਪੰਥ ਦੀਆਂ ਸ਼ਰਤਾਂ ਮੰਨਣੀਆਂ ਪ੍ਰਵਾਨ ਕਰ ਲਈਆਂ ਹਨ। ਜਥੇ ਦੇ ਮੁਖੀਆਂ ਨੂੰ ਦਸਖਤ ਕਰ ਦੇਣੇ ਚਾਹੀਦੇ ਹਨ।

ਭਾਈ ਮੋਹਨ ਸਿੰਘ ਵੈਦ ਨੇ ਸਮਝੌਤੇ ਦੀਆਂ ਸ਼ਰਤਾਂ ਦਾ ਕਾਗਜ਼ ਲੈ ਕੇ ਤਹਿਸੀਲਦਾਰ ਤੇ ਇੰਸਪੈਕਟਰ ਨੂੰ ਵਿਖਾਇਆ, ਜੋ ਗੁਰਦਵਾਰੇ ਦੇ ਬਾਹਰਲੇ ਦਰਵਾਜ਼ੇ ਕੋਲ ਮੌਜੂਦ ਸਨ।

ਦਰਬਾਰ ਸਾਹਿਬ ਦੇ ਅੰਦਰ ਪੁਜਾਰੀ ਅਤੇ ਉਹਨਾਂ ਦੇ ਆਦਮੀ ਇਕੱਠੇ ਹੋ ਗਏ। ਜਥੇ ਦੇ ਕੁਝ ਸਿੰਘ ਸ: ਬਲਵੰਤ ਸਿੰਘ ਅਤੇ ਸਰਨ ਸਿੰਘ ਨਾਲ ਗੁਰਦਵਾਰੇ ਦੇ ਅੰਦਰ ਗਏ। ਹਕੀਮ ਬਹਾਦਰ ਸਿੰਘ ਦੀਵਾਨ ਵਿਚ ਲੈਕਚਰ ਦੇ ਰਿਹਾ ਸੀ ਕਿ ਪੁਜਾਰੀਆਂ ਵਲੋਂ ਇਕ ਗੋਲਾ ਸੁਟਿਆ ਗਿਆ। ਪੰਜ ਚਾਰ ਗੋਲੇ ਹੋਰ ਸੁਟੇ ਗਏ। ਉਹਨਾਂ ਦੇ ਫਟਣ ਨਾਲ ਕਈ ਆਦਮੀ ਜ਼ਖਮੀ ਹੋ ਗਏ। ਇਹ ਗੋਲੇ, ਇਟਾਂ ਤੇ ਵੱਟੇ ਗੁਰਦਿਤ ਸਿੰਘ ਪੁਜਾਰੀ ਦੇ ਮਕਾਨ ਤੋਂ ਸੁਟੇ ਗਏ, ਜਿਥੇ ਪੁਜਾਰੀਆਂ ਦੇ ਆਦਮੀ ਛੁਪੇ ਹੋਏ ਸਨ।

ਸ: ਬਲਵੰਤ ਸਿੰਘ ਅਤੇ ਭਾਈ ਹਜ਼ਾਰਾ ਸਿੰਘ ਅਲਦੀਨ ਪੁਰ ਸਖਤ ਜ਼ਖਮੀ ਹੋ ਗਏ। ਸ: ਹੁਕਮ ਸਿੰਘ ਤੇ ਛਵ੍ਹੀਆਂ ਨਾਲ ਹਮਲਾ ਕੀਤਾ ਗਿਆ। ਜਥੇ ਚੋਂ ਭਾਈ ਗੁਰਬਖਸ਼ ਸਿੰਘ, ਲਾਭ ਸਿੰਘ, ਬੇਲਾ ਸਿੰਘ, ਈਸ਼ਰ ਸਿੰਘ ਆਦਿਕ 17 ਸਿੰਘ ਜ਼ਖਮੀ ਹੋਏ। ਪੁਜਾਰੀਆਂ ਨੇ ਪੜਦੇ ਸੁਟ ਕੇ ਦੀਵੇ ਬੁਝਾ ਦਿਤੇ। ਬਾਹਰ ਸੰਗਤ ਨੂੰ ਇਸ ਘਟਨਾ ਦਾ ਪਤਾ ਨਹੀਂ ਸੀ। ਜਦ ਲੋਕਾਂ ਨੂੰ ਪਤਾ ਲਗਾ ਤਾਂ ਉਹ ਮੰਦਰ ਦੇ ਅੰਦਰ ਦਾਖਲ ਹੋਏ। ਉਹਨਾਂ ਨੇ ਦੋ ਸਿੰਘ ਲਹੂ ਲੁਹਾਨ ਪਏ ਵੇਖੇ। ਫਰਸ਼ ਲਹੂ ਨਾਲ ਭਰਿਆ ਪਿਆ ਸੀ। ਇਹ ਕਾਰਾ ਵਰਤਾ ਕੇ ਕਈ ਪੁਜਾਰੀ ਨੱਠ ਭੱਜ ਗਏ। ਸਿੰਘਾਂ ਨੇ ਜ਼ਖਮੀਆਂ ਨੂੰ ਹਸਪਤਾਲ ਪੁਚਾਇਆ।

ਰਾਤ ਦੇ ਦਸ ਵਜੇ ਪੁਲੀਸ ਇੰਸਪੈਕਟਰ ਆਇਆ। ਨਾਇਬ ਤਹਿਸੀਲਦਾਰ ਤੇ ਇੰਸਪੈਕਟਰ ਪੁਜਾਰੀਆਂ ਦੇ ਮਕਾਨ ਤੇ ਗਏ। ਉਨ੍ਹਾਂ ਨੇ ਕੋਈ ਪੁਜਾਰੀ ਜ਼ਖਮੀ ਨਹੀਂ ਵੇਖਿਆ। ਦੂਜੇ ਦਿਨ ਪੁਜਾਰੀਆਂ ਨੇ 13 ਆਦਮੀ ਜ਼ਖਮੀ ਬਣਾ ਕੇ ਮੰਜੀਆਂ ਤੇ ਪਾ ਕੇ ਹਸਪਤਾਲ ਭੇਜੇ।

26 ਜਨਵਰੀ ਨੂੰ ਸਿੰਘਾਂ ਨੇ ਗੁਰਦਵਾਰਾ ਤਰਨ ਤਾਰਨ ਸਾਹਿਬ ਦਾ ਪ੍ਰਬੰਧ ਸੰਭਾਲ ਲਿਆ। ਮੰਦਰ ਵਿਚੋਂ ਖੂਨ ਧੋਤਾ। ਡਿਪਟੀ ਕਮਿਸ਼ਨਰ ਅਤੇ ਸੁਪ੍ਰਿੰਟੰਡੰਟ ਪੁਲੀਸ ਤਰਨ ਤਾਰਨ ਪੁਜ ਗਏ। ਉਹਨਾਂ ਨੇ ਅਕਾਲੀਆਂ ਨਾਲ ਹਮਦਰਦੀ ਪ੍ਰਗਟ ਕੀਤੀ ਅਤੇ ਕਿਹਾ ਕਿ ਪੁਜਾਰੀਆਂ ਵਿਰੁਧ ਮੁਕੱਦਮਾ ਕਰੋ, ਪਰ ਸਿੰਘਾਂ ਨੇ ਉਤਰ ਦਿਤਾ—"ਅਸੀਂ ਮੁਸੀਬਤਾਂ ਸਹਾਰ ਕੇ ਹੋਰ ਕਈ ਗੁਰਦਵਾਰਿਆਂ ਦਾ ਸੁਧਾਰ ਕਰਨਾ ਹੈ।"

ਇਸ ਸਾਕੇ ਵਿਚ ਭਾਈ ਹਜ਼ਾਰਾ ਸਿਘ ਅਲਦੀਨ ਪੁਰ ਜ਼ਿਲਾ ਅੰਮ੍ਰਿਤਸਰ ਸ਼ਹੀਦ ਹੋ ਗਏ, ਜਿਹਨਾਂ ਦਾ ਅੰਤਮ ਸੰਸਕਾਰ 28 ਜਨਵਰੀ ਨੂੰ ਕੀਤਾ ਗਿਆ। ਭਾਈ ਹੁਕਮ ਸਿੰਘ ਵਸਾਊ ਕੋਟ ਜ਼ਿਲਾ ਗੁਰਦਾਸਪੁਰ ਵੀ ਸ਼ਹੀਦ ਹੋ ਗਏ। ਇਹ ਗੁਰਦਵਾਰਾ ਸੁਧਾਰ ਲਹਿਰ ਦੀਆਂ ਪਹਿਲੀਆਂ ਸ਼ਹੀਦੀਆਂ ਸਨ।

ਕਾਂਗਰਸ ਵਲੋਂ ਇਸ ਸਾਕੇ ਦੀ ਪੜਤਾਲ ਲਈ ਡ: ਕਿਚਲੂ, ਲਾਲਾ ਭੋਲਾ ਨਾਥ ਅਤੇ ਲਾਲਾ ਗਿਰਧਾਰੀ ਲਾਲ ਦੀ ਇਕ ਕਮੇਟੀ ਬਣਾਈ ਗਈ, ਜਿਸ ਨੇ ਤਰਨ ਤਾਰਨ ਜਾ ਕੇ ਪੜਤਾਲ ਕੀਤੀ। ਇਸ ਕਮੇਟੀ ਦੇ ਸਾਹਮਣੇ ਪੁਜਾਰੀਆਂ ਨੇ ਸਾਰੀ ਗੱਲ ਮੰਨੀ ਤੇ ਲਿਖਤੀ ਮਾਫੀਨਾਮਾ ਪੇਸ਼ ਕੀਤਾ। ਉਸ ਵਿਚ ਦਰਜ ਸੀ—'ਸਾਡੀਆਂ ਭੁਲਾਂ ਨੂੰ ਮਾਫ਼ ਕੀਤਾ ਜਾਏ। ਅਕਾਲੀ ਸਾਡੇ ਵਿਰੁਧ ਕੋਈ ਮੁਕੱਦਮਾ ਨਾ ਕਰਨ।"

ਤਰਨ ਤਾਰਨ ਦੇ ਪ੍ਰਬੰਧ ਲਈ 15 ਮੈਂਬਰਾਂ ਦੀ ਇਕ ਕਮੇਟੀ ਬਣਾਈ ਗਈ। ਇਸ ਨੇ ਗੁਰਦਵਾਰੇ ਦਾ ਪ੍ਰਬੰਧ ਕੀਤਾ ਅਤੇ ਲੰਗਰ ਨੂੰ ਚੰਗੀ ਤਰ੍ਹਾਂ ਚਲਾਇਆ।

ਚੂੰਕਿ ਪੁਜਾਰੀਆਂ ਨੇ ਅਕਾਲੀਆਂ ਵਿਰੁਧ ਪੁਲੀਸ ਵਿਚ ਰੀਪੋਰਟ ਕੀਤੀ ਹੋਈ ਸੀ, ਇਸ ਲਈ ਡਿਸਟ੍ਰਿਕਟ ਮੈਜਿਸਟਰੇਟ ਨੇ ਪੁਲੀਸ ਨੂੰ ਕਾਰਵਾਈ ਕਰਨ ਲਈ ਹੁਕਮ ਦਿਤਾ। ਜ਼ੇਰ ਦਫਾ 148, 149 ਅਤੇ

308 ਹਮਲਾ ਕਰਕੇ ਜ਼ਖਮੀ ਕਰਨ ਦੇ ਜੁਰਮ ਵਿਚ ਮੁਕੱਦਮਾ ਚਲਾਇਆ ਗਿਆ। ਪੁਜਾਰੀਆਂ ਨੇ ਜ਼ੇਰ ਦਫਾ 145 ਜ਼ੋਰੀ ਕਬਜ਼ਾ ਲੈਣ ਦੇ ਜੁਰਮ ਵਿਚ ਅਕਾਲੀਆਂ ਵਿਰੁਧ ਕੇਸ ਕੀਤਾ। 9 ਜੁਲਾਈ 1921 ਨੂੰ ਪੁਜਾਰੀਆਂ ਦੀ ਦਰਖਾਸਤ ਰੱਦ ਹੋ ਗਈ। ਦੂਜੇ ਮੁਕੱਦਮੇ ਚਲਦੇ ਰਹੇ। ਅਕਤੂਬਰ 1921 ਵਿਚ 16 ਪੁਜਾਰੀਆਂ ਤੇ 17 ਅਕਾਲੀਆਂ ਵਿਰੁਧ ਫਰਦ ਜੁਰਮ ਲਾ ਦਿਤਾ ਗਿਆ। 9 ਜਨਵਰੀ 1922 ਨੂੰ 15 ਪੁਜਾਰੀਆਂ ਨੂੰ ਤਿੰਨ ਤਿੰਨ ਸਾਲ ਕੈਦ ਤੇ ਇਕ ਨੂੰ 50) ਜੁਰਮਾਨੇ ਦੀ ਸਜ਼ਾ ਦਿਤੀ ਗਈ। ਅਕਾਲੀਆਂ ਚੋਂ ਭਾਈ ਮੋਹਨ ਸਿੰਘ ਵੈਦ ਤੇ ਮਾਸਟਰ ਮਹਿਤਾਬ ਸਿੰਘ ਨੂੰ ਬਰੀ ਕਰ ਦਿਤਾ ਗਿਆ। ਬਾਕੀ ਦਿਆਂ ਨੂੰ ਇਕ ਇਕ ਸਾਲ ਕੈਦ ਅਤੇ 50) ਜੁਰਮਾਨਾ ਕੀਤਾ ਗਿਆ। ਸੈਸ਼ਨ ਜੱਜ ਨੇ ਪੁਜਾਰੀਆਂ ਦੀ ਸਜ਼ਾ ਨੌਂ ਨੌਂ ਮਹੀਨੇ ਤੇ ਅਕਾਲੀਆਂ ਦੀ ਛੇ ਛੇ ਮਹੀਨੇ ਕਰ ਦਿਤੀ। ਸ: ਬਲਵੰਤ ਸਿੰਘ ਭੱਲਾ ਦੀ ਸਜ਼ਾ ਸਰਕਾਰ ਨੇ ਖਤਮ ਕਰ ਦਿਤੀ।

# ੧੦.

# ਸ੍ਰੀ ਨਨਕਾਣੇ ਸਾਹਿਬ ਦਾ ਸਾਕਾ

ਗੁਰਦਵਾਰਾ ਸੁਧਾਰ ਲਹਿਰ ਵਿਚ ਸ੍ਰੀ ਨਨਕਾਣੇ ਸਾਹਿਬ ਦਾ ਸ਼ਹੀਦੀ ਸਾਕਾ ਨਿਸ਼ਕਾਮ ਕੁਰਬਾਨੀ ਅਤੇ ਆਪਾ-ਵਾਰਨ ਦੀ ਅਦੁਤੀ ਮਿਸਾਲ ਹੈ। ਇਸ ਨੇ ਸਾਰੀ ਸਿੱਖ ਕੌਮ ਨੂੰ ਇਕ ਹਲੂਣਾ ਦੇ ਦਿਤਾ।

## ਉਦਾਸੀਆ ਦਾ ਕਬਜ਼ਾ

ਜਗਤ ਤਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਦੀ ਸੇਵਾ ਸਿੱਖ ਰਾਜ ਦੇ ਸਮੇਂ ਤੋਂ ਉਦਾਸੀ ਸਾਧੂ ਕਰਦੇ ਸਨ। ਉਦਾਸੀ ਸਿੱਖੀ ਦੇ ਪ੍ਰਚਾਰਕ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਤੋਂ 'ਉਦਾਸੀ' ਸ਼ਬਦ ਪ੍ਰਚੱਲਤ ਹੋਇਆ। ਇਹ ਬਾਬਾ ਸ੍ਰੀ ਚੰਦ ਨੂੰ ਮੁਖੀ ਮੰਨਦੇ ਹਨ। ਬਾਬਾ ਜੀ ਤਿਆਗੀ ਤੇ ਬੀਤ ਰਾਗ ਪੁਰਸ਼ ਸਨ। ਉਹਨਾਂ ਨੇ ਛੇਵੀਂ ਪਾਤਸ਼ਾਹੀ ਦੇ ਵਕਤ ਆਪਣੇ ਗੁਸੇ ਗਿਲੇ ਮਿਟਾ ਕੇ ਟਿੱਕਾ ਗੁਰਦਿੱਤਾ ਜੀ ਨੂੰ ਆਪਣੀ ਸੇਲੀ ਟੋਪੀ ਦੇ ਦਿਤੀ।

ਟਿਕਾ ਜੀ ਤੋਂ ਅਗੇ ਬਾਲੂ, ਹਸਨਾ, ਫੂਲ, ਗੋਂਦਾ ਅਤੇ ਅਲ-ਮਸਤ ਮੁਖੀ ਉਦਾਸੀ ਹੋਏ। ਇਹਨਾਂ ਨੂੰ ਛੇਵੀਂ, ਸੱਤਵੀਂ, ਨੌਵੀਂ ਅਤੇ ਦਸਵੀਂ ਪਾਤਸ਼ਾਹੀ ਦੀਆਂ ਕਈ ਬਖਸ਼ਸ਼ਾਂ ਹੋਈਆਂ। ਇਸ ਲਈ ਉਦਾ-ਸੀਆਂ ਦੇ ਚਾਰ ਧੂਏਂ ਤੇ ਛੇ ਬਖਸ਼ਸ਼ਾਂ ਪ੍ਰਸਿੱਧ ਹਨ। ਉਦਾਸੀ ਸਿੱਖ ਧਰਮ ਦੇ ਪ੍ਰਚਾਰਕ, ਦਸ ਗੁਰੂ ਸਾਹਿਬਾਨ ਨੂੰ ਆਪਣਾ ਗੁਰੂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਹੀ ਮੰਨਦੇ ਤੇ ਪੂਜਦੇ ਸਨ।

ਮਹਾਤਮਾ ਸੰਤੋਖ ਦਾਸ, ਪ੍ਰੀਤਮ ਦਾਸ ਆਦਿਕਾਂ ਨੇ ਸ੍ਰੀ ਦਰਬਾਰ ਸਾਹਿਬ ਦੀ ਹੰਸਲੀ ਦੀ ਸੇਵਾ ਕੀਤੀ। ਉਦਾਸੀਆਂ ਨੇ ਦੇਸ ਦੇਸਾਂਤਰਾਂ

ਵਿਚ ਸਿੱਖੀ ਦਾ ਪ੍ਰਚਾਰ ਕੀਤਾ।

ਇਕ ਵੇਰ ਮਹਾਰਾਜਾ ਰਣਜੀਤ ਸਿੰਘ ਸ੍ਰੀ ਨਨਕਾਣੇ ਸਾਹਿਬ ਦੇ ਦਰਸ਼ਨ ਕਰਨ ਗਏ। ਉਹਨਾਂ ਦੇ ਨਾਲ ਬਾਬਾ ਸਾਹਿਬ ਸਿੰਘ ਜੀ ਬੇਦੀ ਵੀ ਸਨ। ਮਹਾਰਾਜੇ ਨੇ ਉਹਨਾਂ ਕੋਲੋਂ ਪੁਛਿਆ—"ਦੱਸੋ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਅਸਥਾਨ ਦੀ ਕੀ ਸੇਵਾ ਕੀਤੀ ਜਾਵੇ ?"

ਬਾਬਾ ਜੀ - "ਗੁਰਦਵਾਰੇ ਦੀ ਸੇਵਾ ਅਤੇ ਲੰਗਰ ਲਈ ਜ਼ਮੀਨ ਲਾਉਣੀ ਚਾਹੀਦੀ ਹੈ।"

ਮਹਾਰਾਜੇ ਨੇ ਕਿਹਾ—"ਜਿੰਨੀ ਥਾਂ ਵਿਚ ਆਪ ਘੋੜਾ ਫੇਰ ਦਿਓਗੇ, ਉਤਨੀ ਜ਼ਮੀਨ ਅਸਥਾਨ ਨਾਲ ਲਾ ਦਿਤੀ ਜਾਵੇਗੀ।"

ਬਾਬਾ ਜੀ ਨੇ ਘੋੜਾ ਫ਼ੇਰਿਆ। ਮਹਾਰਾਜੇ ਨੇ ਉਤਨੀ ਜ਼ਮੀਨ ਗੁਰਦਵਾਰੇ ਦੇ ਨਾਂ ਲਾ ਦਿਤੀ*। ਨਹਿਰ ਪੈਣ ਕਰਕੇ ਜ਼ਮੀਨ ਦੀ ਆਮ-ਦਨੀ ਵਧ ਗਈ। ਆਮਦਨੀ ਵਧਣ ਅਤੇ ਕੁਝ ਸਮੇਂ ਦੇ ਪ੍ਰਭਾਵ ਕਰਕੇ ਨਨਕਾਣੇ ਸਾਹਿਬ ਦੇ ਕਈ ਮਹੰਤ ਸ਼ਰਾਬੀ ਕਬਾਬੀ ਅਤੇ ਆਚ-ਰਣ-ਹੀਨ ਹੋ ਗਏ। ਉਹਨਾਂ ਨੇ ਪਰਮੇਸ਼ਰ ਅਤੇ ਗੁਰੂ ਦਾ ਡਰ ਲਾਹ ਦਿਤਾ।

## ਮਹੰਤਾਂ ਦੀ ਬਦਚਲਣੀ

ਨਨਕਾਣੇ ਸਾਹਿਬ ਦਾ ਮਹੰਤ ਸਾਧੂ ਰਾਮ ਬੜਾ ਸ਼ਰਾਬੀ ਕਬਾਬੀ ਸੀ। ਉਹ ਅਯਾਸ਼ੀ ਕਰਕੇ ਭਿਆਨਕ ਰੋਗਾਂ ਦਾ ਸ਼ਿਕਾਰ ਹੋ ਗਿਆ। ਸਾਧੂ ਰਾਮ ਦੀ ਮੌਤ ਪਿਛੋਂ ਕਿਸ਼ਨ ਦਾਸ ਮਹੰਤ ਬਣਿਆ। ਉਹ ਵੀ ਘੱਟ ਨਹੀਂ ਸੀ। ਉਸ ਨੇ ਇਕ ਵੇਸਵਾ ਨਾਲ ਸ਼ਾਦੀ ਕਰ ਲਈ, ਜਿਸ 'ਚੋਂ ਇਕ ਪੁਤਰ ਹੋਇਆ। ਉਸ ਨੇ ਆਪਣੇ ਭਤੀਜੇ ਦੀ ਸ਼ਾਦੀ ਸਮੇਂ ਜਨਮ

---

*1947 ਦੀ ਵੰਡ ਸਮੇਂ ਸ੍ਰੀ ਨਨਕਾਣੇ ਸਾਹਿਬ ਦੇ ਨਾਂ 760 ਮੁਰੱਬੇ ਜ਼ਮੀਨ ਸੀ, ਜੋ ਇਸ ਵਕਤ ਪਾਕਿਸਤਾਨ ਸਰਕਾਰ ਦੇ ਕਬਜ਼ੇ ਵਿਚ ਹੈ। (ਲੇਖਕ)

ਅਸਥਾਨ ਦੇ ਪਾਸ ਕੰਜਰੀਆਂ ਦਾ ਨਾਚ ਕਰਵਾਇਆ। ਮਹੰਤ ਨੇ ਆਪ ਸ਼ਰਾਬ ਪੀਤੀ ਹੋਈ ਸੀ। ਇਹ ਵੀ ਭਿਆਨਕ ਰੋਗੀ ਸੀ। ਲਾਹੌਰ ਵਿਚ ਕਿਸ਼ਨ ਦਾਸ ਦੀ ਮੌਤ ਹੋ ਗਈ।

ਕਿਸ਼ਨ ਦਾਸ ਦੀ ਥਾਂ ਨਰਾਇਣ ਦਾਸ ਮਹੰਤ ਬਣਿਆ। ਇਸ ਨੇ ਸੰਗਤ ਦੇ ਕਹਿਣ ਪਰ ਇਕ ਮੈਜਿਸਟਰੇਟ ਦੇ ਸਾਹਮਣੇ ਇਕਬਾਲ ਕੀਤਾ ਕਿ ਜੋ ਮਾੜੇ ਕੰਮ ਮਹੰਤ ਕਿਸ਼ਨ ਦਾਸ ਕਰਦਾ ਸੀ, ਉਹ ਨਹੀਂ ਕਰੇਗਾ। ਪਰ ਕੁਝ ਚਿਰ ਪਿਛੋਂ ਨਰਾਇਣ ਦਾਸ ਵੀ ਉਸੇ ਤਰ੍ਹਾਂ ਵਿਗੜ ਗਿਆ।

ਮਹੰਤ ਨਰਾਇਣ ਦਾਸ ਨੇ ਇਕ ਮੁਸਲਮਾਨ ਮਿਰਾਸਣ ਰੱਖੀ ਹੋਈ ਸੀ, ਜਿਸ ਤੋਂ ਦੋ ਪੁਤਰ ਅਤੇ ਦੋ ਧੀਆਂ ਸਨ। ਇਹਨਾਂ ਦੀ ਰਿਹਾ-ਇਸ਼ ਲਈ ਮਹੰਤ ਨੇ ਵੱਖਰੇ ਮਕਾਨ ਬਣਾ ਕੇ ਦਿਤੇ ਹੋਏ ਸਨ। ਇਕ ਨਨਕਾਣੇ ਸਾਹਿਬ ਅਤੇ ਦੂਜਾ ਰਾਮ ਗਲੀ ਲਾਹੌਰ ਵਿਚ ਸੀ। ਅਗਸਤ 1917 ਵਿਚ ਜਦ ਮਹੰਤ ਨੇ ਜਨਮ ਅਸਥਾਨ ਦੇ ਪਾਸ ਕੰਜਰੀਆਂ ਦਾ ਨਾਚ ਕਰਾਇਆ ਸੀ, ਇਸ ਦੇ ਵਿਰੁਧ ਸਿਖ ਅਖਬਾਰਾਂ ਨੇ ਲਿਖਿਆ, ਸਿੰਘ ਸਭਾਵਾਂ ਨੇ ਗੁਰਮਤੇ ਪਾਸ ਕੀਤੇ, ਜਿਹਨਾਂ ਵਿਚ ਸਰਕਾਰ ਤੋਂ ਮੰਗ ਕੀਤੀ ਗਈ ਕਿ ਉਹ ਮਹੰਤ ਨੂੰ ਹਟਾ ਦੇਵੇ। ਪਰ ਕੌਣ ਸੁਣਦਾ ਸੀ ?

1918 ਵਿਚ ਇਕ ਰੀਟਾਇਰਡ ਸਿੰਧੀ ਈ. ਏ. ਸੀ. ਨਨਕਾਣੇ ਸਾਹਿਬ ਦੇ ਦਰਸ਼ਨ ਕਰਨ ਲਈ ਆਇਆ। ਇਕ ਪੁਜਾਰੀ ਨੇ ਉਸ ਦੀ 13 ਸਾਲ ਦੀ ਲੜਕੀ ਚੁਕ ਲਈ। ਪਰ ਮਹੰਤ ਨੇ ਉਸ ਪੁਜਾਰੀ ਦੇ ਵਿਰੁਧ ਕੋਈ ਕਾਰਵਾਈ ਨਾ ਕੀਤੀ। ਇਸੇ ਸਾਲ ਇਕ ਪੂਰਨਮਾਸ਼ੀ ਤੇ ਇਲਾਕਾ ਜੜ੍ਹਾਂਵਾਲੇ ਦੀਆਂ 6 ਇਸਤ੍ਰੀਆਂ ਜਨਮ ਅਸਥਾਨ ਦੇ ਦਰਸ਼ਨ ਕਰਨ ਆਈਆਂ। ਪੁਜਾਰੀਆਂ ਨੇ ਉਹਨਾਂ ਨੂੰ ਲੁਕਾ ਲਿਆ ਅਤੇ ਉਹਨਾਂ ਨਾਲ ਮਾੜਾ ਕੰਮ ਕੀਤਾ।

## ਸੁਧਾਰ ਲਈ ਅੰਦੋਲਨ

ਅਕਤੂਬਰ 1920 ਵਿਚ ਪਿੰਡ ਧਾਰੋਵਾਲੀ ਜ਼ਿਲਾ ਸ਼ੇਖੂਪੁਰਾ ਵਿਚ

ਇਕ ਦੀਵਾਨ ਹੋਇਆ, ਜਿਸ ਵਿਚ ਨਨਕਾਣੇ ਸਾਹਿਬ ਦੇ ਸੁਧਾਰ ਲਈ ਗੁਰਮਤਾ ਪਾਸ ਕੀਤਾ ਗਿਆ।

ਮਹੰਤ ਨੇ ਆਪਣਾ ਸੁਧਾਰ ਕਰਨ ਦੀ ਥਾਂ ਉਪੱਦਰਵ ਕਰਨ ਦੀ ਤਿਆਰੀ ਕਰ ਲਈ। ਉਹ ਰੋਜ਼ ਆਪਣੇ ਪਿੰਡਾਂ 'ਚੋਂ 400 ਆਦਮੀ ਰਾਖੀ ਲਈ ਸੱਦ ਲੈਂਦਾ ਸੀ। ਬਾਬਾ ਕਰਤਾਰ ਸਿੰਘ ਬੇਦੀ ਨਾਲ ਸਲਾਹ ਕਰਕੇ ਮਹੰਤ ਨਰਾਇਣ ਦਾਸ ਨੇ ਨਨਕਾਣੇ ਸਾਹਿਬ ਵਿਚ ਸਾਧਾਂ ਅਤੇ ਮਹੰਤਾਂ ਦੀ ਇਕ ਇਕੱਤ੍ਰਤਾ ਬੁਲਾਈ, ਜਿਸ ਵਿਚ 60 ਆਦਮੀ ਸ਼ਾਮਲ ਹੋਏ। ਇਸ ਵਿਚ ਸੁਧਾਰਕਾਂ ਦਾ ਟਾਕਰਾ ਕਰਨ ਲਈ ਇਕ ਕਮੇਟੀ ਬਣਾਈ ਗਈ। ਪ੍ਰਧਾਨ ਮਹੰਤ ਨਰਾਇਣ ਦਾਸ ਅਤੇ ਸਕੱਤ੍ਰ ਮਹੰਤ ਬਸੰਤ ਦਾਸ ਬਣਿਆ। 60 ਹਜ਼ਾਰ ਰੁਪਿਆ ਇਕੱਤਰ ਕੀਤਾ ਗਿਆ ਤੇ ਲਾਹੌਰ ਤੋਂ 'ਸੰਤ ਸੇਵਕ' ਅਖਬਾਰ ਜਾਰੀ ਕਰਨ ਦਾ ਫੈਸਲਾ ਕੀਤਾ।

## ਮਹੰਤ ਦੀ ਤਿਆਰੀ

ਕਤਕ ਪੂਰਨਮਾਸ਼ੀ ਸੰਨ 1920 ਈ: ਦੇ ਮੇਲੇ ਤੇ ਮਹੰਤ ਨਰਾਇਣ ਦਾਸ ਨੇ ਆਪਣੇ ਚਾਰ ਪੰਜ ਸੌ ਆਦਮੀਆਂ ਦਾ ਮੁਜ਼ਾਹਰਾ ਕੀਤਾ। ਜਿਸ ਤੇ ਵੀ ਅਕਾਲੀ ਹੋਣ ਦਾ ਸ਼ੱਕ ਪਿਆ, ਉਸ ਨੂੰ ਜਨਮ ਅਸਥਾਨ ਜਾਣ ਤੋਂ ਰੋਕ ਦਿਤਾ। ਮਹੰਤ ਨੇ ਮਹਾਰਾਜਾ ਪਟਿਆਲਾ ਤੇ ਕਮਿਸ਼ਨਰ ਲਾਹੌਰ ਪਾਸੋਂ ਸਹਾਇਤਾ ਮੰਗੀ, ਪਰ ਉਹਨਾਂ ਨੇ ਉਸ ਨੂੰ ਕੋਈ ਭਰੋਸਾ ਨਾ ਦਿਵਾਇਆ।

23 ਜਨਵਰੀ ਅਤੇ 6 ਫਰਵਰੀ 1921 ਨੂੰ ਸ੍ਰੀ ਅਕਾਲ ਤਖਤ ਤੇ ਸ਼੍ਰੋਮਣੀ ਕਮੇਟੀ ਦੇ ਸਮਾਗਮ ਹੋਏ, ਜਿਹਨਾਂ ਵਿਚ ਸ੍ਰੀ ਨਨਕਾਣੇ ਸਾਹਿਬ ਦੇ ਸੁਧਾਰ ਪੁਰ ਵਿਚਾਰ ਹੋਈ। ਉਸ ਵਕਤ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਸੁੰਦਰ ਸਿੰਘ ਰਾਮਗੜ੍ਹੀਆ ਅਤੇ ਮੀਤ ਪਰਧਾਨ ਸ: ਹਰਬੰਸ ਸਿੰਘ ਅਟਾਰੀ ਸਨ। ਕਮੇਟੀ ਵਲੋਂ ਮਹੰਤ ਦੇ ਨਾਂ ਇਕ ਖੁਲ੍ਹੀ ਚਿੱਠੀ ਲਿਖੀ ਗਈ ਕਿ ਉਹ ਆਪਣੇ ਆਚਰਣ ਅਤੇ ਗੁਰਦਵਾਰੇ ਦੇ ਪ੍ਰਬੰਧ ਦਾ ਸੁਧਾਰ ਕਰੇ।

ਭਾਈ ਲਛਮਣ ਸਿੰਘ, ਸ: ਦਲੀਪ ਸਿੰਘ, ਸ: ਤੇਜਾ ਸਿੰਘ

ਸਮੁੰਦਰੀ, ਭਾਈ ਕਰਤਾਰ ਸਿੰਘ ਝੱਬਰ ਅਤੇ ਸ: ਬਖਸ਼ੀਸ਼ ਸਿੰਘ ਦੀ ਇਕ ਕਮੇਟੀ ਬਣਾਈ ਗਈ ਜੋ ਸ੍ਰੀ ਨਨਕਾਣੇ ਸਾਹਿਬ ਵਿਚ ਦੀਵਾਨ ਤੇ ਲੰਗਰ ਦਾ ਪ੍ਰਬੰਧ ਕਰੇ।

ਸਾਰੇ ਪੰਥ ਵਿਚ ਸ੍ਰੀ ਨਨਕਾਣੇ ਸਾਹਿਬ ਦੇ ਸੁਧਾਰ ਲਈ ਜੋਸ਼ ਸੀ। ਜ਼ਿਲਾ ਸ਼ੇਖੂਪੁਰਾ ਅਤੇ ਲਾਇਲਪੁਰ ਵਿਚ ਦੀਵਾਨ ਕੀਤੇ ਗਏ। ਭਾਈ ਲਛਮਣ ਸਿੰਘ ਸ਼ਹੀਦ ਨੇ ਜੱਥਾ ਤਿਆਰ ਕਰਨਾ ਸ਼ੁਰੂ ਕਰ ਦਿਤਾ। 17 ਫਰਵਰੀ ਨੂੰ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦਵਾਰੇ ਵਿਚ ਮੁਖੀ ਸਿੰਘਾਂ ਦੀ ਇਕੱਤ੍ਰਤਾ ਹੋਈ। ਉਸ ਵਿਚ ਜੱਥਾ ਲਿਜਾਣ ਬਾਰੇ ਵਿਚਾਰ ਕੀਤੀ ਗਈ। ਭਾਈ ਲਛਮਣ ਸਿੰਘ ਜੀ, ਸ: ਤੇਜਾ ਸਿੰਘ ਸਮੁੰ-ਦਰੀ, ਮਾਸਟਰ ਤਾਰਾ ਸਿੰਘ ਜੀ, ਭਾਈ ਕਰਤਾਰ ਸਿੰਘ ਝੱਬਰ, ਸ: ਤੇਜਾ ਸਿੰਘ ਚੂਹੜਕਾਣਾ, ਸ: ਸੁਚਾ ਸਿੰਘ ਜੈਚਕ, ਭਾਈ ਬੂਟਾ ਸਿੰਘ ਚੱਕ ਨੰਬਰ 204 ਅਤੇ ਸ: ਰਾਜਾ ਸਿੰਘ ਜੜ੍ਹਾਂਵਾਲਾ ਸਾਰੀ ਤਹਿਰੀਕ ਨੂੰ ਚਲਾ ਰਹੇ ਸਨ।

ਮਹੰਤ ਨਰਾਇਣ ਦਾਸ ਨੇ 7 ਫਰਵਰੀ ਨੂੰ ਇਕ ਇਕੱਤ੍ਰਤਾ ਬੁਲਾਈ, ਜਿਸ ਵਿਚ ਆਪਣੇ ਹਮਾਇਤੀ ਇਕੱਠੇ ਕੀਤੇ। ਇਹਨਾਂ ਵਿਚ ਭੱਟੀ ਮੁਸਲਮਾਨ ਵੀ ਸਨ। ਬਾਬਾ ਕਰਤਾਰ ਸਿੰਘ ਬੇਦੀ ਤੇ ਮੰਗਲ ਸਿੰਘ ਕੂਕਾ ਇਸ ਵਿਚ ਸ਼ਾਮਲ ਹੋਏ। ਮਹੰਤ ਨੇ ਬੇਦੀ ਕਰਤਾਰ ਸਿੰਘ ਨਾਲ ਗੱਲ ਬਾਤ ਕਰਨ ਲਈ ਸ਼ੇਖੂਪੁਰੇ ਵਿਚ ਪੁਜਣ ਲਈ 14 ਫਰਵਰੀ ਤਾਰੀਖ ਨੀਯਤ ਕੀਤੀ। ਪਰ ਉਹ ਆਪ ਨਾ ਪੁਜਾ, ਉਸ ਨੇ ਮਹੰਤ ਜੀਵਨ ਦਾਸ ਨੂੰ ਭੇਜ ਦਿਤਾ।

ਸਿੰਘਾਂ ਨੇ 19 ਫਰਵਰੀ ਨੂੰ ਸ੍ਰੀ ਨਨਕਾਣੇ ਸ ਹਿਬ ਪੁਜਣ ਦਾ ਫੈਸਲਾ ਕੀਤਾ ਸੀ। ਮਹੰਤ ਨੇ ਇਹਨਾਂ ਦਿਨਾਂ ਵਿਚ ਇਕ ਕਾਨਫ੍ਰੰਸ ਵੀ ਬਾਬਾ ਕਰਤਾਰ ਸਿੰਘ ਦੀ ਪ੍ਰਧਾਨਗੀ ਹੇਠ ਲਾਹੌਰ ਬੁਲਾਈ। ਉਹ ਸਿੰਘਾਂ ਨੂੰ ਕਤਲ ਕਰਨ ਦੀ ਤਿਆਰੀ ਕਰਨ ਲੱਗ ਪਿਆ। ਉਸ ਨੇ 14 ਪੀਪੇ ਮਿੱਟੀ ਦੇ ਤੇਲ ਦੇ ਅਤੇ ਪੰਜਾਹ ਮਣ ਲਕੜਾਂ ਜਨਮ ਅਸਥਾਨ ਵਿਚ ਰਖਵਾ ਦਿਤੀਆਂ।

'ਅਕਾਲੀ' ਅਖਬਾਰ ਦੇ ਦਫਤਰ ਵਿਚ ਮੁਖੀਆਂ ਦੀ ਇਕ

ਇਕੱਤ੍ਰਤਾ ਹੋਈ, ਜਿਸ ਵਿਚ ਹਾਲਾਤ ਤੇ ਵੀਚਾਰ ਕੀਤੀ ਗਈ। ਇਸ ਵਿਚ ਫ਼ੈਸਲਾ ਕੀਤਾ ਗਿਆ ਕਿ ਅੰਤਮ ਦਿਨ ਨੀਯਤ ਕੀਤੇ ਬਿਨਾਂ ਕੋਈ ਜੱਥਾ ਨਨਕਾਣੇ ਸਾਹਿਬ ਨਾ ਜਾਵੇ।

ਭਾਈ ਕਰਤਾਰ ਸਿੰਘ ਝੱਬਰ ਤੇ ਸ: ਲਛਮਣ ਸਿੰਘ ਧਾਰੋਵਾਲੀ ਆਪੋ ਆਪਣੇ ਜਥੇ ਲੈ ਕੇ ਸ੍ਰੀ ਨਨਕਾਣੇ ਸਾਹਿਬ ਪੁਜਣਾ ਚਾਹੁੰਦੇ ਸਨ। ਭਾਈ ਕਰਤਾਰ ਸਿੰਘ ਨੂੰ ਰੋਕਣ ਲਈ ਇਕ ਆਦਮੀ ਖਰੇ ਸੌਦੇ ਗਿਆ। ਭਾਈ ਲਛਮਣ ਸਿੰਘ ਜੀ 19 ਤਾਰੀਖ ਦੀ ਸ਼ਾਮ ਨੂੰ ਜੱਥਾ ਲੈ ਕੇ ਪਿੰਡੋਂ ਚੱਲ ਪਏ। ਭਾਈ ਕਰਤਾਰ ਸਿੰਘ ਚੰਦਰ ਕੋਟ ਦੀ ਝਾਲ ਤੇ ਪੁਜੇ। ਦੋਵੇਂ ਜਥੇ ਆਪਸ ਵਿਚ ਮਿਲ ਨਹੀਂ ਸਕੇ। ਸਿੰਘ ਭਾਈ ਲਛਮਣ ਸਿੰਘ ਨੂੰ ਰੋਕਣ ਲਈ ਗਏ। ਭਾਈ ਸਾਹਿਬ ਜੀ ਨਾਲ ਦੋ ਸੌ ਸਿੰਘ ਸਨ। 6 ਵਜੇ ਸਵੇਰੇ ਉਹ ਸ੍ਰੀ ਨਨਕਾਣਾ ਸਾਹਿਬ ਪੁਜ ਗਏ। 'ਗੁਰ-ਦਵਾਰਾ ਸੁਧਾਰ ਲਹਿਰ' ਵਿਚ 150 ਸਿੰਘਾਂ ਦਾ ਜਥਾ ਲਿਖਿਆ ਹੈ। 'ਸ਼ਹੀਦੀ ਜੀਵਨ' ਤੋਂ ਸਿੱਧ ਹੁੰਦਾ ਹੈ ਕਿ ਸਾਰੇ ਸਿੰਘ ਚਾਰ ਜਥਿਆਂ ਦੀ ਸ਼ਕਲ ਵਿਚ ਸਨ। ਇਹ ਜਨਮ ਅਸਥਾਨ ਤੇ ਕਬਜ਼ਾ ਕਰਨ ਲਈ ਗਏ। ਭਾਈ ਲਛਮਣ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਗਏ।

## ਸ਼ਹੀਦੀ ਸਾਕਾ

ਮਹੰਤ ਨਰਾਇਣ ਦਾਸ ਨੇ ਕਤਲਾਮ ਦੀ ਤਿਆਰੀ ਕੀਤੀ ਹੋਈ ਸੀ। ਤੇਲ ਦੇ ਪੀਪੇ, ਲਕੜੀਆਂ, ਛਵ੍ਹੀਆਂ, ਗੰਡਾਸੇ ਤੇ ਕਾਰਤੂਸ ਮੰਗਾਏ ਹੋਏ ਸਨ। ਜਦ ਜਥਾ ਜਨਮ ਅਸਥਾਨ ਵਿਚ ਦਾਖਲ ਹੋਇਆ, ਕਾਤਲਾਂ ਨੇ ਸਿੰਘਾਂ ਪੁਰ ਵਾਰ ਸ਼ੁਰੂ ਕਰ ਦਿਤੇ। ਛੱਤ ਦੇ ਉਤੋਂ ਗੋਲੀਆਂ ਚਲਾ-ਈਆਂ। ਹਰੀ ਦਾਸ ਜੋਗੀ, ਗੁਰਮੁਖ ਦਾਸ, ਲੱਧੇ, ਰਾਂਝੇ, ਸ਼ੇਰ ਦਾਸ ਆਦਿਕ ਕਾਤਲਾਂ ਨੇ ਸ਼ਾਂਤਮਈ ਸਿੰਘਾਂ ਨੂੰ ਗੋਲੀਆਂ ਨਾਲ ਵਿੰਨ੍ਹ ਦਿਤਾ। ਛਵ੍ਹੀਆਂ ਤੇ ਗੰਡਾਸਿਆਂ ਨਾਲ ਸ਼ਹੀਦ ਕੀਤਾ।

ਭਾਈ ਲਛਮਣ ਸਿੰਘ ਜੀ ਜਥੇਦਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਸਨ, ਉਹਨਾਂ ਨੂੰ ਵੀ ਸ਼ਹੀਦ ਕੀਤਾ ਗਿਆ। ਸ੍ਰੀ ਗੁਰੂ ਗ੍ਰੰਥ

ਸਾਹਿਬ ਦੀ ਬੀੜ ਵਿਚ ਕਈ ਗੋਲੀਆਂ ਲੱਗੀਆਂ। ਜਨਮ ਅਸਥਾਨ ਦੀ ਚੁਖੰਡੀ ਦੇ ਦਰਵਾਜ਼ਿਆਂ ਨੂੰ ਕੱਟਿਆ ਗਿਆ। ਸ਼ਹੀਦ ਸਿੰਘਾਂ ਨੂੰ ਅੰਦਰ ਤੇਲ ਪਾ ਕੇ ਫੂਕਿਆ ਗਿਆ।

ਸ: ਦਲੀਪ ਸਿੰਘ ਜੀ ਸ਼ਹੀਦ, ਸ: ਉੱਤਮ ਸਿੰਘ ਦੇ ਕਾਰਖਾਨੇ ਵਿਚ ਸਨ। ਉਹਨਾਂ ਨੇ ਜਨਮ ਅਸਥਾਨ ਵਿਚ ਗੋਲੀਆਂ ਚਲਣ ਦੀ ਆਵਾਜ਼ ਸੁਣੀ। ਉਹ ਗੁਰੂ-ਪਿਆਰ ਵਿਚ ਜਨਮ ਅਸਥਾਨ ਵਲ ਤੁਰ ਪਏ। ਜਦ ਸਰਦਾਰ ਜੀ ਜਨਮ ਅਸਥਾਨ ਦੇ ਨੇੜੇ ਪੁਜੇ, ਪਾਪੀਆਂ ਨੇ ਛਵ੍ਹੀਆਂ ਮਾਰ ਕੇ ਉਹਨਾਂ ਨੂੰ ਗੁਰਦਵਾਰੇ ਦੇ ਬਾਹਰ ਆਵੀ ਦੇ ਪਾਸ ਸ਼ਹੀਦ ਕਰ ਦਿੱਤਾ। 2300) ਰੁਪਏ ਦੇ ਨੋਟ ਉਹਨਾਂ ਦੀ ਜੇਬ ਵਿਚੋਂ ਨਿਕਲੇ। ਇਸ ਤਰ੍ਹਾਂ ਸ਼ਹੀਦ ਸਿੰਘਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜਨਮ ਅਸਥਾਨ ਤੇ ਹੋ ਰਹੇ ਗੁਨਾਹਾਂ ਨੂੰ ਆਪਣੇ ਲਹੂ ਨਾਲ ਧੋਤਾ।

ਇਹ ਸਾਕਾ ਮਿਤੀ 10 ਫਗਣ ਸੰਮਤ 1977 ਬਿਕ੍ਰਮੀ ਮੁਤਾਬਕ 20 ਫਰਵਰੀ 1921 ਈਸਵੀ ਐਤਵਾਰ ਨੂੰ ਹੋਇਆ। ਸਰਦਾਰ ਉੱਤਮ ਸਿੰਘ ਜੀ ਕਾਰਖਾਨੇ ਵਾਲਿਆਂ ਨੇ ਇਸ ਸਾਕੇ ਸੰਬੰਧੀ ਪੰਥਕ ਜਥੇਬੰਦੀਆਂ ਅਤੇ ਸਰਕਾਰੀ ਅਫਸਰਾਂ ਨੂੰ ਤਾਰਾਂ ਦਿਤੀਆਂ। 20 ਫਰਵਰੀ ਨੂੰ ਡਿਪਟੀ ਕਮਿਸ਼ਨਰ ਨਨਕਾਣੇ ਸਾਹਿਬ ਪੁਜ ਗਿਆ। 21 ਤਰੀਕ ਨੂੰ ਸ: ਹਰਬੰਸ ਸਿੰਘ ਅਟਾਰੀ, ਪ੍ਰੋ: ਜੋਧ ਸਿੰਘ, ਸ: ਮਹਿਤਾਬ ਸਿੰਘ, ਸ: ਤੇਜਾ ਸਿੰਘ ਸਮੁੰਦਰੀ, ਮਾਸਟਰ ਤਾਰਾ ਸਿੰਘ ਤੇ ਬਾਬਾ ਕੇਹਰ ਸਿੰਘ ਪੱਟੀ ਪੁਜੇ। ਭਾਈ ਕਰਤਾਰ ਸਿੰਘ ਝੱਬਰ ਜਥੇ ਸਮੇਤ ਸ੍ਰੀ ਨਨਕਾਣੇ ਸਾਹਿਬ ਪੁਜ ਗਏ ਸਨ। ਉਹਨਾਂ ਦਾ ਜਥਾ ਬਹੁਤ ਜੋਸ਼ ਵਿਚ ਸੀ।

ਮਿ: ਕਿੰਗ ਕਮਿਸ਼ਨਰ ਲਾਹੌਰ ਨੂੰ ਕਿਹਾ ਗਿਆ ਕਿ ਸ੍ਰੀ ਨਨਕਾਣੇ ਸਾਹਿਬ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਦੇ ਹਵਾਲੇ ਕਰ ਦੇਵੇ। ਉਸ ਨੇ ਚਾਬੀਆਂ ਸ: ਹਰਬੰਸ ਸਿੰਘ ਜੀ ਨੂੰ ਦੇ ਦਿਤੀਆਂ। ਸ੍ਰੀ ਨਨਕਾਣੇ ਸਾਹਿਬ ਦਾ ਪ੍ਰਬੰਧ ਪੰਥ ਦੇ ਹੱਥ ਵਿਚ ਆ ਗਿਆ। 22 ਫਰਵਰੀ ਨੂੰ ਗਵਰਨਰ ਪੰਜਾਬ ਐਗਜ਼ੈਕਟਿਵ ਕੌਂਸਲ ਦੇ ਮੈਂਬਰਾਂ ਸਮੇਤ ਸ੍ਰੀ ਨਨਕਾਣਾ ਸਾਹਿਬ ਪੁਜੇ। ਗਵਰਨਰ ਨੇ ਇਹ ਸ਼ਹੀਦੀ ਸਾਕਾ ਅੱਖਾਂ ਨਾਲ ਵੇਖਿਆ।

ਉਸ ਵਕਤ ਸੰਗਤ ਵਿਚ ਮਿ: ਕਿੰਗ ਕਮਿਸ਼ਨਰ ਵਿਰੁਧ ਬੜਾ ਰੋਸ ਸੀ। ਲੋਕੀਂ ਕਹਿੰਦੇ ਸਨ–"ਇਹ ਕਾਰਾ ਕਿੰਗ ਨੇ ਵਰਤਾਇਆ ਹੈ। ਪੁਲਸ ਨੂੰ ਸਾਜ਼ਸ਼ ਦਾ ਪਤਾ ਸੀ।"

ਏਸੇ ਦਿਨ ਸ਼ਾਮ ਨੂੰ ਸ਼ਹੀਦਾਂ ਦਾ ਅੰਤਮ ਸੰਸਕਾਰ ਕੀਤਾ ਗਿਆ। ਇਕ ਗੁਰਮਤੇ ਰਾਹੀਂ ਬਾਬਾ ਕਰਤਾਰ ਸਿੰਘ ਬੇਦੀ ਨੂੰ ਛੇਕ ਦਿਤਾ ਗਿਆ। ਬਾਅਦ ਵਿਚ ਉਹਨਾਂ ਨੇ ਇਸ ਭੁਲ ਦੀ ਪੰਥ ਪਾਸੋਂ ਮਾਫੀ ਮੰਗੀ।

ਨਨਕਾਣੇ ਸਾਹਿਬ ਵਿਚ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ ਬਾਰੇ ਮਤਭੇਦ ਹੈ। ਕਈ ਲੇਖਕਾਂ ਨੇ ਗਿਣਤੀ 120, 150 ਅਤੇ 200 ਤਕ ਲਿਖੀ ਹੈ। ਸ: ਚਰਨ ਸਿੰਘ ਇੰਸਪੈਕਟਰ ਪੁਲੀਸ ਨੇ ਪੜਤਾਲ ਕਰਕੇ 156 ਲਿਖੇ ਹਨ। ਸਰਕਾਰੀ ਰੀਪੋਰਟਾਂ ਵਿਚ ਗਿਣਤੀ 126 ਅਤੇ 130 ਦਿਤੀ ਹੈ। ਸ੍ਰੀ ਨਨਕਾਣਾ ਸਾਹਿਬ ਕਮੇਟੀ ਨੇ ਜੋ ਸ਼ਹੀਦੀ ਜੀਵਨ* ਪ੍ਰਕਾਸ਼ਤ ਕੀਤਾ ਹੈ। ਉਸ ਵਿਚ ਦੋ ਸੌ ਸਿੰਘਾਂ ਦਾ ਜਥਾ ਮੰਨਿਆ ਗਿਆ ਹੈ, ਜਿਸ ਵਿਚੋਂ 86 ਸਿੰਘ ਸ਼ਹੀਦ ਹੋਏ ਦਸੇ ਹਨ, ਜਿਹਨਾਂ ਦੇ ਨਾਂ ਇਸ ਪ੍ਰਕਾਰ ਹਨ :–

1. ਭਾ: ਲਛਮਣ ਸਿੰਘ ਜੀ ਜਥੇਦਾਰ ਧਾਰੋਵਾਲੀ (ਸ਼ੇਖੂਪੁਰਾ)
2. ਭਾ: ਈਸ਼ਰ ਸਿੰਘ ਜੀ ,, ,, ,,
3. ਭਾ: ਮੰਗਲ ਸਿੰਘ ਜੀ ਕ੍ਰਿਪਾਨ ਬਹਾਦਰ ,, ,,
4. ਭਾ: ਆਤਮਾ ਸਿੰਘ ਜੀ ,, ,,
5. ਭਾ: ਸੁੰਦਰ ਸਿੰਘ ਜੀ ,, ,,
6. ਭਾ: ਈਸ਼ਰ ਸਿੰਘ ਜੀ ਨੰ: 2 ,, ,,
7. ਭਾ: ਚਰਨ ਸਿੰਘ ਜੀ ਪਿੰਡ ਕੋਟਲਾ ਸੰਤ ਸਿੰਘ ,, ,,
8. ਭਾ: ਨਰਾਇਣ ਸਿੰਘ ਜੀ ਬੁਰਜ ਚੱਕ ਨੰਬਰ 55 (ਲਾਇਲਪੁਰ)

---

*ਲਿਖਤ ਸ: ਗੁਰਬਖਸ਼ ਸਿੰਘ ਸ਼ਮਸ਼ੇਰ ਝਬਾਲੀਆ। ਸਰਦਾਰ ਜੀ 1947 ਦੀ ਗੜਬੜ ਵਿਚ ਰਾਵੀ ਰੋਡ (ਟਕਸਾਲੀ ਦਰਵਾਜ਼ੇ ਲਾਗੇ) ਲਾਹੌਰ ਵਿਚ ਮੁਸਲਮਾਨਾਂ ਹਥੋਂ ਮਾਰੇ ਗਏ ਸਨ।

| | | | | |
|---|---|---|---|---|
| 9. | ਭਾ: ਦਿਆਲ ਸਿੰਘ ਜੀ | ,, | ,, | ,, |
| 10. | ਭਾ: ਕਿਸ਼ਨ ਸਿੰਘ ਜੀ | ,, | ,, | ,, |
| 11. | ਭਾ: ਹਜ਼ਾਰਾ ਸਿੰਘ ਜੀ | ਬੁੰਡਾਲਾ ਚੱਕ ਨੰ: 64 | | ,, |
| 12. | ਭਾ: ਵਰਿਆਮ ਸਿੰਘ ਜੀ | ,, | ,, | ,, |
| 13. | ਭਾ: ਚੇਤ ਸਿੰਘ ਜੀ | ,, | ,, | ,, |
| 14. | ਭਾ: ਉਜਾਗਰ ਸਿੰਘ ਜੀ | ,, | ,, | ,, |
| 15. | ਭਾ: ਸੰਮਾ ਸਿੰਘ ਜੀ | ਬੁੰਡਾਲਾ ਚੱਕ ਨੰ: 17 | | ,, |
| 16. | ਭਾ: ਬਾਰਾ ਸਿੰਘ ਜੀ | ,, | ,, | ,, |
| 17. | ਭਾ: ਇਛਰ ਸਿੰਘ ਜੀ | ,, | ,, | ,, |
| 18. | ਭਾ: ਧਰਮ ਸਿੰਘ ਜੀ | ,, | ,, | ,, |
| 19. | ਭਾ: ਟਹਿਲ ਸਿੰਘ ਜੀ | ਨਜਾਮਪੁਰ ਦੇਵਾ ਸਿੰਘ (ਸ਼ੇਖੂਪੁਰਾ) | | |
| 20. | ਭਾ: ਸੁਰੈਣ ਸਿੰਘ ਜੀ | ,, | ,, | ,, |
| 21. | ਭਾ: ਬੱਗਾ ਸਿੰਘ ਜੀ | ,, | ,, | ,, |
| 22. | ਭਾ: ਹਰਨਾਮ ਸਿੰਘ ਜੀ | ,, | ,, | ,, |
| 23. | ਭਾ: ਦਲ ਸਿੰਘ ਜੀ | ,, | ,, | ,, |
| 24. | ਭਾ: ਕੇਸਰ ਸਿੰਘ ਜੀ | ,, | ,, | ,, |
| 25. | ਭਾ: ਭਗਵਾਨ ਸਿੰਘ ਜੀ | ,, | ,, | ,, |
| 26. | ਭਾ. ਜਵਾਲਾ ਸਿੰਘ ਜੀ | ,, | ,, | ,, |
| 27. | ਭਾ: ਖੁਸ਼ਹਾਲ ਸਿੰਘ ਜੀ | ,, | ,, | ,, |
| 28. | ਭਾ: ਜਵੰਦ ਸਿੰਘ ਜੀ | ,, | ,, | ,, |
| 29. | ਭਾ: ਪੰਜਾਬ ਸਿੰਘ ਜੀ | ,, | ,, | ,, |
| 30. | ਭਾ: ਨਰਾਇਣ ਸਿੰਘ ਜੀ | ,, | ,, | ,, |
| 31. | ਭਾ: ਰਾਮ ਸਿੰਘ ਜੀ | ,, | ,, | ,, |
| 32. | ਭਾ: ਸੁੰਦਰ ਸਿੰਘ ਜੀ | ,, | ,, | ,, |
| 33. | ਭਾ: ਤਾਰਾ ਸਿੰਘ ਜੀ | ,, | ,, | ,, |
| 34. | ਭਾ: ਸੇਵਾ ਸਿੰਘ ਜੀ | ਨਜ਼ਾਮਪੁਰ ਮੂਲਾ ਸਿੰਘ | | ,, |
| 35. | ਭਾ: ਬੂੜ ਸਿੰਘ ਜੀ | ,, | ,, | ,, |

36. ਭਾ: ਸੁਰੈਣ ਸਿੰਘ ਜੀ ,, ,, ,,
37. ਭਾ: ਗੁਜਰ ਸਿੰਘ ਜੀ ਨਜਾਮਪੁਰ ਚੇਲੇ ਵਾਲੇ ,,
38. ਭਾ: ਚੰਦਾ ਸਿੰਘ ਜੀ ,, ,, ,,
39. ਭਾ: ਗੰਗਾ ਸਿੰਘ ਜੀ ,, ,, ,,
40. ਭਾ: ਵਰਿਆਮ ਸਿੰਘ ਜੀ ,, ,, ,,
41. ਭਾ: ਸੰਤਾ ਸਿੰਘ ਜੀ ਫਤਹਗੜ੍ਹ ਸੁਕਰ ਚੱਕੀਆਂ (ਅੰਮ੍ਰਿਤਸਰ)
42. ਭਾ: ਈਸ਼ਰ ਸਿੰਘ ਜੀ ਬਹੜ ਚੱਕ ਨੰ: 18 (ਸ਼ੇਖੂਪੁਰਾ)
43. ਭਾ: ਗੁਪਾਲ ਸਿੰਘ ਜੀ ,, ,, ,,
44. ਭਾ: ਮੋਤਾ ਸਿੰਘ ਜੀ ,, ,, ,,
45. ਭਾ: ਨੰਦ ਸਿੰਘ ਜੀ ਚੱਕ 10 ਥੇਥੀਆਂ ,,
46. ਭਾ: ਹਰੀ ਸਿੰਘ ਜੀ ,, ,, ,,
47. ਭਾ: ਅਰੂੜ ਸਿੰਘ ਜੀ ,, ,, ,,
48. ਭਾ: ਤੇਜਾ ਸਿੰਘ ਜੀ ,, ,, ,,
49. ਭਾ: ਬੇਲਾ ਸਿੰਘ ਜੀ ਕਰਤਾਰਪੁਰ (ਜਲੰਧਰ)
50. ਭਾ: ਮੂਲਾ ਸਿੰਘ ਜੀ ਵੱਲਾ ਸਾਹਿਬ (ਅੰਮ੍ਰਿਤਸਰ)
51. ਭਾ: ਲਛਮਨ ਸਿੰਘ ਜੀ ਡੱਲਾ ਨੰਗਲ 83 (ਸ਼ੇਖੂਪੁਰਾ)
52. ਭਾ: ਸੰਤਾ ਸਿੰਘ ਜੀ ਸ਼ਾਹ ਕੋਟ ,,
53. ਭਾ: ਹਰਨਾਮ ਸਿੰਘ ਜੀ ,, ,,
54. ਭਾ: ਗੁਰਬਖਸ਼ ਸਿੰਘ ਜੀ ,, ,,
55. ਭਾ: ਇੰਦਰ ਸਿੰਘ ਜੀ ,, ,,
56. ਭਾ: ਗੁਲਾਬ ਸਿੰਘ ਜੀ ,, ,,
57. ਭਾ: ਕੇਹਰ ਸਿੰਘ ਜੀ ਪਿੰਡ ਜਰਗ (ਪਟਿਆਲਾ)
58. ਭਾ: ਦਰਬਾਰਾ ਸਿੰਘ ਜੀ ,, ,,
59. ਭਾ: ਗੰਡਾ ਸਿੰਘ ਜੀ ਭਸੀਣ (ਲਾਹੌਰ)
60. ਭਾ: ਬਚਿੰਤ ਸਿੰਘ ਜੀ ਡੱਲਾ ਚੰਦਾ ਸਿੰਘ ਚੱਕ ਨੰ: 85 (ਸ਼ੇਖੂਪੁਰਾ)
61. ਭਾ: ਕੇਸਰ ਸਿੰਘ ਜੀ ਵਾਨੋਟਿਆਂ ਵਾਲੀ ਚਕ ਨੰ: 39 ,,
62. ਭਾ: ਸੋਹਣ ਸਿੰਘ ਜੀ ,, ,, ,,

63. ਭਾ:ਵਰਿਆਮ ਸਿੰਘ ਜੀ ਵਾਨੋਟਿਆਂ ਵਾਲੀ ਚੱਕ ਨੰ:39(ਸ਼ੇਖੂਪੁਰਾ)
64. ਭਾ: ਹੀਰਾ ਸਿੰਘ ਜੀ ,, ,, ,,
65. ਭਾ: ਸੁੰਦਰ ਸਿੰਘ ਜੀ ਜਥੇਦਾਰ ਧਨੂਆਣਾ ਚੱਕ 91(ਲਾਇਲਪੁਰ)
66. ਭਾ: ਸੋਹਣ ਸਿੰਘ ਜੀ ,, ,, ,,
67. ਭਾ: ਹੁਕਮ ਸਿੰਘ ਜੀ ,, ,, ,,
68. ਭਾ: ਵਰਿਆਮ ਸਿੰਘ ਜੀ ,, ,, ,,
69. ਭਾ: ਦੀਵਾਨ ਸਿੰਘ ਜੀ ,, ,, ,,
70. ਭਾ: ਇੰਦਰ ਸਿੰਘ ਜੀ ,, ,, ,,
71. ਭਾ: ਦਸੌਂਧਾ ਸਿੰਘ ਜੀ ,, ,, ,,
72. ਭਾ: ਹਰੀ ਸਿੰਘ ਜੀ ,, ,, ,,
73. ਭਾ: ਢੇਰਾ ਸਿੰਘ ਜੀ ,, ,, ,,
74. ਭਾ: ਠਾਕਰ ਸਿੰਘ ਜੀ ਮਾਣਕ ਘੁੰਮਣ (ਜਾਲੰਧਰ)
75. ਭਾ: ਬਚਿੰਤ ਸਿੰਘ ਜੀ ਫਰਾਲਾ ਚੱਕ ਨੰ: 258 (ਲਾਇਲਪੁਰ)
76. ਭਾ: ਕਨ੍ਹਈਆ ਸਿੰਘ ਜੀ ,, ,, ,,
77. ਭਾ: ਬੰਤਾ ਸਿੰਘ ਜੀ ਸਿਹਾੜ (ਹੁਸ਼ਿਆਰਪੁਰ)
78. ਭਾ: ਬੁਧ ਸਿੰਘ ਜੀ ਕਰਤਾਰ ਪੁਰ (ਸਿਆਲਕੋਟ)
79. ਭਾ: ਦਲੀਪ ਸਿੰਘ ਜੀ ਸਾਹੋਵਾਲ ਚੱਕ 12ਆਰ.ਬੀ.(ਲਾਇਲਪੁਰ
80. ਭਾ: ਵਰਿਆਮ ਸਿੰਘ ਜੀ ਟਿੱਬੀ ਜੈ ਸਿੰਘ (ਮਿੰਟਗੁਮਰੀ)
81. ਭਾ: ਨਰਾਇਣ ਸਿੰਘ ਜੀ ਲਹੁਕੇ ਚੱਕ ਨੰ: 75 (ਲਾਇਲਪੁਰ)
82. ਭਾ: ਕਰਮ ਸਿੰਘ ਜੀ ,, ,,
83. ਭਾ: ਮਹਿੰਗਾ ਸਿੰਘ ਜੀ ,, ,,
84. ਭਾ: ਜੀਵਨ ਸਿੰਘ ਜੀ ਪਰਉਪਕਾਰੀ ਸ਼ਹਿਰ ਲਾਇਲਪੁਰ
85. ਭਾ: ਚਰਨ ਸਿੰਘ ਜੀ ਡਿੰਗਾ (ਗੁਜਰਾਤ)
86. ਭਾ: ਜਗਤ ਸਿੰਘ ਜੀ ਸ਼ਾਬਾਜਪੁਰ (ਅੰਮ੍ਰਿਤਸਰ)

## ਸਾਕੇ ਦਾ ਅਸਰ

ਨਨਕਾਣੇ ਸਾਹਿਬ ਦੇ ਸਾਕੇ ਦੀ ਖਬਰ ਸਾਰੇ ਪੰਥ ਅਤੇ ਦੇਸ਼

ਵਿਚ ਬੜੇ ਦੁਖ ਨਾਲ ਸੁਣੀ ਗਈ। ਹਜ਼ਾਰਾਂ ਲੋਕੀਂ ਨਨਕਾਣੇ ਸਾਹਿਬ ਦੇ ਦਰਸ਼ਨ ਕਰਨ ਲਈ ਚਲ ਪਏ। ਸਾਰੇ ਦੇਸ਼ ਚੋਂ ਸ਼੍ਰੋਮਣੀ ਕਮੇਟੀ ਨੂੰ ਹਮਦਰਦੀ ਦੀਆਂ ਤਾਰਾਂ ਪੁਜੀਆਂ। ਇਸ ਖਬਰ ਨੇ ਸਿਖਾਂ ਵਿਚ ਜੋਸ਼ ਦੀ ਅਗਨਿ ਪ੍ਰਚੰਡ ਕਰ ਦਿਤੀ। ਸਾਰੇ ਕੌਮੀ ਅਖਬਾਰਾਂ ਨੇ ਇਸ ਸਾਕੇ ਸਬੰਧੀ ਬੜੇ ਦਰਦਨਾਕ ਲੇਖ ਲਿਖੇ ਪਰ ਅੰਗਰੇਜ਼ਾਂ ਦੇ ਹਾਮੀ ਐਂਗਲੋ ਇੰਡੀਅਨ ਅਖਬਾਰਾਂ ਨੇ ਸਿਖਾਂ ਦੇ ਵਿਰੁਧ ਪ੍ਰਾਪੇਗੰਡਾ ਕੀਤਾ ਤੇ ਨਨਕਾਣੇ ਸਾਹਿਬ ਦੀ ਸ਼ਹੀਦੀ ਨੂੰ ਇਕ ਸੰਪ੍ਰਦਾਇਕ ਝਗੜਾ ਤੇ ਬਦਅਮਨੀ ਦਸਣ ਦਾ ਬਿਅਰਥ ਜਤਨ ਕੀਤਾ।

ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਖਾਲਸਾ ਕਾਲਜ ਵਿਚ ਟੈਲੀਫੋਨ ਕੀਤਾ ਕਿ ਨਨਕਾਣੇ ਸਾਹਿਬ ਵਿਚ ਕੇਵਲ 20 ਸਿੰਘ ਮਾਰੇ ਗਏ ਹਨ। ਪਹਿਲ੍ਹੇ ਸਰਕਾਰੀ ਐਲਾਨ ਵਿਚ ਸ਼ਹੀਦ ਸਿੰਘਾਂ ਦੀ ਗਿਣਤੀ 67 ਦਸੀ ਗਈ ਅਤੇ ਇਕ ਹਫਤੇ ਪਿਛੋਂ 130 ਬਿਆਨ ਕੀਤੀ ਗਈ।

## ਮਹਾਤਮਾ ਗਾਂਧੀ ਨਨਕਾਣੇ ਸਾਹਿਬ ਵਿਚ

ਨਨਕਾਣੇ ਸਾਹਿਬ ਦੇ ਸਾਕੇ ਦੀ ਖਬਰ ਸੁਣ ਕੇ ਮਹਾਤਮਾ ਗਾਂਧ ਪੰਜਾਬ ਵਿਚ ਆਏ। 3 ਮਾਰਚ 1921 ਨੂੰ ਮਹਾਤਮਾ ਜੀ ਨਨਕਾਣੇ ਸਾਹਿਬ ਜਾਣ ਲਈ ਲਾਹੌਰ ਤੋਂ ਗੱਡੀ ਚੜੇ। ਉਸ ਵਕਤ ਉਹਨਾਂ ਦੇ ਨਾਲ ਸ੍ਰੀ ਦੇਵੀ ਦਾਸ ਗਾਂਧੀ, ਇਕ ਛੋਟੀ ਜਿਹੀ ਅਛੂਤ ਲੜਕੀ (ਜਿਸ ਨੂੰ ਉਹ ਆਪਣੀ ਲੜਕੀ ਕਹਿੰਦੇ ਸਨ) ਅਤੇ ਇਕ ਦੋ ਹੋਰ ਕਾਂਗਰਸੀ ਨੇਤਾ ਸਨ। ਲੇਖਕ ਤੇ ਸ: ਅਮਰ ਸਿੰਘ ਰੰਧੀਰ ਜ਼ਿਲਾ ਗੁਜਰਾਤ ਵੀ ਲਾਹੌਰ ਤੋਂ ਉਸੇ ਡੱਬੇ ਵਿਚ ਬੈਠ ਗਏ।

ਜਦ ਗੱਡੀ ਵਾਰ-ਬਰਟਨ ਪੁਜੀ ਤਾਂ ਲੋਕਾਂ ਨੇ ਮਹਾਤਮਾ ਜੀ ਦਾ ਸਵਾਗਤ ਕੀਤਾ। ਨਨਕਾਣੇ ਸਾਹਿਬ ਸਟੇਸ਼ਨ ਤੇ ਸ: ਹਰਬੰਸ ਸਿੰਘ ਅਟਾਰੀ, ਸ: ਅਮਰ ਸਿੰਘ ਵਾਸੂ ਅਤੇ ਭਾਈ ਕਰਤਾਰ ਸਿੰਘ ਝੱਬਰ ਦੇ ਜਥੇ ਨੇ ਸਵਾਗਤ ਕੀਤਾ। ਬੜੀ ਭੀੜ ਦੇ ਨਾਲ ਮਹਾਤਮਾ ਗਾਂਧੀ ਸਟੇਸ਼ਨ ਤੋਂ ਪੈਦਲ ਚਲ ਕੇ ਜਨਮ ਅਸਥਾਨ ਪਹੁੰਚੇ। ਉਸ ਵਕਤ

ਅਸੀਂ ਨਾਲ ਸਾਂ।

ਜਨਮ ਅਸਥਾਨ ਵਿਚ ਪਹੁੰਚ ਕੇ ਉਹਨਾਂ ਨੇ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਨਮਸਕਾਰ ਕੀਤੀ। ਫਰਸ਼ ਉਤੇ ਸ਼ਹੀਦਾਂ ਦਾ ਡੁਲ੍ਹਿਆ ਹੋਇਆ ਖੂਨ ਵੇਖਿਆ। ਚੌਖੰਡੀ ਦੇ ਕੱਟੇ ਹੋਏ ਦਰਵਾਜ਼ੇ ਵੇਖੇ। ਜਿਸ ਜੰਡ ਨਾਲ ਭਾਈ ਲਛਮਣ ਸਿੰਘ ਜੀ ਨੂੰ ਜ਼ਿੰਦਾ ਜਲਾਇਆ ਗਿਆ ਸੀ, ਉਹ ਜੰਡ ਵੇਖਿਆ। ਜਿਸ ਭੱਠੀ ਵਿਚ ਭਾਈ ਦਲੀਪ ਸਿੰਘ ਜੀ ਨੂੰ ਜਲਾਇਆ ਗਿਆ ਸੀ, ਉਹ ਭੱਠੀ ਵੇਖੀ। ਸ਼ਹੀਦਾਂ ਦਾ ਅੰਗੀਠਾ ਵੇਖਿਆ। ਇਹਨਾਂ ਦ੍ਰਿਸ਼ਾਂ ਨੇ ਮਹਾਤਮਾ ਗਾਂਧੀ ਅਤੇ ਹਜ਼ਾਰਾਂ ਦਰਸ਼ਕਾਂ ਤੇ ਬੜਾ ਭਾਰੀ ਅਸਰ ਕੀਤਾ।

ਜਨਮ ਅਸਥਾਨ ਵਿਚ ਦੀਵਾਨ ਸਜ ਗਿਆ। ਮਹਾਤਮਾ ਗਾਂਧੀ ਜੀ ਨੇ ਉਸ ਵਿਚ ਤਕਰੀਰ ਕਰਦੇ ਹੋਏ ਕਿਹਾ—"ਇਤਨਾ ਵੱਡਾ ਕਾਰਾ ਇਕੱਲਾ ਮਹੰਤ ਨਹੀਂ ਕਰ ਸਕਦਾ। ਇਸ ਵਿਚ ਸਰਕਾਰੀ ਅਫਸਰਾਂ ਦਾ ਵੀ ਹੱਥ ਹੈ। ਜਦ ਮਹੰਤ ਇਸ ਕਤਲਾਮ ਦੀ ਤਿਆਰੀ ਕਰ ਰਿਹਾ ਸੀ, ਉਸ ਦਾ ਇਲਮ ਅਫਸਰਾਂ ਨੂੰ ਕਿਉਂ ਨਹੀਂ ਹੋਇਆ?" ਤਕਰੀਰ ਸਮੇਂ ਮਹਾਤਮਾ ਜੀ ਦੇ ਨੇਤਰ ਸੱਜਲ ਸਨ। ਕੁਝ ਸਮਾਂ ਠਹਿਰਨ ਉਪ੍ਰੰਤ ਮਹਾਤਮਾ ਜੀ ਵਾਪਸ ਚਲੇ ਆਏ।

ਦੂਜੇ ਦਿਨ ਉਹਨਾਂ ਦੀ ਤਕਰੀਰ ਪੰਜਾਬ ਅਤੇ ਹਿੰਦੁਸਤਾਨ ਦੇ ਅਖਬਾਰਾਂ ਵਿਚ ਪ੍ਰਕਾਸ਼ਤ ਹੋਈ, ਜਿਸ ਦਾ ਬੜਾ ਪ੍ਰਭਾਵ ਪਿਆ। ਲੋਕਾਂ ਨੂੰ ਨਿਸਚਾ ਹੋ ਗਿਆ ਕਿ ਇਕੱਲਾ ਮਹੰਤ ਨਰਾਇਣ ਦਾਸ ਇਹ ਸਾਕਾ ਨਹੀਂ ਵਰਤਾ ਸਕਦਾ ਸੀ। ਇਸ ਵਿਚ ਸਰਕਾਰੀ ਮਸ਼ੀਨਰੀ ਦਾ ਵੀ ਹੱਥ ਹੈ।

## ਪੁਲਸ ਦੀ ਪੜਤਾਲ

ਸਾਕੇ ਸਬੰਧੀ ਪੁਲੀਸ ਨੇ ਪੜਤਾਲ ਸ਼ੁਰੂ ਕੀਤੀ। ਉਸ ਵਿਚ ਸ਼੍ਰੋਮਣੀ ਕਮੇਟੀ ਨੇ ਹਰ ਪ੍ਰਕਾਰ ਪੁਲੀਸ ਦੀ ਇਮਦਾਦ ਕੀਤੀ। ਪਰ ਕਮੇਟੀ ਨੂੰ ਪੁਲੀਸ ਦੇ ਰਵੱਈਏ ਤੋਂ ਸਖਤ ਨਿਰਾਸਤਾ ਹੋਈ, ਜਿਸ ਕਰਕੇ ਉਸ ਨੇ ਪੜਤਾਲ ਵਿਚ ਹਿੱਸਾ ਲੈਣਾ ਬੰਦ ਕਰ ਦਿਤਾ। ਕਈ ਸਰਕਾਰੀ

ਗਵਾਹਾਂ ਨੇ ਸਾਕੇ ਸਬੰਧੀ ਮੈਜਿਸਟਰੇਟ ਦੇ ਸਾਹਮਣੇ ਦਿਤੇ ਹੋਏ ਬਿਆਨ ਬਦਲ ਲਏ।

## ਸ਼ਹੀਦੀ ਦਿਨ

ਸ਼੍ਰੋਮਣੀ ਕਮੇਟੀ ਨੇ 5 ਅਪ੍ਰੈਲ 1921 ਨੂੰ ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਸ਼ਹੀਦੀ ਦਿਨ ਮਨਾਉਣ ਲਈ ਐਲਾਨ ਕੀਤਾ। ਸਾਰੇ ਪੰਥ ਨੇ ਇਹ ਦਿਨ ਬੜੇ ਜੋਸ਼ ਨਾਲ ਮਨਾਇਆ। ਮਈ 1921 ਵਿਚ ਸ਼੍ਰੋਮਣੀ ਕਮੇਟੀ ਨੇ ਇਕ ਮਤਾ ਪਾਸ ਕਰਕੇ ਸਿਖ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ 15 ਨਵੰਬਰ 1921 ਅਰਥਾਤ ਕਤਕ ਪੂਰਨ-ਮਾਸ਼ੀ ਦੇ ਗੁਰਪੁਰਬ ਤਕ ਸ਼ਹੀਦਾਂ ਦੀ ਯਾਦ ਵਿਚ ਕਾਲੇ ਦਸਤਾਰੇ ਸਜਾਉਣ।

ਨਨਕਾਣੇ ਸਾਹਿਬ ਵਿਚ ਕਾਲੇ ਰੰਗ ਦੇ ਕੜਾਹੇ ਭਰੇ ਪਏ ਸਨ, ਜਿਹੜਾ ਸਿਖ ਦਰਸ਼ਨ ਕਰਨ ਜਾਂਦਾ ਸੀ, ਸੇਵਾਦਾਰ ਉਸ ਦੀ ਦਸਤਾਰ ਕਾਲੀ ਰੰਗ ਦੇਂਦੇ ਸਨ। ਉਸ ਦਿਨ ਤੋਂ ਕਾਲੀ ਦਸਤਾਰ ਅਕਾਲੀਆਂ ਦੀ ਪੁਸ਼ਾਕ ਦਾ ਅੰਗ ਬਣ ਗਈ। ਪਹਿਲਾਂ ਕਾਲਾ ਦਸਤਾਰਾ ਜਾਂ ਨੀਲਾ ਬਾਣਾ ਬਾਣਾ ਨਿਹੰਗ ਸਿੰਘ ਰਖਦੇ ਸਨ।

## ਮਹੰਤ ਵਿਰੁਧ ਮੁਕੱਦਮਾ

ਸਰਕਾਰ ਨੇ ਸਿਖਾਂ ਦੇ ਅਥਰੂ ਪੂੰਝਣ ਲਈ ਨਨਕਾਣੇ ਸਾਹਿਬ ਵਿਚ ਸਾਕਾ ਵਰਤਾਉਣ ਵਾਲੇ ਮਹੰਤ ਨਰਾਇਣ ਦਾਸ ਤੇ ਉਸ ਦੇ ਕੁਝ ਸਾਥੀਆਂ ਵਿਰੁਧ ਮੁਕੱਦਮਾ ਚਲਾਇਆ। 12 ਅਕਤੂਬਰ 1921 ਨੂੰ ਸੈਸ਼ਨ ਜੱਜ ਨੇ ਮਹੰਤ ਤੇ ਉਸ ਦੇ 7 ਸਾਥੀਆਂ ਨੂੰ ਫਾਂਸੀ ਦੀ ਸਜ਼ਾ ਦਿਤੀ। ਅੱਠ ਕਾਤਲਾਂ ਨੂੰ ਕਾਲੇ ਪਾਣੀ ਅਤੇ ਸੋਲ੍ਹਾਂ ਪਠਾਣਾਂ ਨੂੰ ਸਤ ਸਤ ਸਾਲ ਦੀ ਕੈਦ ਕੀਤੀ। ਸੋਲ੍ਹਾਂ ਆਦਮੀਆਂ ਨੂੰ ਸੈਸ਼ਨ ਜੱਜ ਨੇ ਬਰੀ ਕਰ ਦਿਤਾ।

ਮਹੰਤ ਵਲੋਂ ਹਾਈ ਕੋਰਟ ਵਿਚ ਅਪੀਲ ਕੀਤੀ ਗਈ। ਮਿ: ਹਸਨ ਇਮਾਮ ਬੈਰਿਸਟਰ ਪਟਨਾ ਨੇ ਇਹ ਅਪੀਲ ਲੜੀ। ਉਸ ਨੇ

ਅਦਾਲਤ ਵਿਚ ਕਿਹਾ—"ਜੇ ਜਨਮ ਅਸਥਾਨ ਵਿਚ 130 ਜਾਂ ਇਸ ਤੋਂ ਵਧ ਆਦਮੀ ਦਾਖਲ ਹੋਏ ਸਨ ਤਾਂ ਮਹਤ ਉਹਨਾਂ ਨੂੰ ਮਾਰਨ ਦਾ ਹੁਕਮ ਦੇਣ ਵਿਚ ਹੱਕ ਬਜਾਨਬ ਸੀ।

## ਅਪੀਲ ਦਾ ਫ਼ੈਸਲਾ

3 ਮਾਰਚ 1922 ਨੂੰ ਹਾਈਕੋਰਟ ਦੇ ਜੱਜਾਂ ਨੇ ਮਹੰਤ ਨਰਾਇਣ ਦਾਸ ਦੀ ਅਪੀਲ ਦਾ ਫੈਸਲਾ ਸੁਣਾਇਆ, ਜਿਸ ਵਿਚ ਲਿਖਿਆ ਸੀ—"ਮਹੰਤ ਨਰਾਇਣ ਦਾਸ ਨੂੰ ਸਰਕਾਰ ਵਲੋਂ ਰੱਖਿਆ ਦਾ ਪ੍ਰਬੰਧ ਕਰਨ ਵਿਚ ਸਫਲਤਾ ਨਹੀਂ ਹੋਈ ਤਾਂ ਉਹ ਆਪਣੀ ਰਾਖੀ ਕਰਨ ਲਈ ਪ੍ਰਬੰਧ ਕਰਨ ਵਿਚ ਹੱਕ ਬਜਾਨਬ ਸੀ। ਉਹ ਰਾਖੀ ਲਈ ਪਠਾਣਾਂ, ਰਾਂਝੇ ਤੇ ਰੀਹਾਣੇ ਵਰਗੇ ਆਦਮੀਆਂ (ਕਾਤਲਾਂ) ਨੂੰ ਆਪਣੇ ਕੋਲ ਰੱਖ ਸਕਦਾ ਸੀ। ਸਾਡੀ ਰਾਇ ਵਿਚ ਉਸ ਨੇ ਬੜੇ ਦੁਖ ਅਤੇ ਬੇ-ਮਮਦਗਾਰ ਹੋਣ ਵਿਚ ਇਹ ਗਲਤੀ ਤੇ ਜੁਰਮ ਕੀਤਾ ਹੈ। ਇਸ ਲਈ ਉਸ ਦੀ ਮੌਤ ਦੀ ਸਜ਼ਾ ਮਨਸੂਖ ਕੀਤੀ ਜਾਂਦੀ ਹੈ। ਇਹ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਉਸ ਨੇ ਅਜਿਹੇ ਹਾਲਾਤ ਵਿਚ ਆਪਣੇ ਦਿਲ ਦਿਮਾਗ ਨੂੰ ਖੋ ਦਿਤਾ ਹੋਵੇ।"

ਕਾਤਲਾਂ ਵਿਚੋਂ ਹਰੀ ਨਾਥ, ਰਾਂਝਾ ਅਤੇ ਰੀਹਾਣਾ ਦੀ ਮੌਤ ਦੀ ਸਜ਼ਾ ਕਾਇਮ ਰਹੀ। ਜਿਹਨਾਂ ਨੂੰ ਕਾਲੇ ਪਾਣੀ ਦੀ ਸਜ਼ਾ ਦਿਤੀ ਗਈ ਸੀ, ਉਹਨਾਂ ਚੋਂ ਦੋਹਾਂ ਦੀ ਸਜ਼ਾ ਕਾਇਮ ਰਹੀ, ਬਾਕੀ ਸਭ ਬਰੀ ਕੀਤੇ ਗਏ। ਇਸ ਫੈਸਲੇ ਨੇ ਸਾਰੇ ਸਿਖਾਂ ਅਤੇ ਦੇਸ਼ ਵਿਚ ਬੜੀ ਸੁੰਨਸੁਨੀ ਪੈਦਾ ਕਰ ਦਿਤੀ।

ਮਈ 1921 ਵਿਚ ਮਹੰਤਾਂ ਤੇ ਗੁਰਦਵਾਰਾ ਕਮੇਟੀ ਵਿਚ ਜ਼ਮੀਨ ਬਾਰੇ ਝਗੜਾ ਹੋਣ ਕਰਕੇ ਅਮਨ ਭੰਗ ਹੋਣ ਦਾ ਡਰ ਸੀ। ਡਿਸਟ੍ਰਿਕਟ ਮੈਜਿਸਟਰੇਟ ਨੇ ਦੋਹਾਂ ਪਾਰਟੀਆਂ ਨੂੰ ਸਦਿਆ। ਅਖੀਰ ਉਸ ਨੇ ਫੈਸਲਾ ਕੀਤਾ ਕਿ ਗੁਰਦਵਾਰਾ ਕਮੇਟੀ ਦਾ ਕਲੇਮ ਠੀਕ ਹੈ। ਮਹੰਤਾਂ ਨੇ ਕਮੇਟੀ ਦੇ ਵਿਰੁਧ ਇਕ ਦੀਵਾਨੀ ਮੁਕੱਦਮਾ ਕੀਤਾ; ਜਿਸ ਕਰਕੇ ਡਿਪਟੀ ਕਮਿਸ਼ਨਰ ਸ਼ੇਖੂਪੁਰਾ ਨੇ ਮੈਨੇਜਰ ਜਨਮ ਅਸਥਾਨ ਨੂੰ ਇਤਲਾਹ ਦਿਤੀ ਕਿ

ਜਦ ਤੀਕ ਦੀਵਾਨੀ ਮੁਕੱਦਮੇ ਦਾ ਫੈਸਲਾ ਨਹੀਂ ਹੁੰਦਾ, ਉਦੋਂ ਤੀਕ ਗੁਰਦਵਾਰੇ ਦੀ ਜਗੀਰ ਦੀ ਆਮਦਨੀ ਸਰਕਾਰੀ ਖਜ਼ਾਨੇ ਵਿਚ ਜਮ੍ਹਾ ਰਹੇਗੀ।

ਅਪ੍ਰੈਲ 1922 ਵਿਚ ਮਹੰਤਾਂ ਨੇ ਕੋਸ਼ਿਸ਼ ਕੀਤੀ ਕਿ ਜਨਮ ਅਸਥਾਨ ਦਾ ਰੀਸੀਵਰ ਨੀਯਤ ਹੋ ਜਾਵੇ, ਪਰ ਅਦਾਲਤ ਨੇ ਇਹ ਗੱਲ ਨਾ ਮੰਨੀ।

ਮਹੰਤ ਕਿਰਪਾ ਰਾਮ ਮਾਲ ਜੀ ਸਾਹਿਬ ਨੇ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰਕੇ ਗੁਰਦਵਾਰੇ ਅਤੇ ਜ਼ਮੀਨ ਦਾ ਕਬਜ਼ਾ ਦੇਣ ਲਈ ਰਜ਼ਾ-ਮੰਦੀ ਪ੍ਰਗਟ ਕੀਤੀ। ਕਮੇਟੀ ਨੇ ਉਸ ਨਾਲ ਬੜੀ ਖੁਲ੍ਹ-ਦਿਲੀ ਵਰਤੀ। ਕਿਰਪਾ ਰਾਮ ਨੂੰ ਇਕ ਹਜ਼ਾਰ ਰੁਪਿਆ ਮਹੀਨਾ ਤਨਖਾਹ ਅਤੇ ਅੱਸੀ ਹਜ਼ਾਰ ਕੀਮਤ ਦੇ ਮਕਾਨ ਦਿਤੇ। ਉਸ ਦਾ ਪੰਜਤਾਲੀ ਹਜ਼ਾਰ ਕਰਜ਼ਾ ਚੁਕਾਉਣ ਦਾ ਵੀ ਫੈਸਲਾ ਕੀਤਾ। ਉਸ ਨੂੰ ਤਿੰਨ ਮੁਰੱਬੇ ਜ਼ਮੀਨ ਵੀ ਦਿਤੀ ਗਈ। ਉਸ ਦੇ ਮਰਨ ਪਿਛੋਂ ਉਸ ਦੀ ਇਸਤਰੀ ਅਤੇ ਪ੍ਰਵਾਰ ਨੂੰ ਪੰਜ ਸੌ ਤੇ ਪੋਤਰਿਆਂ ਨੂੰ ਢਾਈ ਸੌ ਰੁਪਏ ਮਾਹਵਾਰੀ ਰੋਜ਼ੀਨਾ ਦੇਣਾ ਪ੍ਰਵਾਨ ਕੀਤਾ।

ਜੂਨ 1921 ਵਿਚ ਮਹੰਤ ਕਿਰਪਾ ਰਾਮ ਨੇ ਫਿਰ ਗੁਰਦਵਾਰਾ ਮਾਲ ਜੀ ਦਾ ਕਬਜ਼ਾ ਲੈਣ ਦੀ ਕੋਸ਼ਿਸ਼ ਕੀਤੀ, ਪਰ ਛੇਤੀ ਸਮਝ ਗਿਆ। ਉਦਾਸੀ ਮਹਾਂ ਮੰਡਲ ਨੇ ਉਸ ਨੂੰ ਪ੍ਰੇਰਨਾ ਕੀਤੀ ਕਿ ਗੁਰਦਵਾਰੇ ਅਤੇ ਜਾਇਦਾਦ ਸਬੰਧੀ ਮੁਕੱਦਮਾ ਕਰੇ, ਪਰ ਮਹੰਤ ਨੇ ਅਜਿਹਾ ਕਰਨੋਂ ਇਨ-ਕਾਰ ਕਰ ਦਿਤਾ।

ਸ਼ਹੀਦੀ ਸਾਕੇ ਦੇ ਪਿਛੋਂ ਸ: ਨਰਾਇਣ ਸਿੰਘ ਬੈਰਿਸਟਰ ਨੂੰ ਸ਼੍ਰੋਮਣੀ ਕਮੇਟੀ ਨੇ ਨਨਕਾਣੇ ਸਾਹਿਬ ਦਾ ਮੈਨੇਜਰ ਨੀਯਤ ਕੀਤਾ। ਉਸ ਨੂੰ ਗੁਰਦਵਾਰੇ ਦੇ ਪ੍ਰਬੰਧ ਤੇ ਜਾਇਦਾਦ ਦੇ ਕਬਜ਼ੇ ਸਬੰਧੀ ਕਈ ਦਿਕਤਾਂ ਪੇਸ਼ ਆਈਆਂ, ਹੌਲੀ ਹੌਲੀ ਪ੍ਰਬੰਧ ਠੀਕ ਹੁੰਦਾ ਗਿਆ। ਨਨਕਾਣੇ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਇਕ ਸ਼ਹੀਦੀ ਸ੍ਰੀ ਫੰਡ ਜਾਰੀ ਕੀਤਾ ਗਿਆ, ਜਿਸ ਵਿਚ 31 ਜੁਲਾਈ 1922 ਤਕ 24846।।)। ਰਕਮ ਜਮ੍ਹਾਂ ਹੋਈ। ਸਤ ਸੌ ਰੁਪਿਆ ਮਾਹਵਾਰ ਸ਼ਹੀਦਾਂ ਦੇ ਪ੍ਰਵਾਰਾਂ ਨੂੰ ਪਿਨਸ਼ਨਾਂ

ਦਿੱਤੀਆਂ ਗਈਆਂ ਤੇ ਤੇਰ੍ਹਾਂ ਹਜ਼ਾਰ ਰੁਪਏ ਉਨ੍ਹਾਂ ਦਾ ਕਰਜ਼ਾ ਚੁਕਾ-ਇਆ ਗਿਆ। ਇਸ ਰੁਪਏ ਵਿਚੋਂ ਸ: ਮਹਿਤਾਬ ਸਿੰਘ ਦੀ ਪ੍ਰੇਰਨਾ ਨਾਲ ਸ਼੍ਰੋਮਣੀ ਕਮੇਟੀ ਨੇ 1922 ਵਿਚ ਸਿੱਖ ਮਿਸ਼ਨਰੀ ਸੁਸਾਇਟੀ ਕਾਇਮ ਕੀਤੀ, ਜਿਸ ਦਾ ਦਫਤਰ ਪਹਿਲਾਂ ਨਨਕਾਣੇ ਸਾਹਿਬ ਸੀ ਤੇ ਪਿਛੋਂ ਅੰਮ੍ਰਿਤਸਰ ਲੈ ਆਂਦਾ ਗਿਆ। ਮਿਸਨਰੀ ਸੁਸਾਇਟੀ ਦੇ ਪਹਿਲੇ ਸਕੱਤ੍ਰ ਗਿਆਨੀ ਉਤਮ ਸਿੰਘ ਸਿਆਲਕੋਟ ਸੀ। ਇਸ ਸੁਸਾਇਟੀ ਵਿਚ 25–30 ਪ੍ਰਚਾਰਕ ਤੇ ਰਾਗੀ ਢਾਡੀ ਜੱਥੇ ਸਨ। ਲੇਖਕ ਜੁਲਾਈ 1923 ਵਿਚ ਪਹਿਲੇ ਇਸੇ ਸਿਖ ਮਿਸ਼ਨਰੀ ਸੁਸਾਇਟੀ ਵਿਚ ਹੈਡ ਪ੍ਰਚਾਰਕ ਲਗਾ ਸੀ। ਸ਼੍ਰੋਮਣੀ ਕਮੇਟੀ ਵਲੋਂ ਮੇਰਾ ਸੈਂਟਰ ਸਰਗੋਧਾ ਬਣਾਇਆ ਗਿਆ। ਝੰਗ, ਗੁਜਰਾਤ, ਮੀਆਂਵਾਲੀ, ਡੇਰਾ ਇਸਮਾਈਲ ਖਾਂ ਤੇ ਡੇਰਾ ਗਾਜੀ ਖਾਂ ਆਦਿਕ ਜ਼ਿਲੇ ਇਸ ਸੈਂਟਰ ਦੇ ਨਾਲ ਸ਼ਾਮਲ ਸਨ। ਭਾਈ ਕ੍ਰਿਪਾਲ ਸਿੰਘ ਮੇਰੇ ਮੀਤ ਪ੍ਰਚਾਰਕ ਸਨ। 1922 ਵਿਚ 35000) ਤੋਂ ਸਿੱਖ ਮਿਸ਼ਨਰੀ ਕਾਲਜ ਦੀ ਕੋਠੀ ਖਰੀਦੀ ਗਈ।

(ਦੇਖੋ ਬਿਆਨ ਸ: ਮਹਿਤਾਬ ਸਿੰਘ ਪੰਨਾ 726)

ਗੁਰਦਵਾਰਾ ਸੁਧਾਰ ਵਿਚ ਸਿੱਖ ਮਿਸ਼ਨਰੀ ਸੁਸਾਇਟੀ ਨੇ ਬੜਾ ਸ਼ਾਨਦਾਰ ਕੰਮ ਕੀਤਾ ਹੈ। ਇਸ ਸੁਸਾਇਟੀ ਵਿਚੋਂ ਕੁਝ ਪ੍ਰਚਾਰਕਾਂ ਦੇ ਨਾਮ ਇਸ ਪ੍ਰਕਾਰ ਹਨ–

ਭਾਈ ਲਾਭ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਭਾ: ਜਗਤ ਸਿੰਘ ਪ੍ਰਦੇਸੀ, ਭਾ: ਵੀਰ ਸਿੰਘ ਫਤਿਆਬਾਦੀ, ਭਾ: ਕਾਹਨ ਸਿੰਘ, ਗਿ: ਅਤਰ ਸਿੰਘ, ਸ: ਤੇਜਾ ਸਿੰਘ ਸੁਤੰਤਰ (ਕਮਿਊਨਿਸ਼ਟ), ਸ: ਈਸ਼ਰ ਸਿੰਘ ਮਝੈਲ, ਗਿਆਨੀ ਹਰਚਰਨ ਸਿੰਘ, ਸ: ਪ੍ਰਤਾਪ ਸਿੰਘ ਵਕੀਲ ਫਗਵਾੜਾ, ਭਾਈ ਲਾਭ ਸਿੰਘ ਭਿਖੀ, ਗਿ: ਹਰੀ ਸਿੰਘ ਗੜਗਜ, ਗਿਆਨੀ ਇੰਦਰ ਸਿੰਘ ਜੰਡੂ ਸਿੰਘਾ, ਭਾਈ ਕਾਹਨ ਸਿੰਘ ਮੁਕਤਸਰ, ਨਿਹਾਲ ਸਿੰਘ ਅਫ਼ੀਫ ਬੰਨੂ, ਗਿ: ਗੁਰਮੁਖ ਸਿੰਘ ਮੁਸਾਫਿਰ, ਗਿ: ਮਾਨ ਸਿੰਘ ਝੌਰ, ਭਾਈ ਦੂਲਾ ਸਿੰਘ ਆਦਿਕ ਪ੍ਰਚਾਰਕ ਸਨ। ਭਾਈ ਹਜ਼ਾਰਾ ਸਿੰਘ ਭੋੜਛੀ ਤੇ ਭਾਈ ਅਤਰ ਸਿੰਘ ਆਦਿਕ ਦੇ ਪ੍ਰਸਿੱਧ ਰਾਗੀ ਜਥੇ ਸਨ। 1923 ਵਿਚ ਭਾਈ ਤੇਜਾ ਸਿੰਘ ਸੁਤੰਤਰ ਅਤੇ ਭਾਈ ਹਜ਼ਾਰਾ ਸਿੰਘ ਰਾਗੀ ਦਾ ਜਥਾ

ਜਲਾਲਾਬਾਦ (ਕਾਬਲ) ਵਿਚ ਗਿਆ ਸੀ। ਉਥੋਂ ਸ: ਤੇਜਾ ਸਿੰਘ ਰੂਸ ਨੂੰ ਚਲੇ ਗਏ ਤੇ ਉਥੇ ਉਹਨਾਂ ਨੇ ਸਾਂਝੀਵਾਲਤਾ ਦੀ ਸਿਖਿਆ ਪ੍ਰਾਪਤ ਕੀਤੀ। ਦੇਸ਼ ਆ ਕੇ ਕਈ ਸਾਲ ਨਜ਼ਰਬੰਦ ਰਹੇ। ਐਮ ਐਲ. ਏ. ਵੀ ਬਣੇ। 1946 ਦੀਆਂ ਚੋਣਾਂ ਵਿਚ ਰਹਿ ਗਏ। ਹੁਣ ਲਾਲ ਝੰਡਾ ਪਾਰਟੀ ਦੇ ਮੁਖੀ ਸਨ। ਸਿਖ ਮਿਸ਼ਨਰੀ ਸੁਸਾਇਟੀ ਦੇ ਢਾਡੀ ਜਥਿਆਂ ਚੋਂ ਭਾਈ ਕਿਸ਼ਨ ਸਿੰਘ ਕੜਤੋੜ ਤੇ ਭਾਈ ਸੋਹਣ ਸਿੰਘ ਭੀਲਾ (ਲਾਹੌਰ) ਪ੍ਰਸਿੱਧ ਜਥੇ ਸਨ।

ਪੰਥਕ ਪ੍ਰਬੰਧ ਵਿਚ ਆ ਕੇ ਸ੍ਰੀ ਨਨਕਾਣਾ ਸਾਹਿਬ ਨੇ ਬੜੀ ਤਰੱਕੀ ਕੀਤੀ। ਲੜਕਿਆਂ ਦਾ ਹਾਈ ਸਕੂਲ, ਕੰਨਿਆ ਮਿਡਲ ਪਾਠ-ਸ਼ਾਲਾ ਤੇ ਗੁਰੂ ਨਾਨਕ ਹਸਪਤਾਲ ਬਣੇ। 1936 ਵਿਚ ਖਾਲਸਾ ਕਾਲਜ ਬੰਬਈ ਬਣਾਇਆ ਗਿਆ, ਜੋ ਇਸ ਵਕਤ ਚੰਗੀ ਤਰ੍ਹਾਂ ਚਲ ਰਿਹਾ ਹੈ। ਸਰਦਾਰ ਬਹਾਦਰ ਮਹਿਤਾਬ ਸਿੰਘ ਸੰਨ 1923 ਤੋਂ 37 ਤਕ ਸ੍ਰੀ ਨਨਕਾਣੇ ਸਾਹਿਬ ਦੇ ਪ੍ਰਧਾਨ ਰਹੇ। ਉਸ ਸਮੇਂ ਉਨ੍ਹਾਂ ਨੇ ਤਿੰਨ ਸੌ ਵਿਘੇ ਦਾ ਇਕ ਬਾਗ ਲਵਾਇਆ। ਨਵੀਂ ਆਬਾਦੀ ਦੀ ਸਕੀਮ ਤਿਆਰ ਕੀਤੀ ਿ ਟਿਊਬ ਵੈਲ ਲਗਵਾਏ। ਜਦ ਉਨ੍ਹਾਂ ਨੇ ਚਾਰਜ ਦਿਤਾ ਤਾਂ ਸਾਢੇ ਚਾਰ ਲੱਖ ਰੁਪਿਆ ਕਮੇਟੀ ਦੇ ਸਪੁਰਦ ਕੀਤਾ। ਜਥੇਦਾਰ ਤੇਜਾ ਸਿੰਘ ਅਕਰਪੁਰੀ ਅਤੇ ਸ: ਸੰਪੂਰਨ ਸਿੰਘ ਦੀ ਪ੍ਰਧਾਨਗੀ ਵਿਚ ਵੀ ਨਨਕਾਣਾ ਸਾਹਿਬ ਕਮੇਟੀ ਨੇ ਚੰਗਾ ਕੰਮ ਕੀਤਾ। ਸੰਤ ਗੁਰਮੁਖ ਸਿੰਘ ਪਟਿਆਲੇ ਵਾਲਿਆਂ ਨੇ ਸਰੋਵਰ ਦੀ ਸੇਵਾ ਕਰਵਾਈ। ਜਨਮ ਅਸਥਾਨ ਦੀ ਇਮਾ-ਰਤ ਬਣਾਉਣ ਲਈ ਸਕੀਮ ਬਣ ਚੁਕੀ ਸੀ, ਪਰ ਦੇਸ਼ ਦੀ ਵੰਡ ਕਰਕੇ ਸਿਰੇ ਨਹੀਂ ਚੜ੍ਹ ਸਕੀ।

ਪਰ 1947 ਵਿਚ ਪੰਜਾਬ ਦੀ ਵੰਡ ਕਰਕੇ ਸ੍ਰੀ ਨਨਕਾਣਾ ਸਾਹਿਬ ਪਾਕਿਸਤਾਨ ਵਿਚ ਚਲਾ ਗਿਆ ਹੈ। ਪਾਕਿਸਤਾਨੀ ਹਾਕਮਾਂ ਦੇ ਕਹਿਣ ਪਰ ਗੁਰਦਵਾਰਾ ਕਮੇਟੀ ਨੇ ਉਨ੍ਹਾਂ ਨੇ 57000) ਦੀ ਕਣਕ ਦਿਤੀ ਤੇ 75000) ਸ਼ਰਨਾਰਥੀ ਕੈਂਪ ਤੇ ਖਰਚ ਕੀਤੇ ਹਨ। ਪਰ ਅਜੇ ਇਹ ਰਕਮਾਂ ਨਹੀਂ ਮੋੜੀਆਂ ਗਈਆਂ। ਗੁਰਦਵਾਰੇ ਵਿਚ ਕੇਵਲ ਵੀਹ ਸੇਵਾਦਾਰ ਹਨ। ਗੁਰਦਵਾਰੇ ਦੀ 19 ਹਜ਼ਾਰ ਏਕੜ ਜ਼ਮੀਨ ਵੀ

ਮੁਸਲਮਾਨਾਂ ਦੇ ਕਬਜ਼ੇ ਵਿਚ ਹੈ।

ਜਨਮ ਅਸਥਾਨ ਦੇ ਲਾਗੇ ਮੁਸਲਮਾਨਾਂ ਨੇ ਇਕ ਮਸੀਤ ਵੀ ਬਣਾਈ ਹੈ। ਮੰਡੀ ਵਿਚ ਕੁਝ ਹਿੰਦੂ ਤੇ ਸਿੱਖ ਵੀ ਕਾਰੋਬਾਰ ਕਰਦੇ ਹਨ।

ਗੁਰਦਵਾਰਾ ਸੁਧਾਰ ਲਹਿਰ ਅਤੇ ਆਜ਼ਾਦੀ ਦੇ ਸੰਗਰਾਮ ਵਿਚ ਕੁਰਬਾਨੀਆਂ ਕਰਨ ਵਾਲੇ ਨੇਤਾ ਜਥੇਦਾਰ ਊਧਮ ਸਿੰਘ ਨਾਗੋਕੇ, ਜਿਥੇ ਜੈਤੋਂ ਦੇ ਮੋਰਚੇ ਸਮੇਂ 1924 ਵਿਚ ਅਤੇ ਫਿਰ 1926 ਵਿਚ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਅਤੇ 1935 ਵਿਚ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਰਹੇ ਹਨ। ਉਥੇ ਆਪ ਜੂਨ 1948 ਤੋਂ ਮਾਰਚ 1950 ਤੀਕ ਅਤੇ ਦੂਜੀ ਵੇਰ ਨਵੰਬਰ 1950 ਤੋਂ ਜੂਨ 1952 ਤੀਕ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵੀ ਰਹੇ ਹਨ। ਜਥੇਦਾਰ ਜੀ ਦੀ ਪ੍ਰਧਾਨਗੀ ਸਮੇਂ ਸ਼੍ਰੋਮਣੀ ਕਮੇਟੀ ਨੂੰ ਪੰਜਾਬ ਦੀ ਵੰਡ ਕਾਰਨ ਪਾਕਿਸਤਾਨ ਵਿਚ ਰਹਿ ਗਏ ਸ੍ਰੀ ਨਨਕਾਣਾ ਸਾਹਿਬ ਤੇ ਪੰਜੇ ਸਾਹਿਬ ਦਾ ਦਸ ਲਖ ਰੁਪਿਆ ਮਿਲਿਆ। ਜਿਸ ਵਿਚੋਂ ਆਪ ਨੇ ਦਸ ਲੱਖ ਰੁਪਏ ਨਾਲ 1951 ਵਿਚ ਗੁਰੂ ਨਾਨਕ ਇੰਜ਼ੀਨੀਅਰਿੰਗ ਕਾਲਜ ਲੁਧਿਆਣਾ ਬਣਵਾਇਆ। ਇਹ ਕਾਲਜ ਪੰਜਾਬ ਦੇ ਉਘੇ ਕਾਲਜਾਂ ਵਿਚੋਂ ਇਕ ਹੈ। ਬਾਕੀ ਰੁਪਿਆ ਗੁਰ-ਦਵਾਰਾ ਪ੍ਰਿੰਟਿੰਗ ਪ੍ਰੈਸ ਅੰਮ੍ਰਿਤਸਰ ਪਰ ਖਰਚ ਕੀਤਾ ਗਿਆ। ਦੋਵੇਂ ਸਦੀਵ ਰਹਿਣ ਵਾਲੀਆਂ ਯਾਦਗਾਰਾਂ ਹਨ।

(ਵੇਖੋ 'ਅਕਾਲੀ ਲਹਿਰ ਦੇ ਮਹਾਨ ਨੇਤਾ' ਪੰਨਾ 161)

## ੧੧.

# ਚਾਬੀਆਂ ਦਾ ਮੋਰਚਾ

### ਦਰਬਾਰ ਸਾਹਿਬ ਦਾ ਪ੍ਰਬੰਧ

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਪ੍ਰਬੰਧ ਨਵੀਂ ਚੁਣੀ ਹੋਈ ਸ਼੍ਰੋਮਣੀ ਕਮੇਟੀ ਦੇ ਅਧੀਨ ਸੀ। ਲੋਕਲ ਕਮੇਟੀ ਵੀ ਬਣਾਈ ਗਈ ਸੀ। ਸ: ਸੁੰਦਰ ਸਿੰਘ ਰਾਮਗੜ੍ਹੀਆ ਸਰਬਰਾਹ ਸ੍ਰੀ ਦਰਬਾਰ ਸਾਹਿਬ ਪਹਿਲੇ ਪ੍ਰਬੰਧ ਸਬੰਧੀ ਡਿਪਟੀ ਕਮਿਸ਼ਨਰ ਦਾ ਹੁਕਮ ਮੰਨਦੇ ਸਨ। ਸ਼੍ਰੋਮਣੀ ਕਮੇਟੀ ਚੁਣੇ ਜਾਣ ਪਰ ਉਸ ਦੀ ਆਗਿਆ ਦਾ ਪਾਲਣ ਕਰਦੇ ਸਨ। ਸਰਕਾਰ ਪੰਜਾਬ ਨੇ 20 ਅਪ੍ਰੈਲ 1921 ਨੂੰ ਇਕ ਐਲਾਨ ਵਿਚ ਦਸਿਆ ਕਿ ਉਸ ਨੇ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਸਿਖ ਪੰਥ ਦੇ ਹਵਾਲੇ ਕਰ ਦਿਤਾ ਹੈ। ਇਸ ਤਰ੍ਹਾਂ ਇਕ ਸਾਲ ਤਕ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਕੋਲ ਰਹੀਆਂ ਅਤੇ ਸਰਬਰਾਹ ਉਸ ਦੀ ਆਗਿਆ ਅਨੁਸਾਰ ਕੰਮ ਕਰਦਾ ਰਿਹਾ।

ਸਰਦਾਰ ਸੁੰਦਰ ਸਿੰਘ ਮਜੀਠਾ ਸ਼੍ਰੋਮਣੀ ਕਮੇਟੀ ਦੀ ਪ੍ਰਧਾਨਗੀ ਤੋਂ ਅਸਤੀਫਾ ਦੇ ਕੇ ਪੰਜਾਬ ਗੌਰਮਿੰਟ ਵਿਚ ਚਲੇ ਗਏ। ਇਸ ਲਈ ਉਨ੍ਹਾਂ ਦੀ ਥਾਂ ਸ: ਖੜਕ ਸਿੰਘ ਜੀ ਸਿਆਲਕੋਟ ਨੂੰ ਪ੍ਰਧਾਨ ਨੀਯਤ ਕੀਤਾ ਗਿਆ। ਉਸ ਵਕਤ ਸ: ਸੁੰਦਰ ਸਿੰਘ ਰਾਮਗੜ੍ਹੀਆ ਸ਼੍ਰੋਮਣੀ ਕਮੇਟੀ ਦੇ ਮੀਤ ਪ੍ਰਧਾਨ, ਲੋਕਲ ਗੁਰਦਵਾਰਾ ਕਮੇਟੀ ਦੇ ਪ੍ਰਧਾਨ, ਸ੍ਰੀ ਦਰਬਾਰ ਸਾਹਿਬ, ਅਕਾਲ ਤਖਤ ਸਾਹਿਬ, ਬਾਬਾ ਅਟੱਲ ਅਤੇ ਤਰਨ ਤਾਰਨ ਦੇ ਇੰਚਾਰਜ ਸਨ।

28 ਅਗਸ਼ਤ 1921 ਨੂੰ ਸ: ਬ: ਮਹਿਤਾਬ ਸਿੰਘ ਸ਼੍ਰੋਮਣੀ ਕਮੇਟੀ

ਦੇ ਮੈਂਬਰ ਤੇ ਸਕੱਤ੍ਰ ਚੁਣੇ ਗਏ।

## ਚਾਬੀਆਂ ਦਾ ਮਾਮਲਾ

ਸ੍ਰੋਮਣੀ ਕਮੇਟੀ ਨੇ ਇਕ ਮਤਾ ਪਾਸ ਕੀਤਾ ਕਿ ਅਗੋਂ ਲਈ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਸ੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਖੜਕ ਸਿੰਘ ਜੀ ਪਾਸ ਰਹਿਣ। ਉਸ ਇਕੱਤ੍ਰਤਾ ਵਿਚ ਸ: ਸੁੰਦਰ ਸਿੰਘ ਰਾਮ-ਗੜ੍ਹੀਆ ਵੀ ਸ਼ਾਮਲ ਸਨ। ਸਰਕਾਰ ਨੂੰ ਪਤਾ ਨਹੀਂ ਕੀ ਸ਼ੱਕ ਪਿਆ, ਜਿਸ ਕਰਕੇ 7 ਨਵੰਬਰ 1921 ਨੂੰ ਡਿਪਟੀ ਕਮਿਸ਼ਨਰ ਨੇ ਲਾਲਾ ਅਮਰ ਨਾਥ ਈ. ਏ. ਸੀ. ਨੂੰ ਪੁਲੀਸ ਸਮੇਤ ਭੇਜ ਕੇ ਸ: ਸੁੰਦਰ ਸਿੰਘ ਰਾਮਗੜ੍ਹੀਏ ਪਾਸੋਂ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਲੈ ਲਈਆਂ। ਸਰਕਾਰ ਪੰਜਾਬ ਨੇ ਆਪਣੀ ਇਸ ਗੱਲ ਨੂੰ ਸਹੀ ਤੇ ਨਿਆਇਕਾਰੀ ਸਾਬਤ ਕਰਨ ਲਈ ਇਕ ਬਿਆਨ ਜਾਰੀ ਕੀਤਾ। ਬਿਆਨ ਵਿਚ ਦਰਜ ਸੀ—"ਸ੍ਰੋਮਣੀ ਕਮੇਟੀ ਸਿੱਖਾਂ ਦੀ ਪ੍ਰਤੀਨਿਧ ਨਹੀਂ ਹੈ। ਸਰਕਾਰ ਦੀਵਾਨੀ ਮੁਕੱਦਮੇ ਰਾਹੀਂ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਸਿੱਖਾਂ ਦੇ ਹਵਾਲੇ ਕਰ ਰਹੀ ਸੀ, ਪਰ ਗੁਰਦਵਾਰਾ ਕਮੇਟੀ ਨੇ ਚਾਬੀਆਂ ਲੈਣ ਵਿਚ ਕਾਹਲੀ ਕੀਤੀ ਹੈ, ਇਸ ਲਈ ਸਰਕਾਰ ਚਾਬੀਆਂ ਲੈਣ ਤੇ ਮਜਬੂਰ ਹੋ ਗਈ ਹੈ।"

ਦੂਜੇ ਦਿਨ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਕੁਝ ਮੁਖੀ ਸਿਖਾਂ ਨਾਲ ਮੁਲਾਕਾਤ ਕੀਤੀ ਅਤੇ ਉਨ੍ਹਾਂ ਨੂੰ ਕਿਹਾ ਕਿ ਵਰਤਮਾਨ ਸ੍ਰੋਮਣੀ ਕਮੇਟੀ ਸਿੱਖਾਂ ਦੀ ਪ੍ਰਤੀਨਿਧ ਨਹੀਂ। ਤੁਸੀਂ ਪ੍ਰਤੀਨਿਧ ਕਮੇਟੀ ਬਣਾਉ, ਸਰਕਾਰ ਉਸ ਨੂੰ ਚਾਬੀਆਂ ਦੇਣ ਲਈ ਤਿਆਰ ਹੈ।

ਡੀ. ਸੀ. ਅੰਮ੍ਰਿਤਸਰ ਅਤੇ ਹੋਰ ਕਈ ਜ਼ਿਲਿਆਂ ਦੇ ਡਿਪਟੀ ਕਮਿਸ਼ਨਰਾਂ ਨੇ ਸਰਕਾਰ ਦੀ ਕਾਰਵਾਈ ਦੀ ਪੁਸ਼ਟੀ ਕੀਤੀ। ਸਰਕਾਰ ਨੇ ਕਪਤਾਨ ਬਹਾਦਰ ਸਿੰਘ ਘੜਿੰਡ ਨੂੰ ਸ੍ਰੀ ਦਰਬਾਰ ਸਾਹਿਬ ਦਾ ਸਰਬਰਾਹ ਨੀਯਤ ਕਰ ਦਿਤਾ। 12 ਨਵੰਬਰ ਨੂੰ ਸ੍ਰੋਮਣੀ ਕਮੇਟੀ ਨੇ ਉਸ ਦੇ ਵਿਰੁਧ ਮਤਾ ਪਾਸ ਕੀਤਾ। 15 ਨਵੰਬਰ 1921 ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਸੀ। ਉਸ ਦਿਨ ਕਪਤਾਨ ਬਹਾਦਰ ਸਿੰਘ ਸ੍ਰੀ ਦਰਬਾਰ ਸਾਹਿਬ ਆਇਆ। ਸੰਗਤਾਂ ਨੇ ਉਸ ਨੂੰ ਪੁਛਿਆ—"ਸ੍ਰੋਮਣੀ ਕਮੇਟੀ ਦੇ

ਪ੍ਰਧਾਨ ਸਰਦਾਰ ਖੜਕ ਸਿੰਘ ਜੀ ਹਨ। ਤੁਸੀਂ ਦਰਬਾਰ ਸਾਹਿਬ ਦੇ ਪ੍ਰਬੰਧ ਦੇ ਕੀ ਲਗਦੇ ਹੋ ?"

ਕਪਤਾਨ ਨੇ ਉਤਰ ਦਿਤਾ -"ਮੈਨੂੰ ਸਰਕਾਰ ਨੇ ਸਰਬਰਾਹ ਨੀਯਤ ਕੀਤਾ ਹੈ।" ਪਰ ਉਸ ਦੀ ਕਿਸੇ ਇਕ ਨਾ ਸੁਣੀ। ਚਾਬੀਆਂ ਲੈਣ ਵਿਰੁਧ ਅੰਦੋਲਨ ਜ਼ੋਰ ਪਕੜ ਗਿਆ।

## ਅਜਨਾਲੇ ਵਿਚ ਦੀਵਾਨ

26 ਨਵੰਬਰ 1921 ਨੂੰ ਡੀ. ਸੀ. ਵਲੋਂ ਅਜਨਾਲੇ ਵਿਚ ਇਕ ਦਰਬਾਰ ਰਖਿਆ ਗਿਆ। ਜਿਸ ਦੇ ਟਾਕਰੇ ਤੇ ਸ਼੍ਰੋਮਣੀ ਕਮੇਟੀ ਨੇ ਇਕ ਦੀਵਾਨ ਰੱਖ ਦਿਤਾ। ਉਸ ਦੀਵਾਨ ਦੇ ਇਸ਼ਤਿਹਾਰ ਵਿਚ ਲਿਖਿਆ ਸੀ–"ਡਿਸਟ੍ਰਿਕਟ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਛੱਤਰ ਛਾਇਆ ਹੇਠ 26 ਨਵੰਬਰ 1921 ਸਨਿਚਰਵਾਰ ਮੁਤਾਬਿਕ ਮੱਘਰ ਸੰਮਤ 1978 ਬਿ: ਦਿਨ ਦੇ 11 ਵਜੇ ਅਜਨਾਲੇ ਤਹਿਸੀਲ ਦੇ ਨੇੜੇ ਖਾਲਸਾ ਜੀ ਦਾ ਇਕ ਆਲੀਸ਼ਾਨ ਦੀਵਾਨ ਲਗੇਗਾ। ਅਫਵਾਹ ਹੈ ਕਿ ਡਿਪਟੀ ਕਮਿਸ਼ਨਰ ਤੇ ਉਸਦੇ ਝੋਲੀ-ਚੁਕਾਂ ਨੇ ਵੀ ਆਉਣਾ ਹੈ। ਇਸ ਦੀਵਾਨ ਵਿਚ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਦੇ ਸਬੰਧ ਤੇ ਨੌਕਰਸ਼ਾਹੀ ਦੀਆਂ ਚਾਲਾਂ ਨੂੰ ਖੋਲ੍ਹ ਕੇ ਦਸਿਆ ਜਾਵੇਗਾ। ਆਸ ਹੈ ਕਿ ਹੇਠ ਲਿਖੇ ਸਜਣ ਇਸ ਦੀਵਾਨ ਵਿਚ ਦਰਸ਼ਨ ਦੇਣਗੇ–

(1) ਸ: ਖੜਕ ਸਿੰਘ ਜੀ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, (2) ਸ: ਅਮਰ ਸਿੰਘ ਝਬਾਲ, ਪ੍ਰਧਾਨ ਸਿੱਖ ਲੀਗ, (3) ਸ: ਦਾਨ ਸਿੰਘ ਵਛੋਆ, (4) ਸ: ਜਸਵੰਤ ਸਿੰਘ ਝਬਾਲ, (5) ਡਾਕਟਰ ਸਤਿਆ ਪਾਲ, (6) ਪੰਡਤ ਦੀਨਾ ਨਾਥ ਐਡੀਟਰ ਅਤੇ ਸਕੱਤਰ ਡਿਸਟ੍ਰਿਕਟ ਗੁਰਦਵਾਰਾ ਕਮੇਟੀ।"

26 ਨਵੰਬਰ ਨੂੰ ਇਹ ਦੀਵਾਨ ਸੀ। ਇਸ ਤੋਂ ਦੋ ਦਿਨ ਪਹਿਲੇ 24 ਨਵੰਬਰ ਨੂੰ ਸਰਕਾਰ ਪੰਜਾਬ ਨੇ ਲਾਹੌਰ, ਅੰਮ੍ਰਿਤਸਰ ਅਤੇ ਸ਼ੇਖੂਪੁਰੇ ਆਦਿਕ ਜ਼ਿਲਿਆਂ ਵਿਚ "ਸਡੀਸ਼ਨ ਮੀਟਿੰਗ ਐਕਟ" ਲਾਣ ਦਾ ਐਲਾਨ ਜਾਰੀ ਕੀਤਾ, ਜਿਸ ਵਿਚ ਲਿਖਿਆ ਸੀ–

## ਸਰਕਾਰੀ ਐਲਾਨ

ਪਿਛਲੀ ਜੁਲਾਈ ਵਿਚ ਸਰਕਾਰ ਨੇ ਆਪਣੇ ਉਨ੍ਹਾਂ ਹੁਕਮਾਂ ਨੂੰ ਵਾਪਸ ਲੈ ਲਿਆ ਸੀ, ਜਿਨ੍ਹਾਂ ਦੇ ਅਧੀਨ ਸੂਬੇ ਦੇ ਕੁਝ ਜ਼ਿਲਿਆਂ ਵਿਚੋਂ ਕਾਨੂੰਨ ਵਿਰੁਧ ਬਾਗੀਆਨਾ ਜਲਸੇ ਕਰਨ ਦੀ ਮਨਾਹੀ ਕੀਤੀ ਗਈ ਸੀ। ਉਸ ਸਮੇਂ ਐਲਾਨ ਕਰਦੇ ਹੋਏ ਸਰਕਾਰ ਨੂੰ ਭਰੋਸਾ ਸੀ ਕਿ ਮੁੜ ਉਹੋ ਜਿਹੇ ਹਾਲਾਤ ਪੈਦਾ ਨਹੀਂ ਹੋਣਗੇ, ਜਿਨ੍ਹਾਂ ਨੂੰ ਮੁਖ ਰਖ ਕੇ ਫਿਰ ਜਲਸੇ ਰੋਕੂ ਕਾਨੂੰਨ ਨੂੰ ਲਾਗੂ ਕਰਨਾ ਪਵੇ। ਪਰ ਪਿਛਲੇ ਤਿੰਨਾਂ ਮਹੀਨਿਆਂ ਦਾ ਤਜਰਬਾ ਨਿਰਾਸਤਾ ਭਰਪੂਰ ਹੈ। ਇਸ ਸਮੇਂ ਵਿਚ ਜੋ ਬੇਸ਼ੁਮਾਰ ਜਲਸੇ ਹੋਏ, ਉਨ੍ਹਾਂ ਵਿਚ ਸਰਕਾਰ ਵਿਰੁਧ ਬਹੁਤ ਭੜਕਾਊ ਤਕਰੀਰਾਂ ਕੀਤੀਆਂ ਗਈਆਂ। ਇਸ ਦੇ ਨਾਲ ਕਾਨੂੰਨ ਨੂੰ ਮੰਨਣ ਵਾਲੇ ਸ਼ਹਿਰੀਆਂ ਨੂੰ ਧਮਕਾਇਆ ਗਿਆ। ਨਸਲੀ ਅਤੇ ਕੌਮੀ ਨਫਰਤ ਦਾ ਪ੍ਰਚਾਰ ਕੀਤਾ ਗਿਆ। ਵਰਤਮਾਨ ਕਾਲ ਦੇ ਕੁਝ ਜਲਸਿਆਂ ਵਿਚ ਬੋਲਣ ਵਾਲਿਆਂ ਨੇ ਅਮਲੀ ਤੌਰ ਤੇ ਸ਼ਾਂਤਮਈ ਨੂੰ ਤਿਆਗ ਦਿਤਾ। ਲਾਹੌਰ ਵਿਚ ਪਿਛਲੇ ਸਾਲ ਦੇ ਤਜਰਬੇ ਤੇ ਉਸ ਮਿਸਾਲ ਤੋਂ ਜੋ ਬੰਬਈ ਵਿਚ ਪਿਛਲੇ ਦਿਨੀਂ ਘਟਨਾਵਾਂ ਨਾਲ ਕਾਇਮ ਹੋਈ ਹੈ, ਤੋਂ ਪ੍ਰਗਟ ਹੁੰਦਾ ਹੈ ਕਿ ਅਜਿਹੇ ਜਲਸਿਆਂ ਨੂੰ ਬਿਨਾਂ ਰੋਕ ਟੋਕ ਦੇ ਜਾਰੀ ਰਹਿਣ ਦੇਣਾ ਲੋਕ-ਅਮਨ ਨੂੰ ਭਾਰੀ ਖਤਰਾ ਹੈ। ਇਸ ਲਈ ਸਰਕਾਰ ਨੇ ਫਿਰ ਜ਼ਿਲਾ ਲਾਹੌਰ, ਅੰਮ੍ਰਿਤਸਰ ਅਤੇ ਸੇਖੂਪੁਰੇ ਵਿਚ ਜਲਸੇ ਰੋਕੂ ਕਾਨੂੰਨ ਲਾਗੂ ਕਰ ਦਿਤਾ ਹੈ। ਇਸ ਨੂੰ ਗਜ਼ਟ ਵਿਚ ਪ੍ਰਕਾਸ਼ਤ ਕਰਨਾ ਜ਼ਰੂਰੀ ਖਿਆਲ ਕੀਤਾ ਹੈ।"

## ਮੁਖੀਆਂ ਦੀ ਗ੍ਰਿਫਤਾਰੀ

26 ਨਵੰਬਰ ਨੂੰ ਅਜਨਾਲੇ ਵਿਚ ਡਿਪਟੀ ਕਮਿਸ਼ਨਰ ਨੇ ਜਲਸਾ ਕੀਤਾ, ਜਿਸ ਵਿਚ ਸਰਕਾਰ ਦੀ ਪੁਜ਼ੀਸ਼ਨ ਬਿਆਨ ਕੀਤੀ। ਉਸ ਜਲਸੇ ਵਿਚ ਸ: ਦਾਨ ਸਿੰਘ ਵਛੋਆ ਅਤੇ ਸ: ਜਸਵੰਤ ਸਿੰਘ ਝਬਾਲ ਨੇ ਬੋਲਣ ਦੀ ਆਗਿਆ ਮੰਗੀ। ਉਹ ਸ਼੍ਰੋਮਣੀ ਕਮੇਟੀ ਦੀ ਪੁਜ਼ੀਸ਼ਨ ਨੂੰ ਬਿਆਨ

ਕਰਨਾ ਚਾਹੁੰਦੇ ਸਨ, ਪਰ ਡੀ. ਸੀ. ਨੇ ਉਨ੍ਹਾਂ ਨੂੰ ਬੋਲਣ ਦੀ ਆਗਿਆ ਨਾ ਦਿਤੀ। ਜਿਸ ਪਰ ਉਨ੍ਹਾਂ ਨੇ ਰਾਲਿਆਂ ਦੇ ਖੂਹ ਦੇ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਦੀਵਾਨ ਸ਼ੁਰੂ ਕਰ ਦਿਤਾ। ਡਿਪਟੀ ਕਮਿਸ਼ਨਰ ਨੇ ਉਥੇ ਪੁਜ ਕੇ ਸ: ਦਾਨ ਸਿੰਘ, ਸ: ਜਸਵੰਤ ਸਿੰਘ, ਸ: ਤੇਜਾ ਸਿੰਘ, ਸ: ਹਰਨਾਮ ਸਿੰਘ ਤੇ ਪੰਡਤ ਦੀਨਾ ਨਾਥ ਐਡੀਟਰ 'ਦਰਦ' ਨੂੰ ਜਲਸੇ ਰੋਕੂ ਕਾਨੂੰਨ ਦੇ ਮਾਤਹਿਤ ਗ੍ਰਿਫਤਾਰ ਕਰ ਲਿਆ। ਇਹ ਖਬਰ ਤਾਰ ਰਾਹੀਂ ਸ਼੍ਰੋਮਣੀ ਕਮੇਟੀ ਨੂੰ ਉਸ ਵਕਤ ਪੁਜੀ ਜਦ ਕਿ ਅਕਾਲ ਤਖਤ ਅਤੇ ਸ਼੍ਰੋਮਣੀ ਕਮੇਟੀ ਦਾ ਸਮਾਗਮ ਹੋ ਰਿਹਾ ਸੀ।

ਇਹ ਖਬਰ ਸੁਣਦੇ ਸਾਰ ਸ: ਖੜਕ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਕਮੇਟੀ, ਸ: ਬਹਾਦਰ ਮਹਿਤਾਬ ਸਿੰਘ ਸਕੱਤ੍ਰ ਸ਼੍ਰੋਮਣੀ ਕਮੇਟੀ ਕੁਝ ਹੋਰ ਸਾਥੀਆਂ ਸਮੇਤ ਅਜਨਾਲੇ ਵਲ ਤੁਰ ਪਏ। ਉਨ੍ਹਾਂ ਨੇ ਇਕ ਚਿੱਠੀ ਡਿਪਟੀ ਕਮਿਸ਼ਨਰ ਨੂੰ ਲਿਖੀ, ਜਿਸ ਵਿਚ ਦਰਜ ਸੀ–"ਅਸੀਂ ਅਜਨਾਲੇ ਜਾ ਕੇ ਤਕਰੀਰ ਕਰਾਂਗੇ। ਸਾਨੂੰ ਗ੍ਰਿਫਤਾਰ ਕਰ ਲਉ।"

ਉਨ੍ਹਾਂ ਨੇ ਅਜਨਾਲੇ ਪੁਜ ਕੇ ਦੀਵਾਨ ਸਜਾਇਆ, ਜਿਸ ਵਿਚ ਸ: ਖੜਕ ਸਿੰਘ ਜੀ ਤੇ ਸ: ਬਹਾਦਰ ਮਹਿਤਾਬ ਸਿੰਘ ਆਦਿਕ ਸਮੇਤ 19 ਮੁਖੀਆਂ ਨੇ ਤਕਰੀਰਾਂ ਕੀਤੀਆਂ। ਇਸ ਪਰ ਪੁਲੀਸ ਨੇ ਸ: ਖੜਕ ਸਿੰਘ, ਸ: ਮਹਿਤਾਬ ਸਿੰਘ, ਸ: ਭਾਗ ਸਿੰਘ ਵਕੀਲ, ਸ: ਹਰੀ ਸਿੰਘ ਜਲੰਧਰੀ, ਸ: ਗੁਰਚਰਨ ਸਿੰਘ ਤੇ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੂੰ ਗ੍ਰਿਫਤਾਰ ਕਰਕੇ ਅੰਮ੍ਰਿਤਸਰ ਜੇਲ੍ਹ ਵਿਚ ਪੁਚਾ ਦਿਤਾ।

ਇਨ੍ਹਾਂ ਗ੍ਰਿਫਤਾਰੀਆਂ ਪਰ ਸਰਕਾਰ ਨੇ ਹੇਠ ਲਿਖਿਆ ਬਿਆਨ ਜਾਰੀ ਕੀਤਾ–"ਸਰਕਾਰ ਪੰਜਾਬ ਦੇ ਹੁਕਮ ਅਨੁਸਾਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ 26 ਨਵੰਬਰ ਨੂੰ ਅਜਨਾਲੇ ਵਿਚ ਮੁਖੀ ਸਿੱਖਾਂ ਦਾ ਇਕ ਦਰਬਾਰ ਲਾਉਣ ਦਾ ਪ੍ਰਬੰਧ ਕੀਤਾ ਸੀ, ਜਿਸ ਦੀ ਇਤਲਾਹ ਦਿਤੀ ਗਈ ਸੀ। ਇਸ ਪਰ ਡਿਸਟ੍ਰਿਕਟ ਕਾਂਗਰਸ ਕਮੇਟੀ ਨੇ ਇਸੇ ਤਾਰੀਖ ਪਰ ਇਕ ਵਿਰੋਧੀ ਜਲਸਾ ਅਜਨਾਲੇ ਵਿਚ ਕਰਨ ਦਾ ਇਰਾਦਾ ਪ੍ਰਗਟ ਕੀਤਾ। ਚੁਨਾਂਚਿ ਇਸ ਭਾਵ ਦਾ ਇਸ਼ਤਿਹਾਰ ਪ੍ਰਕਾਸ਼ਤ ਕੀਤਾ ਗਿਆ। ਚੂੰਕਿ ਜ਼ਿਲਾ ਅੰਮ੍ਰਿਤਸਰ ਵਿਚ ਜਲਸੇ ਰੋਕੂ ਕਾਨੂੰਨ ਲਾਗੂ ਹੋ ਚੁਕਾ ਹੈ, ਇਸ

ਲਈ ਡਿਪਟੀ ਕਮਿਸ਼ਨਰ ਨੇ 'ਸਡੀਸ਼ਨ ਮੀਟਿੰਗ ਐਕਟ' ਦੀ ਧਾਰਾ 5 ਅਨੁਸਾਰ ਹੁਕਮ ਜਾਰੀ ਕੀਤਾ ਕਿ ਕਾਂਗਰਸ ਦਾ ਜਲਸਾ ਅਜਨਾਲੇ ਵਿਚ ਨਾ ਹੋਵੇ। ਇਸ ਹੁਕਮ ਨੂੰ ਅੰਮ੍ਰਿਤਸਰ ਤੇ ਅਜਨਾਲੇ ਵਿਚ ਮੁਸ਼ਤਹਿਰ ਕੀਤਾ ਗਿਆ। ਇਸ ਦੀ ਇਤਲਾਹ ਕਾਂਗਰਸ ਕਮੇਟੀ, ਸ: ਦਾਨ ਸਿੰਘ ਤੇ ਸ: ਜਸਵੰਤ ਸਿੰਘ ਨੂੰ ਵੀ ਦਿਤੀ ਗਈ। ਇਸ ਹੁਕਮ ਦੇ ਉਲਟ ਇਕ ਜਲਸਾ ਕੀਤਾ ਗਿਆ। ਇਸ ਲਈ ਸ ਜਸਵੰਤ ਸਿੰਘ, ਸ: ਦਾਨ ਸਿੰਘ, ਦੀਨਾ ਨਾਥ ਐਡੀਟਰ ਅਖਬਾਰ 'ਦਰਦ', ਸ ਤੇਜਾ ਸਿੰਘ ਸਮੁੰਦਰੀ ਤੇ ਸ ਹਰਨਾਮ ਸਿੰਘ ਜ਼ੈਲਦਾਰ ਨੂੰ ਗ੍ਰਿਫ਼ਤਾਰ ਕੀਤਾ ਗਿਆ। ਪਿਛੋਂ ਇਤਲਾਹ ਮਿਲੀ ਕਿ ਪ੍ਰਧਾਨ ਸ਼੍ਰੋਮਣੀ ਗੁਰਦਵਾਰਾ ਕਮੇਟੀ ਅਤੇ ਹੋਰ ਕਈ ਆਦਮੀ ਇਸ ਕੰਮ ਲਈ ਅਜਨਾਲੇ ਜਾ ਰਹੇ ਹਨ ਕਿ ਉਥੇ ਜਾ ਕੇ ਜਲਸਾ ਕਰਕੇ ਤਕਰੀਰਾਂ ਕਰਨ।

ਚੁਨਾਂਚਿ ਡਿਪਟੀ ਕਮਿਸ਼ਨਰ ਤੇ ਪੁਲੀਸ ਕਪਤਾਨ ਫਿਰ ਅਜਨਾਲੇ ਪੁਜੇ। ਉਨ੍ਹਾਂ ਵੇਖਿਆ ਕਿ ਰੋਕੂ ਹੁਕਮ ਦੇ ਬਾਵਜੂਦ ਜਲਸਾ ਹੋ ਰਿਹਾ ਹੈ। ਇਸ ਪਰ ਕਪਤਾਨ ਪੁਲੀਸ ਨੇ ਡਿਪਟੀ ਕਮਿਸ਼ਨਰ ਦੀ ਹਦਾਇਤ ਅਨੁਸਾਰ ਜਲਸੇ ਵਿਚ ਜਾ ਕੇ ਸ: ਖੜਕ ਸਿੰਘ, ਸ: ਬਹਾਦਰ ਮਹਿਤਾਬ ਸਿੰਘ, ਸ: ਗੁਰਚਰਨ ਸਿੰਘ ਵਕੀਲ ਸਿਆਲਕੋਟ, ਸ: ਭਾਗ ਸਿੰਘ ਵਕੀਲ ਗੁਰਦਾਸਪੁਰ, ਸ: ਹਰੀ ਸਿੰਘ ਜਲੰਧਰੀ ਤੇ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੂੰ ਗ੍ਰਿਫ਼ਤਾਰ ਕਰ ਲਿਆ। ਉਨ੍ਹਾਂ ਚੋਂ ਕਿਸੇ ਨੂੰ ਹਥਕੜੀ ਨਹੀਂ ਸੀ ਲਾਈ ਗਈ ਤੇ ਮੋਟਰ ਵਿਚ ਬਿਠਾ ਕੇ ਅੰਮ੍ਰਿਤਸਰ ਜੇਲ੍ਹ ਵਿਚ ਪੁਚਾ ਦਿਤਾ ਗਿਆ।''

ਅਜਨਾਲੇ ਵਿਚ ਗੁਰਦਵਾਰਾ ਕਮੇਟੀ ਵਲੋਂ ਦੀਵਾਨ ਸੀ। ਪਰ ਸਰਕਾਰ ਨੇ ਆਪਣੇ ਐਲਾਨ ਵਿਚ ਉਸ ਨੂੰ ਕਾਂਗਰਸ ਦਾ ਜਲਸਾ ਜ਼ਾਹਿਰ ਕੀਤਾ, ਤਾਂ ਕਿ ਪੁਲੀਟੀਕਲ ਜਲਸਾ ਦੱਸ ਕੇ ਉਸ ਪਰ ਜਲਸੇ ਰੋਕੂ ਕਾਨੂੰਨ ਨੂੰ ਸਹੀ ਕਰਾਰ ਦਿਤਾ ਜਾਵੇ।

ਦੀਵਾਨ ਵਿਚ ਸੁਪ੍ਰਿਟੰਡੰਟ ਪੁਲੀਸ ਨੇ ਡੀ. ਸੀ. ਦਾ ਐਲਾਨ ਪੜ੍ਹ ਕੇ ਸੁਣਾਇਆ ਤੇ ਕਿਹਾ ਕਿ ਇਹ ਦੀਵਾਨ ਕਾਨੂੰਨ ਵਿਰੁਧ ਹੈ। ਭਾਈ ਜੋਧ ਸਿੰਘ ਐਮ. ਏ. ਨੇ ਕਿਹਾ ਕਿ ਇਹ ਦੀਵਾਨ ਧਾਰਮਿਕ ਹੈ।

ਗ੍ਰਿਫਤਾਰੀਆਂ ਪਿਛੋਂ ਦੋ ਘੰਟੇ ਤੀਕ ਦੀਵਾਨ ਜਾਰੀ ਰਿਹਾ। ਰਹਿਰਾਸ ਦੇ ਪਾਠ ਉਪ੍ਰੰਤ ਸਮਾਪਤ ਹੋਇਆ। ਮੁਖੀਆਂ ਦੀ ਗ੍ਰਿਫਤਾਰੀ ਬਾਅਦ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੀ ਫਿਰ ਇਕੱਤ੍ਰਤਾ ਹੋਈ, ਜਿਸ ਵਿਚ ਸ: ਅਮਰ ਸਿੰਘ ਝਬਾਲ ਪ੍ਰਧਾਨ, ਕਪਤਾਨ ਰਾਮ ਸਿੰਘ ਮੀਤ ਪ੍ਰਧਾਨ ਤੇ ਸ: ਤਾਰਾ ਸਿੰਘ ਨੂੰ ਸਕੱਤਰ ਚੁਣਿਆ ਗਿਆ। 27 ਨਵੰਬਰ ਨੂੰ ਕਮੇਟੀ ਦਾ ਸਮਾਗਮ ਹੋਇਆ, ਜਿਸ ਵਿਚ ਸਰਕਾਰ ਦੇ ਵਤੀਰੇ ਵਿਰੁਧ ਰੋਸ ਪ੍ਰਗਟ ਕੀਤਾ ਗਿਆ।

4 ਦਸੰਬਰ ਨੂੰ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਨ ਤੇ ਜਪੁਜੀ ਦੇ ਪੰਜ ਪਾਠ ਕਰਕੇ ਅਰਦਾਸ ਕਰਨ ਅਤੇ ਸ਼੍ਰੋਮਣੀ ਕਮੇਟੀ ਦਾ ਐਲਾਨ ਪੜ੍ਹ ਕੇ ਸੁਣਾਉਣ ਲਈ ਅਪੀਲ ਕੀਤੀ ਗਈ। ਚਾਬੀਆਂ ਸਬੰਧੀ ਲਹਿਰ ਤੇਜ਼ ਹੋ ਪਈ। ਗੁਰੂ ਕੇ ਬਾਗ ਵਿਚ ਅਤੇ ਅਕਾਲ ਤਖਤ ਤੇ ਰੋਜ਼ ਦੀਵਾਨ ਸਜਣ ਲਗ ਪਏ, ਜਿਨ੍ਹਾਂ ਵਿਚ ਮੁਖੀ ਤਕਰੀਰਾਂ ਕਰਦੇ ਸਨ। ਸ: ਅਮਰ ਸਿੰਘ ਝਬਾਲ, ਸ: ਸਰਮੁਖ ਸਿੰਘ, ਮਾਸਟਰ ਤਾਰਾ ਸਿੰਘ, ਡਾ: ਗੁਰਬਖਸ਼ ਸਿੰਘ ਅਤੇ ਸ: ਕਰਤਾਰ ਸਿੰਘ ਨੂੰ ਇਸ ਸਿਲਸਿਲੇ ਵਿਚ ਗ੍ਰਿਫਤਾਰ ਕੀਤਾ ਗਿਆ। ਕਪਤਾਨ ਰਾਮ ਸਿੰਘ ਤੇ ਰਸਾਲਦਾਰ ਸੁੰਦਰ ਸਿੰਘ ਜੀ ਨੇ ਆਪਣੇ ਆਪ ਨੂੰ ਗ੍ਰਿਫਤਾਰੀ ਲਈ ਪੇਸ਼ ਕੀਤਾ। 6 ਦਸੰਬਰ ਨੂੰ ਸ਼੍ਰੋਮਣੀ ਕਮੇਟੀ ਨੇ ਪ੍ਰਿੰਸ ਆਫ ਵੇਲਜ਼ ਦੇ ਸਵਾਗਤ ਦੇ ਬਾਈਕਾਟ ਦਾ ਫੈਸਲਾ ਕੀਤਾ।

## ਲੀਡਰਾਂ ਦੇ ਬਿਆਨ

29 ਨਵੰਬਰ ਨੂੰ ਸਵਾ ਬਾਰਾਂ ਵਜੇ ਸ: ਦਾਨ ਸਿੰਘ, ਸ: ਜਸਵੰਤ ਸਿੰਘ, ਸ: ਹਰਨਾਮ ਸਿੰਘ, ਸ: ਤੇਜਾ ਸਿੰਘ ਅਤੇ ਪੰਡਤ ਦੀਨਾ ਨਾਥ ਨੂੰ ਮਿ: ਕਾਰਨਰ ਦੀ ਅਦਾਲਤ ਵਿਚ ਪੇਸ਼ ਕੀਤਾ ਗਿਆ। ਜਲਸੇ ਰੋਕੂ ਕਾਨੂੰਨ ਦੀ ਧਾਰਾ 5 ਅਨੁਸਾਰ ਮੁਕੱਦਮੇ ਦੀ ਕਾਰਵਾਈ ਅਰੰਭ ਹੋਈ। ਇਨ੍ਹਾਂ ਮੁਖੀਆਂ ਨੂੰ ਕੁਰਸੀਆਂ ਤੇ ਬਿਠਾਇਆ ਗਿਆ। ਬਾਹਰ ਪੁਲਸ ਦਾ ਪਹਿਰਾ ਸੀ। ਬਹੁਤ ਸਾਰੇ ਲੋਕੀਂ ਵੀ ਇਕੱਤਰ ਸਨ। ਦੋਸ਼ੀਆਂ ਵਲੋਂ ਪੁਛਿਆ ਗਿਆ ਕਿ ਉਸ ਨੋਟੀਫੀਕੇਸ਼ਨ, ਜਿਸ ਰਾਹੀਂ ਜਲਸੇ ਰੋਕੂ ਕਾਨੂੰਨ

ਲਾਗੂ ਕੀਤਾ ਗਿਆ ਹੈ, ਤੋਂ ਇਹ ਪ੍ਰਗਟ ਨਹੀਂ ਹੁੰਦਾ ਕਿ ਅਜਨਾਲੇ ਵਿਚ ਦੀਵਾਨ ਨਹੀਂ ਹੋ ਸਕਦਾ। ਪੰਡਤ ਦੀਨਾ ਨਾਥ ਨੇ ਕਿਹਾ ਕਿ ਜੇ ਲੋਕਾਂ ਲਈ ਕੋਈ ਜਲਸਾ ਕਰਨਾ ਮਨ੍ਹਾ ਹੈ ਤਾਂ ਡਿਪਟੀ ਕਮਿਸ਼ਨਰ ਨੇ ਆਪ ਉਥੇ ਕਿਉਂ ਦਰਬਾਰ ਲਾਇਆ ?

ਸ: ਨਰਾਇਣ ਸਿੰਘ ਬੈਰਿਸਟਰ ਸਕੱਤ੍ਰ ਨਨਕਾਣਾ ਸਾਹਿਬ ਨੇ ਕਿਹਾ ਕਿ ਕਲ੍ਹ ਸਵੇਰੇ ਗੁਰਦਵਾਰਾ ਕਮੇਟੀ ਨੇ ਡਿਪਟੀ ਕਮਿਸ਼ਨਰ ਨੂੰ ਚਿੱਠੀ ਲਿਖੀ ਕਿ ਉਨ੍ਹਾਂ ਨੂੰ ਕਿਸ ਜੁਰਮ ਵਿਚ ਗ੍ਰਿਫਤਾਰ ਕੀਤਾ ਗਿਆ ਹੈ। ਕੁਝ ਚਿਰ ਪਿਛੋਂ ਉਸ ਦਾ ਉਤਰ ਆਇਆ ਕਿ ਨੋਟੀਫੀਕੇਸ਼ਨ ਅਨੁਸਾਰ ਧਾਰਮਿਕ ਜਲਸਿਆਂ ਤੇ ਕੋਈ ਪਾਬੰਦੀ ਨਹੀਂ।

ਮਿ: ਕਾਰਨਰ ਨੇ ਕਿਹਾ—"ਇਸ ਦੀ ਵਿਆਖਿਆ ਹੁਣ ਕੀਤੀ ਗਈ ਹੈ।"

ਗ੍ਰਿਫਤਾਰ ਹੋਏ ਮੁਖੀਆਂ ਚੋਂ ਇਕ ਨੇ ਕਿਹਾ—"ਜਦ ਅਸੀਂ ਸ਼ਬਦ ਪੜ੍ਹ ਰਹੇ ਸੀ ਤਾਂ ਮਿ: ਡੰਨਟ (ਡੀ. ਸੀ.) ਨੂੰ ਕਿਵੇਂ ਮਲੂਮ ਹੋ ਗਿਆ ਕਿ ਅਸੀਂ ਜਲਸਾ ਕਰਾਂਗੇ, ਇਸ ਲਈ ਪਹਿਲੋਂ ਹੀ ਗ੍ਰਿਫਤਾਰ ਕਰ ਲਿਆ ਜਾਵੇ ?"

ਸ: ਦਾਨ ਸਿੰਘ ਨੇ ਕਿਹਾ ਕਿ ਜੋ ਅਫਸਰ ਸਾਨੂੰ ਪਹਿਲੇ ਪੁਛਣ ਆਇਆ ਸੀ, ਉਸ ਨੂੰ ਅਸੀਂ ਕਹਿ ਦਿਤਾ ਸੀ—"ਇਹ ਦੀਵਾਨ ਧਾਰਮਿਕ ਹੈ।"

ਡਿਪਟੀ ਕਮਿਸ਼ਨਰ ਨੇ ਅਦਾਲਤ ਵਿਚ ਆਪਣੀ ਰੀਪੋਰਟ ਪੜ੍ਹ ਕੇ ਸੁਣਾਈ। ਉਸ ਵਿਚ ਦਰਜ ਸੀ—"ਮੈਂ ਸ: ਜਸਵੰਤ ਸਿੰਘ ਨੂੰ ਪੁਛਿਆ ਕਿ 'ਇਹ ਕੀ ਹੋ ਰਿਹਾ ਹੈ ?' ਉਸ ਨੇ ਉਤਰ ਦਿਤਾ—'ਇਹ ਧਾਰਮਿਕ ਦੀਵਾਨ ਹੋ ਰਿਹਾ ਹੈ।' ਮੈਂ ਪੁਛਿਆ—'ਕੀ ਇਸ ਵਿਚ ਤਕਰੀਰਾਂ ਹੋਣ-ਗੀਆਂ ?' ਸ: ਜਸਵੰਤ ਸਿੰਘ ਨੇ ਕਿਹਾ—'ਸਵਰਾਜ ਤੇ ਸੁਦੇਸ਼ੀ ਤੇ ਕੋਈ ਤਕਰੀਰ ਨਹੀਂ ਹੋਵੇਗੀ।' ਫਿਰ ਮੈਂ ਪੁਛਿਆ—'ਦਰਬਾਰ ਸਾਹਿਬ ਦੀਆਂ ਚਾਬੀਆਂ ਬਾਰੇ ਤਕਰੀਰਾਂ ਹੋਣਗੀਆਂ ?' ਸ: ਜਸਵੰਤ ਸਿੰਘ ਨੇ ਉਤਰ ਦਿਤਾ—'ਤਕਰੀਰਾਂ ਜ਼ਰੂਰ ਹੋਣਗੀਆਂ।'

ਇਕ ਸਵਾਲ ਦੇ ਜਵਾਬ ਵਿਚ ਡਿਪਟੀ ਕਮਿਸ਼ਨਰ ਨੇ ਕਿਹਾ—

"ਜੇ ਇਹ ਧਾਰਮਿਕ ਇਕੱਤ੍ਰਤਾ ਹੁੰਦੀ ਤਾਂ ਮੈਂ ਇਸ ਵਿਚ ਕੋਈ ਦਖਲ ਨਾ ਦਿੰਦਾ। ਪਰ ਗੁਰੂ ਗ੍ਰੰਥ ਸਾਹਿਬ ਦੀ ਆੜ ਲੈ ਕੇ ਇਹ ਕੰਮ ਕੀਤਾ ਗਿਆ ਹੈ। ਮੇਰਾ ਖਿਆਲ ਹੈ ਕਿ ਸ: ਹਰਨਾਮ ਸਿੰਘ ਜਲਸੇ ਦਾ ਪ੍ਰਬੰਧਕ ਨਹੀਂ ਸੀ। ਕਾਨੂੰਨ ਵਿਰੁਧ ਇਕੱਠ ਵਿਚ ਸ਼ਾਮਲ ਜ਼ਰੂਰ ਸੀ।"

ਇਕ ਹੋਰ ਸਵਾਲ ਦੇ ਜਵਾਬ ਵਿਚ ਡੀ. ਸੀ. ਨੇ ਕਿਹਾ—"25 ਨਵੰਬਰ ਦਾ ਨੋਟੀਫ਼ੀਕੇਸ਼ਨ, ਜਿਸ ਅਨੁਸਾਰ ਧਾਰਮਿਕ ਜਲਸਿਆਂ ਤੇ ਕੋਈ ਪਾਬੰਦੀ ਨਹੀਂ ਲਾਈ ਗਈ, ਅਜ 28 ਨਵੰਬਰ ਨੂੰ ਮੇਰੀ ਨਜ਼ਰੀਂ ਪਿਆ ਹੈ। ਮੈਨੂੰ ਇਸ ਦੀ ਕੋਈ ਖਬਰ ਨਹੀਂ ਸੀ। ਪਰ ਜੇ ਖਬਰ ਹੁੰਦੀ, ਤਦ ਵੀ ਮੈਂ ਗ੍ਰਿਫ਼ਤਾਰੀਆਂ ਕਰਦਾ।"

ਪੰਡਤ ਦੀਨਾ ਨਾਥ ਨੇ ਪੁਛਿਆ "ਚਾਬੀਆਂ ਦਾ ਮਾਮਲਾ ਧਾਰਮਿਕ ਹੈ ਕਿ ਪੁਲੀਟੀਕਲ ?"

ਉਤਰ—ਗੁਰਦਵਾਰਾ ਕਮੇਟੀ ਦੇ ਕਈ ਮੈਂਬਰ ਅਜਿਹੇ ਹਨ, ਜਿਨ੍ਹਾਂ ਦਾ ਗੌਰਮਿੰਟ ਨਾਲ ਝਗੜਾ ਹੈ।

ਪੰਡਤ ਜੀ ਨੇ ਫਿਰ ਇਹੀ ਪ੍ਰਸ਼ਨ ਪੁਛਿਆ ਤੇ ਡੀ. ਸੀ. ਨੇ ਪਹਿਲਾ ਉਤਰ ਹੀ ਦਿਤਾ।

ਉਸ ਨੇ ਆਪਣੀ ਗਵਾਹੀ ਵਿਚ ਸ: ਦਾਨ ਸਿੰਘ ਤੇ ਸ: ਜਸਵੰਤ ਸਿੰਘ ਨੂੰ ਗਰਮ ਖਿਆਲੀਏ (Extremist) ਅਤੇ ਪੁਲੀਟੀਕਲ ਜ਼ਾਹਰ ਕੀਤਾ। ਸ: ਤੇਜਾ ਸਿੰਘ ਸਮੁੰਦਰੀ ਬਾਰੇ ਮਿ: ਡੰਨਟ ਨੇ ਕਿਹਾ—"ਮੈਂ ਉਹਨਾਂ ਨੂੰ ਅਜਿਹੇ ਆਦਮੀਆਂ ਵਿਚੋਂ ਸਮਝਦਾ ਹਾਂ, ਜਿਹਨਾਂ ਨੂੰ ਧਾਰਮਿਕ ਖਿਆਲ ਬਹੁਤ ਪਿਆਰੇ ਹਨ। ਅਜਿਹੇ ਮੁਖੀਆਂ ਦੀ ਸਹਾਇਤਾ ਕਰਨ ਤੇ ਉਹਨਾਂ ਦੇ ਵਿਚਾਰਾਂ ਨੂੰ ਪੂਰਾ ਕਰਨ ਲਈ ਅਸੀਂ ਜਤਨ ਕਰ ਰਹੇ ਸੀ। ਕਾਫੀ ਚਿਰ ਤੋਂ ਮੈਨੂੰ ਆਸ ਹੈ ਕਿ ਇਹਨਾਂ ਦੀ ਸਹਾਇਤਾ ਨਾਲ ਸਰਕਾਰ ਦਾ ਨਾ ਕੇਵਲ ਸ੍ਰੀ ਦਰਬਾਰ ਸਾਹਿਬ ਬਲਕਿ ਹੋਰ ਗੁਰਦਵਾਰਿਆਂ ਸਬੰਧੀ ਸਮਝੌਤਾ ਹੋ ਜਾਂਦਾ। ਅਜਿਹੇ ਮੁਖੀਆਂ ਦੇ ਧਾਰਮਿਕ ਖਿਆਲਾਂ ਨੂੰ ਸਰਕਾਰ ਪੂਰਾ ਕਰਨ ਲਈ ਹਰ ਸਮੇਂ ਤਿਆਰ ਸੀ। ਪਰ ਅਫਸੋਸ ਹੈ ਕਿ ਕੁਝ ਚਿਰ ਤੋਂ ਸ: ਤੇਜਾ ਸਿੰਘ ਸਮੁੰਦਰੀ ਵੀ ਪੁਲੀਟੀਕਲ ਬੀਮਾਰੀ ਵਿਚ ਗਰੱਸੇ ਗਏ ਹਨ।"

ਇਸ ਦੇ ਪਿਛੋਂ ਉਸੇ ਦਿਨ 3 ਵਜੇ ਸ: ਬ: ਮਹਿਤਾਬ ਸਿੰਘ ਜੀ ਦਾ ਕੇਸ ਪੇਸ਼ ਹੋਇਆ।

ਸ: ਸ਼ੇਰ ਸਿੰਘ ਸਬ ਇੰਸਪੈਕਟਰ ਅਜਨਾਲਾ ਨੇ ਦੀਵਾਨ ਦੀ ਰੀਪੋਰਟ ਸੁਣਾਈ, ਜਿਸ ਵਿਚ ਦਸਿਆ ਕਿ ਸ: ਬ: ਮਹਿਤਾਬ ਸਿੰਘ ਨੇ ਇਹ ਤਕਰੀਰ ਕੀਤੀ ਕਿ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਅਤੇ ਹੋਰ ਗੁਰਦਵਾਰਿਆਂ ਦੀਆਂ ਚਾਬੀਆਂ ਸ: ਸੁੰਦਰ ਸਿੰਘ ਰਾਮਗੜ੍ਹੀਏ ਪਾਸੋਂ ਕੋਝੇ ਤੇ ਫਰੇਬੀ ਢੰਗ ਨਾਲ ਲਈਆਂ ਹਨ।

## ਸ: ਬ: ਮਹਿਤਾਬ ਸਿੰਘ ਜੀ ਦਾ ਬਿਆਨ

ਸ: ਮਹਿਤਾਬ ਸਿੰਘ ਜੀ ਨੇ ਅਦਾਲਤ ਵਿਚ ਅੰਗਰੇਜ਼ੀ ਵਿਚ ਬਿਆਨ ਦਿਤਾ, ਜਿਸ ਦਾ ਉਲਥਾ ਹੇਠ ਲਿਖੇ ਅਨੁਸਾਰ ਹੈ–

"ਮੈਂ ਹਰ ਸੰਸਾਰੀ ਹਕੂਮਤ ਦੀ ਬਜਾਏ ਆਪਣੇ ਵਾਹਿਗੁਰੂ ਤੇ ਗੁਰੂ ਦਾ ਵਧੇਰੇ ਸਤਿਕਾਰ ਕਰਦਾ ਹਾਂ। ਮੈਂ ਵਾਹਿਗੁਰੂ ਅਤੇ ਗੁਰੂ ਲਈ ਹਾਕਮਾਂ ਦੀ ਨਾਫੁਰਮਾਨੀ ਕਰਨ ਲਈ ਤਿਆਰ ਤੇ ਦ੍ਰਿੜ੍ਹ ਹਾਂ।

"ਡਿਸਟ੍ਰਿਕਟ ਗੁਰਦਵਾਰਾ ਕਮੇਟੀ ਨੇ ਜੋ ਜਲਸੇ ਕੀਤੇ ਹਨ, ਮੈਂ ਉਹਨਾਂ ਦਾ ਪੂਰੀ ਤਰ੍ਹਾਂ ਜ਼ਿੰਮੇਵਾਰ ਹਾਂ। ਜਦ ਮੈਂ ਲਾਹੌਰ ਵਿਚ ਸੀ, ਉਦੋਂ ਮੈਂ ਡਿਸਟ੍ਰਿਕਟ ਗੁਰਦਵਾਰਾ ਕਮੇਟੀ ਨੂੰ ਜ਼ਰੂਰੀ ਹੁਕਮ ਭੇਜੇ ਸਨ ਕਿ ਉਹ ਉਹਨਾਂ ਭਿੰਨ ਭਿੰਨ ਥਾਵਾਂ ਤੇ ਦੀਵਾਨ ਕਰਨ ਜਿਥੇ ਕਿ ਮਿ: ਡੰਨਟ ਜਾਂ ਹਕੂਮਤ ਦਾ ਕੋਈ ਆਦਮੀ ਦਰਬਾਰ ਲਗਾਵੇ ਅਤੇ ਉਸ ਗਲਤ ਫਹਿਮੀ ਦੀ ਤਰਦੀਦ ਕੀਤੀ ਜਾਵੇ ਜੋ ਹਕੂਮਤ ਜਾਂ ਮਿ: ਡੰਨਟ ਵਲੋਂ ਗੁਰਦਵਾਰੇ ਦੀਆਂ ਚਾਬੀਆਂ ਦੇ ਮਾਮਲੇ ਨੂੰ ਗਲਤ ਢੰਗ ਨਾਲ ਬਿਆਨ ਕਰਨ ਪਰ ਲੋਕਾਂ ਦੇ ਦਿਲਾਂ ਵਿਚ ਪੈਦਾ ਹੋਣ। ਮੈਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਦੇ ਸਕਤਰ ਅਤੇ ਉਕਤ ਕਮੇਟੀ ਦਾ ਮੁਖੀ ਅੰਤ੍ਰਿੰਗ ਅਫਸਰ ਹੋਣ ਦੀ ਹੈਸੀਅਤ ਵਿਚ ਇਹ ਕੰਮ ਕੀਤਾ ਹੈ। ਕਮੇਟੀ ਐਸਾ ਕਰਨ ਲਈ ਤਿਆਰ ਸੀ।

"ਸ੍ਰੀ ਦਰਬਾਰ ਸਾਹਿਬ ਦੀਆਂ ਕੁੰਜੀਆਂ ਖੋਹੇ ਜਾਣ ਨਾਲ ਸਾਰੇ ਸਿਖਾਂ ਦੀ ਨਿਰਾਦਰੀ ਹੋਈ। ਉਹਨਾਂ ਦੇ ਮਨੋ ਭਾਵ ਭੜਕ ਉਠੇ

ਹਨ। ਮੈਂ ਹਕੂਮਤ ਦੀ ਇਸ ਨੀਤੀ ਨੂੰ ਅਤਯੰਤ ਮੂਰਖਾਂਵਾਲੀ ਸਮਝਦਾ ਹਾਂ। ਮੈਨੂੰ ਮਿ: ਡੰਨਟ ਤੋਂ ਇਹ ਆਸ ਨਹੀਂ ਸੀ। ਉਸ ਤੋਂ ਚੰਗੇ ਕੰਮਾਂ ਦੀ ਸੰਭਾਵਨਾ ਸੀ, ਜਿਸ ਨੂੰ ਮੈਂ ਢੇਰ ਚਿਰ ਤੋਂ ਜਾਣਦਾ ਹਾਂ। ਮੈਨੂੰ ਆਸ ਨਹੀਂ ਸੀ ਕਿ ਮਿ: ਡੰਨਟ ਦਾ ਸਿਰ ਫਿਰ ਜਾਏਗਾ। ਮੇਰੇ ਪ੍ਰਬੰਧ ਵਿਚ ਹਕੂਮਤ ਸਿੱਖਾਂ ਨੂੰ ਸੁਲਾਹ ਕਰਨ ਦੀ ਪ੍ਰੇਰਨਾ ਕਰਨ ਵਿਚ ਅਸਫਲ ਰਹੀ ਹੈ, ਜਿਸ ਤੋਂ ਉਸ ਦੀ ਸਿਆਣਪ ਦੇ ਘਾਟੇ ਦਾ ਪਤਾ ਲਗਦਾ ਹੈ। ਹਰ ਹਾਲਤ ਵਿਚ ਮੈਂ ਉਹਨਾਂ ਸਾਰੇ ਦੀਵਾਨਾਂ ਦਾ ਜ਼ਿੰਮੇਵਾਰ ਹਾਂ ਤੇ ਹਕੂਮਤ ਵਲੋਂ ਦਿਤੀ ਗਈ ਸਜ਼ਾ ਨੂੰ ਪ੍ਰਸੰਨਤਾ ਨਾਲ ਝਲਾਂਗਾ।

"ਮੈਂ ਜਲਸੇ ਰੋਕੂ ਕਾਨੂੰਨ ਦੇ ਲਾਗੂ ਹੋਣ ਸਬੰਧੀ ਜਾਣੂ ਨਹੀਂ ਸਾਂ, ਪਰ 26 ਤਾਰੀਖ ਦੀ ਸਵੇਰ ਨੂੰ ਸ: ਜਸਵੰਤ ਸਿੰਘ ਤੇ ਸ: ਤੇਜਾ ਸਿੰਘ ਨੇ ਮੈਨੂੰ ਇਤਲਾਹ ਦਿਤੀ ਕਿ ਅਜਨਾਲੇ ਵਿਚ ਇਕ ਜਲਸਾ ਕਰਨ ਦਾ ਫੈਸਲਾ ਹੋ ਗਿਆ ਹੈ। ਉਹ ਮੇਰੇ ਹੁਕਮ ਦੇ ਮੁਤਾਬਿਕ ਰਜ਼ਾਮੰਦ ਹੋ ਗਏ। ਮੈਂ ਇਨ੍ਹਾਂ ਨੂੰ ਸ: ਤੇਜਾ ਸਿੰਘ ਸਮੁੰਦਰੀ ਦੇ ਨਾਲ ਜਾ ਕੇ ਜਲਸਾ ਕਰਨ ਲਈ ਕਿਹਾ, ਕਿਉਂਕਿ ਹਕੂਮਤ ਨੂੰ ਅਜਿਹੇ ਜਲਸਿਆਂ ਦੇ ਰੋਕਣ ਦਾ ਕੋਈ ਹੱਕ ਹਾਸਲ ਨਹੀਂ।

"ਜਦ ਮੈਂ ਇਨ੍ਹਾਂ ਦੀ ਗ੍ਰਿਫਤਾਰੀ ਦੀ ਖਬਰ ਸੁਣੀ ਤਾਂ ਮੈਂ ਅਤੇ ਹੋਰ ਗੁਰਦਵਾਰਾ ਕਮੇਟੀ ਦੇ ਕੰਮ ਕਰਨ ਵਾਲੇ, ਜੋ ਉਸ ਦਿਨ ਅਕਾਲ ਤਖਤ ਤੇ ਮੌਜੂਦ ਸਨ, ਇਸ ਧਾਰਮਿਕ ਜਲਸੇ ਨੂੰ ਕਰਨ ਲਈ ਅਜਨਾਲੇ ਗਏ, ਜਿਨ੍ਹਾਂ ਚੋਂ ਤਿੰਨ ਸੱਜਣ ਗ੍ਰਿਫਤਾਰ ਕਰ ਲਏ ਗਏ।

"ਮੈਂ ਡਿਪਟੀ ਕਮਿਸ਼ਨਰ ਨੂੰ ਇਕ ਸੁਨੇਹਾ ਭੇਜਿਆ ਕਿ ਉਹ ਸਾਨੂੰ ਗ੍ਰਿਫਤਾਰ ਕਰ ਲਵੇ। ਅਸੀਂ ਇਸ ਭੜਕਾਊ ਵਤੀਰੇ ਦੇ ਵਿਰੁਧ ਆਵਾਜ਼ ਉਠਾਉਣ ਲਈ ਜਲਸਾ ਕਰਨ ਜਾ ਰਹੇ ਹਾਂ। ਉਸ ਨੇ ਸਾਡੇ ਤਿੰਨ ਆਦਮੀਆਂ ਨੂੰ ਗ੍ਰਿਫਤਾਰ ਕਰਕੇ ਪਹਿਲ ਕੀਤੀ ਹੈ, ਜੋ ਕਾਨੂੰਨੀ ਤੌਰ ਤੇ ਜਾਇਜ਼ ਜਲਸਾ ਕਰ ਰਹੇ ਸਨ।

"ਮੈਂ ਖਿਆਲ ਕੀਤਾ ਕਿ ਮਿ: ਡੰਨਟ ਨੂੰ ਜਲਸੇ ਰੋਕੂ ਕਾਨੂੰਨ ਦੀ ਆੜ ਲੈਣ ਤੇ ਆਪ ਕੁੰਜੀਆਂ ਦੇ ਸਬੰਧ ਵਿਚ ਜਲਸਾ ਕਰਨ ਦਾ ਕੋਈ ਹੱਕ ਹਾਸਲ ਨਹੀਂ, ਜਿਸ ਸੂਰਤ ਵਿਚ ਉਹ ਸਾਡੇ ਨਿਰੋਲ ਧਾਰਮਿਕ

ਤੇ ਕੁੰਜੀਆਂ ਸਬੰਧੀ ਜਲਸੇ ਨੂੰ ਰੋਕ ਦੇਵੇ ।

"ਮੈਂ ਤਹਿਸੀਲਦਾਰ ਤੇ ਸਬ ਇੰਸਪੈਕਟਰਾਂ ਨੂੰ ਕਿਹਾ ਕਿ ਉਹ ਡਿਪਟੀ ਕਮਿਸ਼ਨਰ ਨੂੰ ਇਕ ਤਾਰ ਭੇਜਣ ਕਿ ਅਸੀਂ ਇਕ ਜਲਸਾ ਕਰਨਾ ਹੈ ਅਤੇ ਉਸ ਵਕਤ ਤਕ ਬੋਲਦੇ ਰਹਾਂਗੇ ਜਦ ਤਕ ਕਿ ਡੀ. ਸੀ. ਲੋੜ ਸਮਝ ਕੇ ਸਾਨੂੰ ਗ੍ਰਿਫਤਾਰ ਨਾ ਕਰ ਲਵੇ ।

"ਮੈਂ ਉਸ ਜਲਸੇ ਦਾ ਸਟੇਜ ਸਕੱਤਰ ਸਾਂ, ਜਿਸ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ । ਸਭ ਤੋਂ ਪਹਿਲੇ ਮੈਂ ਇਸ ਜਲਸੇ ਵਿਚ ਤਕਰੀਰ ਕੀਤੀ । ਹੋਰ ਕਈ ਸੱਜਣਾਂ ਨੇ ਤਕਰੀਰ ਕਰਨ ਦੀ ਆਗਿਆ ਮੰਗੀ । ਮੈਂ ਉਹਨਾਂ ਨੂੰ ਇਸ ਸ਼ਰਤ ਤੇ ਆਗਿਆ ਦਿਤੀ ਕਿ ਉਹ ਆਪਣਾ ਨਾਮ ਤੇ ਪਤਾ ਪੁਲਸ ਨੂੰ ਦੇ ਦੇਣ ।

"19 ਆਦਮੀ ਤਕਰੀਰ ਕਰ ਚੁਕੇ ਸਨ, ਉਸ ਵਕਤ ਸੁਪ੍ਰਿੰਟੰਡੰਟ ਪੁਲਸ ਦੀ ਵਰਦੀ ਵਿਚ ਇਕ ਗੋਰੇ ਨੇ ਆਵਾਜ਼ ਦਿਤੀ–'ਸ: ਮਹਿਤਾਬ, ਮੈਂ ਤੁਹਾਨੂੰ ਜਲਸੇ ਰੋਕੂ ਕਾਨੂੰਨ ਅਧੀਨ ਗ੍ਰਿਫਤਾਰ ਕਰਨਾ ਚਾਹੁੰਦਾ ਹਾਂ ।' ਮੈਂ ਖਲੋ ਗਿਆ । ਆਪਣਾ ਕੰਮ ਇਕ ਹੋਰ ਸੱਜਣ ਦੇ ਹਵਾਲੇ ਕਰਕੇ ਆਪਣੇ ਆਪ ਨੂੰ ਸੁਪ੍ਰਿੰਟੰਡੰਟ ਪੁਲਸ ਦੇ ਪੇਸ਼ ਕਰ ਦਿਤਾ । ਉਸ ਨੇ ਪੰਜ ਹੋਰ ਆਦਮੀਆਂ ਦੇ ਨਾਂ ਲਏ । ਉਹਨਾਂ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ । ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਥਾ ਟੇਕਿਆ । ਪੁਲਸ ਅਫਸਰ ਸਾਨੂੰ ਥਾਣੇ ਲੈ ਗਏ । ਉਥੇ ਅਸੀਂ ਪਹਿਲੀ ਵੇਰ ਮਿ: ਡੰਨਟ ਨੂੰ ਵੇਖਿਆ ।"

ਅਗੇ ਚਲ ਕੇ ਸਰਦਾਰ ਜੀ ਨੇ ਆਪਣੇ ਬਿਆਨ ਵਿਚ ਕਿਹਾ–

"ਮੈਨੂੰ ਨਿਸਚਾ ਹੈ ਕਿ ਮਿ: ਡੰਨਟ ਦਾ ਸਿਰ ਫਿਰ ਗਿਆ ਹੈ । ਮੇਰੇ ਖਿਆਲ ਵਿਚ ਹਕੂਮਤ ਦੇ ਮੰਤਰੀ ਠੀਕ ਨਹੀਂ । ਮੇਰੀ ਤਕਰੀਰ ਦਾ ਸਾਰੰਸ਼ ਇਹ ਹੈ ਕਿ ਹਕੂਮਤ ਨੇ ਗਲਤੀ ਤੇ ਗਲਤੀ ਕੀਤੀ ਹੈ । ਕੁੰਜੀਆਂ ਨੂੰ ਲੈਣ ਤੇ ਆਪਣੇ ਕੋਲ ਰਖਣ ਦੀ ਇਕ ਗਲਤੀ ਦਾ ਸੁਧਾਰ ਕਰਨ ਦੀ ਥਾਂ ਹੋਰ ਕਈ ਗਲਤੀਆਂ ਕੀਤੀਆਂ ਹਨ । ਇਸ ਤੋਂ ਜ਼ਾਹਿਰ ਹੈ ਕਿ ਹਕੂਮਤ ਦਾ ਦਿਮਾਗ ਹਿਲ ਗਿਆ ਹੈ । ਅਫਸੋਸ ਹੈ ਕਿ ਪਝੱਤਰ ਸਾਲ ਦੀ ਹਕੂਮਤ ਦੇ ਪਿਛੋਂ ਵੀ ਸਿੱਖਾਂ ਦੇ ਸੁਭਾਵ ਤੇ ਰੁਚੀਆਂ ਨੂੰ ਉਹ

ਨਹੀਂ ਸਮਝ ਸਕੀ। ਮੈਂ ਬੜੇ ਦੁਖ ਨਾਲ ਪ੍ਰਗਟ ਕਰਦਾ ਹਾਂ ਕਿ ਮਿ: ਡੰਨਟ ਜੈਸੇ ਆਦਮੀ ਨੇ ਅਜਿਹੇ ਬੁਰੇ ਢੰਗ ਨਾਲ ਇਹ ਪ੍ਰਬੰਧ ਕਰਕੇ ਸਿੱਖਾਂ ਨੂੰ ਹਕੂਮਤ ਦੇ ਵਿਰੁਧ ਸਦਾ ਲਈ ਭੜਕਾ ਦਿਤਾ ਹੈ। ਜਦ ਤੀਕ ਸਿੱਖਾਂ ਵਿਚ ਜਾਨ ਹੈ, ਅਸੀਂ ਹਕੂਮਤ ਨੂੰ ਆਪਣੇ ਧਾਰਮਿਕ ਕੰਮਾਂ ਵਿਚ ਦਖਲ ਦੀ ਆਗਿਆ ਨਹੀਂ ਦੇਵਾਂਗੇ।''

ਅਦਾਲਤ—ਕੀ ਆਪ ਨੂੰ ਜਲਸੇ ਰੋਕੂ ਕਾਨੂੰਨ ਲਾਗੂ ਹੋਣ ਦਾ ਪਤਾ ਸੀ ?

ਸਰਦਾਰ ਜੀ—ਮੈਨੂੰ ਇਸ ਦਾ ਪਤਾ ਲਗ ਗਿਆ ਸੀ। ਬਾਵਜੂਦ ਇਸ ਦੇ ਮੈਂ ਤਕਰੀਰ ਕੀਤੀ। ਇਸ ਵਿਚ ਕੋਈ ਸ਼ੱਕ ਨਹੀਂ। ਮੈਂ ਮੰਨਦਾ ਹਾਂ ਕਿ ਮੈਂ ਦੋਸ਼ੀ ਹਾਂ।

## ਸ: ਖੜਕ ਸਿੰਘ ਜੀ ਤੇ ਹੋਰ ਮੁਖੀਆਂ ਦੇ ਬਿਆਨ

30 ਨਵੰਬਰ 1921 ਨੂੰ ਸ: ਖੜਕ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਕਮੇਟੀ, ਸ: ਮਹਿਤਾਬ ਸਿੰਘ ਜੀ, ਸ: ਭਾਗ ਸਿੰਘ ਵਕੀਲ, ਸ: ਹਰੀ ਸਿੰਘ ਜਲੰਧਰੀ ਆਦਿਕ ਮੁਖੀਆਂ ਨੂੰ ਪੌਣੇ ਬਾਰਾਂ ਵਜੇ ਮਿ: ਕਾਨਰ ਦੀ ਅਦਾ-ਲਤ ਵਿਚ ਪੇਸ਼ ਕੀਤਾ ਗਿਆ। ਬਾਹਰ ਪੁਲਸ ਦਾ ਪਹਿਰਾ ਸੀ। ਹਜ਼ਾਰਾਂ ਆਦਮੀ ਮੁਖੀਆਂ ਦੇ ਦਰਸਨਾਂ ਲਈ ਇਕੱਤਰ ਸਨ। ਮੁਖੀਆਂ ਨੇ ਅਦਾਲਤ ਵਿਚ ਆਉਣ ਸਮੇਂ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਇਆ।

ਅਦਾਲਤ ਨੇ ਸ: ਖੜਕ ਸਿੰਘ ਜੀ ਨੂੰ ਜੁਰਮ ਪੜ੍ਹ ਕੇ ਸੁਣਾ-ਇਆ। ਇਸ ਪਰ 'ਉਹਨਾਂ ਨੇ ਉਤਰ ਦਿਤਾ—''ਚੂੰਕਿ ਇਸ ਮੁਕੱਦਮੇ ਵਿਚ ਗੌਰਮਿੰਟ ਇਕ ਧੜਾ ਹੈ। ਉਸ ਦਾ ਨੌਕਰ ਇਕ ਜੱਜ ਹੈ। ਇਸ ਲਈ ਮੈਂ ਕਿਸੇ ਕਿਸਮ ਦਾ ਬਿਆਨ ਦੇਣ ਤੋਂ ਇਨਕਾਰ ਕਰਦਾ ਹਾਂ। ਮੇਰੀ ਪੋਜ਼ੀਸ਼ਨ ਸਿੱਖ ਪੰਥ ਦਾ ਪਰਧਾਨ ਹੋਣ ਦੀ ਹੈਸੀਅਤ ਵਿਚ ਅਮਰੀਕਾ, ਫਰਾਂਸ ਅਤੇ ਜਰਮਨੀ ਦੇ ਪਰੈਜ਼ੀਡੈਂਟ ਵਰਗੀ ਹੈ।

ਇਸ ਤੋਂ ਪਿਛੋਂ ਸਰਕਾਰੀ ਗਵਾਹੀਆਂ ਹੋਈਆਂ।

ਸ: ਹਰੀ ਸਿੰਘ ਜੀ ਜਲੰਧਰੀ ਨੇ ਕਿਹਾ–

"ਇਹ ਅਦਾਲਤ ਅਜਿਹੀ ਗੌਰਮਿੰਟ ਦੀ ਨੀਯਤ ਕੀਤੀ ਹੋਈ ਹੈ ਜਿਸ ਤੋਂ ਅਸੀਂ ਇਨਸਾਫ ਦੀ ਕੋਈ ਆਸ ਨਹੀਂ ਰਖਦੇ। ਸਰਕਾਰ ਦੇ ਪ੍ਰਤੀਨਿਧ ਧਾਰਮਿਕ ਅਤੇ ਪੁਲੀਟੀਕਲ ਇਕੱਠ ਵਿਚ ਫਰਕ ਸਮਝਣ ਦੀ ਅਕਲ ਨਹੀਂ ਰਖਦੇ। ਮੈਂ ਆਪਣਾ ਲਿਖਤੀ ਬਿਆਨ ਪਿਛੋਂ ਦੇਵਾਂਗਾ।"

ਮਾ: ਸੁੰਦਰ ਸਿੰਘ ਲਾਇਲਪੁਰੀ ਨੇ ਕਿਹਾ–

"ਕੋਈ ਹਕੂਮਤ ਨਹੀਂ। ਕੋਈ ਅਦਾਲਤ ਨਹੀਂ। ਕੋਈ ਬਿਆਨ ਨਹੀਂ। ਹਕੂਮਤ ਬਿਦੇਸ਼ੀ ਹੈ। ਲੋਕਾਂ ਦੀ ਜ਼ਿੰਮੇਵਾਰ ਨਹੀਂ। ਉਸ ਪਾਸੋਂ ਇਹਨਾਂ ਮੁਕਦਮਿਆਂ ਵਿਚ ਇਨਸਾਫ ਦੀ ਕੋਈ ਆਸ ਨਹੀਂ, ਜਿਹਨਾਂ ਵਿਚ ਕਿ ਹਕੂਮਤ ਦਾ ਆਪਣਾ ਫਾਇਦਾ ਹੈ।"

ਸ: ਗੁਰਚਰਨ ਸਿੰਘ ਵਕੀਲ ਨੇ ਕਿਹਾ–

"ਚੂੰਕਿ ਇਸ ਮੁਕੱਦਮੇ ਵਿਚ ਗੌਰਮਿੰਟ ਮੁਸਤਗੀਸ ਹੈ, ਮੈਜਿਸ-ਟਰੇਟ ਉਸ ਦਾ ਮੁਲਾਜ਼ਮ ਹੈ ਅਤੇ ਉਹ ਅਦਾਲਤ ਦੀ ਕੁਰਸੀ ਤੇ ਬੈਠਾ ਹੈ, ਇਸ ਲਈ ਇਸ ਅਦਾਲਤ ਨੂੰ ਮੇਰਾ ਮੁਕੱਦਮਾ ਸੁਣਨ ਜਾਂ ਫੈਸਲਾ ਕਰਨ ਦਾ ਕੋਈ ਹੱਕ ਨਹੀਂ। ਕਿਉਂਕਿ ਇਸ ਗੌਰਮਿੰਟ ਨੇ ਆਪਣੇ ਬਣਾਏ ਹੋਏ ਕਾਨੂੰਨ ਨੂੰ ਆਪ ਤੋੜ ਦਿਤਾ ਹੈ, ਕਿਉਂਕਿ ਮੈਨੂੰ ਗ੍ਰਿਫਤਾਰੀ ਸਮੇਂ ਜ਼ਮਾਨਤ ਲਈ ਨਹੀਂ ਪੁਛਿਆ ਗਿਆ ਅਤੇ ਮੈਨੂੰ ਚਾਰ ਦਿਨ ਕਾਨੂੰਨ ਵਿਰੁਧ ਹਵਾਲਾਤ ਵਿਚ ਰਖਿਆ ਹੈ, ਇਸ ਲਈ ਮੈਂ ਅਜਿਹੀ ਸਰਕਾਰ ਦੇ ਮੁਲਾਜ਼ਮਾਂ ਨੂੰ ਕਦੀ ਆਪਣਾ ਜੱਜ਼ ਬਣਾਉਣਾ ਨਹੀਂ ਚਾਹੁੰਦਾ।"

ਸ: ਭਾਗ ਸਿੰਘ ਵਕੀਲ–

"ਮੈਂ ਇਸ ਅਦਾਲਤ ਨੂੰ ਅਦਾਲਤ ਨਹੀਂ ਸਮਝਦਾ, ਨਾ ਸ੍ਰਕਾਰ ਅੰਗਰੇਜ਼ੀ ਪਾਸੋਂ ਇਨਸਾਫ ਦੀ ਆਸ ਰਖਦਾ ਹਾਂ। ਇਸ ਲਈ ਬਿਆਨ

ਦੇਣਾ ਫਜ਼ੂਲ ਹੈ।"

## 2 ਦਸੰਬਰ ਦੀ ਪੇਸ਼ੀ

2 ਦਸੰਬਰ ਨੂੰ ਸ਼ਰੋਮਣੀ ਕਮੇਟੀ ਦੇ ਮੁਖੀ ਫਿਰ ਆਦਲਤ ਵਿਚ ਪੇਸ਼ ਹੋਏ।

ਸ: ਜਸਵੰਤ ਸਿਘ ਝਬਾਲ ਨੇ ਬਿਆਨ ਦਿੰਦੇ ਹੋਏ ਕਿਹਾ–

ਮੈਂ ਅਜਨਾਲੇ ਦੇ ਵਾਕਿਆਤ ਤੇ ਮਿ: ਡੰਨਟ ਦੇ ਲਫਜ਼ 'ਗਰਮ ਖਿਆਲੀਏ (Extremist) ਸਬੰਧੀ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਇਹ ਗੱਲ ਦਸਣੀ ਜ਼ਰੂਰੀ ਸਮਝਦਾ ਹਾ ਕਿ ਉਹ ਕਿਹੜੀਆਂ ਗੱਲਾਂ ਹਨ, ਜਿਨ੍ਹਾਂ ਨੇ ਮੈਨੂੰ ਗਰਮ ਖਿਆਲੀਆ ਬਣਾਇਆ। ਹਕੂਮਤ ਵਲੋਂ ਇਹ ਐਲਾਨ ਕਰਨ ਦੇ ਬਾਵਜੂਦ ਕਿ ਉਹ ਕਿਸੇ ਕੌਮ ਦੇ ਧਾਰਮਿਕ ਕੰਮਾਂ ਵਿਚ ਦਖ਼ਲ ਨਹੀਂ ਦੇਵੇਗੀ, ਕਾਨਪੁਰ ਵਿਚ ਮਸੀਤ ਗਿਰਾਈ ਗਈ ਹੈ।

ਦਿੱਲੀ ਵਿਚ ਗੁਰਦਵਾਰਾ ਰਕਾਬਗੰਜ ਦੀ ਕੰਧ ਢਾਹ ਕੇ ਕਈ ਸਾਲ ਤਕ ਬਣਾਉਣ ਦੀ ਆਗਿਆ ਨਹੀਂ ਦਿਤੀ। ਸ੍ਰੀ ਦਰਬਾਰ ਸਾਹਿਬ ਤੇ ਕਬਜ਼ਾ ਰਖਿਆ, ਪਰ ਪਿਛਲੇ ਸੱਠਾਂ ਸਾਲਾਂ ਦਾ ਅੱਜ ਤੀਕ ਹਿਸਾਬ ਨਹੀਂ ਦਿਤਾ। ਗੁਰਦਵਾਰਿਆਂ ਦੇ ਮਹੰਤਾਂ ਪੁਜਾਰੀਆਂ ਤੇ ਮੈਨੇਜਰਾਂ ਦੀ ਇਕ ਚਿਠੀ ਵਿਚ ਹਮਾਇਤ ਕੀਤੀ ਗਈ, ਜਿਸ ਦਾ ਨਤੀਜਾ ਇਹ ਨਿਕਲਿਆ ਕਿ ਸਿਖਾਂ ਨੂੰ ਗੁਰਦਵਾਰਿਆਂ ਵਿਚ ਬਹੁਤ ਸਾਰੇ ਕਸ਼ਟ ਝਲਣੇ ਪਏ।

ਸ੍ਰੀ ਨਨਕਾਣੇ ਸਾਹਿਬ ਦੇ ਵਾਕਿਆਤ ਦੀ ਪੜਤਾਲ ਕਰਕੇ ਜ਼ਾਲਮਾਂ ਨੂੰ ਚੰਗੀ ਤਰ੍ਹਾਂ ਸਜ਼ਾ ਦੇਣ ਦੀ ਥਾਂ ਸਿਖਾਂ ਨੂੰ ਜੇਲ੍ਹਾਂ ਵਿਚ ਸੁਟ ਕੇ ਗੁਰਦਵਾਰਾ ਸੁਧਾਰ ਲਹਿਰ ਨੂੰ ਕੁਚਲਣ ਦਾ ਯਤਨ ਕੀਤਾ ਗਿਆ। ਹਿੰਦੁਸਤਾਨੀਆਂ ਨਾਲ ਉਹਨਾਂ ਦੇਸ਼ਾਂ ਵਿਚ ਜਿਥੇ ਹਕੂਮਤ ਬ੍ਰਤਾਨੀਆ ਦਾ ਰਾਜ ਹੈ, ਜਿਥੇ ਸਾਡਾ ਉਹੋ ਜਿਹਾ ਹੱਕ ਹੈ, ਜਿਹੋ ਜਿਹਾ ਕਿ ਆਪਣੇ ਦੇਸ਼ ਵਿਚ ਹੈ, ਸਾਡੇ ਨਾਲ ਜ਼ਾਲਮਾਨਾ ਸਲੂਕ ਹੋਇਆ। ਇਸ ਦੀ ਇਕ ਉਦਾਹਰਣ ਕੈਨੇਡਾ ਦੇ ਵਰਤਾਉ ਦੀ ਹੈ। ਹਕੂਮਤ ਨੇ ਕਈ ਵੇਰ ਐਲਾਨ

ਕਰਕੇ ਇਹ ਗੱਲ ਪ੍ਰਗਟ ਕੀਤੀ ਕਿ ਉਸ ਨੂੰ ਕਿਸੇ ਰੰਗ ਜਾਂ ਨਸਲ ਨਾਲ ਪਿਆਰ ਨਹੀਂ, ਪਰ ਕਈ ਥਾਵਾਂ ਤੇ ਜੋ ਫੈਸਲੇ ਕੀਤੇ ਗਏ ਹਨ, ਉਹ ਇਸ ਦੇ ਉਲਟ ਹਨ।

"ਹਕੂਮਤ ਨੇ ਹਿੰਦੀਆਂ ਨੂੰ ਬੇ-ਹਥਿਆਰੇ ਕਰਨ ਦੀ ਕੋਸ਼ਸ਼ ਕੀਤੀ ਅਤੇ ਕ੍ਰਿਪਾਨ ਰਖਣ ਦੇ ਜੁਰਮ ਵਿਚ ਕਈ ਤਰ੍ਹਾਂ ਦੀਆਂ ਸਜ਼ਾਵਾਂ ਦਿਤੀਆਂ।"

ਅਗੇ ਚਲ ਕੇ ਸਰਦਾਰ ਜੀ ਨੇ ਕਿਹਾ-"7 ਨਵੰਬਰ ਨੂੰ ਮਿ: ਡੰਨਟ ਨੇ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਲਈਆਂ। ਉਸ ਦੇ ਦੂਸਰੇ ਦਿਨ ਮੈਂ ਅਕਾਲ ਤਖਤ ਦੇ ਸਾਹਮਣੇ ਤਕਰੀਰ ਕੀਤੀ। ਉਸ ਤੋਂ ਪਿਛੋਂ ਜਦ 14 ਤਰੀਕ ਨੂੰ ਮਿ: ਡੰਨਟ ਨੇ ਆਪਣੀ ਹਕੂਮਤ ਦੀ ਮਾਰਫਤ ਕਪਤਾਨ ਬਹਾਦਰ ਸਿੰਘ ਨੂੰ ਸਰਬਰਾਹ ਨੀਯਤ ਕੀਤਾ, ਉਸ ਦੇ ਦੂਸਰੇ ਦਿਨ ਮੈਂ ਹੋਰ ਤਕਰੀਰ ਕੀਤੀ। ਇਹਨਾਂ ਤਕਰੀਰਾਂ ਵਿਚ ਮੈਂ ਕਿਹਾ ਕਿ ਮਿ: ਡੰਨਟ ਕੁੰਜੀਆਂ ਲੈ ਕੇ ਉਹਨਾਂ ਨੂੰ ਵਰਤਣ। ਸ: ਬਹਾਦਰ ਸਿੰਘ ਨੂੰ ਮੰਨਵਾ ਕੇ ਉਸ ਨੂੰ ਚਾਰਜ ਦੇਣ......।

ਮੈਂ ਤੇ ਸ: ਦਾਨ ਸਿੰਘ ਨੇ ਪ੍ਰਬੰਧ ਕੀਤਾ ਕਿ ਇਸ ਸਬੰਧੀ ਕਈ ਥਾਈਂ ਜਲਸੇ ਕੀਤੇ ਜਾਣ। ਮੈਂ ਜ਼ਿਲਾ ਕਾਂਗਰਸ ਕਮੇਟੀ ਦਾ ਸਕੱਤਰ ਹਾਂ ਤੇ ਨਾਲ ਹੀ ਸ਼੍ਰੋਮਣੀ ਗੁਰਦਵਾਰਾ ਕਮੇਟੀ ਦੀ ਅੰਤ੍ਰਿੰਗ ਕਮੇਟੀ ਦਾ ਮੈਂਬਰ ਵੀ ਹਾਂ। ਸੂਬਕ ਕਾਂਗਰਸ ਕਮੇਟੀ ਦਾ ਵੀ ਅੰਤ੍ਰਿੰਗ ਮੈਂਬਰ ਹਾਂ। ਮੈਂ ਇਕੋ ਵਕਤ ਵਿਚ ਗੁਰਦਵਾਰਾ ਕਮੇਟੀ ਤੇ ਕਾਂਗਰਸ ਦਾ ਕੰਮ ਕਰ ਰਿਹਾ ਹਾਂ। ਇਸ ਲਈ ਮਿ: ਡੰਨਟ ਨੂੰ ਇਹ ਕਹਿਣ ਦਾ ਮੌਕਾ ਮਿਲਿਆ ਕਿ ਅਜਨਾਲੇ ਵਾਲਾ ਜਲਸਾ ਕਾਂਗਰਸ ਵਲੋਂ ਸੀ।

"ਅਜਨਾਲੇ ਵਾਲਾ ਦੀਵਾਨ ਡਿਸਟ੍ਰਿਕਟ ਗੁਰਦਵਾਰਾ ਕਮੇਟੀ ਵਲੋਂ ਸੀ। ਇਹ ਮਿ: ਡੰਨਟ ਮੰਨ ਚੁਕੇ ਹਨ। ਮੈਂ ਇਸ ਹਕੂਮਤ ਤੋਂ ਕਿਸੇ ਤਰ੍ਹਾਂ ਦਾ ਇਨਸਾਫ ਨਹੀਂ ਮੰਗਦਾ, ਕਿਉਂਕਿ ਮੈਨੂੰ ਇਸ ਤੋਂ ਪਹਿਲੇ ਕਈ ਵੇਰ ਨਿਸਚਾ ਹੋ ਚੁਕਾ ਹੈ ਕਿ ਜਿਸ ਹਕੂਮਤ ਨੇ ਚੌਕੀਦਾਰ ਬਨਾਉਣ ਦਾ ਅਧਿਕਾਰ ਵੀ ਆਪਣੇ ਹੱਥ ਵਿਚ ਰਖਿਆ ਹੋਇਆ ਹੈ, ਉਸ ਪਾਸੋਂ ਕਿਸੇ ਤਰ੍ਹਾਂ ਦੇ ਇਨਸਾਫ ਦੀ ਆਸ ਰਖਣੀ

ਗਲਤੀ ਹੈ।"

ਪੰਡਤ ਦੀਨਾ ਨਾਥ–

"ਹਕੂਮਤ ਨੇ ਬਿਨਾਂ ਕਾਰਨ ਇਸ ਮੁਕੱਦਮੇ ਵਿਚ ਆਪਣੇ ਆਪ ਨੂੰ ਖਤਰੇ ਵਿਚ ਪਾਉਣ ਦੀ ਭੁਲ ਕੀਤੀ ਹੈ। ਧਾਰਮਿਕ ਕੰਮਾਂ ਵਿਚ ਦਖਲ ਦੇਣਾ ਹਕੂਮਤ ਦੀ ਸ਼ਾਨ ਦੇ ਮੁਤਾਬਿਕ ਨਹੀਂ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਹਕੂਮਤ ਗਲਤੀ ਕਰ ਰਹੀ ਹੈ। ਇਸ ਨੂੰ ਇਸ ਦਾ ਫਲ ਭੁਗਤਣਾ ਪਵੇਗਾ।

"ਮਿ: ਡੇਨਟ ਨੇ ਮੇਰੇ ਤੇ ਇਹ ਦੂਸ਼ਣ ਲਗਾਇਆ ਹੈ ਕਿ ਮੈਂ ਬਾਗੀਆਨਾ ਤਕਰੀਰਾਂ ਕਰਦਾ ਹਾਂ। ਜੇ ਦੇਸ਼ ਦੀ ਸੇਵਾ ਕਰਨਾ ਬਗਾਵਤ ਹੈ ਤਾਂ ਮੈਂ ਵਾਕਈ ਬਾਗੀ ਹਾਂ।"

ਸ: ਦਾਨ ਸਿੰਘ ਵਛੋਆ—

"ਮੈਂ ਨਾ-ਮਿਲਵਰਤਣੀਆ ਨਹੀਂ ਸਾਂ। ਮੇਰੇ ਦਾਦਾ ਸ: ਹੀਰਾ ਸਿੰਘ ਗਦਰ ਵਿਚ ਕਮੀਸ਼ਨਡ ਅਫਸਰ ਸਨ। ਮੇਰੇ ਪਿਤਾ ਰਾਇ ਬਹਾਦਰ ਡਾਕਟਰ ਗੰਗਾ ਸਿੰਘ ਸਿਵਲ ਸਰਜਨ ਸਨ। ਮੈਨੂੰ ਮਿ: ਕਿੰਗ ਨੇ ਦਰਬਾਰੀ ਬਣਾਇਆ। ਮੈਂ ਜ਼ਿਲਾ ਅੰਮ੍ਰਿਤਸਰ ਤੋਂ ਬਾਹਰ ਲਗ ਪਗ 2000) ਮਾਮਲਾ ਜ਼ਮੀਨ ਦਿੰਦਾ ਹਾਂ। ਮਾਰਸ਼ਲ-ਲਾਅ ਦੇ ਦਿਨਾਂ ਵਿਚ ਹਕੂਮਤ ਨੇ ਜੋ ਵਰਤਾਉ ਲੋਕਾਂ ਨਾਲ ਕੀਤਾ, ਉਸ ਨੂੰ ਵੇਖ ਕੇ ਮੈਂ ਸੂਕਾਰ ਨਾਲੋਂ ਅੱਡ ਹੋ ਗਿਆ।

"ਪਹਿਲੀ ਵੇਰ ਮੇਰੀ ਅੱਖ ਉਦੋਂ ਖੁਲ੍ਹੀ ਜਦ ਕਿ ਸਰਕਾਰ ਦਾ ਮੁਸਲਮਾਨਾਂ ਦੇ ਅਸਥਾਨਾਂ ਨਾਲ ਵਰਤਾਓ ਦੇਖਿਆ। ਦੂਜੀ ਵੇਰ ਮੇਰੀ ਅੱਖ ਉਦੋਂ ਖੁਲ੍ਹੀ ਜਦ ਕਿ ਨਨਕਾਣੇ ਸਾਹਿਬ ਦੇ ਸ਼ਹੀਦਾਂ ਸਬੰਧੀ ਸਰ-ਕਾਰ ਨੇ ਆਪਣੀ ਪੋਜ਼ੀਸ਼ਨ ਸਾਫ ਨਹੀਂ ਕੀਤੀ। ਉਦੋਂ ਤੋਂ ਮੈਂ ਸਰਕਾਰ ਨੂੰ ਉਸ ਦੇ ਅਸਲੀ ਰੂਪ ਵਿਚ ਵੇਖਣਾ ਸ਼ੁਰੂ ਕੀਤਾ ਅਤੇ ਇਹ ਅਨੁਭਵ ਕੀਤਾ ਕਿ ਹਰ ਹਿੰਦੁਸਤਾਨੀ ਦਾ ਫਰਕ ਹੈ ਕਿ ਉਹ ਮਾਤਰੀ ਭੂਮੀ ਦੀ ਇਜ਼ਤ ਲਈ ਸ਼ਾਂਤਮਈ ਰਹਿੰਦੇ ਹੋਏ ਹਰ ਪ੍ਰਕਾਰ

ਦੀ ਕੁਰਬਾਨੀ ਕਰੇ। ਜੇ ਸਿਖ ਕੌਮ ਫ਼ੈਸਲਾ ਕਰਦੀ ਹੈ ਕਿ ਇਹਨਾਂ ਬਦਮਾਸ਼ ਮਹੰਤਾਂ ਨੂੰ ਗੁਰਦਵਾਰਿਆਂ ਵਿਚੋਂ ਕਢ ਦਿਤਾ ਜਾਏ, ਜੋ ਦੇਸ਼ ਅਤੇ ਕੌਮ ਦੇ ਵਿਰੁਧ ਚਲਦੇ ਹਨ, ਤਾਂ ਗੌਰਮਿੰਟ ਕਿਉਂ ਦਖਲ ਦਿੰਦੀ ਹੈ ?

"ਸ: ਹਰਨਾਮ ਸਿੰਘ ਜ਼ੈਲਦਾਰ ਦੀ ਗ੍ਰਿਫਤਾਰੀ ਬਾਰੇ ਮਿ: ਡੰਨਟ ਕਹਿੰਦਾ ਹੈ ਕਿ ਉਹ ਦਰਬਾਰ ਵਿਚ ਖਦਰ ਪਾ ਕੇ ਬੈਠਾ ਸੀ। ਕੀ ਮਿ: ਡੰਨਟ ਨੂੰ ਖਦਰ ਇਸ ਕਦਰ ਚੁਭਦਾ ਸੀ ਕਿ ਸਰਦਾਰ ਹਰਨਾਮ ਸਿੰਘ ਦੀ ਚਾਲ੍ਹੀ ਸਾਲ ਦੀ ਸੇਵਾ ਪਰ ਪਾਣੀ ਫਿਰ ਗਿਆ ?

"ਸਰਕਾਰ ਨੇ ਕਪਤਾਨ ਬਹਾਦਰ ਸਿੰਘ ਘੜਿੰਡ ਵਾਲੇ—ਜਿਸ ਨੇ 1915 ਵਿਚ ਪ੍ਰਸਿਧ ਦੇਸ਼ ਭਗਤ ਸ: ਰੰਗਾ ਸਿੰਘ ਖੁਰਦਪੁਰ ਨੂੰ ਹੋਤੀ ਮਰਦਾਨ ਤੋਂ ਫੜਾਇਆ ਸੀ। (ਦੇਖੋ ਲਾਹੌਰ ਸਾਜ਼ਸ਼ ਕੇਸ)—ਨੂੰ ਕਠ-ਪੁਤਲੀ ਬਣਾ ਕੇ ਵਰਤਣ ਦਾ ਯਤਨ ਕੀਤਾ। ਜਿਸ ਤਰ੍ਹਾਂ ਹਾਕਮ ਦਰਬਾਰ ਕਰਕੇ ਸ੍ਰੀ ਦਰਬਾਰ ਸਾਹਿਬ ਦੀਆਂ ਕੁੰਜੀਆਂ ਅਤੇ ਅਕਾਲੀ ਲਹਿਰ ਬਾਰੇ ਹਰ ਜ਼ਿਲੇ ਵਿਚ ਗਲਤ ਫਹਿਮੀਆਂ ਪਾ ਰਹੇ ਹਨ, ਉਸ ਦਾ ਪਰਦਾ ਪਰਸੋਂ ਅਕਾਲ ਤਖਤ ਦੇ ਸਾਹਮਣੇ ਚਾਕ ਹੋ ਗਿਆ ਹੈ, ਜਦ ਕਿ ਕਪਤਾਨ ਬਹਾਦਰ ਸਿੰਘ ਨੇ ਆਪਣਾ ਅਸਤੀਫਾ ਪੇਸ਼ ਕਰ ਦਿਤਾ।"

ਅਗੇ ਚਲ ਕੇ ਸਰਦਾਰ ਦਾਨ ਸਿੰਘ ਨੇ ਕਿਹਾ—

"ਮੇਰੇ ਦਿਲ ਵਿਚ ਮੌਜੂਦਾ ਸਰਕਾਰ ਲਈ ਕੋਈ ਇਜ਼ਤ ਨਹੀਂ। ਨਾ ਮੈਂ ਅਦਾਲਤਾਂ ਨੂੰ ਨਿਆਂ ਭਰਪੂਰ ਸਮਝਦਾ ਹਾਂ। ਜਿਨ੍ਹਾਂ ਦਾ ਸਬੰਧ ਇਕ ਅਜਿਹੀ ਸਰਕਾਰ ਨਾਲ ਹੈ ਜੋ ਸਾਮਰਾਜੀ ਨਸ਼ੇ ਵਿਚ ਚੂਰ ਹੈ। ਮੈਂ ਇਸ ਨੂੰ ਇਕ ਨਾਟਕ ਸਮਝਦਾ ਹਾਂ। ਬਹੈਸੀਅਤ ਪ੍ਰਧਾਨ ਸਿਟੀ ਕਾਂਗਰਸ ਕਮੇਟੀ ਅੰਮ੍ਰਿਤਸਰ, ਪ੍ਰਧਾਨ ਡਿਸਟ੍ਰਿਕਟ ਸਿੱਖ ਲੀਗ, ਪ੍ਰਧਾਨ ਗੁਰਦਵਾਰਾ ਕਮੇਟੀ ਅਤੇ ਮੈਂਬਰ ਇੰਚਾਰਜ ਲੋਕਲ ਗੁਰਦਵਾਰਾ ਕਮੇਟੀ ਸ੍ਰੀ ਦਰਬਾਰ ਸਾਹਿਬ, ਮੇਰੀ ਦੇਸ਼ ਸੇਵਾ ਤੋਂ ਹਾਕਮ ਅਪ੍ਰਸੰਨ ਹਨ। ਇਹੀ ਮੇਰੀ ਗ੍ਰਿਫਤਾਰੀ ਦਾ ਕਾਰਨ ਹੈ। ਮੈਂ ਆਪਣਾ ਸਰੀਰ ਗੌਰਮਿੰਟ ਦੇ ਸਪੁਰਦ ਕਰਦਾ ਹਾਂ। ਇਸ ਨਾਸਵੰਤ ਸਰੀਰ ਨਾਲ ਜੋ ਚਾਹੇ ਵਰਤਾਉ

ਕਰੇ। ਮੇਰੇ ਲਹੂ ਦਾ ਆਖਰੀ ਕਤਰਾ ਅਤੇ ਮੇਰੀਆਂ ਹੱਡੀਆਂ ਦਾ ਆਖਰੀ ਕਿਣਕਾ ਮੌਜੂਦਾ ਗੌਰਮਿੰਟ ਨੂੰ ਤਬਾਹ ਕਰਨ ਵਿਚ ਆਪਣੇ ਦੇਸ਼ ਵਾਸੀਆਂ ਦੇ ਨਾਲ ਰਹੇਗਾ। ਮੇਰੀ ਆਤਮਾ ਜੇਲ੍ਹਖਾਨੇ ਵਿਚ ਰਹਿ ਕੇ ਵੀ ਦੇਸ ਦੀ ਆਜ਼ਾਦੀ ਦਾ ਸੰਦੇਸ਼ ਸੰਸਾਰ ਨੂੰ ਦਿੰਦੀ ਰਹੇਗੀ। ਮੈਂ ਆਪਣੀਆਂ ਸਾਰੀਆਂ ਜ਼ਿੰਮੇਵਾਰੀਆਂ ਨੂੰ ਸਮਝਦਾ ਹੋਇਆ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅੰਗਰੇਜ਼ ਹੁਣ ਹਿੰਦੁਸਤਾਨ ਵਿਚ ਰੱਬ ਤੇ ਪਿਤਾ ਦੀ ਪਦਵੀ ਨਹੀਂ ਰਖਦੇ। ਜੇ ਉਹਨਾਂ ਨੇ ਇਥੇ ਰਹਿਣਾ ਹੈ ਤਾਂ ਨੌਕਰ ਜਾਂ ਛੋਟੇ ਭਰਾ ਦੀ ਹੈਸੀਅਤ ਵਿਚ ਰਹਿ ਸਕਦੇ ਹਨ।

"ਅਜਨਾਲੇ ਦੇ ਵਾਕਿਆਤ ਇਕ ਡਰਾਮਾ ਹਨ। ਅੰਗਰੇਜ਼ਾਂ ਨੂੰ ਐਸਾ ਕਰਨ ਸਮੇਂ ਉਹਨਾਂ ਐਲਾਨਾਂ ਵਲ ਧਿਆਨ ਦੇਣਾ ਚਾਹੀਦਾ ਹੈ, ਜਿਹਨਾਂ ਵਿਚ ਦਸਿਆ ਹੈ ਕਿ ਉਹ ਕਿਸੇ ਦੇ ਮਜ਼ਹਬੀ ਕੰਮਾਂ ਵਿਚ ਦਖਲ ਨਹੀਂ ਦੇਣਗੇ।

"ਸਾਨੂੰ ਇਕ ਅਜਿਹੇ ਦੀਵਾਨ ਵਿਚੋਂ ਪਕੜਨਾ ਕਿਥੋਂ ਤਕ ਯੋਗ ਹੈ। ਜਿਥੇ ਅਸੀਂ ਰੱਬ ਦਾ ਕੀਰਤਨ, ਸਿਫਤ ਸਲਾਹ ਅਤੇ ਸ਼ਬਦ ਕੀਰਤਨ ਕਰ ਰਹੇ ਸਾਂ, ਜਿਥੇ ਅਸੀਂ ਵਾਧੂ ਇਕ ਲਫਜ਼ ਮੂੰਹੋਂ ਨਹੀਂ ਕਢਿਆ। ਇਹ ਦੀਵਾਨ ਅਸੀਂ ਸਿੱਖ ਪੰਥ ਦੀ ਸਤਿਕਾਰ ਯੋਗ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਹੁਕਮ ਅਨੁਸਾਰ ਕਰ ਰਹੇ ਸਾਂ, ਤਾਂ ਕਿ ਉਨ੍ਹਾਂ ਗਲਤ ਫਹਿਮੀਆਂ ਨੂੰ ਦੂਰ ਕੀਤਾ ਜਾਵੇ, ਜੋ ਮਿ: ਡੰਨਟ ਇਲਾਕੇ ਵਿਚ ਫੈਲਾ ਰਿਹਾ ਹੈ। ਕੀ ਇਹ ਇਨਸਾਫ ਹੈ ਕਿ ਇਕ ਧੜਾ ਸਾਡੇ ਧਾਰਮਿਕ ਕੰਮਾਂ ਸਬੰਧੀ ਗਲਤ ਬਿਆਨ ਦੇਈ ਜਾਵੇ ਅਤੇ ਸਾਨੂੰ ਉਸ ਸਬੰਧੀ ਕੁਝ ਵੀ ਨਾ ਕਹਿਣ ਦਿਤਾ ਜਾਵੇ ?

"ਮੈਜਿਸਟਰੇਟ ਸਾਹਿਬ, ਜੇ ਤੁਸੀਂ ਸਚੇ ਈਸਾਈ ਹੋ ਤਾਂ ਦਸੋ, ਜੇ ਕੈਂਟਰਬਰੀ ਦੇ ਗਿਰਜੇ ਦੀਆਂ ਕੁੰਜੀਆਂ ਸਿੱਖਾਂ ਦੇ ਹੱਥ ਵਿਚ ਹੋਣ ਤਾਂ ਤੁਹਾਡੇ ਕੀ ਜਜ਼ਬਾਤ ਹੋਣਗੇ ? ਫਿਰ ਜਦ ਕਿ ਸਿੱਖ ਤੁਹਾਨੂੰ ਬੋਲਣ ਨਾ ਦੇਣ ?

"ਮਿ: ਡੰਨਟ ਨੇ ਮੇਰੇ ਅਤੇ ਸ: ਜਸਵੰਤ ਸਿੰਘ ਤੇ ਖਾਸ ਮਿਹਰਬਾਨੀ ਕੀਤੀ ਹੈ। ਉਸ ਨੇ ਆਪਣੇ ਬਿਆਨ ਵਿਚ ਇਹ ਸਾਬਤ ਕੀਤਾ

ਕਿ ਅਸੀਂ ਦੋਵੇਂ ਪੁਲੀਟੀਕਲ ਆਦਮੀ ਹਾਂ ਅਤੇ ਗੁਰਦਵਾਰਾ ਲਹਿਰ ਵਿਚ ਆਪਣਾ ਕੰਮ ਚਲਾਉਣ ਲਈ ਦਾਖਲ ਹੋਏ ਹਾਂ। ਇਹ ਠੀਕ ਹੈ ਕਿ ਸ: ਜਸਵੰਤ ਸਿੰਘ ਡਿਸਟ੍ਰਿਕਟ ਕਾਂਗਰਸ ਕਮੇਟੀ ਦੇ ਸਕੱਤ੍ਰ ਹਨ, ਪਰ ਉਹ ਮਿ: ਡੰਨਟ ਨੂੰ ਸਿਧੇ ਰਾਹ ਪਾਉਣ ਦੇ ਚਾਹਵਾਨ ਸਨ। ਮਿ: ਡੰਨਟ ਨੂੰ ਉਸ ਦਿਨ ਸਖਤ ਜਿਚੀ ਹੋਈ, ਜਿਸ ਦਿਨ ਉਸ ਨੇ ਸ਼੍ਰੋਮਣੀ ਕਮੇਟੀ ਦੇ ਦਫਤਰ ਵਿਚ ਸਾਨੂੰ ਇਕ ਤੋਂ ਵਧੀਕ ਚੀਫ਼ ਖਾਲਸਾ ਦੀਵਾਨ ਵਾਲਿਆਂ ਨੂੰ ਐਗਜ਼ੈਕਟਿਵ ਕਮੇਟੀ ਵਿਚ ਸ਼ਾਮਲ ਕਰਨ ਲਈ ਕਿਹਾ ਅਤੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਵਿਚ ਉਹਨਾਂ ਨੂੰ ਸ਼ਾਮਲ ਕਰਨ ਲਈ ਕਿਹਾ। ਮੈਂ ਤੇ ਸ: ਜਸਵੰਤ ਸਿੰਘ ਨੇ ਸਪਸ਼ਟ ਲਫਜ਼ਾਂ ਵਿਚ ਦਸ ਦਿਤਾ ਸੀ ਕਿ ਅਸੀਂ ਇਹਨਾਂ ਮਾਮਲਿਆਂ ਵਿਚ ਸਰਕਾਰ ਦਾ ਕੋਈ ਹੁਕਮ ਨਹੀਂ ਮੰਨਾਂਗੇ।

"17 ਨਵੰਬਰ ਨੂੰ ਜੋ ਹੜਤਾਲ ਹੋਈ, ਉਸ ਤੋਂ ਵੀ ਮਿ: ਡੰਨਟ ਨਾਰਾਜ਼ ਸੀ। 23 ਨਵੰਬਰ 1921 ਨੂੰ ਗਗੋ ਮਾਹਲ ਦੇ ਜਲਸੇ ਵਿਚ ਐਲਾਨ ਕੀਤਾ ਗਿਆ ਸੀ ਕਿ ਮੇਰੇ ਪਿੰਡ ਵਛੋਏ ਵੀ ਦੀਵਾਨ ਹੋਵੇਗਾ। ਇਸ ਨੂੰ ਵੀ ਹਾਕਮ ਰੋਕਣਾ ਚਾਹੁੰਦੇ ਸਨ।

ਅਖੀਰ ਵਿਚ ਸ੍ਰਦਾਰ ਜੀ ਨੇ ਕਿਹਾ—

ਮਜਿਸਟਰੇਟ ਸਾਹਿਬ—"ਸਾਡੀਆਂ ਸਜ਼ਾਵਾਂ ਦਾ ਜੋ ਹੁਕਮ ਆਪ ਅਜ ਤੋਂ ਪਹਿਲੇ ਕਲੱਬ-ਘਰ ਵਿਚ ਤਜਵੀਜ਼ ਕਰ ਚੁਕੇ ਹੋ, ਸਾਨੂੰ ਸੁਣਾ ਦਿਉ।"

## ਮੁਕੱਦਮੇ ਦਾ ਫੈਸਲਾ

ਦਸੰਬਰ 1921 ਨੂੰ ਮਿ: ਕਾਨਰ ਨੇ ਗ੍ਰਿਫਤਾਰ ਹੋਏ ਲੀਡਰਾਂ ਦੇ ਮੁਕਦਮੇ ਦਾ ਫੈਸਲਾ ਸੁਣਾਇਆ। ਸ: ਦਾਨ ਸਿੰਘ, ਸ: ਜਸਵੰਤ ਸਿੰਘ, ਸ: ਤੇਜਾ ਸਿੰਘ ਸਮੁੰਦਰੀ ਅਤੇ ਪੰਡਤ ਦੀਨਾ ਨਾਥ ਨੂੰ ਇਕ ਇਕ ਹਜ਼ਾਰ ਰੁਪਿਆ ਜੁਰਮਾਨਾ ਅਤੇ ਪੰਜ ਪੰਜ ਮਹੀਨੇ ਕੈਦ ਸਖਤ ਦੀ ਸਜ਼ਾ ਦਿਤੀ ਗਈ। ਸ: ਹਰਨਾਮ ਸਿੰਘ ਜ਼ੈਲਦਾਰ ਨੂੰ ਇਕ ਹਜ਼ਾਰ ਜੁਰਮਾਨਾ ਤੇ ਚਾਰ ਮਹੀਨੇ ਦੀ ਕੈਦ ਹੋਈ।

ਸ: ਖੜਕ ਸਿੰਘ ਜੀ, ਸ: ਬ: ਮਹਿਤਾਬ ਸਿੰਘ, ਸ: ਭਾਗ ਸਿੰਘ ਵਕੀਲ, ਸ: ਹਰੀ ਸਿੰਘ ਜਲੰਧਰੀ, ਸ: ਗੁਰਚਰਨ ਸਿੰਘ ਵਕੀਲ ਅਤੇ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੂੰ ਛੇ ਛੇ ਮਹੀਨੇ ਕੈਦ ਸਖਤ ਅਤੇ ਇਕ ਇਕ ਹਜ਼ਾਰ ਜੁਰਮਾਨੇ ਦੀ ਸਜ਼ਾ ਦਿਤੀ। ਜੁਰਮਾਨਾ ਨਾ ਤਾਰਨ ਪਰ ਛੇ ਛੇ ਮਹੀਨੇ ਕੈਦ ਸੁਣਵਾਈ। ਇਸ ਫੈਸਲੇ ਨੂੰ ਮੁਖੀਆਂ ਨੇ ਬੜੀ ਪ੍ਰਸੰ-ਨਤਾ ਨਾਲ ਸੁਣਿਆ। ਸ: ਖੜਕ ਸਿੰਘ ਜ਼ਿੰਦਾਬਾਦ, ਸ: ਮਹਿਤਾਬ ਸਿੰਘ ਜ਼ਿੰਦਾਬਾਦ ਅਤੇ ਸ਼ਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਅਦਾਲਤ ਦਾ ਕਮਰਾ ਗੂੰਜ ਉਠਿਆ। ਫੈਸਲਾ ਸੁਣਾਉਣ ਪਿਛੋਂ ਇਹਨਾਂ ਮੁਖੀਆਂ ਨੂੰ ਜੇਲ੍ਹ ਭੇਜ ਦਿਤਾ ਗਿਆ।

ਸ਼੍ਰੋਮਣੀ ਕਮੇਟੀ ਦੇ ਮੁਖੀਆਂ ਨੂੰ ਕੈਦ ਕਰਨ ਨਾਲ ਲਹਿਰ ਹੋਰ ਤੇਜ਼ ਹੋ ਗਈ। ਇਸ ਮੌਕੇ ਕਾਂਗਰਸ ਤੇ ਖਿਲਾਫਤ ਕਮੇਟੀ ਨੇ ਸਿੱਖਾਂ ਦੀ ਚੰਗੀ ਮਦਦ ਕੀਤੀ। ਕਈ ਦੇਸ਼ ਭਗਤਾਂ ਨੇ ਅਕਾਲ ਤਖਤ ਹਾਜ਼ਰ ਹੋ ਕੇ ਆਪਣੇ ਆਪ ਨੂੰ ਗ੍ਰਿਫਤਾਰੀ ਲਈ ਪੇਸ਼ ਕੀਤਾ। ਕਈ ਸੰਸਥਾਵਾਂ ਨੇ ਹਮਦਰਦੀ ਦੇ ਮਤੇ ਪਾਸ ਕੀਤੇ।

ਲਾਲਾ ਲਾਜਪਤ ਰਾਇ ਨੇ ਲਿਖਿਆ—"ਸਿਖਾਂ ਨੇ ਨਨਕਾਣੇ ਸਾਹਿਬ ਤੇ ਅਜਨਾਲੇ ਵਿਚ ਅਸਚਰਜ ਸ਼ਾਂਤ-ਮਈ ਦਾ ਸਬੂਤ ਦਿਤਾ ਹੈ, ਆਤਮ ਤਿਆਗ, ਸ਼ਾਂਤੀ, ਦਲੇਰੀ ਤੇ ਜ਼ਬਤ ਵਿਚ ਕਮਾਲ ਕਰ ਦਿਤਾ ਹੈ।"

## ਚਾਬੀਆਂ ਦੀ ਵਾਪਸੀ

ਚਾਬੀਆਂ ਦੇ ਸਿਲਸਿਲੇ ਵਿਚ 193 ਸਿੰਘ ਗ੍ਰਿਫਤਾਰ ਹੋ ਚੁਕੇ ਸਨ ਅਤੇ ਹੋਰ ਹੋਣ ਲਈ ਤਿਆਰ ਸਨ। ਇਹ ਦੇਖ ਕੇ ਸਰਕਾਰ ਨੇ ਚਾਬੀਆਂ ਵਾਪਸ ਕਰਨ ਦਾ ਇਰਾਦਾ ਕੀਤਾ। ਸਰਕਾਰ ਨੇ ਰਿਆਸਤੀ ਮੈਂਬਰਾਂ ਦੀ ਇਕ ਕਮੇਟੀ ਬਣਾਉਣ ਦਾ ਖਿਆਲ ਬਣਾਇਆ, ਪਰ ਉਸ ਵਿਚ ਵੀ ਸਫਲਤਾ ਨਾ ਹੋਈ। 1 ਜਨਵਰੀ 1922 ਨੂੰ ਬਾਵਾ ਪ੍ਰਦੁਮਨ ਸਿੰਘ ਦੀ ਪ੍ਰਧਾਨਗੀ ਹੇਠ ਗੁਰੂ ਅੰਸ ਸੋਢੀਆਂ, ਬੇਦੀਆਂ ਤੇ ਭਲਿਆਂ ਦੀ ਅੰਮ੍ਰਿਤਸਰ ਵਿਚ ਕਾਨਫ੍ਰੰਸ ਹੋਈ, ਉਸ ਨੇ ਸ਼੍ਰੋਮਣੀ ਕਮੇਟੀ

ਦੀ ਪੁਸ਼ਟੀ ਕੀਤੀ।

5 ਜਨਵਰੀ ਨੂੰ ਪੋਹ ਸੁਦੀ ਸਪਤਮੀ ਦਾ ਗੁਰਪੁਰਬ ਸੀ। ਉਸ ਦਿਨ ਸਰਕਾਰ ਨੇ ਚਾਬੀਆਂ ਵਾਪਸ ਕਰਨ ਦਾ ਇਰਾਦਾ ਕਰ ਲਿਆ। ਪਰ ਸਿੱਖਾਂ ਦੀ ਮੰਗ ਇਹ ਸੀ ਕਿ ਚਾਬੀਆਂ ਸਰਦਾਰ ਖੜਕ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਨੂੰ ਵਾਪਸ ਕੀਤੀਆਂ ਜਾਣ। ਅਖੀਰ ਸਰਕਾਰ ਝੁਕ ਗਈ।

ਡਿਪਟੀ ਕਮਿਸ਼ਨਰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ਆਇਆ। ਉਸ ਨੇ ਮੁਖੀਆਂ ਨਾਲ ਚਾਬੀਆਂ ਮੋੜਨ ਲਈ ਗਲ ਬਾਤ ਕੀਤੀ। ਸਰ ਜਾਨ ਮੀਨਾਰਡ ਨੇ ਪੰਜਾਬ ਕੌਂਸਲ ਵਿਚ ਸਿੱਖ ਲੀਡਰਾਂ ਦੀ ਰਿਹਾਈ ਦਾ ਐਲਾਨ ਕਰ ਦਿਤਾ। 17 ਜਨਵਰੀ 1922 ਨੂੰ 193 ਸਿੰਘਾਂ ਚੋਂ 150 ਰਿਹਾ ਕੀਤੇ ਗਏ ਅਤੇ 19 ਜਨਵਰੀ ਨੂੰ ਉਹ ਅੰਮ੍ਰਿਤਸਰ ਪੁਜੇ। ਸੰਗਤਾਂ ਨੇ ਉਹਨਾਂ ਦਾ ਸਵਾਗਤ ਕੀਤਾ। ਉਸ ਦਿਨ 6 ਵਜੇ ਸ਼ਾਮ ਦੇ ਸ: ਖੜਕ ਸਿੰਘ ਜੀ ਅਤੇ ਹੋਰ ਮੁਖੀ ਸ੍ਰੀ ਅਕਾਲ ਤਖਤ ਪੁਜੇ। ਅਗੇ ਭਾਰੀ ਦੀਵਾਨ ਸਜਿਆ ਹੋਇਆ ਸੀ। ਤਖਤ ਸਾਹਿਬ ਵਲੋਂ ਰਿਹਾ ਹੋ ਕੇ ਆਏ ਮੁਖੀਆਂ ਨੂੰ ਸਿਰੋਪੇ ਦਿਤੇ ਗਏ।

ਉਸ ਸਮੇਂ ਦੀਵਾਨ ਵਿਚ ਇਹ ਐਲਾਨ ਕੀਤਾ ਗਿਆ ਕਿ ਡਿਸਟ੍ਰਿਕਟ ਜੱਜ ਦਾ ਕਲਰਕ ਸ੍ਰੀ ਦਰਬਾਰ ਸਾਹਿਬ ਦੀਆ ਚਾਬੀਆਂ ਸ: ਖੜਕ ਸਿੰਘ ਜੀ ਦੇ ਸਪੁਰਦ ਕਰਨ ਲਈ ਆਇਆ ਹੈ। ਸਰਦਾਰ ਜੀ ਦੀਵਾਨ ਵਿਚ ਖੜੇ ਹੋ ਗਏ। ਆਪ ਨੇ ਕਿਹਾ—"ਖਾਲਸਾ ਜੀ! ਆਪ ਵਲੋਂ ਮੈਨੂੰ ਇਹ ਚਾਬੀਆਂ ਲੈਣ ਦੀ ਆਗਿਆ ਹੈ?" ਸੰਗਤ ਨੇ ਪ੍ਰਵਾਨਗੀ ਦਿਤੀ। ਇਕ ਰੇਸ਼ਮੀ ਗੁਥੀ (ਜੋ ਹੁਣ ਤੀਕ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਵਿਚ ਮੌਜੂਦ ਹੈ) ਵਿਚ ਚਾਬੀਆਂ ਸ: ਖੜਕ ਸਿੰਘ ਜੀ ਨੇ ਲਈਆਂ। ਸੰਗਤਾਂ ਨੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀ ਗੂੰਜ ਪਾ ਦਿਤੀ।

ਸਰਕਾਰ ਨੇ ਚਾਬੀਆਂ ਸ਼੍ਰੋਮਣੀ ਕਮੇਟੀ ਦੇ ਸਪੁਰਦ ਕਰ ਦਿਤੀਆਂ ਪਰ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਕਿਵੇਂ ਹੋਵੇ? ਇਸ ਸਬੰਧੀ ਇਕ ਕਮੇਟੀ ਬਣਾ ਦਿਤੀ। ਭਾਈ ਜੋਧ ਸਿੰਘ, ਸ: ਚਰਨ ਸਿੰਘ, ਬਾਬਾ ਤੇਜਾ

ਸਿੰਘ ਅਤੇ ਪ੍ਰੋਫੈਸਰ ਅਰਬੇਲ ਸਿੰਘ ਨੇ ਪ੍ਰਬੰਧ ਸਬੰਧੀ ਇਕ ਖਰੜਾ ਪੇਸ਼ ਕੀਤਾ, ਜਿਸ ਵਿਚ ਸਾਰਾ ਪ੍ਰਬੰਧ ਸ਼੍ਰੋਮਣੀ ਕਮੇਟੀ ਨੂੰ ਚਲਾਉਣ ਲਈ ਸਫਾਰਸ਼ ਕੀਤੀ ਗਈ ।

ਸਰਕਾਰ ਨੇ ਪੰਡਤ ਦੀਨਾ ਨਾਥ ਨੂੰ ਰਿਹਾ ਨਹੀਂ ਕੀਤਾ ਸੀ, ਇਸ ਲਈ ਸ਼੍ਰੋਮਣੀ ਕਮੇਟੀ ਨੇ ਐਜੀਟੇਸ਼ਨ ਕੀਤੀ। ਡਿਪਟੀ ਕਮਿਸ਼ਨਰ ਨੇ ਕਿਹਾ–"ਜੇ ਪੰਡਤ ਦੀਨਾ ਨਾਥ ਰਿਹਾਈ ਲਈ ਮੰਗ ਕਰੇ ਤਾਂ ਸਰਕਾਰ ਉਸ ਦੀ ਦਰਖਾਸਤ ਪਰ ਵਿਚਾਰ ਕਰੇਗੀ।" ਕਮੇਟੀ ਦੀ ਸ਼ਰਤ ਇਹ ਸੀ ਕਿ ਜਦ ਤੀਕ ਪੰਡਤ ਜੀ ਨੂੰ ਰਿਹਾ ਨਹੀਂ ਕੀਤਾ ਜਾਂਦਾ, ਅਸੀਂ ਚਾਬੀਆਂ ਨਹੀਂ ਲਵਾਂਗੇ। ਅਖੀਰ ਸਰਕਾਰ ਨੇ ਚਾਬੀਆਂ ਦੇ ਮੋਰਚੇ ਵਿਚ ਗ੍ਰਿਫਤਾਰ ਹੋਏ ਪੰਡਤ ਦੀਨਾ ਨਾਥ ਤੇ ਹੋਰ ਸਾਰਿਆਂ ਨੂੰ ਰਿਹਾ ਕਰ ਦਿਤਾ।

ਇਸ ਤਰ੍ਹਾਂ ਸ਼੍ਰੋਮਣੀ ਕਮੇਟੀ ਤੇ ਸਿੱਖ ਪੰਥ ਦੀ ਕੁਰਬਾਨੀ, ਕਾਂਗਰਸ ਤੇ ਪ੍ਰੈਸ ਦੀ ਸਹਾਇਤਾ ਅਤੇ ਲੋਕ ਰਾਇ ਦੇ ਸਾਹਮਣੇ ਸਰਕਾਰ ਨੂੰ ਝੁਕਣਾ ਪਿਆ। ਇਸ ਮੋਰਚੇ ਵਿਚ ਸਿਖ ਪੰਥ ਨੂੰ ਸ਼ਾਨਦਾਰ ਜਿੱਤ ਪ੍ਰਾਪਤ ਹੋਈ।

ਜਦ ਮਹਾਤਮਾ ਗਾਂਧੀ ਨੇ ਸਿੱਖਾਂ ਦੀ ਇਸ ਜਿਤ ਦੀ ਖਬਰ ਸੁਣੀ ਤਾਂ ਉਨ੍ਹਾਂ ਨੇ ਕਿਹਾ–"ਪਹਿਲੀ ਫੈਸਲਾ-ਕੁਨ ਲੜਾਈ ਜਿਤੀ ਗਈ ਹੈ।"

੧੨.

# ਹੋਰ ਗੁਰਦਵਾਰਿਆਂ ਤੇ ਕਬਜ਼ਾ

## ਸ਼੍ਰੋਮਣੀ ਕਮੇਟੀ, ਅਕਾਲ ਤਖਤ ਸਾਹਿਬ ਤੇ ਅਕਾਲੀ ਦਲ 'ਚ ਮਤਭੇਦ

1921-22 ਵਿਚ ਗੁਰਦਵਾਰਾ ਸੁਧਾਰ ਲਹਿਰ ਇਤਨੇ ਜ਼ੋਰ ਨਾਲ ਚਲ ਪਈ ਕਿ ਸਭ ਥਾਵੀਂ ਲੋਕਾਂ ਨੇ ਗੁਰਦਵਾਰਿਆਂ ਤੇ ਕਬਜ਼ੇ ਕਰਨੇ ਸ਼ੁਰੂ ਕਰ ਦਿਤੇ। ਸਰਕਾਰ ਲਈ ਲੋਕਾਂ ਨੂੰ ਕਾਬੂ ਰਖਣਾ ਅਤੇ ਮਹੰਤਾਂ ਤੇ ਪੁਜਾਰੀਆਂ ਲਈ ਮੁਕਾਬਲਾ ਕਰਨਾ ਕਠਨ ਹੋ ਗਿਆ। 5 ਫਰਵਰੀ 1921 ਨੂੰ ਭਾਈ ਤੇਜਾ ਸਿੰਘ ਭੁਚਰ ਦੇ ਜਥੇ ਨੇ ਪੰਜਾ ਸਾਹਿਬੋਂ ਜਾ ਕੇ ਗੁਰਦਵਾਰਾ ਭਾਈ ਜੋਗਾ ਸਿੰਘ ਪਿਸ਼ਾਵਰ ਪਰ ਕਬਜ਼ਾ ਕਰ ਲਿਆ।

ਮਾਰਚ 1921 ਵਿਚ ਲਾਹੌਰ ਦੇ ਸਿੰਘਾਂ ਨੇ ਗੁਰਦਵਾਰਾ ਮਾਣਕ ਤੇ ਕਬਜ਼ਾ ਕਰਨਾ ਚਾਹਿਆ। ਮਹੰਤ ਨੇ ਪੁਲਸ ਪਾਸ ਰੀਪੋਰਟ ਕੀਤੀ। ਪੁਲਸ ਨੇ ਜ਼ੇਰ ਦਫਾ 145 ਅਠਾਰਾਂ ਸਿੰਘ ਗ੍ਰਿਫਤਾਰ ਕਰ ਲਏ। ਉਨ੍ਹਾਂ ਵਿਰੁਧ ਮੁਕੱਦਮਾ ਚਲਾਇਆ ਗਿਆ। 21 ਸਤੰਬਰ 1921 ਨੂੰ ਇਸ ਮੁਕੱਦਮੇ ਦਾ ਫੈਸਲਾ ਹੋਇਆ। ਅਦਾਲਤ ਨੇ ਸ: ਲਾਹੌਰਾ ਸਿੰਘ, ਸ: ਤਾਰਾ ਸਿੰਘ ਠੇਠਰ, ਭਾਈ ਭਗਵਾਨ ਸਿੰਘ ਦੇਊ, ਭਾਈ ਹਜ਼ਾਰਾ ਸਿੰਘ ਜੋਧੂ, ਭਾਈ ਕੁੰਦਨ ਸਿੰਘ ਤੇ ਸਾਵਣ ਸਿੰਘ ਨੂੰ ਦੋ ਮੁਕਦਮਿਆਂ ਵਿਚ ਚਾਰ ਚਾਰ ਸਾਲ ਕੈਦ ਦੀ ਸਜ਼ਾ ਦਿਤੀ। ਪਹਿਲੇ ਤਿੰਨਾਂ ਨੇ ਪੂਰੀ ਸਜ਼ਾ

ਕੱਟੀ, ਪਿਛਲੇ ਤਿੰਨਾਂ ਦੇ ਅਪੀਲ ਕਰਨ ਪਰ ਸਜ਼ਾ ਟੁਟ ਗਈ *

ਮਾਣਕ ਦੇ ਮਹੰਤ ਨੇ ਜਾਇਦਾਦ ਬਾਰੇ ਹਾਈ ਕੋਰਟ ਤੇ ਪ੍ਰਿਵੀ ਕੌਂਸਲ ਵਿਚ ਅਪੀਲ ਕੀਤੀ। ਫ਼ੈਸਲਾ ਉਸ ਦੇ ਹੱਕ ਵਿਚ ਹੋ ਗਿਆ।

6 ਸਤੰਬਰ 1921 ਨੂੰ ਸਿੰਘਾਂ ਨੇ ਗੁਰਦਵਾਰਾ ਤੇਜਾ ਕਲਾਂ (ਗੁਰਦਾਸਪੁਰ) ਤੇ 1 ਨਵੰਬਰ 1921 ਨੂੰ ਹੋਠਿਆਂ ਤੇ ਕਬਜ਼ਾ ਕਰ ਲਿਆ। ਮਿ: ਹਾਰਕੋਰਟ ਡਿਪਟੀ ਕਮਿਸ਼ਨਰ ਮਹੰਤਾਂ ਨੂੰ ਕਬਜ਼ੇ ਦੁਆਣਾ ਚਾਹੁੰਦਾ ਸੀ, ਪਰ ਸਫਲ ਨਾ ਹੋ ਸਕਿਆ।†

ਇਸੇ ਤਰ੍ਹਾਂ ਖਡੂਰ ਸਾਹਿਬ, ਗੋਇੰਦਵਾਲ, ਨੌਰੰਗਾਬਾਦ, ਖਰਾ ਸੌਦਾ (ਚੂਹੜਕਾਣਾ) ਅਤੇ ਪ੍ਰੇਮ ਸਤੀ ਕਮਾਲੀਆ ਪਰ ਸਿੰਘਾਂ ਨੇ ਕਬਜ਼ਾ ਕਰ ਲਿਆ। ਡਾਕਟਰ ਹਰਨਾਮ ਸਿੰਘ, ਸ: ਪਿਆਰਾ ਸਿੰਘ ਲਾਲਾ ਮੂਸਾ ਨੇ ਗੁਰਦਵਾਰਾ ਕੇਰ ਬਾਬਾ ਤਹਿਸੀਲ ਫਾਲੀਆ ਜ਼ਿਲਾ ਗੁਜਰਾਤ ਪਰ ਜਾ ਕਬਜ਼ਾ ਕੀਤਾ। ਲੇਖਕ ਉਸ ਵਕਤ ਕੇਰ ਵਿਖੇ ਮੌਜੂਦ ਸੀ। ਅਕਾਲੀ ਸਿੰਘ ਕਈ ਥਾਈਂ ਬਹੁਤ ਖੁਲ੍ਹੇ ਹੋ ਗਏ ਸਨ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਆਗਿਆ ਤੋਂ ਬਿਨਾ ਹੀ ਕਬਜ਼ੇ ਕਰ ਲੈਂਦੇ ਸਨ। ਕਈ ਥਾਈਂ ਸ਼੍ਰੋਮਣੀ ਕਮੇਟੀ ਨੂੰ ਐਸਾ ਕਰਨ ਤੋਂ ਰੋਕਣਾ ਪਿਆ।

## ਤਖਤ ਕੇਸਗੜ੍ਹ ਆਨੰਦਪੁਰ ਸਾਹਿਬ ਤੇ ਕੀਰਤਪੁਰ ਦੇ ਗੁਰਦਵਾਰਿਆਂ ਤੇ ਕਬਜ਼ਾ

ਜਨਵਰੀ 1922 ਵਿਚ ਜ਼ਿਲਾ ਹੁਸ਼ਿਆਰਪੁਰ ਤੇ ਜਲੰਧਰ ਦੇ ਸਿੰਘਾਂ ਨੇ ਜਰਨੈਲ ਮੂਲਾ ਸਿੰਘ ਦੀ ਅਗਵਾਈ ਹੇਠ ਤਖਤ ਕੇਸਗੜ੍ਹ ਸਾਹਿਬ, ਆਨੰਦਪੁਰ ਸਾਹਿਬ ਤੇ ਕੀਰਤਪੁਰ ਦੇ ਗੁਰਦਵਾਰਿਆਂ ਦਾ ਪ੍ਰਬੰਧ ਸੰਭਾਲ ਲਿਆ। ਚੂੰਕਿ ਇਹ ਕਬਜ਼ਾ ਸ਼੍ਰੋਮਣੀ ਕਮੇਟੀ ਦੀ ਆਗਿਆ ਬਿਨਾਂ

---

*ਸ: ਲਾਹੌਰਾ ਸਿੰਘ, ਜਥੇਦਾਰ ਤਾਰਾ ਸਿੰਘ ਠੇਠਰ ਅਤੇ ਭਾਈ ਭਗਵਾਨ ਸਿੰਘ ਜੀ 1923-24 ਵਿਚ ਮੁਲਤਾਨ ਸੰਟਰਲ ਜੇਹਲ ਵਿਚ ਸਨ। ਉਹਨਾਂ ਦਿਨਾਂ ਵਿਚ ਲੇਖਕ ਵੀ ਉਥੇ ਕੈਦ ਸੀ।

†ਬਿਆਨ ਸ: ਬ: ਮਹਿਤਾਬ ਸਿੰਘ, ਲਾਹੌਰ ਕੇਸ, ਪੰਨਾ 107-8

ਕੀਤਾ ਗਿਆ ਸੀ, ਇਸ ਲਈ ਕਮੇਟੀ ਨੇ ਇਸ ਨੂੰ ਪ੍ਰਵਾਨ ਨਾ ਕੀਤਾ। ਸ: ਬ: ਮਹਿਤਾਬ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਤੇ ਸਕੱਤ੍ਰ ਸਾਹਿਬ ਨੇ ਮੌਕੇ ਤੇ ਪੁਜ ਕੇ ਪਹਿਲੀ ਪ੍ਰਬੰਧਕ ਕਮੇਟੀ, ਜੋ ਸੋਢੀ ਸਾਹਿਬ ਨੇ ਰਜਿਸਟਰਡ ਕਰਾਈ ਹੋਈ ਸੀ, ਉਸ ਨੂੰ ਪ੍ਰਬੰਧ ਸੌਂਪ ਦਿਤਾ।

ਗੁਰਦਵਾਰਿਆਂ ਦੇ ਪ੍ਰਬੰਧ ਸਬੰਧੀ ਇਕ ਪੜਤਾਲੀਆ ਕਮੇਟੀ ਬਣਾ ਦਿਤੀ, ਜਿਸ ਵਿਚ ਸੋਢੀਆਂ, ਬੇਦੀਆਂ, ਪੁਜਾਰੀਆਂ ਤੇ ਸੰਗਤ ਦੇ ਪ੍ਰਤੀਨਿਧ ਸ਼ਾਮਲ ਸਨ। ਇਸ ਨੂੰ ਸਾਰਿਆਂ ਨੇ ਪ੍ਰਵਾਨ ਕੀਤਾ। ਮਾਰਚ 1923 ਵਿਚ ਸ਼੍ਰੋਮਣੀ ਕਮੇਟੀ ਦਾ ਇਕ ਡੈਪੂਟੇਸ਼ਨ ਆਨੰਦਪੁਰ ਸਾਹਿਬ ਗਿਆ। ਪਹਿਲੀ ਪ੍ਰਬੰਧਕ ਕਮੇਟੀ ਨੇ 15 ਮਾਰਚ 1923 ਨੂੰ ਇਕੱਤਰਤਾ ਕਰਕੇ ਆਨੰਦਪੁਰ ਸਾਹਿਬ ਅਤੇ ਕੀਰਤਪੁਰ ਦੇ ਗੁਰਦਵਾਰਿਆਂ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਨੂੰ ਸੌਂਪ ਦਿਤਾ। 16 ਮਾਰਚ ਨੂੰ ਆਮ ਦੀਵਾਨ ਕਰਕੇ 25 ਮੈਂਬਰਾਂ ਦੀ ਇਕ ਕਮੇਟੀ ਬਣਾਈ ਗਈ, ਜਿਸ ਵਿਚ ਪਹਿਲੀ ਕਮੇਟੀ ਦੇ ਮੈਂਬਰ ਸ਼ਾਮਲ ਸਨ। ਟਿੱਕਾ ਰਾਮ ਨਰਾਇਣ ਸਿੰਘ ਇਸ ਦੇ ਪ੍ਰਧਾਨ, ਸੋਢੀ ਮੱਤੀ ਸਿੰਘ ਅਤੇ ਭਾਈ ਪਿਆਰਾ ਸਿੰਘ ਲੰਗੇਰੀ ਮੀਤ ਪ੍ਰਧਾਨ, ਗਿਆਨੀ ਬਤਨ ਸਿੰਘ ਨੰਗਲ ਜਾਇੰਟ ਸਕੱਤ੍ਰ ਤੇ ਸੋਢੀ ਪ੍ਰੀਤਮ ਸਿੰਘ ਆਨਰੇਰੀ ਸਕੱਤ੍ਰ ਕਾਇਮ ਕੀਤੇ ਗਏ। ਪਹਿਲੀ ਕਮੇਟੀ ਨੇ ਨਵੀਂ ਚੁਣੀ ਕਮੇਟੀ ਨੂੰ ਬਾਕਾਇਦਾ ਚਾਰਜ ਦੇ ਦਿਤਾ। ਕਮੇਟੀ ਦੇ ਤਨਖਾਹਦਾਰ ਸੇਵਾਦਾਰ ਨੀਯਤ ਕੀਤੇ ਗਏ।

ਇਸ ਤਰ੍ਹਾਂ ਆਨੰਦਪੁਰ ਸਾਹਿਬ ਤੇ ਕੀਰਤਪੁਰ ਦੇ ਗੁਰਦਵਾਰਿਆਂ ਦਾ ਪ੍ਰਬੰਧ ਪੁਰ-ਅਮਨ ਤਰੀਕੇ ਨਾਲ ਪੰਥਕ ਹੋ ਗਿਆ।

ਇਸੇ ਤਰ੍ਹਾਂ ਹੋਰ ਕਈ ਥਾਈਂ ਵੀ ਮਹੰਤਾਂ ਅਤੇ ਪੁਜਾਰੀਆਂ ਨੇ ਆਪਣੀ ਮਰਜ਼ੀ ਨਾਲ ਪ੍ਰਬੰਧ ਪੰਥ ਨੂੰ ਸੌਂਪਿਆ।

## ਸ਼੍ਰੋਮਣੀ ਕਮੇਟੀ, ਅਕਾਲ ਤਖਤ ਸਾਹਿਬ ਤੇ ਅਕਾਲੀ ਦਲ ਵਿਚ ਮਤਭੇਦ

ਤਰਨ ਤਾਰਨ ਅਤੇ ਸ੍ਰੀ ਨਨਕਾਣੇ ਸਾਹਿਬ ਦੇ ਸਾਕੇ ਸਮੇਂ ਭਾਈ ਤੇਜਾ ਸਿੰਘ ਭੁਚਰ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ

ਅਤੇ ਸੂਬੇਦਾਰ ਬਲਵੰਤ ਸਿੰਘ ਸ਼ਰੋਮਣੀ ਅਕਾਲੀ ਦਲ ਦੇ ਜਥੇਦਾਰ ਸਨ। ਇਹ ਦੋਵੇਂ ਸ਼ਰੋਮਣੀ ਕਮੇਟੀ ਦੀ ਆਗਿਆ ਮੰਨਣ ਲਈ ਤਿਆਰ ਨਹੀਂ ਸਨ, ਜਿਸ ਦੇ ਪ੍ਰਧਾਨ ਕਿ ਸ: ਸੁੰਦਰ ਸਿੰਘ ਰਾਮ-ਗੜ੍ਹੀਆ ਸਨ।

ਭਾਈ ਤੇਜਾ ਸਿੰਘ ਦਾ ਖਿਆਲ ਸੀ ਕਿ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਦੇ ਉਤੇ ਕੋਈ ਕਮੇਟੀ ਨਹੀਂ ਹੋਣੀ ਚਾਹੀਦੀ। ਸੂਬੇਦਾਰ ਬਲਵੰਤ ਸਿੰਘ ਦਾ ਖਿਆਲ ਸੀ ਕਿ ਅਕਾਲੀ ਦਲ ਲਈ ਸ਼੍ਰੋਮਣੀ ਕਮੇਟੀ ਦੀ ਆਗਿਆ ਵਿਚ ਚਲਣਾ ਜ਼ਰੂਰੀ ਨਹੀਂ। ਉਹ ਸੁਤੰ-ਤਰ ਜਥੇਬੰਦੀ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਤੇ ਜਥੇਦਾਰ ਅਕਾਲੀ ਦਲ ਵਿਚ ਮਤਭੇਦ ਹੋ ਗਿਆ। ਗੁਰਦਵਾਰਾ ਖਰਾ ਸੌਦਾ, ਕੇਰ ਬਾਬਾ (ਗੁਜਰਾਤ), ਖਡੂਰ ਸਾਹਿਬ ਅਤੇ ਚੋਹਲਾ ਸਾਹਿਬ ਆਦਿਕ ਗੁਰਦਵਾਰਿਆਂ ਪਰ ਜਥਿਆਂ ਨੇ ਸ਼੍ਰੋਮਣੀ ਕਮੇਟੀ ਦੀ ਪ੍ਰਵਾਨਗੀ ਤੋਂ ਬਿਨਾਂ ਹੀ ਕਬਜ਼ਾ ਕਰ ਲਿਆ ਸੀ।

ਨਨਕਾਣੇ ਸਾਹਿਬ ਦੇ ਸਾਕੇ ਉਪ੍ਰੰਤ ਸ਼੍ਰੋਮਣੀ ਕਮੇਟੀ ਦੀ ਇਕੱ-ਤ੍ਰਤਾ ਨਨਕਾਣੇ ਸਾਹਿਬ ਵਿਚ ਹੋਈ, ਜਿਸ ਵਿਚ ਭਾਈ ਤੇਜਾ ਸਿੰਘ ਭੁਚਰ ਤੇ ਸੂਬੇਦਾਰ ਬਲਵੰਤ ਸਿੰਘ ਕੁਲਾ, ਤਹਿਸੀਲ ਪੱਟੀ ਵਲੋਂ ਸ: ਸੁੰਦਰ ਸਿੰਘ ਰਾਮਗੜ੍ਹੀਆ ਪ੍ਰਧਾਨ ਸ਼੍ਰੋਮਣੀ ਕਮੇਟੀ ਨਾਲ ਕੀਤੇ ਗਏ ਵਰਤਾਉ ਦੀ ਨਿਖੇਧੀ ਕੀਤੀ ਗਈ। ਭਾਈ ਕਰਤਾਰ ਸਿੰਘ ਝਬਰ ਨੂੰ ਤਲਖ ਬਹਿਸ ਨੂੰ ਖਤਮ ਕਰਨ ਦਾ ਜਤਨ ਕੀਤਾ।

ਇਸ ਤੋਂ ਉਪ੍ਰੰਤ ਸ਼੍ਰੋਮਣੀ ਅਕਾਲੀ ਦਲ ਨੇ ਆਪਣੇ ਨਿਯਮ ਨੰ: 30 ਅਨੁਸਾਰ ਇਹ ਗੱਲ ਮੰਨ ਲਈ ਕਿ ਗੁਰਦਵਾਰਾ ਸੁਧਾਰ ਲਈ ਸ਼੍ਰੋਮਣੀ ਅਕਾਲੀ ਦਲ ਸ਼੍ਰੋਮਣੀ ਕਮੇਟੀ ਦੀ ਆਗਿਆ ਦਾ ਪਾਲਣ ਕਰੇਗਾ। ਉਹ ਸ਼੍ਰੋਮਣੀ ਕਮੇਟੀ ਨੂੰ ਸੇਵਾ ਲਈ ਜਥੇ ਦੇਵੇਗਾ, ਜਿਹਨਾਂ ਦਾ ਖਰਚ ਕਮੇਟੀ ਅਦਾ ਕਰੇਗੀ।

ਸਤੰਬਰ 1921 ਵਿਚ ਸ਼੍ਰੋਮਣੀ ਕਮੇਟੀ ਨੇ ਪੰਜ ਹਜ਼ਾਰ ਸੇਵਾਦਾਰਾਂ ਦਾ 'ਗੁਰਦਵਾਰਾ ਸੇਵਾਦਾਰ ਦਲ' ਬਣਾਉਣ ਦਾ ਇਰਾਦਾ ਕੀਤਾ, ਪਰ ਸ਼੍ਰੋਮਣੀ ਅਕਾਲੀ ਦਲ ਦੇ ਜਥੇਦਾਰ ਨੇ ਤਰਨ ਤਾਰਨ ਵਿਚ ਤਕਰੀਰ

ਕਰਦੇ ਹੋਏ ਕਿਹਾ–"ਅਸੀਂ ਸ਼ਰੋਮਣੀ ਕਮੇਟੀ ਨੂੰ ਪੰਜ ਹਜ਼ਾਰ ਸੇਵਾਦਾਰ ਦੇਵਾਂਗੇ ਅਤੇ ਉਸ ਦੀ ਆਗਿਆ ਦਾ ਪਾਲਨ ਕਰਾਂਗੇ।" ਸ਼ਰੋਮਣੀ ਕਮੇਟੀ ਗੁਰਦਵਾਰਾ ਸੇਵਕ ਦਲ ਦਾ ਇਰਾਦਾ ਬਦਲ ਲਿਆ।* ਇਸ ਤਰ੍ਹਾਂ ਦੋਹਾਂ ਜਮਾਤਾਂ ਦੀ ਟੱਕਰ ਹੋਣ ਤੋਂ ਰੁਕ ਗਈ। ਇਸ ਤੋਂ ਉਪ੍ਰੰਤ ਕੋਈ ਝਗੜਾ ਨਹੀਂ ਹੋਇਆ। ਸ਼ਰੋਮਣੀ ਕਮੇਟੀ ਮੋਰਚਿਆਂ ਲਈ ਸੇਵਾਦਾਰ ਮੰਗਦੀ ਸੀ, ਸ਼ਰੋਮਣੀ ਅਕਾਲੀ ਦਲ ਸੇਵਾਦਾਰ ਦਿੰਦਾ ਸੀ, ਜਿਹਨਾਂ ਦਾ ਖਰਚ ਕਮੇਟੀ ਦਿੰਦੀ ਸੀ। ਇਸ ਤਰ੍ਹਾਂ ਮਿਲ ਜੁਲ ਕੇ ਕੰਮ ਚਲਦਾ ਰਿਹਾ।

ਅਕਾਲੀ ਲਹਿਰ ਸਮੇਂ ਸਿੱਖਾਂ ਦੀ ਰਾਜਸੀ ਜਥੇਬੰਦੀ ਸੰਟਰਲ ਸਿੱਖ ਲੀਗ ਸੀ, ਜੋ 1918 ਵਿਚ ਇਕ ਮਾਡਰੇਟ ਸ: ਬਹਾਦਰ ਗਜਣ ਸਿੰਘ ਲੁਧਿਆਣਾ (ਸ: ਗੁਰਨਾਮ ਸਿੰਘ ਸਾਬਕ ਅਕਾਲੀ ਮੁਖ ਮੰਤਰੀ ਦੇ ਚਾਚਾ) ਨੇ ਕਾਇਮ ਕੀਤੀ ਸੀ। 1920 ਵਿਚ ਆਜ਼ਾਦੀ ਦੀ ਤੇ ਅਕਾਲੀ ਲਹਿਰ ਦੋਵੇਂ ਇਕੱਠੀਆਂ ਚਲੀਆਂ, ਇਸ ਲਈ ਅਕਾਲੀ ਲਹਿਰ ਵਿਚ ਕੁਰਬਾਨੀ ਕਰਨ ਵਾਲੇ ਦੇਸ਼ ਭਗਤ ਅਗੇ ਆ ਗਏ। ਇਸ ਲਈ ਸ: ਖੜਕ ਸਿੰਘ ਸਿਆਲਕਟ ਸ਼ਰੋਮਣੀ ਕਮੇਟੀ, ਅਕਾਲੀ ਦਲ ਅਤੇ ਪੰਜਾਬ ਕਾਂਗਰਸ ਦੇ ਪ੍ਰਧਾਨ ਹੋਣ ਦੇ ਨਾਲ ਸਿਖ ਲੀਗ ਦੇ ਪ੍ਰਧਾਨ ਬਣ ਗਏ। 1922 ਵਿਚ ਸ: ਅਮਰ ਸਿੰਘ ਝਬਾਲ ਦੀ ਪ੍ਰਧਾਨਗੀ ਹੇਠ ਸਿੱਖ ਲੀਗ ਨੇ ਲਾਇਲਪੁਰ ਦੇ ਇਜਲਾਸ ਵਿਚ ਕਾਂਗਰਸ ਦੇ ਪ੍ਰੋਗਰਾਮ ਅਨੁਸਾਰ ਸਰਕਾਰ ਅੰਗਰੇਜ਼ੀ ਨਾਲ ਨਾ-ਮਿਲਵਰਤਣ ਦਾ ਮਤਾ ਪਾਸ ਕੀਤਾ।

---

*ਅਕਾਲੀ ਲੀਡਰ ਕੇਸ ਵਿਚ ਬਿਆਨ ਸ: ਬ: ਮਹਿਤਾਬ ਸਿੰਘ ਪੰਨਾ 710–11.

੧੩.

# ਮੋਰਚਾ ਗੁਰੂ ਕਾ ਬਾਗ

## ਸ਼ਾਂਤਮਈ ਸਤਿਆਗ੍ਰਹਿ ਦੇ ਅਸਚਰਜ ਨਜ਼ਾਰੇ

ਗੁਰੂ ਕਾ ਬਾਗ ਤਹਿਸੀਲ ਅਜਨਾਲੇ ਵਿਚ ਅੰਮ੍ਰਿਤਸਰੋਂ 13 ਮੀਲ ਦੀ ਵਿਥ ਤੇ ਪ੍ਰਸਿੱਧ ਇਤਿਹਾਸਕ ਗੁਰਦਵਾਰਾ ਹੈ। ਇਥੇ ਸੰਮਤ 1640 ਬਿ: ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਚਰਨ ਪਾਏ ਤੇ ਸੰਗਤਾਂ ਨੂੰ ਸਿੱਖੀ ਦਾ ਉਪਦੇਸ਼ ਕੀਤਾ। ਏਥੇ ਹੀ ਗੁਰੂ ਜੀ ਦੇ ਦਰਸ਼ਨ ਕਰਨ ਲਈ ਮੰਡੀ ਦਾ ਰਾਜਾ ਆਇਆ। ਉਸ ਨੂੰ ਮਹਾਰਾਜ ਨੇ ਭਜਨ ਸਿਮਰਨ ਅਤੇ ਸਤਿਸੰਗ ਦਵਾਰਾ ਕਰਮਾਂ ਦੇ ਫਲ ਦੀ ਨਵਿਰਤੀ ਦਾ ਉਪਦੇਸ਼ ਕਰਕੇ ਨਿਹਾਲ ਕੀਤਾ।

ਗੁਰੂ ਜੀ ਦੀ ਯਾਦ ਵਿਚ ਪਿੰਡ ਘੁਕੇਵਾਲੀ ਦੇ ਮੋਢੀ ਬਾਬਾ ਘੁਕੇ ਨੇ ਗੁਰਦਵਾਰਾ ਬਣਵਾਇਆ। ਪਿਛੋਂ ਉਸ ਦੀ ਸੰਤਾਨ ਇਸ ਗੁਰਦਵਾਰੇ ਦੀ ਸੇਵਾ ਕਰਦੀ ਰਹੀ। ਉਸ ਸਮੇਂ ਇਸ ਅਸਥਾਨ ਦਾ ਨਾਮ 'ਗੁਰੂ ਕੀ ਰੌੜ' ਸੀ। ਸੰਮਤ 1721 ਬਿ: ਵਿਚ ਸ੍ਰੀ ਗੁਰੂ ਤੇਗ ਬਹਾਦਰ 'ਹਿੰਦ ਦੀ ਚਾਦਰ' ਨੇ ਇਸ ਥਾਂ ਚਰਨ ਪਾਏ। ਉਹਨਾਂ ਦੀ ਯਾਦ ਵਿਚ ਬਾਬੇ ਘੁਕੇ ਦੀ ਸੰਤਾਨ ਵਿਚੋਂ ਬਾਬਾ ਲਾਲ ਚੰਦ ਅਤੇ ਇਲਾਕੇ ਦੇ ਸਿਖਾਂ ਨੇ ਮਿਲ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਦਵਾਰੇ ਦੇ ਨਾਲ ਹੀ ਇਕ ਨੌਂ-ਮੰਜ਼ਲਾ ਮਕਾਨ ਬਣਵਾ ਦਿਤਾ। ਇਸ ਦੇ ਨਾਲ ਬੰਜਰ ਪਈ ਜ਼ਮੀਨ ਵਿਚ ਬਾਗ ਲਵਾ ਦਿਤਾ। ਜਿਸ ਤੋਂ ਇਸ ਗੁਰਦਵਾਰੇ ਦਾ ਨਾਂ 'ਗੁਰੂ ਕਾ ਬਾਗ' ਪ੍ਰਸਿਧ ਹੋਇਆ।

ਮੁਗਲ ਰਾਜ ਦੇ ਅੰਤ ਸਮੇਂ ਵਿਚ ਪੰਜਾਬ ਅੰਦਰ ਸਿੱਖਾਂ ਉਤੇ ਬੜੀ

ਸਖਤੀ ਹੋਈ। ਉਸ ਵਕਤ ਨੌਵੇਂ ਸਤਿਗੁਰੂ ਦੀ ਯਾਦ ਵਿਚ ਬਣਿਆ ਹੋਇਆ ਨੌਂ-ਮੰਜ਼ਲਾ ਮਕਾਨ ਮੁਸਲਮਾਨ ਹਾਕਮਾਂ ਨੇ ਗਿਰਾ ਦਿਤਾ। ਪਿਛੋਂ ਸਿੱਖ ਰਾਜ ਦੇ ਸਮੇਂ ਸ: ਨਾਹਰ ਸਿੰਘ ਰੰਧਾਵਾ ਪਿੰਡ ਚਮਿਆਰੀ ਨੇ ਗੁਰ-ਦਵਾਰਾ ਬਣਵਾਇਆ। ਪੰਚਮ ਪਾਤਸ਼ਾਹ ਦੇ ਗੁਰਦਵਾਰੇ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਦੇ ਇਕ ਸਰਦਾਰ ਪੰਜਾਬ ਸਿੰਘ ਪਿੰਡ ਖਤਰਾਂ ਨੇ ਕੀਤੀ। ਸ਼ੇਰੇ ਪੰਜਾਬ ਅਤੇ ਹੋਰ ਕਈ ਸਿੱਖ ਸਰਦਾਰਾਂ ਨੇ ਗੁਰਦਵਾਰੇ ਦੀ ਸੇਵਾ ਤੇ ਲੰਗਰ ਲਈ ਜ਼ਮੀਨ ਲਾ ਦਿਤੀ, ਜੋ ਪਿਛੋਂ ਸਰਕਾਰ ਅੰਗ-ਰੇਜ਼ੀ ਨੇ ਜ਼ਬਤ ਕਰ ਲਈ।

ਸਿੱਖ ਸਰਦਾਰਾਂ ਤੇ ਇਲਾਕੇ ਦੀ ਸੰਗਤ ਨੇ ਇਕ ਉਦਾਸੀ ਸਾਧੂ ਨੂੰ ਗੁਰਦਵਾਰਾ ਗੁਰੂ ਕੇ ਬਾਗ ਦਾ ਮਹੰਤ ਨਿਯਤ ਕੀਤਾ, ਜਿਸ ਤੋਂ ਅਗੇ ਮਹੰਤੀ ਚਲਦੀ ਰਹੀ। 1920–21 ਵਿਚ ਗੁਰਦਵਾਰਾ ਸੁਧਾਰ ਲਹਿਰ ਜਾਰੀ ਹੋਣ ਸਮੇਂ ਗੁਰੂ ਕੇ ਬਾਗ ਦਾ ਮਹੰਤ ਸੁੰਦਰ ਦਾਸ ਸੀ। ਇਹ ਬੜਾ ਆਚਰਣ-ਹੀਣ ਸੀ। ਇਲਾਕੇ ਦੀ ਸੰਗਤ ਨੂੰ ਇਸ ਦੇ ਵਿਰੁਧ ਕਈ ਸ਼ਿਕਾਇਤਾਂ ਸਨ। ਲੋਕਾਂ ਨੇ ਉਹ ਸ਼ਿਕਾਇਤਾਂ ਸ਼੍ਰੋਮਣੀ ਕਮੇਟੀ ਨੂੰ ਭੇਜੀਆਂ। ਕਮੇਟੀ ਨੇ ਜਨਵਰੀ 1921 ਵਿਚ ਸ: ਦਾਨ ਸਿੰਘ ਵਛੋਆ ਅੰਤ੍ਰਿੰਗ ਮੈਂਬਰ ਅਤੇ ਪ੍ਰਧਾਨ ਜ਼ਿਲਾ ਗੁਰਦਵਾਰਾ ਕਮੇਟੀ ਦੀ ਡਿਊਟੀ ਲਾਈ ਕਿ ਉਹ ਮਹੰਤ ਸੁੰਦਰ ਦਾਸ ਨੂੰ ਆਪਣਾ ਚਲਣ ਤੇ ਗੁਰਦਵਾਰੇ ਦਾ ਪ੍ਰਬੰਧ ਠੀਕ ਕਰਨ ਲਈ ਉਸ ਨਾਲ ਗਲ ਬਾਤ ਕਰਨ। 31 ਜਨਵਰੀ 1921 ਨੂੰ ਗੁਰੂ ਕੇ ਬਾਗ ਵਿਚ ਬੜਾ ਭਾਰੀ ਦੀਵਾਨ ਹੋਇਆ, ਜਿਸ ਵਿਚ ਸ: ਦਾਨ ਸਿੰਘ ਤੇ ਸੰਗਤ ਨੇ ਹੇਠ ਲਿਖੀਆਂ ਸ਼ਰਤਾਂ ਮਹੰਤ ਦੇ ਪੇਸ਼ ਕੀਤੀਆਂ–

(1) ਮਹੰਤ ਸੁੰਦਰ ਸਿੰਘ ਕਿਸੇ ਇਸਤ੍ਰੀ ਨਾਲ ਅਯੋਗ ਸਬੰਧ ਨਾ ਰਖੇ। ਇਕ ਨਾਲ ਸ਼ਾਦੀ ਕਰ ਲਵੇ।

(2) ਅੰਮ੍ਰਿਤ ਛਕ ਕੇ ਸਿੰਘ ਸੱਜ ਜਾਵੇ ਅਤੇ ਸ਼੍ਰੋਮਣੀ ਕਮੇਟੀ ਦੇ ਅਧੀਨ ਹੋ ਕੇ ਸੇਵਾ ਕਰੇ।

ਮਹੰਤ ਨੇ ਦੀਵਾਨ ਵਿਚ ਇਹ ਸ਼ਰਤਾਂ ਪ੍ਰਵਾਨ ਕਰ ਲਈਆਂ ਅਤੇ ਇਕ ਸੰਧੀ ਪੱਤਰ ਤੇ ਦਸਖਤ ਕਰ ਦਿਤੇ। ਇਸ ਦੀਵਾਨ ਵਿਚ ਗੁਰ-

ਦਵਾਰੇ ਦੇ ਪ੍ਰਬੰਧ ਲਈ 11 ਮੈਂਬਰਾਂ ਦੀ ਇਕ ਕਮੇਟੀ ਬਣਾਈ ਗਈ, ਜਿਸ ਦੇ ਪ੍ਰਧਾਨ ਸ: ਦਾਨ ਸਿੰਘ ਅਤੇ ਸਕੱਤਰ ਸ: ਇੰਦਰ ਸਿੰਘ ਨੂੰ ਨੀਯਤ ਕੀਤਾ ਗਿਆ। 8 ਫਰਵਰੀ 1921 ਨੂੰ ਮਹੰਤ ਨੇ ਅਕਾਲ ਤਖਤ ਹਾਜ਼ਰ ਹੋ ਕੇ ਅੰਮ੍ਰਿਤ ਛਕ ਲਿਆ ਅਤੇ ਇਕ ਇਸਤਰੀ ਨਾਲ ਅਨੰਦ ਪੜ੍ਹਾ ਲਿਆ। ਮਹੰਤ ਦਾ ਨਾਂ ਜੁਗਿੰਦਰ ਸਿੰਘ ਅਤੇ ਇਸਤਰੀ ਦਾ ਨਾਂ ਗਿਆਨ ਕੌਰ ਰਖਿਆ ਗਿਆ। ਮਹੰਤ ਗੁਰਦਵਾਰਾ ਕਮੇਟੀ ਦੇ ਅਧੀਨ ਕੰਮ ਕਰਦਾ ਰਿਹਾ।

ਨਨਕਾਣੇ ਸਾਹਿਬ ਦੇ ਸਾਕੇ ਤੋਂ ਬਾਅਦ ਸਰਕਾਰ ਦੀ ਪਾਲਿਸੀ ਸਿੱਖਾਂ ਦੇ ਵਿਰੁਧ ਵੇਖ ਕੇ ਮਹੰਤ ਨੇ ਆਪਣਾ ਵਤੀਰਾ ਬਦਲ ਲਿਆ। ਇਸ ਵਤੀਰੇ ਨੂੰ ਵੇਖ ਕੇ 23 ਅਗਸਤ 1921 ਨੂੰ ਸ਼੍ਰੋਮਣੀ ਕਮੇਟੀ ਨੇ ਸਰਦਾਰ ਦਾਨ ਸਿੰਘ ਦੀ ਜਥੇਦਾਰੀ ਹੇਠ ਇਕ ਜਥਾ ਗੁਰੂ ਕੇ ਬਾਗ ਦਾ ਪ੍ਰਬੰਧ ਸੰਭਾਲਣ ਲਈ ਭੇਜਿਆ। ਇਸ ਜਥੇ ਨੇ ਪ੍ਰਬੰਧ ਸੰਭਾਲ ਲਿਆ। ਮਹੰਤ ਦੀ ਸ਼ਕਾਇਤ ਪਰ ਮਿ: ਮੈਕਫ਼ਰਸਨ ਸੁਪ੍ਰਿੰਟੰਡੰਟ ਪੁਲਸ ਨੇ ਅਮਨ ਕਾਇਮ ਰਖਣ ਲਈ ਕੁਝ ਸਿਪਾਹੀ ਗੁਰੂ ਕੇ ਬਾਗ ਭੇਜ ਦਿਤੇ। ਉਸ ਨੇ 5 ਸਤੰਬਰ 1921 ਨੂੰ ਇਕ ਚਿੱਠੀ ਸ਼੍ਰੋਮਣੀ ਕਮੇਟੀ ਨੂੰ ਲਿਖੀ। ਉਸ ਵਿਚ ਦਰਜ ਸੀ–

"ਮੈਂ ਗੁਰੂ ਕੇ ਬਾਗ ਚੋਂ ਪੁਲਸ ਹਟਾਉਣਾ ਚਾਹੁੰਦਾ ਹਾਂ, ਜੇ ਕਮੇਟੀ ਨੂੰ ਲੋੜ ਹੋਵੇ ਤਾਂ ਇਤਲਾਹ ਦੇਣੀ। ਪੁਲਸ ਦਾ ਖਰਚ ਸ਼੍ਰੋਮਣੀ ਕਮੇਟੀ ਨੂੰ ਦੇਣਾ ਪਵੇਗਾ।"

ਇਸ ਦੇ ਉਤਰ ਵਿਚ ਸ਼੍ਰੋਮਣੀ ਕਮੇਟੀ ਨੇ ਮੈਕਫ਼ਰਸਨ ਨੂੰ ਲਿਖਿਆ–"ਸਾਨੂੰ ਗੁਰੂ ਕੇ ਬਾਗ ਵਿਚ ਪੁਲਸ ਦੀ ਕੋਈ ਲੋੜ ਨਹੀਂ। ਤੁਸੀਂ ਕਿਰਪਾ ਕਰਕੇ ਪੁਲਸ ਹਟਾ ਲਵੋ।" ਇਹ ਚਿੱਠੀ 9 ਸਤੰਬਰ 1921 ਨੂੰ ਭੇਜੀ ਗਈ।

ਮਹੰਤ ਨੇ ਗੁਜ਼ਾਰੇ ਲਈ ਸ਼ਰੋਮਣੀ ਕਮੇਟੀ ਨਾਲ ਲਿਖਤ ਪੜ੍ਹਤ ਕੀਤੀ। ਉਸ ਨੇ ਤਿੰਨ ਸਾਲਸਾਂ – ਸ: ਤੇਜਾ ਸਿੰਘ ਸਮੁੰਦਰੀ, ਸ: ਗੁਰਚਰਨ ਸਿੰਘ ਤੇ ਸ: ਬਾਲ ਸਿੰਘ – ਦਾ ਫੈਸਲਾ ਮੰਨ ਲਿਆ। ਜਿਸ ਅਨੁਸਾਰ ਮਹੰਤ ਨੂੰ 120) ਮਾਹਵਾਰ ਅਤੇ ਅੰਮ੍ਰਿਤਸਰ ਦਾ ਇਕ ਮਕਾਨ

ਦਿਤਾ ਗਿਆ। ਪਰ ਮਾਰਚ-ਅਪ੍ਰੈਲ 1922 ਵਿਚ ਸਰਕਾਰ ਦੀ ਸਿਖਾਂ ਵਿਰੁਧ ਨੀਤੀ ਵੇਖ ਕੇ ਮਹੰਤ ਆਪਣੇ ਮੰਨੇ ਹੋਏ ਫੈਸਲੇ ਤੇ ਕਾਇਮ ਨਾ ਰਿਹਾ। ਉਸ ਨੇ ਗੁਰਦਵਾਰੇ ਦੀ ਜ਼ਮੀਨ ਪਰ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ।

ਗੁਰੂ ਕੇ ਬਾਗ ਦਾ ਪ੍ਰਬੰਧ ਕਮੇਟੀ ਦੇ ਹਥ ਵਿਚ ਆਉਣ ਨਾਲ ਬਾਕਾਇਦਾ ਲੰਗਰ ਜਾਰੀ ਹੋ ਗਿਆ, ਜਿਸ ਲਈ ਇਲਾਕੇ ਦੀਆਂ ਸੰਗਤਾਂ ਰਸਦ ਭੇਜਦੀਆਂ ਸਨ। ਗੁਰਦਵਾਰੇ ਦੀ ਜ਼ਮੀਨ ਵੀ ਕਮੇਟੀ ਦੇ ਕਬਜ਼ੇ ਵਿਚ ਸੀ।

8 ਅਗਸਤ ਨੂੰ ਗੁਰਦਵਾਰੇ ਦੇ ਪੰਜ ਸੇਵਾਦਾਰ ਗੁਰੂ ਕੇ ਲੰਗਰ ਲਈ ਗੁਰਦਵਾਰੇ ਦੀ ਜ਼ਮੀਨ ਚੋਂ ਸੁਕੇ ਹੋਏ ਕਿੱਕਰ ਵੱਢ ਕੇ ਲਿਆਏ। ਪੁਲਸ ਨੇ ਉਹਨਾਂ ਨੂੰ ਗ੍ਰਿਫਤਾਰ ਕਰ ਲਿਆ। ਇਹਨਾਂ ਦੀ ਗ੍ਰਿਫਤਾਰੀ ਮਹੰਤ ਦੀ ਸ਼ਿਕਾਇਤ ਪਰ ਨਹੀਂ ਕੀਤੀ ਗਈ, ਬਲਕਿ ਬੇਦੀ ਬ੍ਰਿਜ ਲਾਲ ਸਿੰਘ ਦੀ ਡਾਇਰੀ ਦੇ ਆਧਾਰ ਤੇ ਮਿ: ਡੰਨਟ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੇ ਹੁਕਮ ਨਾਲ ਕੀਤੀ ਗਈ। ਪਿਛੋਂ ਮਿ: ਬੀ. ਟੀ. ਅਤੇ ਇਕ ਹੋਰ ਪੁਲਸ ਅਫਸਰ ਨੇ ਗੁਰੂ ਕੇ ਬਾਗ ਪੁਜ ਕੇ ਡਿਪਟੀ ਕਮਿਸ਼ਨਰ ਦੀ ਕਾਰਵਾਈ ਦੀ ਪੁਸ਼ਟੀ ਲਈ ਮਹੰਤ ਪਾਸੋਂ ਇਕ ਦਰਖਾਸਤ ਲਈ।

ਗ੍ਰਿਫਤਾਰ ਕੀਤੇ ਗਏ ਪੰਜ ਸਿੰਘਾਂ – ਭਾਈ ਸੰਤੋਖ ਸਿੰਘ ਲਸ਼ਕਰੀ ਨੰਗਲ, ਭਾਈ ਲਾਭ ਸਿੰਘ ਰਾਜਾਸਾਂਸੀ, ਭਾਈ ਲਾਭ ਸਿੰਘ ਮਤੇ ਨੰਗਲ (ਅੰਮ੍ਰਿਤਸਰ), ਭਾਈ ਸੰਤਾ ਸਿੰਘ ਮੇਸਾ ਤਹਿਸੀਲ ਨਕੋਦਰ ਤੇ ਇਕ ਹੋਰ ਸਿੰਘ – ਨੂੰ ਅਦਾਲਤ ਵਿਚ ਪੇਸ਼ ਕਰਕੇ ਛੇ ਛੇ ਮਹੀਨੇ ਦੀ ਕੈਦ ਅਤੇ ਪੰਜਾਹ ਪੰਜਾਹ ਰੁਪਏ ਜੁਰਮਾਨਾ ਕੀਤਾ ਗਿਆ।

ਉਪਰੰਤ ਅਕਾਲੀ ਦਲ ਵਲੋਂ ਸ: ਸਰਮੁਖ ਸਿੰਘ ਚਮਕ ਬਾਬਾ ਬਕਾਲਾ, ਸ: ਹਰਨਾਮ ਸਿੰਘ ਫੇਰੂਮਾਨ (ਅੰਮ੍ਰਿਤਸਰ), ਸ: ਨਰਿੰਜਨ ਸਿੰਘ ਪਿੰਡ ਥੋਬਾ, ਸ: ਕਰਮ ਸਿੰਘ ਮੀਏਂਵਿੰਡ ਅਤੇ ਸੰਤ ਹਰਨਾਮ ਸਿੰਘ ਚੱਕਰਵਰਤੀ ਦਾ ਜਥਾ ਭੇਜਿਆ ਗਿਆ। ਜਿਹਨਾਂ ਨੂੰ ਭਾਦਰੋਂ ਦੀ ਮਸਿਆ ਤੋਂ 21 ਦਿਨ ਪਹਿਲੇ ਪੁਲਸ ਗ੍ਰਿਫਤਾਰ ਕਰਕੇ ਤੇ ਇਹ ਪੁਛ ਕੇ,

ਕੌਣ ਜਥੇ ਭੇਜਦਾ ਹੈ ? ਛੱਡ ਦਿੰਦੀ ਰਹੀ।

ਇਹ ਸਰਕਾਰ ਵਲੋਂ ਗੁਰਦਵਾਰਾ ਕਮੇਟੀ ਨਾਲ ਬੜੀ ਧੱਕੇਸ਼ਾਹੀ ਤੇ ਮਹੰਤ ਦੀ ਬਿਨਾਂ ਕਾਰਨ ਹਮਾਇਤ ਸੀ। ਗੁਰਦਵਾਰੇ ਦੀ ਜ਼ਮੀਨ ਨੂੰ ਗੁਰਦਵਾਰੇ ਨਾਲੋਂ ਅੱਡ ਕਰਨਾ ਕਾਨੂੰਨੀ ਤੌਰ ਤੇ ਗਲਤ ਸੀ। ਫਿਰ ਜਦ ਕਿ ਮਹੰਤ ਨੇ ਕਮੇਟੀ ਨਾਲ ਲਿਖਤ ਪੜ੍ਹਤ ਕਰਕੇ ਫੈਸਲਾ ਕਰ ਲਿਆ ਹੋਇਆ ਸੀ।

20 22 ਅਗਸਤ ਨੂੰ ਮੰਜੀ ਸਾਹਿਬ ਗੁਰੂ ਕਾ ਬਾਗ ਅੰਮ੍ਰਿਤਸਰ ਵਿਚ ਦੀਵਾਨ ਹੋਏ। ਉਹਨਾਂ ਵਿਚ ਸਰਕਾਰ ਦੀ ਕਾਰਵਾਈ ਦੇ ਵਿਰੁਧ ਰੋਸ ਪ੍ਰਗਟ ਕੀਤਾ ਗਿਆ ਤੇ ਲੋਕਾਂ ਨੂੰ ਗ੍ਰਿਫਤਾਰ ਹੋਣ ਲਈ ਪ੍ਰੇਰਨਾ ਕੀਤੀ ਗਈ। 22 ਅਗਸਤ ਨੂੰ ਗ੍ਰਿਫਤਾਰੀਆਂ ਦੀ ਗਿਣਤੀ 60 ਤੇ 23 ਤਰੀਕ ਨੂੰ 115 ਤਕ ਪੁਜ ਗਈ।

ਜਿਸ ਜ਼ਮੀਨ ਚੋਂ ਸਿੰਘਾਂ ਨੇ ਲਕੜੀਆਂ ਵਢੀਆਂ ਸਨ, ਉਹ 524 ਕਨਾਲ 12 ਮਰਲੇ ਸ਼ਾਮਲਾਤ ਬੇਹ ਸੀ ਅਤੇ ਪਿੰਡ ਸਹਿੰਸਰੇ ਦੀ ਭਾਗਨ ਵਾਲੀ ਪੱਤੀ ਦੇ ਸਿੰਘਾਂ ਨੇ ਗੁਰੂ ਕੇ ਬਾਗ ਦੇ ਨਾਂ ਲਵਾਈ ਸੀ। ਮਹੰਤ ਸੁੰਦਰ ਦਾਸ ਨੇ ਗੁਰਦਵਾਰੇ ਦੇ ਨਾਲ ਹੀ ਇਹ ਜ਼ਮੀਨ ਵੀ ਕਮੇਟੀ ਨੂੰ ਦੇ ਦਿਤੀ ਸੀ। ਮੀਆਂ ਫਜ਼ਲ ਹੁਸੈਨ ਐਗਜ਼ੈਕਟਿਵ ਮੈਂਬਰ ਪੰਜਾਬ ਸਰਕਾਰ ਨੇ ਕੌਂਸਲ ਵਿਚ ਇਹ ਗੱਲ ਮੰਨੀ ਕਿ ਸ਼ਰੋਮਣੀ ਕਮੇਟੀ ਨੇ 31 ਜਨਵਰੀ 1921 ਨੂੰ ਗੁਰੂ ਕੇ ਬਾਗ ਦਾ ਕਬਜ਼ਾ ਮਹੰਤ ਸੁੰਦਰ ਦਾਸ ਪਾਸੋਂ ਲਿਆ ਸੀ, ਪਰ ਸਰਕਾਰ ਨੇ ਅਕਾਲੀ ਲਹਿਰ ਨੂੰ ਖਤਮ ਕਰਨ ਲਈ ਗੁਰੂ ਕੇ ਬਾਗ ਵਿਚ ਅੜਿੱਕਾ ਡਾਹਿਆ ਸੀ।

23 ਅਗਸਤ ਨੂੰ ਪੁਲਸ ਨੇ ਗੁਰਦਵਾਰੇ ਅੰਦਰ ਜਾ ਕੇ ਭਾਈ ਨਰਿੰਜਨ ਸਿੰਘ ਅਤੇ ਤਿੰਨ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਉਹਨਾਂ ਨੂੰ ਇਕ ਇਕ ਸਾਲ ਕੈਦ ਅਤੇ ਤਿੰਨ ਤਿੰਨ ਸੌ ਰੁਪਿਆ ਜੁਰਮਾਨੇ ਦੀ ਸਜ਼ਾ ਦਿਤੀ ਗਈ।

(ਅਕਾਲੀ ਪ੍ਰਦੇਸੀ 26-8-22)

24 ਅਗਸਤ ਨੂੰ ਗ੍ਰਿਫਤਾਰੀਆਂ ਦੀ ਗਿਣਤੀ 180 ਤਕ ਪੁਜ ਗਈ। 25 ਅਗਸਤ ਨੂੰ ਬਾਬਾ ਕੇਹਰ ਸਿੰਘ ਪੱਟੀ ਗੁਰੂ ਕੇ ਬਾਗ ਵਿਚ

ਗਏ। ਉਹਨਾਂ ਨੇ ਸਾਰੀ ਹਾਲਤ ਅੱਖੀਂ ਵੇਖੀ। ਉਸ ਦਿਨ ਮਸਿਆ ਦਾ ਦੀਵਾਨ ਸੀ। ਇਲਾਕੇ ਦੀ ਬਹੁਤ ਸੰਗਤ ਇਕੱਤਰ ਹੋਈ। ਪੁਲਸ ਦੀ ਕਾਰਵਾਈ ਨਾਲ ਲੋਕਾਂ ਵਿਚ ਬਹੁਤ ਜੋਸ਼ ਪੈਦਾ ਹੋ ਗਿਆ ਸੀ, ਇਸ ਲਈ ਬਾਕਾਇਦਾ ਮੋਰਚਾ ਸ਼ੁਰੂ ਹੋ ਗਿਆ। ਗ੍ਰਿਫ਼ਤਾਰੀਆਂ ਦੀ ਗਿਣਤੀ 210 ਤਕ ਪੁਜ ਗਈ।

25 ਅਗਸਤ ਨੂੰ ਮੰਜੀ ਸਾਹਿਬ ਗੁਰੂ ਕੇ ਬਾਗ ਅੰਮ੍ਰਿਤਸਰ ਵਿਖੇ ਸਰਦਾਰ ਤੇਜਾ ਸਿੰਘ ਸਮੁੰਦਰੀ ਦੀ ਪ੍ਰਧਾਨਗੀ ਥਲੇ ਇਕ ਭਾਰੀ ਦੀਵਾਨ ਹੋਇਆ, ਜਿਸ ਵਿਚ ਸਰਦਾਰ ਬਹਾਦਰ ਮਹਿਤਾਬ ਸਿੰਘ ਨੇ ਗੁਰੂ ਕੇ ਬਾਗ ਦੇ ਹਾਲਾਤ ਬਿਆਨ ਕੀਤੇ ਅਤੇ ਸ਼ਰੋਮਣੀ ਕਮੇਟੀ ਦੀ ਪੋਜ਼ੀਸ਼ਨ ਵੀ ਦਸੀ।

ਬਾਬਾ ਕੇਹਰ ਸਿੰਘ ਪੱਟੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਗੁਰੂ ਕੇ ਬਾਗ ਗਏ। ਮਿ: ਡੰਨਟ ਡਿਪਟੀ ਕਮਿਸ਼ਨਰ ਸ਼ਿਮਲੇ ਗਿਆ ਹੋਇਆ ਸੀ। ਉਹ ਵਡੇ ਅਫਸਰਾਂ ਨਾਲ ਗਲ ਬਾਤ ਕਰਕੇ ਵਾਪਸ ਆਇਆ। ਉਸ ਨੇ ਜ਼ੇਰ ਦਫਾ 127-28 ਪੁਲਸ ਨੂੰ ਗੁਰੂ ਕੇ ਬਾਗ ਵਿਚ ਸਖਤੀ ਕਰਨ ਦਾ ਹੁਕਮ ਦਿਤਾ।

26 ਅਗਸਤ ਨੂੰ ਗੁਰੂ ਕੇ ਬਾਗ ਵਿਚ ਭਾਰੀ ਦੀਵਾਨ ਸੀ। 36 ਸਿੰਘਾਂ ਦਾ ਇਕ ਜਥਾ ਲਕੜੀਆਂ ਵੱਢਣ ਲਈ ਗਿਆ। ਪੁਲਸ ਨੇ ਉਸ ਨੂੰ ਸਖਤ ਮਾਰ ਕੁਟਾਈ ਕੀਤੀ। ਇਸ ਨਾਲ ਜੋਸ਼ ਹੋਰ ਵਧ ਗਿਆ। ਪੁਲਸ ਜਬਰ ਕਰਨ ਲਗ ਪਈ। ਕੇਸਰ ਸਿੰਘ ਘੁਕੇਵਾਲੀ ਦੀ ਚਰ੍ਹੀ ਵਿਚ ਪੁਲਸ ਨੇ ਘੋੜੀ ਛਡੀ। ਉਸ ਨੇ ਰੋਕਿਆ ਤਾਂ ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ। ਹਜ਼ਾਰਾ ਸਿੰਘ ਸਹਿਸਰਾ ਤੇ ਮਲ ਸਿੰਘ ਕਿਆਮਪੁਰ ਕੋਲੋਂ ਲੰਘੇ, ਉਹਨਾਂ ਨੂੰ ਮਾਰਿਆ ਗਿਆ। ਗੁਰੂ ਕੇ ਬਾਗ ਵਿਚ ਮਿ: ਬੀ. ਟੀ. ਪੁਲਸ ਦਾ ਇੰਚਾਰਜ ਸੀ।

26 ਅਗਸਤ ਨੂੰ ਗੁਰੂ ਕੇ ਬਾਗ ਸਬੰਧੀ ਵਿਚਾਰ ਕਰਨ ਲਈ **ਸ਼ਰੋਮਣੀ ਕਮੇਟੀ** ਦੀ ਇਕੱਤ੍ਰਤਾ ਹੋਈ। ਇਸ ਵਿਚ 75 ਮੈਂਬਰ ਸ਼ਾਮਲ ਸਨ। **ਡਿਪਟੀ** ਕਮਿਸ਼ਨਰ ਨੇ ਚਪੜਾਸੀ ਦੇ ਹੱਥ ਇਕ ਚਿੱਠੀ ਭੇਜੀ ਕਿ **ਸ਼ਰੋਮਣੀ ਕਮੇਟੀ** ਦੇ ਮੁਖੀਆਂ ਚੋਂ ਹੇਠ ਲਿਖਿਆਂ ਦੇ ਵਾਰੰਟ ਹਨ-

1. ਸ: ਬ: ਮਹਿਤਾਬ ਸਿੰਘ ਪ੍ਰਧਾਨ ਸ਼ਰੋਮਣੀ ਕਮੇਟੀ
2. ਭਗਤ ਜਸਵੰਤ ਸਿੰਘ ਜਨਰਲ ਸਕੱਤ੍ਰ ,, ,,
3. ਸ: ਨਰਾਇਣ ਸਿੰਘ ਬੈਰਿਸਟਰ ਸਕੱਤ੍ਰ ,, ,,
4. ਪ੍ਰੋ: ਸਾਹਿਬ ਸਿੰਘ ਬੀ.ਏ. ਮੀਤ ਸਕੱਤ੍ਰ ,, ,,
5. ਸ: ਸਰਮੁਖ ਸਿੰਘ ਝਬਾਲ ਵਰਕਿੰਗ ਮੈਂਬਰ ਤੇ ਪ੍ਰਧਾਨ ਅਕਾਲੀ ਦਲ
6. ਸਾਸਟਰ ਤਾਰਾ ਸਿੰਘ ਵਰਕਿੰਗ ਮੈਂਬਰ ਸ਼੍ਰੋਮਣੀ ਕਮੇਟੀ
7. ਸ: ਰਵੇਲ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ ਤੇ ਸਕੱਤ੍ਰ ਡਿ: ਗੁਰਦਵਾਰਾ ਕਮੇਟੀ
8 ਬਾਬਾ ਕੇਹਰ ਸਿੰਘ ਪੱਟੀ

ਸ਼ਰੋਮਣੀ ਕਮੇਟੀ ਦਾ ਸਮਾਗਮ ਅਕਾਲ ਤਖਤ ਸਾਹਿਬ ਤੇ ਹੋ ਰਿਹਾ ਸੀ। ਥੱਲੇ ਦੀਵਾਨ ਸਜਿਆ ਹੋਇਆ ਸੀ। ਹਜ਼ਾਰਾਂ ਸੰਗਤਾਂ ਨੇ ਉਪ੍ਰੋਕਤ ਮੁਖੀਆਂ ਦੀ ਗ੍ਰਿਫਤਾਰੀ ਸਜ ਧਜ ਨਾਲ ਦਿਤੀ। ਦੀਵਾਨ ਵਿਚ ਸਤਿਆਗ੍ਰਹਿ ਕਰਨ ਦਾ ਐਲਾਨ ਕੀਤਾ ਗਿਆ।

27–28 ਅਗਸਤ ਨੂੰ ਗੁਰੂ ਕੇ ਬਾਗ ਵਿਚ ਜਥਿਆਂ ਨੂੰ ਸਖਤ ਮਾਰ ਕੁਟਾਈ ਕੀਤੀ ਗਈ। ਉਹਨਾਂ ਨੂੰ ਡਾਕਟਰੀ ਸਹਾਇਤਾ ਵੀ ਨਹੀਂ ਪੁਜਣ ਦਿਤੀ। ਲੰਗਰ ਲਈ ਅੰਨ ਦਾਣਾ ਅਤੇ ਦੁਧ ਬਾਹਰੋਂ ਲਿਆ-ਉਣਾ ਬੰਦ ਕਰ ਦਿਤਾ। ਜਦ ਇਸ ਕਾਰਵਾਈ ਦੀ ਅਖਬਾਰਾਂ ਵਿਚ ਖਬਰ ਛਪੀ, ਤਾਂ ਸਾਰੇ ਪੰਜਾਬ ਤੇ ਹਿੰਦੁਸਤਾਨ ਵਿਚ ਰੌਲਾ ਮਚ ਗਿਆ। ਸਿੰਘ ਦਬਾ ਬਦ ਅੰਮ੍ਰਿਤਸਰ ਪੁਜਣੇ ਸ਼ੁਰੂ ਹੋ ਗਏ। ਹਜ਼ਾਰਾਂ ਦਰਸ਼ਕ ਗੁਰੂ ਕੇ ਬਾਗ ਦਾ ਨਜ਼ਾਰਾ ਵੇਖਣ ਲਈ ਜਾਣ ਲਗ ਪਏ। 28 ਅਗਸਤ ਨੂੰ ਇਸ ਪਰ ਵਿਚਾਰ ਕਰਨ ਲਈ ਕਾਂਗਰਸ ਦੀ ਮੀਟਿੰਗ ਹੋਈ। 29 ਅਗਸਤ ਨੂੰ ਮੌ: ਮੁਹੰਮਦ ਅਲੀ ਸ਼ੌਕਤ ਅਲੀ ਦੀ ਮਾਤਾ ਅੰਮ੍ਰਿਤਸਰ ਪੁਜੀ। ਉਸ ਦੀ ਪ੍ਰਧਾਨਗੀ ਹੇਠ ਸ਼ਹਿਰ ਵਲੋਂ ਇਕ ਜਲਸਾ ਜਲ੍ਹਿਆਂ ਵਾਲੇ ਬਾਗ ਵਿਚ ਹੋਇਆ, ਜਿਸ ਵਿਚ ਸਿੱਖਾਂ ਨਾਲ ਹਮਦਰਦੀ ਤੇ ਪੁਲਸ ਦੀ ਸਖਤੀ ਦੇ ਵਿਰੁਧ ਘਿਰਣਾ ਪ੍ਰਗਟ ਕੀਤੀ ਗਈ।

(ਅਕਾਲੀ ਪ੍ਰਦੇਸੀ, 2 ਸਤੰਬਰ 1922)

29 ਅਗਸਤ ਨੂੰ ਸ਼ਾਮ ਦੇ 4 ਵਜੇ ਸ੍ਰੀ ਅਕਾਲ ਤਖਤ ਸਾਹਿਬ ਦੇ ਹਜ਼ੂਰ ਸ਼ਾਂਤਮਈ ਦਾ ਪ੍ਰਣ ਕਰਕੇ ਮਾਲਵੇ ਦੇ ਅਕਾਲੀਆਂ ਦਾ ਇਕ ਜਥਾ ਗੁਰੂ ਕੇ ਬਾਗ ਨੂੰ ਗਿਆ। ਇਸ ਦੇ ਜਥੇਦਾਰ ਭਾਈ ਪ੍ਰਤਾਪ ਸਿੰਘ ਸਨ। ਰਾਤ ਦੇ 10 ਵਜੇ ਇਹ ਜਥਾ ਰਾਜਾਸਾਂਸੀ ਪੁਜਾ। 30 ਅਗਸਤ ਨੂੰ ਨਿਧੜਕ ਅਕਾਲੀ ਜਥੇ ਦੇ 50 ਸਿੰਘ ਭਾਈ ਬਤਨ ਸਿੰਘ ਜ਼ਿਲਾ ਫੀਰੋਜ਼ਪੁਰ ਦੀ ਜਥੇਦਾਰੀ ਹੇਠ ਗੁਰੂ ਕੇ ਬਾਗ ਨੂੰ ਗਏ। ਇਹ ਦੋਵੇਂ ਜਥੇ ਆਪਸ ਵਿਚ ਮਿਲ ਗਏ। ਜਦ ਰਾਣੀ ਵਾਲਾ ਪੁਲ ਲੰਘ ਕੇ ਗੁਰੂ ਕੇ ਬਾਗ ਨੂੰ ਜਾਣ ਲਗੇ ਤਾਂ ਪੁਲਸ ਨੇ ਸਖਤ ਮਾਰ ਕੁਟਾਈ ਕੀਤੀ। ਪੰਦਰਾਂ ਸਿੰਘ ਸਖਤ ਜ਼ਖਮੀ ਹੋਏ। ਉਹਨਾਂ ਨੂੰ ਵਾਪਸ ਕੀਤਾ ਗਿਆ। ਭਾਈ ਕੇਸਰ ਸਿੰਘ, ਨਰਾਇਣ ਸਿੰਘ ਅਤੇ ਕ੍ਰਿਪਾਲ ਸਿੰਘ ਤਹਿਸੀਲ ਮੋਗਾ ਨੂੰ ਸਖਤ ਸਟਾਂ ਲਗੀਆਂ।

(ਬੰਦੇ ਮਾਤਰਮ, 1 ਸਤੰਬਰ 1922)

30 ਅਗਸਤ ਸ਼ਾਮ ਨੂੰ ਅੰਮ੍ਰਿਤਸਰ ਵਿਚ ਖਾਲਸੇ ਜੀ ਦਾ ਭਾਰੀ ਜਲੂਸ ਨਿਕਲਿਆ, ਜਿਸ ਵਿਚ ਸਰਕਾਰ ਦੀ ਸਖਤੀ ਦੇ ਵਿਰੁਧ ਰੋਸ ਪ੍ਰਗਟ ਕੀਤਾ ਗਿਆ। ਇਸੇ ਦਿਨ ਸ਼ਰੋਮਣੀ ਕਮੇਟੀ ਦੇ ਦਫਤਰ ਦੀ ਤਲਾਸ਼ੀ ਹੋਈ।

31 ਅਗਸਤ ਨੂੰ ਤਿੰਨ ਵਜੇ ਦੁਪਹਿਰ ਦੇ ਪਿਛੋਂ ਗੜਗਜ ਅਕਾਲੀ ਜਥੇ ਦੇ 130 ਸਿੰਘ ਗੁਰੂ ਕੇ ਬਾਗ ਨੂੰ ਗਏ। ਜਦ ਇਹ ਜਥਾ ਗੁਮਟਾਲੇ ਦੇ ਪੁਲ ਪਾਸ ਪੁਜਾ ਤਾਂ ਪੁਲਸ ਨੇ ਘੇਰ ਲਿਆ। ਉਥੇ ਮਿ: ਡੰਨਟ ਡਿਪਟੀ ਕਮਿਸ਼ਨਰ ਤੇ ਇਨਸਪੈਕਟਰ ਜਨਰਲ ਪੁਲਸ ਮੌਜੂਦ ਸਨ। ਇਕ ਅੰਗ-ਰੇਜ਼ ਅਫਸਰ ਨੇ ਜਥੇ ਨੂੰ ਕਿਹਾ—' ਇਕ ਇਕ ਕਰਕੇ ਵਾਪਸ ਮੁੜ ਜਾਉ, ਨਹੀਂ ਤੇ ਮਾਰੇ ਜਾਉਗੇ।'

ਸਿੰਘ ਚੁਪ ਰਹੇ। ਉਹ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੇ ਸਨ। ਪੁਲਸ ਨੇ ਲਾਠੀ ਚਾਰਜ ਕੀਤਾ। 25–30 ਆਦਮੀ ਬੇਹੋਸ਼ ਹੋ ਗਏ। ਇਸ ਨਜ਼ਾਰੇ ਨੂੰ ਵੇਖ ਕੇ ਲੋਕਾਂ ਨੂੰ ਬੜਾ ਦੁਖ ਹੋਇਆ।

1 ਸਤੰਬਰ ਨੂੰ ਸਰਦਾਰ ਵਸਾਵਾ ਸਿੰਘ ਭਸੀਣ ਦੀ ਜਥੇਦਾਰੀ ਹੇਠ ਸੈਂਟਰਲ ਮਾਝਾ ਦੀਵਾਨ ਦੇ 110 ਸਿੰਘਾਂ ਦਾ ਜਥਾ ਗੁਰੂ ਕੇ ਬਾਗ ਨੂੰ

ਗਿਆ। ਜਦ ਇਹ ਹਾਲ ਬਾਜ਼ਾਰ ਚੋਂ ਲੰਘ ਰਿਹਾ ਸੀ, ਭਾਈ ਆਇਆ ਸਿੰਘ ਐਨਕਾਂ ਵਾਲੇ ਕੋਟ ਲਾਹ ਕੇ ਜਥੇ ਵਿਚ ਸ਼ਾਮਲ ਹੋ ਗਏ। ਗੁਮ-ਟਾਲੇ ਪੁਲ ਦੇ ਕੋਲ ਪੁਜਣ ਪਰ ਮਿ: ਜੰਕਨਜ ਕਾਇਮ ਮੁਕਾਮ ਡੀ. ਸੀ. ਦੇ ਹੁਕਮ ਨਾਲ ਜਥੇ ਪਰ ਪੁਲਸ ਤੇ ਫੌਜ ਨੇ ਲਾਠੀਚਾਰਜ ਕੀਤਾ। 50 ਘੋੜ ਸਵਾਰਾਂ ਅਤੇ 60 ਪੁਲਸ ਵਾਲਿਆਂ ਨੇ ਘੇਰਾ ਪਾ ਲਿਆ। ਉਸ ਵਕਤ ਸ: ਗੋਪਾਲ ਸਿੰਘ ਭਾਗੋਵਾਲੀਆ ਐਮ. ਐਲ. ਏ. ਸੀ, ਪ੍ਰਿੰਸੀਪਲ ਜੋਧ ਸਿੰਘ ਅਤੇ ਗਿਆਨੀ ਉਤਮ ਸਿੰਘ ਰੀਪੋਰਟਰ 'ਅਕਾਲੀ ਪ੍ਰਦੇਸੀ' ਮੌਜੂਦ ਸਨ।

ਜੰਕਨਜ਼ ਨੇ ਸ: ਗੋਪਾਲ ਸਿੰਘ ਨੂੰ ਕਿਹਾ—"ਦਸੋ ਕੀ ਕਰੀਏ, ਅਕਾਲੀ ਪਿਛੇ ਨਹੀਂ ਹਟਦੇ ?"

ਸਰਦਾਰ ਜੀ ਨੇ ਉਤਰ ਦਿਤਾ-"ਮੈਂ ਤੁਹਾਨੂੰ ਕੀ ਕਹਿ ਸਕਦਾ ਹਾਂ।"

ਪੁਲਸ ਦੀ ਮਾਰ ਕੁਟਾਈ ਨਾਲ ਜਦ ਬਹੁਤ ਆਦਮੀ ਜ਼ਖਮੀ ਹੋ ਗਏ ਤਾਂ ਸ: ਗੋਪਾਲ ਸਿੰਘ ਨੇ ਜੰਕਨਜ਼ ਨੂੰ ਕਿਹਾ—"ਸਰ ਐਡਵਰਡ ਮੈਕਲੇਗਨ (ਗਵਰਨਰ ਪੰਜਾਬ) ਮੀਨਾਰਡ (ਹੋਮ ਮੈਂਬਰ) ਦੇ ਹੱਥਾਂ ਵਿਚ ਖੇਡ ਰਿਹਾ ਹੈ।"

ਪਿੰਡ ਬੱਲ ਦਾ ਇਕ ਘੁਮਿਆਰ ਬਲਦਾਂ ਖੋਤਿਆਂ ਤੇ ਕਣਕ ਲੱਦੀ ਜਾ ਰਿਹਾ ਸੀ। ਪੁਲਸ ਨੇ ਉਸ ਦੀ ਕਣਕ ਖੋਹ ਲਈ।

(ਅਕਾਲੀ ਪ੍ਰਦੇਸੀ, 5 ਸਤੰਬਰ 1922)

ਸੰਟਰਲ ਮਾਝੇ ਦੇ ਜਥੇ ਚੋਂ ਸ: ਵਸਾਵਾ ਸਿੰਘ ਭਸੀਣ, ਸ: ਕਰਮ ਸਿੰਘ, ਸ: ਅਰਜਨ ਸਿੰਘ, ਸ: ਸੰਤ ਸਿੰਘ ਪੰਡੋਰੀ (ਅੰਮ੍ਰਿਤਸਰ), ਨਿਹਾਲ ਸਿੰਘ, ਰਣਜੀਤ ਸਿੰਘ ਈਚੋ ਗਿਲ (ਲਾਹੌਰ), ਬਘੇਲ ਸਿੰਘ ਪੰਡੋਰੀ ਕਲਾਂ, ਰਘਬੀਰ ਸਿੰਘ, ਚਤਰ ਸਿੰਘ ਭਸੀਣ, ਮਾਨ ਸਿੰਘ ਚਕ ਸਿਕੰਦਰ, ਉਜਾਗਰ ਸਿੰਘ ਢੰਡ ਕਸੇਲ (ਅੰਮ੍ਰਿਤਸਰ), ਮੋਹਣ ਸਿੰਘ ਡੋਗੀ, ਖਜ਼ਾਨ ਸਿੰਘ ਕਾਮਕੇ, ਰਤਨ ਸਿੰਘ ਹਠਾੜ, ਗੰਗਾ ਸਿੰਘ ਪਢਾਣਾ, ਕਪੂਰ ਸਿੰਘ ਦੁਗੇਚ ਅਤੇ ਹੋਰ ਕਈ ਬਹੁਤ ਜ਼ਖਮੀ ਹੋਏ। ਇਹਨਾਂ ਨੂੰ ਸ਼ਰੋਮਣੀ ਕਮੇਟੀ, ਕਾਂਗਰਸ ਤੇ ਸੇਵਾ ਸੰਮਤੀ ਦੇ ਡਾਕਟਰਾਂ ਤੇ ਸੇਵਾਦਾਰਾਂ

ਨੇ ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਲਿਆਂਦਾ।

(ਬੰਦੇ ਮਾਤਰਮ, 4 ਸਤੰਬਰ)

## ਪੰਡਤ ਮਾਲਵੀ ਜੀ ਅੰਮ੍ਰਿਤਸਰ ਵਿਚ

ਗੁਰੂ ਕੇ ਬਾਗ ਵਿਚ ਮਾਰ ਕੁਟਾਈ ਦੀ ਖਬਰ ਸੁਣ ਕੇ ਪੰਡਤ ਮਦਨ ਮੋਹਨ ਮਾਲਵੀ 2 ਸਤੰਬਰ ਨੂੰ 12 ਵਜੇ ਦੀ ਗੱਡੀ ਤੇ ਅੰਮ੍ਰਿਤ-ਸਰ ਪੁਜੇ। ਹਜ਼ਾਰਾਂ ਸੰਗਤਾਂ ਨੇ ਸ਼ਟੇਸ਼ਨ ਤੇ ਆਪ ਦਾ ਸਵਾਗਤ ਕੀਤਾ। ਉਹ ਸਟੇਸ਼ਨ ਤੋਂ ਸਿਧੇ ਸ੍ਰੀ ਦਰਬਾਰ ਸਾਹਿਬ ਪੁਜੇ। ਮੱਥਾ ਟੇਕ ਕੇ ਉਹ ਸ਼੍ਰੋਮਣੀ ਕਮੇਟੀ ਦੇ ਮੁਖੀਆਂ ਨੂੰ ਮਿਲੇ। ਇਸ ਦਿਨ ਨਿਰਵੈਰ ਅਕਾਲੀ ਜਥਾ ਲਾਹੌਰ ਦੇ 100 ਸਿੰਘ ਸਰਦਾਰ ਟਹਿਲ ਸਿੰਘ ਦੀ ਜਥੇਦਾਰੀ ਹੇਠ 2 ਵਜੇ ਦੁਪਹਿਰ ਪਿਛੋਂ ਗੁਰੂ ਕੇ ਬਾਗ ਨੂੰ ਰਵਾਨਾ ਹੋਏ। ਹਜ਼ਾਰਾਂ ਲੋਕੀਂ ਅਖਬਾਰਾਂ ਦੇ ਪ੍ਰਤੀਨਿਧ, ਡਾਕਟਰ ਅਤੇ ਕੰਪੋਡਰ ਜਥੇ ਦੇ ਨਾਲ ਸਨ। ਪੰਡਤ ਮਾਲਵੀ ਜੀ, ਲਾਲਾ ਦੂਨੀ ਚੰਦ ਪ੍ਰਧਾਨ ਪੰਜਾਬ ਕਾਂਗਰਸ ਤੇ ਹੋਰ ਕਈ ਮੁਖੀ ਸ਼ਾਮਲ ਸਨ। ਇਸ ਜਥੇ ਨੂੰ ਮਾਲਵੀ ਜੀ ਨੇ ਖੁਦ ਅੱਖੀਂ ਮਾਰ ਪੈਂਦੀ ਵੇਖੀ।

3 ਸਤੰਬਰ ਨੂੰ ਅਕਾਲੀ ਜਥਾ ਅੰਮ੍ਰਿਤਸਰ ਦੇ ਸਿੰਘ ਸ: ਚੰਨਣ ਸਿੰਘ ਮਰਹਾਣਾ ਦੀ ਜਥੇਦਾਰੀ ਹੇਠ ਗਿਆਰਾਂ ਵਜੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਰਵਾਨਾ ਹੋਏ। ਇਸ ਦਿਨ ਪੰਡਤ ਮਾਲਵੀ ਜੀ, ਮਲਕ ਲਾਲ ਖਾਂ ਖਿਲਾਫ਼ਤ ਕਮੇਟੀ ਦੇ ਮੁਖੀ, ਮੀਆਂ ਮੁਹੰਮਦ ਸ਼ਰੀਫ, ਡਾਕਟਰ ਯਾਕੂਬ ਬੇਗ, ਡਾਕਟਰ ਧਨਰਾਜ ਤੇ 4 ਮੋਟਰਾਂ ਜਥੇ ਦੇ ਨਾਲ ਸਨ। ਦੋ ਹਜ਼ਾਰ ਦੇ ਲਗ ਪਗ ਜਥੇ ਨਾਲ ਦਰਸ਼ਕ ਸਨ।

ਇਸ ਦਿਨ ਗੁਮਟਾਲੇ ਪੁਲ ਤੇ ਜਾਂ ਰਾਜਾਸਾਂਸੀ ਵਿਚ ਪੁਲਸ ਦੀ ਕੋਈ ਪਿਕਟ ਨਹੀਂ ਸੀ। ਪੁਲਸ ਛੀਨੇ ਦੇ ਪੁਲ ਤੇ ਬੈਠੀ ਹੋਈ ਸੀ। 3–30 ਤੇ ਜਥਾ ਛੀਨੇ ਪੁਲ ਤੇ ਪੁਜਾ, ਅਗੋਂ ਨਾਇਬ ਤਹਿਸੀਲਦਾਰ ਨੇ ਜਥੇ ਨੂੰ ਰੋਕਿਆ। ਜਥਾ ਜ਼ਮੀਨ ਤੇ ਬੈਠ ਗਿਆ। ਪੰਦਰਾਂ ਕੁ ਮਿੰਟਾਂ ਪਿਛੋਂ ਪੁਲਸ ਆ ਗਈ। ਉਸ ਨੇ ਜਥੇ ਦੇ ਦੋ ਗਰੁਪ ਬਣਾ ਲਏ ਤੇ ਮਾਰ ਕੁਟਾਈ ਸ਼ੁਰੂ ਕਰ ਦਿਤੀ। ਅਗੋਂ ਸਿੰਘ 'ਸਤਿਨਾਮ ਵਾਹਿਗੁਰੂ' ਕਹਿੰਦੇ

ਸਨ। ਪੁਲਸ ਨੇ ਕਈ ਸਿੰਘਾਂ ਨੂੰ ਮਾਰ ਕੁਟ ਕੇ ਛੱਪੜ ਵਿਚ ਸੁਟ ਦਿਤਾ। ਗਿਆਰਾਂ ਆਦਮੀ ਇਸ ਤਰ੍ਹਾਂ ਸੁਟੇ ਗਏ।

ਪ੍ਰੈਸ ਦੇ ਇਕ ਪ੍ਰਤੀਨਿਧ ਨੇ ਤਹਿਸੀਲਦਾਰ ਨੂੰ ਪੁਛਿਆ—"ਕਿਸ ਦੇ ਹੁਕਮ ਨਾਲ ਮਾਰ ਕੁਟਾਈ ਕੀਤੀ ਗਈ ਹੈ ?"

ਨਾਇਬ ਤਹਿਸੀਲਦਾਰ—"ਇਥੇ ਹਰੇਕ ਆਦਮੀ ਅਫਸਰ ਹੈ। ਉਹ ਜਥੇ ਨੂੰ ਖਿੰਡਾਉਣ ਲਈ ਹੁਕਮ ਦੇ ਸਕਦਾ ਹੈ। ਮੈਨੂੰ ਹਿੰਦ ਡੰਡਾ-ਵਲੀ ਦੀ ਧਾਰਾ 127 ਅਨੁਸਾਰ ਜਥੇ ਨੂੰ ਖਿੰਡਾਉਣ ਦਾ ਅਧਿਕਾਰ ਹੈ। ਜ਼ਥੇ ਨੇ ਮੇਰਾ ਹੁਕਮ ਨਹੀਂ ਮੰਨਿਆ, ਇਸ ਲਈ ਮੈਂ ਪੁਲਸ ਦੇ ਸਬ-ਇੰਸਪੈਕਟਰ ਨੂੰ ਕਿਹਾ ਕਿ ਉਹ ਲਾਠੀ ਚਾਰਜ ਕਰੇ।"

ਪੰਡਤ ਮਾਲਵੀ ਜੀ ਨੇ ਇਸ ਜਥੇ ਦੇ ਜ਼ਖਮੀਆਂ ਨੂੰ ਵੇਖਿਆ। ਸ਼ਰੋਮਣੀ ਕਮੇਟੀ ਦੇ ਡਾਕਟਰਾਂ, ਕਾਂਗਰਸ ਅਤੇ ਸੇਵਾ ਸੰਮਤੀ ਦੇ ਸੇਵਾਦਾਰਾਂ, ਡਾਕਟਰ ਮੁਹੰਮਦ ਯਾਕੂਬ ਬੇਗ, ਡਾਕਟਰ ਨਜ਼ਾਮੁਦੀਨ ਅਤੇ ਡਾਕਟਰ ਗੁਲਾਮ ਮੁਹੰਮਦ ਲਾਹੌਰ ਨੇ ਜ਼ਖਮੀਆਂ ਦੀ ਮਲ੍ਹਮ ਪੱਟੀ ਕੀਤੀ। 4—55 ਸ਼ਾਮ ਨੂੰ ਪੰਡਤ ਮਾਲਵੀ ਜੀ ਉਥੇ ਪੁਜੇ, ਜਿਥੇ ਜਥੇ ਨੂੰ ਮਾਰ ਪਈ ਸੀ।

ਮਿ: ਲਾਬ ਪੁਲਸ ਅਫਸਰ ਅਤੇ ਪੰਡਤ ਮਾਲਵੀ ਜੀ ਵਿਚਕਾਰ ਇਉਂ ਗੱਲ-ਬਾਤ ਹੋਈ—

ਮਾਲਵੀ ਜੀ—ਮਿ: ਲਾਬ ! ਜਦ ਕਿ ਸਿੰਘ ਸ਼ਾਂਤਮਈ ਹਨ, ਤੁਹਾਨੂੰ ਮਾਰਨ ਦਾ ਕੋਈ ਹੱਕ ਨਹੀਂ।

ਲਾਬ—ਸਾਨੂੰ ਇਹਨਾਂ ਨੂੰ ਰੋਕਣ ਤੇ ਖਿੰਡਾਉਣ ਦਾ ਹੁਕਮ ਹੈ।

ਮਾਲਵੀ ਜੀ—ਕੀ ਤਾਕਤ ਨਾਲ ? ਤੁਸੀਂ ਇਹਨਾਂ ਨੂੰ ਖਿੰਡਾ ਸਕਦੇ ਹੋ, ਮਾਰ ਨਹੀਂ ਸਕਦੇ।

ਲਾਬ—ਅਸੀਂ ਲੋੜ ਅਨੁਸਾਰ ਹੀ ਤਾਕਤ ਵਰਤਦੇ ਹਾਂ।

ਮਾਲਵੀ ਜੀ—ਕਾਨੂੰਨ ਮਾਰਨ ਦੀ ਆਗਿਆ ਨਹੀਂ ਦਿੰਦਾ।

ਲਾਬ—ਤੁਸੀਂ ਮੈਨੂੰ ਕਾਨੂੰਨ ਸਿਖਾਉਣ ਨਹੀਂ ਆਏ।

ਮਾਲਵੀ ਜੀ—ਮੈਂ ਮੌਕੇ ਤੇ ਮੌਜੂਦ ਹਾਂ। ਇਕ ਸ਼ਹਿਰੀ ਦੀ ਹੈਸੀਅਤ ਵਿਚ ਮੈਨੂੰ ਇਹ ਕਹਿਣ ਦਾ ਹੱਕ ਹਾਸਲ ਹੈ ਕਿ ਤੁਸੀਂ ਕੀ

ਠੀਕ ਕਰਦੇ ਹੋ ਅਤੇ ਕੀ ਗਲਤ ? ਅਕਾਲੀ ਕੋਈ ਹਮਲਾ ਨਹੀਂ ਕਰਦੇ, ਕਿਸੇ ਨੂੰ ਦੁਖ ਨਹੀਂ ਦਿੰਦੇ ਅਤੇ ਕੋਈ ਗੱਲ ਗਲਤ ਨਹੀਂ ਕਰਦੇ ।

ਲਾਬ—ਉਹ ਹਮਲਾ ਕਰਦੇ ਹਨ । ਹੁਕਮ ਅਦੂਲੀ ਕਰਦੇ ਹਨ । ਕਾਨੂੰਨ ਭੰਗ ਕਰਦੇ ਹਨ । ਇਸ ਲਈ ਅਸੀਂ ਉਹਨਾਂ ਨੂੰ ਪਿਛੇ ਧੱਕਦੇ ਹਾਂ ।

ਮਾਲਵੀ ਜੀ—ਇਹਨਾਂ ਦਾ ਜ਼ਖਮੀ ਹੋਣਾ ਪਿਛੇ ਧੱਕਣ ਦਾ ਫਲ ਨਹੀਂ । ਮੈਂ ਵੇਖਿਆ ਹੈ ਕਿ ਕਈਆਂ ਦੇ ਗੁਪਤ ਅੰਗਾਂ ਤੇ ਸੱਟਾਂ ਵਜੀਆਂ ਹਨ । ਤਾਕਤ ਦੀ ਵਰਤੋਂ ਲੋੜ ਤੋਂ ਵਧੇਰੇ ਕੀਤੀ ਜਾਂਦੀ ਹੈ ।

ਲਾਬ—ਕੀ ਤੁਸੀਂ ਸਮਝਦੇ ਹੋ ਕਿ ਮੈਂ ਇਸ ਕੰਮ ਨੂੰ ਪਸੰਦ ਕਰਦਾ ਹਾਂ ? ਇਹ ਕਿਸੇ ਗੋਰੇ ਦਾ ਕੰਮ ਨਹੀਂ ।

ਮਾਲਵੀ ਜੀ—ਜਦ ਉਹ (ਸਤਿਆਗ੍ਰਹੀ) ਕੋਈ ਤਾਕਤ ਨਹੀਂ ਵਰਤਦੇ, ਤੁਸੀਂ ਉਹਨਾਂ ਨੂੰ ਮਾਰਨ ਦਾ ਕੋਈ ਹੱਕ ਨਹੀਂ ਰਖਦੇ ।

ਲਾਬ—ਤੁਸੀਂ ਵੇਖੋਗੇ ਕਿ ਇਹਨਾਂ ਨਾਲ ਕੀ ਵਾਪਰਦਾ ਹੈ ?

ਇਹ ਗੱਲ ਬਾਤ ਕਰਕੇ ਮਿ: ਲਾਬ ਅਤੇ ਸਮਿਥ ਦੋਵੇਂ ਅੰਗਰੇਜ਼ ਉਥੋਂ ਚਲੇ ਗਏ । ਕੁਝ ਚਿਰ ਪਿਛੋਂ ਫੇਰ ਆਏ । ਸਮਿਥ ਨੇ ਮਾਲਵੀ ਜੀ ਨਾਲ ਇਸ ਪ੍ਰਕਾਰ ਗੱਲ ਬਾਤ ਕੀਤੀ :—

ਮਾਲਵੀ ਜੀ—ਤੁਸੀਂ ਤਾਕਤ ਵਰਤਣ ਵਿਚ ਹੱਕ ਬਜਾਨਜ ਨਹੀਂ ਹੋ, ਜਦ ਕਿ ਸਿੱਖ ਸ਼ਾਂਤਮਈ ਹਨ । ਕੋਈ ਤਸ਼ੱਦਦ ਨਹੀਂ ਕਰਦੇ । ਇਕ ਸ਼ਹਿਰੀ ਦੀ ਹੈਸੀਅਤ ਵਿਚ ਮੇਰਾ ਹੱਕ ਹੈ ਕਿ ਤੁਹਾਨੂੰ ਦੱਸਾਂ ਕਿ ਤੁਸੀਂ ਠੀਕ ਨਹੀਂ ਕਰਦੇ । ਇਹ ਝਗੜਾ ਮਹੰਤ ਅਤੇ ਉਹਨਾਂ ਵਿਚਕਾਰ ਹੈ । ਇਸ ਵਿਚ ਸਰਕਾਰ ਕਿਉਂ ਦਖਲ ਦਿੰਦੀ ਹੈ ?

ਸਮਿਥ—ਜੇ ਇਕ ਖਿਲਾਫ ਕਾਨੂੰਨ ਜਮਾਇਤ ਨਾ ਖਿੰਡੇ ਪੁੰਡੇ ਤਾਂ ਕਾਨੂੰਨ ਕਹਿੰਦਾ ਹੈ ਕਿ ਘਟ ਤੋਂ ਘਟ ਤਾਕਤ ਵਰਤੋ । ਜਦ ਕਿ ਇਕ ਜਥੇ ਦੇ ਪਿਛੋਂ ਹੋਰ ਜਥੇ ਤੁਰੇ ਆਉਂਦੇ ਹਨ ਤਾਂ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਉਹਨਾਂ ਤੋਂ ਬਚਾਉ ਕੀਤਾ ਜਾਵੇ ਤੇ ਉਹਨਾਂ

ਨੂੰ ਪਿਛੇ ਹਟਾਇਆ ਜਾਵੇ ।

ਮਾਲਵੀ ਜੀ—ਠੀਕ ! ਜੇ ਉਹ ਅਗੇ ਵਧਣ ਤਾਂ ਉਹਨਾਂ ਨੂੰ ਹਟਾਉਣਾ ਚਾਹੀਦਾ ਹੈ, ਨਹੀਂ ਤੇ ਉਹਨਾਂ ਨੂੰ ਕੁਝ ਦਿਨਾਂ ਲਈ ਇਕ ਥਾਂ ਬੈਠੇ ਰਹਿਣ ਦਿਉ । ਪਰ ਜਦ ਤੁਸੀਂ ਹਦੋਂ ਵਧ ਜਾਵੋ ਤਾਂ ਮੇਰਾ ਫਰਜ਼ ਹੈ ਕਿ ਤੁਹਾਨੂੰ ਆਖਾਂ ਕਿ ਤੁਸੀਂ ਦੇਸ਼ ਵਿਚ ਇਕ ਤਰ੍ਹਾਂ ਦੀ ਜਵਾਲਾ ਪ੍ਰਚੰਡ ਕਰਦੇ ਹੋ । ਇਹਨਾਂ ਲੋਕਾਂ ਦਾ ਆਉਣਾ ਪੁਲਸ ਤੇ ਮੁਨਸਫੀ ਦੇ ਅਧਿਕਾਰਾਂ ਦੀ ਗਲਤ ਵਰਤੋਂ ਦੇ ਵਿਰੁਧ ਇਕ ਰੋਸ ਹੈ । ਜੋ ਕੁਝ ਜ਼ਰੂਰੀ ਹੈ ਕੀਤਾ ਜਾਵੇ, ਪਰ ਕੇਸਾਂ ਤੋਂ ਫੜ ਕੇ ਧੂਹਣਾ ਮਨੁਖਤਾ ਦੇ ਉਲਟ ਹੈ ।

ਸਮਿਥ—ਮੈਂ ਇਸ ਗੱਲ ਨਾਲ ਸਹਿਮਤ ਹਾਂ ।

ਮਾਲਵੀ ਜੀ—ਪੁਲਸ ਦਾ ਢੋਲ ਕਿਉਂ ਵਜਦਾ ਹੈ ? ਕੀ ਉਹਨਾਂ ਲਈ ਹੈ ਜੋ ਆਪਣੇ ਬਾਦਸ਼ਾਹ ਲਈ ਫਰਾਂਸ ਵਿਚ ਲੜਦੇ ਰਹੇ ਹਨ ' ਲੋੜ ਤੋਂ ਵਧੇਰੇ ਤਾਕਤ ਵਰਤਣੀ ਠੀਕ ਨਹੀਂ । ਮੈਨੂੰ ਆਸ ਹੈ ਕਿ ਗਵਰਨਰ ਨੂੰ ਸ਼ਿਮਲੇ ਤੋਂ ਚਲ ਕੇ ਇਕ ਈਸਾਈ ਦੀ ਹੈਸੀ-ਅਤ ਵਿਚ ਸਾਰੀ ਹਾਲਤ ਵੇਖਣੀ ਚਾਹੀਦੀ ਹੈ । ਇਹ ਮਾਰ-ਕੁਟਾਈ ਪਸ਼ੂਪੁਣੇ ਵਾਲੀ ਹੈ ।

ਸਮਿਥ—ਜੈਸਾ ਤੁਸੀਂ ਸਮਝਦੇ ਹੋ, ਮੈਂ ਇਸ ਨੂੰ ਪਸੰਦ ਕਰਦਾ ਹਾਂ ।

ਮਾਲਵੀ ਜੀ—ਤੁਸੀਂ ਆਪਣੇ ਆਦਮੀਆਂ ਨੂੰ ਕਹੋ ਕਿ ਉਹ ਵਧੇਰੇ ਸਖਤੀ ਨਾ ਕਰਨ । ਉਹ ਸਿਖਾਂ ਦੇ ਕੇਸ ਕਿਉਂ ਪੁਟਦੇ ਹਨ ? ਉਹ ਸਰਕਾਰ ਦੇ ਗਲਤ ਵਤੀਰੇ ਵਿਰੁਧ ਰੋਸ ਪ੍ਰਗਟ ਕਰਦੇ ਹਨ । ਕਾਨੂੰਨ ਦੀ ਗਲਤ ਵਰਤੋਂ ਕਰਨੀ ਬਾਦਸ਼ਾਹ ਨਾਲ ਵਫ਼ਾਦਾਰੀ ਨਹੀਂ ।

ਸਮਿਥ—ਵੱਡੇ ਆਦਮੀ ਅਗੇ ਕਿਉਂ ਨਹੀਂ ਆਉਂਦੇ, ਇਹਨਾਂ ਸਾਧਾਰਨ ਆਦਮੀਆਂ ਨੂੰ ਕਿਉਂ ਭੇਜਦੇ ਹਨ ?

ਮਾਲਵੀ ਜੀ—ਭਾਵੇਂ ਉਹ ਜੇਲ੍ਹ ਵਿਚ ਨਹੀਂ, ਪਰ ਸਾਰਾ ਦੇਸ਼ ਉਹਨਾਂ (ਸਿਖ ਮੁਖੀਆਂ) ਦੇ ਨਾਲ ਹੈ । ਇਥੇ ਆਵਣ ਲਈ ਤਿਆਰ ਹੈ । ਤੁਸੀਂ ਸਾਨੂੰ ਮਾਰ ਸਕਦੇ ਹੋ ।

3 ਸਤੰਬਰ ਨੂੰ ਖੈਰਦੀਨ ਦੀ ਮਸਜਿਦ ਅੰਮ੍ਰਿਤਸਰ ਵਿਚ ਮੁਸਲਮਾਨਾਂ ਦਾ ਇਕ ਭਾਰੀ ਜਲਸਾ ਹੋਇਆ, ਜਿਸ ਵਿਚ ਸਿਖਾਂ ਨਾਲ ਹਮਦਰਦੀ ਪ੍ਰਗਟ ਕੀਤੀ ਗਈ ਤੇ ਗੁਰੂ ਕੇ ਬਾਗ ਦੇ ਮੋਰਚੇ ਦੀ ਸਫਲਤਾ ਲਈ ਦੁਆ ਮੰਗੀ ਗਈ।

4 ਸਤੰਬਰ 1922 ਨੂੰ ਸਰਦਾਰ ਖੜਕ ਸਿੰਘ ਦੀ ਜਥੇਦਾਰੀ ਹੇਠ ਜ਼ਿਲਾ ਗੁਰਦਾਸਪੁਰ ਦੇ ਇਕ ਸੌ ਸਿੰਘਾਂ ਦਾ ਜਥਾ 9–20 ਸਵੇਰੇ ਅਕਾਲ ਤਖਤ ਸਾਹਿਬ ਤੋਂ ਚਲਿਆ, 1–50 ਤੇ ਛੀਨੇ ਪੁਲ ਤੇ ਪਹੁੰਚਿਆ। ਪੁਲਸ ਨੇ ਰੋਕ ਕੇ ਮਾਰ ਕੁਟਾਈ ਸ਼ੁਰੂ ਕਰ ਦਿਤੀ। ਇਸ ਦਿਨ ਸਰ ਜੋਗਿੰਦਰ ਸਿੰਘ, ਭਾਈ ਜੋਧ ਸਿੰਘ ਐਮ. ਏ. ਸ: ਸ਼ਿਵਦੇਵ ਸਿੰਘ ਤੇ ਪੰਡਤ ਮਾਲਵੀ ਜੀ ਮੌਜੂਦ ਸਨ। ਇਸ ਦਿਨ ਵੀ ਜਥੇ ਨੂੰ ਮਾਰ ਕੁਟਾਈ ਕੀਤੀ ਗਈ। ਮਾਲਵੀ ਜੀ ਨੂੰ ਬੀ. ਟੀ. ਨੇ ਯਕੀਨ ਦਿਵਾਇਆ ਕਿ ਮਾਰ ਕੁਟਾਈ ਨਹੀਂ ਕੀਤੀ ਜਾਵੇਗੀ, ਪਰ ਜਦ ਉਹ ਸ਼ਾਮ ਨੂੰ ਚਲੇ ਆਏ, ਉਸ ਨੇ ਬੇਰਹਿਮੀ ਨਾਲ ਜ਼ਥੇ ਨੂੰ ਮਾਰਿਆ।

5 ਸਤੰਬਰ ਨੂੰ ਸਵੇਰੇ 10 ਵਜੇ ਜ਼ਿਲਾ ਲਾਇਲਪੁਰ ਦੇ ਇਕ ਸੌ ਸਿੰਘਾਂ ਦਾ ਜਥਾ ਸ੍ਰੀ ਦਰਬਾਰ ਸਾਹਿਬ ਮੱਥਾ ਟੇਕ ਕੇ ਗੁਰੂ ਕੇ ਬਾਗ ਨੂੰ ਰਵਾਨਾ ਹੋਇਆ। ਇਸ ਦੇ ਜਥੇਦਾਰ ਸ: ਪ੍ਰਿਥੀਪਾਲ ਸਿੰਘ ਪੁਤਰ ਸੂਬੇਦਾਰ ਨਿਹਾਲ ਸਿੰਘ ਚੱਕ 52 ਮੁਲਾਂਪੁਰ ਅਤੇ ਮੀਤ ਜਥੇਦਾਰ ਨਾਦਰ ਸਿੰਘ ਪੁਤਰ ਸੂਬੇਦਾਰ ਈਸ਼ਰ ਸਿੰਘ ਸਨ। ਜਥਾ ਰਾਜਾਸਾਂਸੀ ਤੋਂ ਮੀਲ ਉਰੇ ਸੀ ਤਾਂ ਬਦਲ ਸ਼ੁਰੂ ਹੋ ਗਿਆ, ਪਰ ਰਾਜਾਸਾਂਸੀ ਪੁਜਣ ਤਕ ਬਦਲ ਬੰਦ ਹੋ ਗਿਆ। ਛੀਨੇ ਦੇ ਪੁਲ ਤੇ ਡਿਪਟੀ ਕਮਿਸਨਰ ਨੇ ਜਥੇ ਨੂੰ ਕਿਹਾ– "ਚੰਗਾ ਹੋਵੇ ਜੇ ਤੁਸੀਂ ਮੁੜ ਜਾਉ।"

ਜਥੇਦਾਰ ਦਾ ਉਤਰ ਸੀ–"ਇਹ ਗੱਲ ਸਾਡੀ ਪ੍ਰਤੱਗਿਆ ਦੇ ਉਲਟ ਹੈ। ਅਸੀਂ ਵਾਪਸ ਨਹੀਂ ਜਾਣਾ।"

ਇਸ ਪਰ ਪੁਲਸ ਨੇ ਮਾਰ ਕੁਟਾਈ ਸ਼ੁਰੂ ਕਰ ਦਿਤੀ। 7 ਮਿੰਟ ਤਕ ਮਾਰ ਪੈਂਦੀ ਰਹੀ। ਸ਼ੁੰਮਦਾਰ ਲਾਠੀਆਂ ਸਿੰਘਾਂ ਤੇ ਇਸ ਤਰ੍ਹਾਂ ਵਰ੍ਹ ਰਹੀਆਂ ਸਨ ਜਿਵੇਂ ਤੂੜੀ ਕੁਟੀ ਜਾ ਰਹੀ ਹੋਵੇ। ਲਾਠੀਆਂ ਦੀ ਦੜ੍ਹਾਹ ਦੜ੍ਹਾਹ ਦੀ ਆਵਾਜ਼ 'ਵਾਹਿਗੁਰੂ' 'ਵਾਹਿਗੁਰੂ' ਦੀ ਗੂੰਜ ਵਿਚ ਮਿਲ ਕੇ

ਸਿਖੀ ਸਿਦਕ ਦੇ ਅਨੋਖੇ ਦ੍ਰਿਸ਼ ਬੰਨ੍ਹ ਰਹੀ ਸੀ। ਮਿ: ਸੁਲੀਰ ਆਪ ਸਿੰਘਾਂ ਨੂੰ ਹੰਟਰ ਮਾਰ ਮਾਰ ਕੇ ਪੁਲਸ ਨੂੰ ਤੈਸ਼ ਦੇ ਰਿਹਾ ਸੀ। ਜਦ ਕਾਫੀ ਮਾਰ ਪੈ ਚੁਕੀ ਤਾਂ ਪੁਲਸ ਨੇ ਬੇਹੋਸ਼ ਤੇ ਜ਼ਖਮੀ ਸਿੰਘਾਂ ਨੂੰ ਲਾਗੇ ਨਹਿਰ ਦੇ ਸੂਏ ਵਿਚ ਸੁਟ ਦਿਤਾ।

ਸ: ਪ੍ਰਿਥੀਪਾਲ ਸਿੰਘ ਛੇ ਫੁਟ ਦਾ ਸੋਹਣਾ ਜਵਾਨ ਸੀ। ਉਸ ਨੂੰ ਬਹੁਤ ਮਾਰਿਆ ਗਿਆ। ਉਸ ਦੀ ਛਾਤੀ ਬੜੀ ਚੌੜੀ ਸੀ। ਛੇ ਸਤ ਪੁਲਸੀਆਂ ਨੇ ਉਸ ਦੀ ਹਿੱਕ ਤੇ ਚੜ੍ਹ ਕੇ ਉਸ ਦੀ ਮਾਰ ਕੁਟਾਈ ਕੀਤੀ ਅਤੇ ਜ਼ਖਮੀ ਕਰਕੇ ਸੂਏ ਵਿਚ ਸੁਟ ਦਿਤਾ। ਉਹ ਸ਼ੇਰ ਮਾਰ ਖਾ ਕੇ ਸਤ ਵੇਰ ਉਠਿਆ ਅਤੇ ਹਰ ਵਾਰ ਜ਼ਾਲਮਾਂ ਨੇ ਉਸ ਨੂੰ ਮਾਰ ਕੇ ਸੁਟ ਵਗਾ-ਇਆ। ਉਸ ਦੇ ਮੂੰਹ, ਸਿਰ, ਛਾਤੀ ਅਤੇ ਪਿਠ ਉਤੇ ਬਹੁਤ ਸੱਟਾਂ ਲਗੀਆਂ। ਉਹ ਲਹੂ ਲੁਹਾਨ ਹੋ ਚੁਕਾ ਸੀ। ਬੇਹੋਸ਼ੀ ਦੀ ਹਾਲਤ ਵਿਚ ਉਸ ਨੂੰ ਅੰਮ੍ਰਿਤਸਰ ਪੁਚਾਇਆ ਗਿਆ।

ਇਸ ਜਥੇ ਚੋਂ ਸ: ਕਿਸ਼ਨ ਸਿੰਘ ਚੱਕ 84 ਲਾਇਲਪੁਰ (70 ਸਾਲ), ਸ: ਨੌਰੰਗ ਸਿੰਘ (66 ਸਾਲ) ਤੇ ਮਈਆ ਸਿੰਘ ਚੱਕ 36 ਝੰਗ ਬ੍ਰਾਂਚ ਆਦਿਕਾਂ ਨੂੰ ਬਹੁਤ ਸਟਾਂ ਲਗੀਆਂ।

ਸਵਾਮੀ ਰਾਮਾਨੰਦ ਬੀ. ਏ. ਨੇ ਇਸ ਜਥੇ ਦੀ ਸਾਰੀ ਰੀਪੋਰਟ ਲਿਖੀ ਹੈ। ਡਾਕਟਰ ਖਾਨ ਚੰਦ ਦੇਵ ਨੇ ਜ਼ਖਮੀਆਂ ਦੀ ਮਲ੍ਹਮ ਪੱਟੀ ਕੀਤੀ। ਇਕ ਪੇਂਡੂ ਮਾਰ ਨਾਲ ਸ਼ਹੀਦ ਹੋ ਗਿਆ। ਉਸ ਦੇ ਸਰੀਰ ਦਾ ਪੋਸਟ ਮਾਰਟਮ ਕੀਤਾ ਗਿਆ। ਡਾਕਟਰ ਖਾਨ ਚੰਦ ਦੇਵ ਨੇ ਵੇਖਿਆ ਕਿ ਜਥੇ ਦੇ ਕਈ ਆਦਮੀ ਮਾਰ ਖਾ ਕੇ ਫਿਰ ਗੁਰੂ ਕੇ ਬਾਗ ਵਲ ਜਾਂਦੇ ਸਨ ਤੇ ਪੁਲਸ ਉਹਨਾਂ ਨੂੰ ਮਾਰਦੀ ਸੀ।

ਸ: ਪ੍ਰਿਥੀਪਾਲ ਸਿੰਘ ਕਈ ਦਿਨ ਹਸਪਤਾਲ ਰਹਿ ਕੇ ਰਾਜ਼ੀ ਹੋ ਗਏ। ਪਰ ਸੱਟਾਂ ਗੁਝੀਆਂ ਹੋਣ ਕਰਕੇ ਉਹਨਾਂ ਨਾਲ ਹੀ ਬੀਮਾਰ ਹੋ ਗਏ ਅਤੇ 2 ਅਪ੍ਰੈਲ 1924 ਨੂੰ ਗੁਰੂ ਰਾਮਦਾਸ ਹਸਪਤਾਲ ਅੰਮ੍ਰਿਤਸਰ ਵਿਚ ਅਕਾਲ ਚਲਾਣਾ ਕਰ ਗਏ। ਸ਼੍ਰੋਮਣੀ ਕਮੇਟੀ ਤੇ ਸੰਗਤਾਂ ਨੇ ਉਹਨਾਂ ਦਾ ਅੰਤਮ ਸੰਸਕਾਰ ਬੜੇ ਸਤਿਕਾਰ ਨਾਲ ਕੀਤਾ। ਸ: ਪ੍ਰਿਥੀਪਾਲ ਸਿੰਘ ਨੂੰ

1923 ਵਿਚ ਸ਼੍ਰੋਮਣੀ ਕਮੇਟੀ ਦਾ ਮੈਂਬਰ ਚੁਣਿਆ ਗਿਆ, ਪਰ ਮੌਤ ਨੇ ਉਹਨਾਂ ਨੂੰ ਇਹ ਸੇਵਾ ਕਰਨ ਦਾ ਮੌਕਾ ਨਾ ਦਿਤਾ।

6 ਸਤੰਬਰ ਨੂੰ ਅਕਾਲੀ ਜਥਾ ਜਲੰਧਰ ਦੇ ਇਕ ਸੌ ਸਿੰਘਾਂ ਦਾ ਜਥਾ ਸਰਦਾਰ ਪ੍ਰਤਾਪ ਸਿੰਘ ਖੁਰਦਪੁਰ ਦੀ ਜਥੇਦਾਰੀ ਹੇਠ 10–45 ਤੇ ਅਕਾਲ ਤਖਤ ਸਾਹਿਬ ਦੇ ਹਜ਼ੂਰ ਅਰਦਾਸ ਸੋਧ ਕੇ ਗੁਰੂ ਕੇ ਬਾਗ ਨੂੰ ਗਿਆ। 3-45 ਤੇ ਇਹ ਜਥਾ ਛੀਨੇ ਪੁਲ ਤੇ ਪੁਜਾ। ਅਗੋਂ ਬੀ. ਟੀ. ਨੇ ਲਾਠੀਚਾਰਜ ਕਰਾਇਆ ਤੇ ਆਪ ਲੋਕਾਂ ਨੂੰ ਹੰਟਰ ਮਾਰੇ। 5 ਪੁਲ-ਸੀਆਂ ਨੇ ਜਥੇਦਾਰ ਨੂੰ ਮਾਰਿਆ। 5 ਵਜੇ ਸ਼ਾਮ ਨੂੰ ਇਸ ਜਥੇ ਦੇ ਸਿੰਘ ਫਿਰ ਅਗੇ ਵਧੇ, ਪੁਲਸ ਨੇ ਉਹਨਾਂ ਨੂੰ ਫਿਰ ਮਾਰਿਆ।

5–6 ਸਤੰਬਰ ਨੂੰ ਗੁਰੂ ਕੇ ਬਾਗ ਵਿਚ ਇਹ ਗੱਲ ਮਸ਼ਹੂਰ ਹੋਈ ਕਿ ਮੋਰਚੇ ਦੀ ਹਾਲਤ ਵੇਖਣ ਲਈ ਗੁਰੂ ਕਾ ਬਾਜ਼ ਆਉਂਦਾ ਹੈ।

6 ਸਤੰਬਰ ਨੂੰ ਸ: ਤੇਜਾ ਸਿੰਘ ਘੜਿੰਡ ਜਥੇਦਾਰ ਸ਼੍ਰੋ: ਅਕਾਲੀ ਦਲ ਨੂੰ ਗੁਰੂ ਕੇ ਬਾਗ ਸਬੰਧੀ ਇਕ ਐਲਾਨ ਕਰਨ ਦੇ ਜੁਰਮ ਵਿਚ ਗ੍ਰਿਫ਼-ਤਾਰ ਕਰ ਲਿਆ ਗਿਆ। ਉਹਨਾਂ ਦੀ ਥਾਂ ਰਸਾਲਦਾਰ ਰਣਜੋਧ ਸਿੰਘ ਜ਼ਿਲਾ ਗੁਰਦਾਸਪੁਰ ਨੂੰ ਜਥੇਦਾਰ ਨੀਯਤ ਕੀਤਾ ਗਿਆ। ਮੋਰਚੇ ਸਬੰਧੀ ਸ਼੍ਰੋਮਣੀ ਕਮੇਟੀ ਰੋਜ਼ ਐਲਾਨ ਜਾਰੀ ਕਰਦੀ ਸੀ, ਜਿਹਨਾਂ ਤੋਂ ਕਿ ਸਹੀ ਹਾਲਾਤ ਦਾ ਪਤਾ ਲਗਦਾ ਸੀ।

ਲੇਖਕ ਆਪ ਉਹਨਾਂ ਦਿਨਾਂ ਵਿਚ ਅੰਮ੍ਰਿਤਸਰ ਆਇਆ। ਛੋਟੀ ਉਮਰ ਹੋਣ ਕਰਕੇ ਜਥੇ ਵਿਚ ਨਹੀਂ ਜਾ ਸਕਿਆ, ਪਰ ਗੁਰੂ ਕੇ ਬਾਗ ਨੂੰ ਜਾਂਦਿਆਂ ਜਥਿਆਂ ਤੇ ਮਾਰ ਖਾ ਕੇ ਆਉਂਦਿਆਂ ਦਾ ਸਾਰਾ ਨਜ਼ਾਰਾ ਅਖੀਂ ਵੇਖਿਆ ਹੈ। ਸ਼੍ਰੋਮਣੀ ਕਮੇਟੀ, ਕਾਂਗਰਸ ਜਾਂ ਸੇਵਾ ਸੰਮਤੀ ਦੇ ਡਾਕਟਰ ਜਦ ਜ਼ਖਮੀ ਸਿੰਘਾਂ ਨੂੰ ਐਂਬੂਲੈਂਸ ਕਾਰਾਂ ਵਿਚ ਪਾ ਕੇ ਲਿਆ-ਉਂਦੇ ਸਨ, ਉਸ ਵਕਤ ਹਜ਼ਾਰਾਂ ਲੋਕੀਂ ਉਹਨਾਂ ਦੇ ਦਰਸ਼ਨ ਕਰਦੇ ਸਨ। ਸ਼ਹਿਰ ਦੇ ਲੋਕੀਂ ਦੁਧ. ਫਲ ਅਤੇ ਦਵਾਈਆਂ ਭੇਟ ਕਰਦੇ ਸਨ। **ਜਥੇਬੰਦੀ,** ਏਕਤਾ, ਨਿਸ਼ਕਾਮ ਕੁਰਬਾਨੀ ਅਤੇ ਸੇਵਾ ਦਾ ਅਸਚਰਜ **ਨਜ਼ਾਰਾ ਸੀ।**

## ਪਿਉ ਪੁਤਰਾਂ ਦੀ ਸ਼ਹੀਦੀ

ਗੁਰੂ ਕੇ ਬਾਗ ਦਾ ਸਤਿਆਗ੍ਰਹਿ ਜਾਰੀ ਸੀ। 3 ਸਤੰਬਰ ਨੂੰ ਨਾਲ ਦੇ ਪਿੰਡ ਤੇੜਾ ਖੁਰਦ ਦੇ ਸਰਦਾਰ ਭਗਤ ਸਿੰਘ ਅਤੇ ਉਸ ਦੇ ਪੁਤਰ – ਤਾਰਾ ਸਿੰਘ ਅਤੇ ਆਸਾ ਸਿੰਘ – ਆਪਣੀ ਪੈਲੀ ਵਿਚ ਮਕੀ ਗੋਡ ਰਹੇ ਸਨ। ਉਹਨਾਂ ਦੇ ਕੋਲੋਂ ਘੁਮਿਆਰ ਖੋਤਿਆਂ ਤੇ ਰਸਦ ਲੈ ਕੇ ਲੰਘੇ। ਭਾਈ ਭਗਤ ਸਿੰਘ ਅਤੇ ਉਸ ਦੇ ਪੁਤਰਾਂ ਨੇ ਕੰਮ ਵਿਚ ਖੋਤੇ ਲੰਘਣ ਵਲ ਧਿਆਨ ਨਾ ਦਿਤਾ। ਪੁਲਸ ਨੂੰ ਸ਼ੱਕ ਪੈ ਗਿਆ ਕਿ ਇਹ ਰਸਦ ਗੁਰੂ ਕੇ ਬਾਗ ਨੂੰ ਗਈ ਹੈ। ਪੁਲਸੀਆਂ ਨੇ ਭਾਈ ਭਗਤ ਸਿੰਘ ਨੂੰ ਪੁਛਿਆ–"ਤੈਨੂੰ ਪਤਾ ਹੈ, ਲਦੇ ਹੋਏ ਖੋਤੇ ਕਿਥੋਂ ਆਏ ਹਨ ?"

ਭਗਤ ਸਿੰਘ ਨੇ ਕਿਹਾ–"ਜੀ ਅਸੀਂ ਆਪਣੇ ਕੰਮ ਲਗੇ ਹੋਏ ਸਾਂ, ਸਾਨੂੰ ਨਹੀਂ ਪਤਾ, ਕਿਧਰੋਂ ਆਏ ਹਨ।"

ਇਹ ਉੱਤਰ ਸੁਣ ਕੇ ਪੁਲਸ ਨੇ ਉਹਨਾਂ ਤਿੰਨਾਂ ਨੂੰ ਮਾਰਨਾ ਸ਼ੁਰੂ ਕਰ ਦਿਤਾ ਤੇ ਇਤਨਾ ਮਾਰਿਆ ਕਿ ਭਗਤ ਸਿੰਘ 4 ਸਤੰਬਰ ਨੂੰ ਸ਼ਹੀਦ ਹੋ ਗਿਆ। ਉਸ ਦੀ ਲਾਸ਼ ਪੋਸਟ ਮਾਰਟਮ ਲਈ ਸਿਵਲ ਹਸਪਤਾਲ ਲਿਆਂਦੀ ਗਈ। ਉਸ ਦੇ ਦੋਵੇਂ ਲੜਕੇ ਵੀ ਸਖਤ ਜ਼ਖਮੀ ਹੋਏ। 6 ਸਤੰਬਰ ਨੂੰ ਭਾਈ ਤਾਰਾ ਸਿੰਘ ਵੀ ਸੱਟਾਂ ਕਰਕੇ ਸ਼ਹੀਦ ਹੋ ਗਿਆ। ਉਸ ਦੀ ਲਾਸ਼ ਉਸ ਦੇ ਚਾਚੇ ਨੇ ਲਾਰੀ ਵਿਚ ਪਾ ਕੇ ਬਾਗ ਅਕਾਲੀਆਂ ਅੰਮ੍ਰਿਤਸਰ ਵਿਚ ਲਿਆਂਦੀ। ਇਸ ਤਰ੍ਹਾਂ ਪਿਉ ਪੁਤਰ ਦੀ ਸ਼ਹਾਦਤ ਦੀ ਖਬਰ ਸੁਣ ਕੇ ਸ਼ਹਿਰ ਤੇ ਇਲਾਕੇ ਵਿਚ ਬੇਹੱਦ ਜੋਸ਼ ਫੈਲ ਗਿਆ। ਭਾਈ ਤਾਰਾ ਸਿੰਘ ਦਾ ਜ਼ਖਮੀ ਭਰਾ ਪਿੰਡ ਪਿਆ ਸੀ, ਉਸ ਨੂੰ ਕਾਰ ਭੇਜ ਕੇ ਸ਼੍ਰੋਮਣੀ ਕਮੇਟੀ ਨੇ ਅੰਮ੍ਰਿਤਸਰ ਲਿਆਂਦਾ। 7 ਸਤੰਬਰ ਨੂੰ ਸਵੇਰੇ 10 ਵਜੇ ਸ਼ਹੀਦ ਭਾਈ ਤਾਰਾ ਸਿੰਘ ਦੀ ਅਰਥੀ ਦਾ ਸ਼ਾਨਦਾਰ ਜਲੂਸ ਕੱਢ ਕੇ ਉਸ ਦਾ ਅੰਤਮ ਸੰਸਕਾਰ ਕੀਤਾ ਗਿਆ। ਉਸ ਦੇ ਜ਼ਖਮੀ ਭਰਾ ਦੀ ਸੇਵਾ ਕਰਕੇ ਉਸ ਨੂੰ ਰਾਜ਼ੀ ਕੀਤਾ ਗਿਆ।

ਗੁਰੂ ਕੇ ਬਾਗ 'ਚੋਂ ਵਧੇਰੇ ਜ਼ਖਮੀ ਆਉਣ ਕਰਕੇ ਪੁਰਾਣਾ ਗੁਰੂ ਰਾਮਦਾਸ ਹਸਪਤਾਲ ਅਤੇ ਮੰਜੀ ਸਾਹਿਬ ਤੋਂ ਕੌਲਸਰ ਵਲ ਦਾ ਪਲਾਟ

ਭਰਿਆ ਪਿਆ ਸੀ। ਬਾਗ ਅਕਾਲੀਆਂ ਵਿਚ ਵੀ ਬਹੁਤ ਜ਼ਖਮੀ ਸਨ। ਸ਼੍ਰੋਮਣੀ ਕਮੇਟੀ ਨੇ ਐਲਾਨ ਨੰ: 58 ਵਿਚ ਦਸਿਆ ਕਿ ਜ਼ਖਮੀਆਂ ਦੀ ਸੇਵਾ ਲਈ ਤਿੰਨ ਹਸਪਤਾਲ ਕੰਮ ਕਰ ਰਹੇ ਹਨ, ਜਿਹਨਾਂ ਦਾ ਰੋਜ਼ਾਨਾ ਖਰਚ 3000) ਰੁਪਏ ਹੈ। ਇਸ ਖਰਚ ਨੂੰ ਸ਼ਹਿਰ ਅੰਮ੍ਰਿਤਸਰ ਪੂਰਾ ਕਰ ਰਿਹਾ ਹੈ।

7 ਸਤੰਬਰ ਨੂੰ ਡੀ. ਸੀ. ਦੀ ਆਗਿਆ ਨਾਲ ਜ਼ਖਮੀਆਂ ਦੀ ਸੰਭਾਲ ਲਈ ਡਾਕਟਰੀ ਸਾਮਾਨ ਦੀ ਇਕ ਲਾਰੀ ਗੁਰੂ ਕੇ ਬਾਗ ਭੇਜੀ ਗਈ, ਪਰ ਨਾਇਬ ਤਹਿਸੀਲਦਾਰ ਸ਼ੇਰ ਸਿੰਘ ਨੇ ਉਹ ਅਗੇ ਨਾ ਜਾਣ ਦਿਤੀ ਅਤੇ ਦਵਾਈਆਂ ਤੇ ਕਬਜ਼ਾ ਕਰ ਲਿਆ।

7 ਸਤੰਬਰ ਨੂੰ ਸ: ਲਾਭ ਸਿੰਘ ਪਿੰਡ ਸਤਿਆਣਾ ਤੇ ਭਾਈ ਪੂਰਨ ਸਿੰਘ ਬਾਹੋਵਾਲ ਦੀ ਜਥੇਦਾਰੀ ਹੇਠ ਜ਼ਿਲਾ ਹੁਸ਼ਿਆਰਪੁਰ ਦੇ ਇਕ ਸੌ ਸਿੰਘਾਂ ਦਾ ਜਥਾ ਗੁਰੂ ਕੇ ਬਾਗ ਨੂੰ ਗਿਆ। ਇਸ ਵਿਚ ਜਾਣ ਲਈ ਦਸ ਅਤੇ ਪੰਦਰਾਂ ਸਾਲ ਦੇ ਛੇ ਭੁਜੰਗੀਆਂ ਨੇ ਜਾਣ ਲਈ ਬੜੇ ਤਰਲੇ ਕੀਤੇ, ਪਰ ਸੰਗਤ ਅਤੇ ਜਥੇਦਾਰ ਨੇ ਉਹਨਾਂ ਨੂੰ ਰੋਕ ਦਿਤਾ। ਜਦ ਜਥਾ ਗੁਰੂ ਕੇ ਬਾਗ ਪੁਜਿਆ ਤਾਂ ਕਪਤਾਨ ਗੋਪਾਲ ਸਿੰਘ ਐਮ. ਐਲ. ਸੀ. ਨੇ ਜਥੇ ਨੂੰ ਕਿਹਾ-"ਅਜ ਅਸੀਂ ਸਮਝੌਤਾ ਕਰਨਾ ਹੈ, ਤੁਸੀਂ ਰੁਕ ਜਾਓ।"

ਜਥੇ ਨੇ ਕਿਹਾ-"ਅਸੀਂ ਗੁਰੂ ਕੇ ਬਾਗ ਜਾਣ ਦਾ ਪ੍ਰਣ ਕਰਕੇ ਆਏ ਹਾਂ, ਇਸ ਲਈ ਨਹੀਂ ਰੁਕ ਸਕਦੇ।"

ਇਸ ਪਰ ਪੁਲਸ ਨੇ ਜਥੇ ਨੂੰ ਡੇਢ ਘੰਟਾ ਲਗਾਤਾਰ ਮਾਰ ਕੁਟਾਈ ਕੀਤੀ। ਉਥੇ ਮਿ: ਮਰਸਰ ਡਿਪਟੀ ਇਨਸਪੈਕਟਰ ਜਨਰਲ ਪੋਲੀਸ ਮੌਜੂਦ ਸੀ। ਕੌਂਸਲ ਦੇ ਕਈ ਸਿੱਖ ਮੈਂਬਰ ਵੀ ਉਸ ਦੇ ਨਾਲ ਸਨ।

8 ਸਤੰਬਰ ਨੂੰ ਗੜਗੱਜ ਅਕਾਲੀ ਜਥੇ ਦੇ ਇਕ ਸੌ ਸਿੰਘਾਂ ਦਾ ਜਥਾ ਮੁਖੀ ਜਥੇਦਾਰ ਸੁੰਦਰ ਸਿੰਘ ਚੋਹਲਾ ਸਾਹਿਬ ਅਤੇ ਮੀਤ ਜਥੇਦਾਰ ਸ: ਨਿਹਾਲ ਸਿੰਘ ਨੁਸ਼ਹਿਰਾ ਪੰਨਵਾਂ ਜ਼ਿਲਾ ਅੰਮ੍ਰਿਤਸਰ ਦੀ ਅਗਵਾਈ ਹੇਠ 9–30 ਤੇ ਅੰਮ੍ਰਿਤਸਰੋਂ ਚਲਿਆ। 1–15 ਤੇ ਛੀਨੇ ਪੁਲ ਉਤੇ ਪੁਜਾ। ਅਗੋਂ 22 ਪੁਲਸੀਆਂ ਅਤੇ ਇਕ ਅੰਗਰੇਜ਼ ਨੇ ਜਥੇ ਨੂੰ

ਸਖਤ ਮਾਰ ਕੁਟਾਈ ਕੀਤੀ ਗਈ। ਅਖਬਾਰੀ ਪ੍ਰਤੀਨਿਧਾਂ ਨੂੰ ਪਿਛੇ ਰੋਕ ਲਿਆ ਗਿਆ।

ਡਾਕਟਰ ਖਾਨ ਚੰਦ ਦੇਵ ਨੇ ਜ਼ਖਮੀਆਂ ਦੀ ਸੰਭਾਲ ਕੀਤੀ। ਭਾਈ ਝੰਡਾ ਸਿੰਘ ਕੁਹਾੜਕੇ, ਦਿਆਲ ਸਿੰਘ ਕਸੇਲ, ਸੰਤਾ ਸਿੰਘ ਵਰਨੀਆਂ ਝੜਾ ਸਿੰਘ, ਨਿਹਾਲ ਸਿੰਘ, ਲਾਭ ਸਿੰਘ ਰਤੋਕੇ, ਚਰਨ ਸਿੰਘ ਟਾਂਗਰਾ, ਸੇਵਾ ਸਿੰਘ ਚਬਾ ਕਲਾਂ, ਬੂਟਾ ਸਿੰਘ ਜਮੀਤਪੁਰ, ਪ੍ਰੀਤਮ ਸਿੰਘ ਤਰਨ ਤਾਰਨ, ਨਰਾਇਣ ਸਿੰਘ ਗਿਲਵਾਲੀ, ਰਤਨ ਸਿੰਘ ਚੱਕ ਮੁਕੰਦ ਤੇ ਰੋਸ਼ਨ ਸਿੰਘ ਬਹੋੜੂ ਨੂੰ ਸਖਤ ਸੱਟਾਂ ਵੱਜੀਆਂ।

ਉਸ ਦਿਨ ਬਾਰਸ਼ ਹੋ ਗਈ, ਇਸ ਲਈ ਜ਼ਖਮੀਆਂ ਨੂੰ ਤੰਬੂਆਂ ਵਿਚ ਰਖਣ ਨਾਲ ਕੁਝ ਤਕਲੀਫ ਜਾਪਦੀ ਸੀ। ਅੰਮ੍ਰਿਤਸਰ ਨਿਵਾਸੀ ਹਿੰਦੂਆਂ ਅਤੇ ਸਿਖਾਂ ਨੇ ਪੀੜਤ ਭਰਾਵਾਂ ਦੀ ਸੇਵਾ ਲਈ ਕੋਠੀਆਂ ਅਤੇ ਮਕਾਨ ਖਾਲੀ ਕਰ ਦਿਤੇ। ਇਸ ਸਬੰਧੀ 8 ਸਤੰਬਰ ਨੂੰ ਸ਼੍ਰੋਮਣੀ ਕਮੇਟੀ ਵਲੋਂ ਐਲਾਨ ਨੰਬਰ 61 ਜਾਰੀ ਕੀਤਾ ਗਿਆ, ਜਿਸ ਵਿਚ ਦਰਜ ਸੀ :-

"ਅਸੀ ਉਹਨਾਂ ਲੋਕਾਂ ਦੀ ਕਿਰਪਾਲਤਾ ਅਤੇ ਸੇਵਾ ਦੇ ਅਤੀ ਧੰਨਵਾਦੀ ਹਾਂ, ਜਿਹਨਾਂ ਨੇ ਤੁਰੰਤ ਆਪਣੀਆਂ ਚੰਗੀਆਂ ਥਾਵਾਂ ਦੇ ਦਿਤੀਆਂ ਹਨ। ਸੇਠ ਰਾਧਾ ਕਿਸ਼ਨ ਸ਼ਿਕਾਰਪੁਰੀ ਨੇ ਆਪਣਾ ਰਹਿਣ ਵਾਲਾ ਸੋਹਣਾ ਅਤੇ ਖੁਲ੍ਹਾ ਮਹਿਲ ਫਟੜਾਂ ਲਈ ਦੇ ਦਿਤਾ। ਹੋਰ ਵੀ ਕਈਆਂ ਨੇ ਜ਼ਖਮੀਆਂ ਲਈ ਆਪਣੇ ਘਰਾਂ ਵਿਚ ਥਾਂ ਦਿਤੀ। ਸ਼੍ਰੋਮਣੀ ਕਮੇਟੀ ਇਸ ਲਈ ਇਹਨਾਂ ਸੱਜਣਾਂ ਦਾ ਖਾਸ ਕਰਕੇ ਧੰਨਵਾਦ ਕਰਦੀ ਹੈ-

(1) ਸੇਠ ਰਾਧਾ ਕਿਸ਼ਨ ਸਿਕਾਰਪੁਰੀ, (2) ਲਾਲਾ ਹਰਜਸ ਰਾਇ ਜੀ, (3) ਲਾਲਾ ਰਤਨ ਚੰਦ ਜੀ ਤੇ (4) ਲਾਲਾ ਦਵਾਰਕਾ ਦਾਸ ਜੀ।"

8 ਸਤੰਬਰ ਦੀ ਡਾਕਟਰੀ ਰੀਪੋਰਟ ਵਿਚ ਲਿਖਿਆ ਸੀ-"ਅਜ 936 ਜ਼ਖਮੀ ਸਾਡੇ ਕੋਲ ਹਨ।"

8 ਸਤੰਬਰ ਦੇ 'ਅਕਾਲੀ ਪ੍ਰਦੇਸੀ' ਨੇ ਲੋਕਾਂ ਦਾ ਧੰਨਵਾਦ ਕਰਦੇ

ਹੋਏ ਪਹਿਲੇ ਸਫੇ ਤੇ ਮੁਖ ਲੇਖ ਲਿਖਿਆ—

"ਕਾਂਗਰਸ ਤੇ ਖਿਲਾਫਤ ਦੇ ਕਾਰਕੁਨਾਂ, ਵਾਲੰਟੀਅਰਾਂ ਦੀ ਹਮਦਰਦੀ, ਲਾਲਾ ਦੁਨੀ ਚੰਦ, ਪ੍ਰੋਫੈਸਰ ਰੁਚੀ ਰਾਮ ਸਾਹਨੀ ਅਤੇ ਮਲਕ ਲਾਲ ਖਾਂ ਦੀ ਇਸ ਸਮੇਂ ਦੀ ਪਿਆਰ ਭਰੀ ਖਿਦਮਤ, ਜੋ ਉਹ ਫਟੜਾਂ ਦੀ ਕਰ ਰਹੇ ਹਨ, ਬੜੀ ਹੀ ਉਪਮਾ ਯੋਗ ਹੈ। ਆਪ ਸਜਣਾਂ ਦਾ ਮੋਟਰਾਂ ਲਾਰੀਆਂ ਵਿਚ ਡਾਕਟਰ, ਕਪੌਡਰ, ਬੁਆਏ ਸਕਾਊਟ ਅਤੇ ਮਲ੍ਹਮ ਪਟੀ ਦਾ ਸਾਮਾਨ ਪਹੁੰਚਾਉਣਾ ਅਤੇ ਆਪ ਪੁਜ ਕੇ ਸਾਰੇ ਜ਼ੁਲਮ ਤੇ ਕਹਿਰ ਨੂੰ ਅੱਖੀਂ ਵੇਖਣਾ, ਅਧਮੋਏ ਅਕਾਲੀਆਂ ਦੇ ਮੂੰਹ ਵਿਚ ਪਾਣੀ ਪਾਉਣਾ, ਹੋਸ਼ ਵਿਚ ਲਿਆ ਕੇ ਝਾੜ ਝੂੜ ਕੇ ਮਲ੍ਹਮ ਪਟੀ ਕਰਨੀ ਅਤੇ ਲਾਰੀਆਂ ਵਿਚ ਬਿਠਾਉਣਾ, ਅਜਿਹੀਆਂ ਗੱਲਾਂ ਹਨ, ਜਿਹੜੀਆਂ ਅਸੀਂ ਕਦੀ ਨਹੀਂ ਭੁਲਾਂਗੇ।

"ਦੇਸ਼ ਭਗਤ ਅਖਬਾਰਾਂ ਤੇ ਉਹਨਾਂ ਦੇ ਰੀਪੋਰਟਰਾਂ ਅਤੇ ਫ਼ੋਟੋਗਰਾਫਰਾਂ ਦੇ ਇਸ ਸਮੇਂ ਤਕਲੀਫ ਉਠਾ ਕੇ ਸਮੇਂ ਸਿਰ ਪੁਜਣ ਪਰ ਉਹਨਾਂ ਦੇ ਧੰਨਵਾਦੀ ਹਾਂ। ਖਾਸ ਕਰ ਅਲਾਹਬਾਦ ਦੇ ਅਖਬਾਰ 'ਇੰਡੀਪੈਂਡੈਂਸ' ਦੇ ਰੀਪੋਰਟਰਾਂ ਦਾ ਅਸੀਂ ਬੜਾ ਧੰਨਵਾਦ ਕਰਦੇ ਹਾਂ ਜੋ ਇਤਨੀ ਦੂਰੋਂ ਚਲ ਕੇ ਆਏ ਅਤੇ ਸਾਰੇ ਹਾਲਾਤ ਅੱਖੀਂ ਵੇਖ ਕੇ ਸਚੋ-ਸੱਚ ਲਿਖ ਰਹੇ ਹਨ।"

9 ਸਤੰਬਰ ਨੂੰ ਦਲਜੀਤ ਅਕਾਲੀ ਜਥਾ ਦੇ 100 ਸਿੰਘਾਂ ਦਾ ਜਥਾ ਗੁਰੂ ਕੇ ਬਾਗ ਨੂੰ ਗਿਆ। ਇਸ ਜਥੇ ਨੂੰ ਉਰੇ ਨਹੀਂ ਰੋਕਿਆ ਗਿਆ। ਇਹ ਗੁਰੂ ਕੇ ਬਾਗ ਤਕ ਪੁਜ ਗਿਆ। ਉਥੇ ਪਹੁੰਚਣ ਤੇ ਇਸ ਜਥੇ ਨੂੰ ਮਾਰ ਕੁਟਾਈ ਕੀਤੀ ਗਈ।

10 ਸਤੰਬਰ ਨੂੰ ਨਿਧੜਕ ਜਥਾ ਫੀਰੋਜ਼ਪੁਰ ਦੇ ਇਕ ਸੌ ਸਿੰਘ ਗੁਰੂ ਕੇ ਬਾਗ ਜਾਣ ਲਈ ਅਕਾਲ ਤਖਤ ਸਾਹਿਬ ਹਾਜ਼ਰ ਹੋਏ। ਭਾਰੀ ਦੀਵਾਨ ਸਜਿਆ ਹੋਇਆ ਸੀ। ਉਸ ਵਿਚ ਸਵਾਮੀ ਸ਼ਰਧਾਨੰਦ ਤੇ ਕੁਮਾਰੀ ਲਜਿਆਵਤੀ ਨੇ ਤਕਰੀਰਾਂ ਕੀਤੀਆਂ।

ਸਵਾਮੀ ਜੀ ਨੇ ਕਿਹਾ—

"ਜੇ ਸ਼੍ਰੋਮਣੀ ਕਮੇਟੀ ਆਗਿਆ ਦੇਵੇ, ਤਾਂ ਮੈਂ ਦਿਲੀ ਨੂੰ ਤਾਰ

ਦੇਵਾਂ, ਉਥੋਂ ਦੇ ਲੋਕ ਤੁਹਾਡੇ ਨਾਲ ਆ ਕੇ ਮਾਰ ਖਾਣ। ਈਸ਼ਵਰ ਤੇ ਭਰੋਸਾ ਰਖੋ। ਜ਼ੁਲਮ ਕਰਨ ਵਾਲੇ ਆਪੇ ਮਿਟ ਜਾਣਗੇ। ਮੈਂ ਤੁਹਾਨੂੰ ਗੁਰੂ ਕੇ ਬਾਗ ਦੇ ਮੋਰਚੇ ਵਿਚ ਇਹ ਕੁਰਬਾਨੀ ਕਰਨ ਪਰ ਵਧਾਈ ਦਿੰਦਾ ਹਾਂ।"

ਸਵਾਮੀ ਜੀ ਅਤੇ ਕੁਮਾਰੀ ਲਜਿਆਵਤੀ ਜਥੇ ਦੇ ਨਾਲ ਸਿਧੇ ਗੁਰੂ ਕੇ ਬਾਗ ਵਿਚ ਗਏ। ਹਕੀਮ ਅਜਮਲ ਖਾਨ ਵੀ ਨਾਲ ਸ਼ਾਮਲ ਸਨ। ਫੀਰੋਜ਼ਪੁਰ ਦਾ ਜਥਾ ਵੀ ਗੁਰੂ ਕੇ ਬਾਗ ਤਕ ਪੁਜ ਗਿਆ। ਰਸਤੇ ਵਿਚ ਕੋਈ ਰੋਕ ਨਹੀਂ ਪਈ। ਗੁਰੂ ਕੇ ਬਾਗ ਵਿਚ ਮਾਰ-ਕੁਟਾਈ ਹੋਈ।

ਉਸੇ ਦਿਨ ਸ਼ਾਮ ਨੂੰ ਜਲ੍ਹਿਆਂ ਵਾਲੇ ਬਾਗ ਵਿਚ ਪੰਡਤ ਮਦਨ ਮੋਹਨ ਮਾਲਵੀ ਦੀ ਪ੍ਰਧਾਨਗੀ ਹੇਠ ਗੁਰੂ ਕੇ ਬਾਗ ਸਬੰਧੀ ਜਲਸਾ ਹੋਇਆ। ਹਾਜ਼ਰੀ ਪੰਦਰਾਂ ਹਜ਼ਾਰ ਸੀ। ਇਸ ਜਲਸੇ ਵਿਚ ਦੋ ਮਤੇ ਪਾਸ ਕੀਤੇ ਗਏ। ਪਹਿਲਾ ਮਤਾ ਸਲਾਮਤ ਰਾਇ ਵਕੀਲ ਜਲੰਧਰ ਨੇ ਪੇਸ਼ ਕੀਤਾ ਅਤੇ ਉਸ ਦੀ ਪ੍ਰੋੜ੍ਹਤਾ ਭਾਈ ਜੋਧ ਸਿੰਘ ਐਮ. ਏ. ਨੇ ਕੀਤੀ। ਇਸ ਵਿਚ ਗੁਰੂ ਕੇ ਬਾਗ ਦੀ ਸਖਤੀ ਦੀ ਨਿਖੇਧੀ ਕੀਤੀ ਗਈ।

ਦੂਜਾ ਮਤਾ ਹਕੀਮ ਅਜਮਲ ਖਾਂ ਨੇ ਪੇਸ਼ ਕੀਤਾ। ਜਿਸ ਵਿਚ ਅਕਾਲੀਆਂ ਨੂੰ ਸ਼ਾਂਤਮਈ ਰਹਿ ਕੇ ਸ਼ਾਨਦਾਰ ਕੁਰਬਾਨੀ ਕਰਨ ਪਰ ਵਧਾਈ ਦਿਤੀ ਗਈ ਅਤੇ ਹਰ ਪ੍ਰਕਾਰ ਦੀ ਸਹਾਇਤਾ ਦਾ ਭਰੋਸਾ ਦਿਵਾ-ਇਆ ਗਿਆ।

10 ਸਤੰਬਰ ਨੂੰ ਫੀਰੋਜ਼ਪੁਰ ਦੇ ਜਥੇ ਨੂੰ ਬਾਗ ਵਿਚ ਮਾਰਿਆ ਗਿਆ। ਭਾਈ ਗੰਗਾ ਸਿੰਘ ਪ੍ਰਚਾਰਕ ਨੂੰ ਦੀਵਾਨ ਵਿਚੋਂ ਗ੍ਰਿਫਤਾਰ ਕੀਤਾ ਗਿਆ।

11 ਸਤੰਬਰ ਨੂੰ ਵੀ ਜਥਾ ਗਿਆ। ਸਵਾਮੀ ਸ਼ਰਧਾਨੰਦ ਨੂੰ ਗੁਰੂ ਕੇ ਬਾਗ ਸਬੰਧੀ ਤਕਰੀਰ ਕਰਨ ਦੇ ਜੁਰਮ ਵਿਚ ਫੜ ਲਿਆ ਗਿਆ ਅਤੇ 12 ਸਤੰਬਰ ਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ। ਅਦਾਲਤ ਨੇ ਉਨ੍ਹਾਂ ਨੂੰ ਛੇ ਮਹੀਨੇ ਕੈਦ ਦੀ ਸਜ਼ਾ ਦਿਤੀ।

12 ਸਤੰਬਰ ਨੂੰ ਨਿਰਭੈ ਅਕਾਲੀ ਜਥਾ ਲੁਧਿਆਣੇ ਦੇ ਇਕ ਸੌ

ਸਿੰਘ ਗੁਰੂ ਕੇ ਬਾਗ ਵਿਚ ਗਏ। ਇਸ ਦੇ ਜਥੇਦਾਰ ਸ: ਲਾਲ ਸਿੰਘ ਕਾਉਂਕੇ ਸਨ। ਇਸ ਵਿਚ ਪੰਜਾਹ ਲੁਧਿਆਣੇ ਅਤੇ ਪੰਜਾਹ ਸਿਆਲ-ਕੋਟ ਦੇ ਅਕਾਲੀ ਸਨ। ਸ: ਅਮਰ ਸਿੰਘ, ਭਾਣਜੇ ਸ: ਖੜਕ ਸਿੰਘ ਦੇ, ਸਿਆਲਕੋਟ ਦੇ ਜਥੇ ਦੇ ਮੁਖੀ ਸਨ। ਇਸ ਜਥੇ ਪਰ ਵੀ ਲਾਠੀਚਾਰਜ ਕੀਤਾ ਗਿਆ।

ਪਾਦਰੀ ਐਂਡਰਯੂਜ਼ ਦੀ ਪ੍ਰੇਰਨਾ ਨਾਲ ਸਰ ਐਡਵਰਡ ਮੈਕਲੇਗਨ 13 ਸਤੰਬਰ ਨੂੰ ਅੰਮ੍ਰਿਤਸਰ ਪੁਜਿਆ। ਉਸ ਨੇ ਗੁਰੂ ਕੇ ਬਾਗ ਦੀ ਹਾਲਤ ਵੇਖੀ। ਇਸ ਦਿਨ ਤੋਂ ਮਾਰ ਕੁਟਾਈ ਬੰਦ ਹੋ ਗਈ ਤੇ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ।

14 ਸਤੰਬਰ ਨੂੰ ਜਥਾ ਗ੍ਰਿਫਤਾਰ ਕੀਤਾ ਗਿਆ।

15 ਸਤੰਬਰ ਨੂੰ ਰਾਵਲਪਿੰਡੀ, ਜੇਹਲਮ ਅਤੇ ਅਟਕ ਆਦਿਕ ਜ਼ਿਲਿਆਂ ਦਾ ਜਥਾ ਗਿਆ। ਉਸ ਨੂੰ ਗ੍ਰਿਫਤਾਰ ਕੀਤਾ ਗਿਆ।

ਗੁਰੂ ਕੇ ਬਾਗ ਦੇ ਮੋਰਚੇ ਸਬੰਧੀ ਪੰਡਤ ਮੋਤੀ ਲਾਲ ਜੀ ਨਹਿਰੂ ਨੇ ਸ਼੍ਰੋਮਣੀ ਕਮੇਟੀ ਨੂੰ ਤਾਰ ਦਿਤੀ—"ਮੇਰੀ ਇਸ ਸਬੰਧੀ ਆਪ ਨਾਲ ਪੂਰਨ ਹਮਦਰਦੀ ਹੈ। ਮੇਰੀ ਲੜਕੀ ਬੁਖਾਰ ਨਾਲ ਬੀਮਾਰ ਪਈ ਹੈ, ਨਹੀਂ ਤੇ ਮੈਂ ਜ਼ਰੂਰ ਹਾਜ਼ਰ ਹੁੰਦਾ।"

ਗੁਰੂ ਕੇ ਬਾਗ ਵਿਚ ਮਾਰ ਕੁਟਾਈ ਕਰਨ ਸਮੇਂ ਮਿ: ਮੈਕਫ਼ਰਸਨ ਸੁਪ੍ਰਿੰਟੰਡੰਟ ਪੁਲੀਸ ਸੀ। ਮਿ: ਬੀ. ਟੀ. ਡਿਪਟੀ ਸੁਪ੍ਰਿੰਟੰਡੰਟ ਸੀ।* ਡੰਨਟ ਡਿਪਟੀ ਕਮਿਸ਼ਨਰ ਤੇ ਮਿ: ਜੰਕਨਜ਼ ਕਾਇਮ ਮੁਕਾਮ ਡੀ. ਸੀ. ਸੀ (ਜੋ 1947 ਵਿਚ ਪਾਕਿਸਤਾਨੀ ਘਲੂਘਾਰੇ ਸਮੇਂ ਗਵਰਨਰ ਪੰਜਾਬ ਸੀ)।

ਬੀ. ਟੀ. ਮਾਰਨ ਵਿਚ ਖਾਸ ਕਰਕੇ ਬੇਰਹਿਮੀ ਵਰਤਦਾ ਸੀ। ਸੁੰਮਦਾਰ ਲਾਠੀਆਂ ਤੇ ਹੰਟਰ ਮਾਰਨੇ, ਦਾੜ੍ਹੀ ਕੇਸ ਪੁਟਣੇ, ਛਪੜਾਂ ਜਾਂ ਨਹਿਰ ਦੇ ਸੂਏ ਵਿਚ ਧੂਹ ਕੇ ਸੁਟਣਾ, ਛਾਤੀਆਂ ਤੇ ਚੜ੍ਹ ਕੇ ਮਾਰਨਾ, ਗੁਪਤ ਅੰਗਾਂ ਤੇ ਸੱਟਾਂ ਮਾਰਨੀਆਂ, ਘੋੜਿਆਂ ਦੇ ਸੁੰਮਾਂ ਥਲੇ ਦੇਣਾ, ਆਮ

---

*ਬੀ. ਟੀ. ਨੂੰ ਸੁਨਾਮ ਲਾਗੇ ਮਾਲਵੇ ਦੇ ਇਕ ਕਰਤਾਰ ਸਿੰਘ ਨੇ **ਗੋਲੀ ਨਾਲ ਮਾਰਿਆ ਸੀ।** (ਲੇਖਕ)

ਗੱਲਾਂ ਸਨ, ਇਹਨਾਂ ਨੂੰ ਦੇਖ ਕੇ ਹੀ ਸਿਖ ਪੰਥ ਵਿਚ ਅਥਾਹ ਜੋਸ਼ ਪੈਦਾ ਹੋ ਗਿਆ ਸੀ ਤੇ ਸਾਰੇ ਦੇਸ਼ ਵਿਚ ਹਾ ਹਾ ਕਾਰ ਮੱਚ ਗਈ ਸੀ । ਬੀ, ਟੀ. ਨੇ ਜ਼ਿਸ ਦਿਨ ਸੰਟਰਲ ਮਾਝਾ ਦੀਵਾਨ ਦੇ ਜਥੇ ਨੂੰ ਮਾਰ ਕੁਟਾਈ ਕੀਤੀ, ਉਸ ਦਿਨ ਕਹਿਣ ਲਗਾ- "ਦਸੋ, ਤੁਹਾਡਾ ਗੁਰੂ ਗੋਬਿੰਦ ਸਿੰਘ ਕਿਥੇ ਹੈ ?"

ਇਸ ਗੱਲ ਦੀ ਸਿੰਘਾਂ ਨੂੰ ਬੜੀ ਤਮਕ ਲਗੀ । ਸ: ਤੇਜਾ ਸਿੰਘ ਘਵਿੰਡ ਨੇ ਦਸਿਆ ਕਿ ਲਾਹੌਰ ਦੇ ਜਥੇ ਵਿਚ ਇਕ ਭਾਈ ਜਵਾਹਰ ਸਿੰਘ ਹਰਪਾਲਕਾ ਬੜਾ ਜਵਾਨ ਸੀ । ਉਸ ਨੂੰ ਮਾਰ ਕੁਟ ਕੇ ਲੋਹੇ ਦੀਆਂ ਤਾਰਾਂ ਦੇ ਵਗਲਣ ਵਿਚ ਡੱਕ ਦਿਤਾ ਗਿਆ । ਉਸ ਦੇ ਬਾਹਰ ਗੋਰਖਿਆਂ ਦਾ ਪਹਿਰਾ ਸੀ । ਬੀ. ਟੀ. ਡਾਂਗਾਂ ਮਾਰ ਰਿਹਾ ਸੀ ਕਿ ਕੈਂਪ ਚੋਂ ਉਠ ਕੇ ਸਿੰਘ ਨੇ ਦੋਹਾਂ ਗੋਰਖਿਆਂ ਨੂੰ ਦੋਹਾਂ ਕੱਛਾਂ ਵਿਚ ਲੈ ਲਿਆ ਅਤੇ ਬੀ. ਟੀ. ਕੋਲ ਲਿਜਾ ਕੇ ਕਹਿਣ ਲਗਾ- "ਤੂੰ ਸਾਨੂੰ ਇਹਨਾਂ ਤੋਂ ਮਰਵਾਂਦਾ ਹੈਂ, ਜਿਹਨਾਂ ਨੂੰ ਅਸੀਂ ਕੱਛਾਂ ਵਿਚ ਲੈ ਕੇ ਤੁਰ ਸਕਦ ਹਾਂ ? ਜੇ ਸਾਨੂੰ ਸ਼ਾਂਤ-ਮਈ ਦਾ ਹੁਕਮ ਨਾ ਹੋਵੇ ਤਾਂ ਅਸੀਂ ਤੈਨੂੰ ਆਪਣੀ ਤਾਕਤ ਦਸ ਦੇਵੀਏ?" ਇਹ ਗੱਲ ਸੁਣ ਕੇ ਬੀ. ਟੀ. ਸ਼ਰਮਿੰਦਾ ਹੋ ਗਿਆ ।

ਗੁਰੂ ਕੇ ਬਾਗ ਦੇ ਮੋਰਚੇ ਸਮੇਂ ਸਰਦਾਰ ਬਿਸ਼ਨ ਸਿੰਘ ਸੂਫੀਆਂ ਜ਼ਿਲਾ ਅੰਮ੍ਰਿਤਸਰ ਪੁਲਸ ਵਿਚ ਸਨ । ਉਹਨਾਂ ਨੇ ਇਕ ਗਲ ਸੁਣਾਈ ਕਿ ਜਦ ਗੁਰੂ ਕੇ ਬਾਗ ਵਿਚ ਸਿੰਘਾਂ ਨੂੰ ਮਾਰ ਪੈ ਰਹੀ ਸੀ ਤੇ ਸਿੰਘ ਤਾਰਾਂ ਦੇ ਕੈਂਪ ਵਿਚ ਡੱਕੇ ਹੋਏ ਸਨ । ਤਹਿਸੀਲ ਅਜਨਾਲਾ ਦੇ ਪਿੰਡ ਈਸਾਪੁਰ ਦਾ ਇਕ ਨੌਜਵਾਨ ਆਪਣੇ ਵਿਆਹ ਲਈ ਘਿਉ ਖਰੀਦਣ ਲਈ ਵਲ-ਟੋਹੀਆਂ ਲੈ ਕੇ ਗੁਰੂ ਕੇ ਬਾਗ ਕੋਲੋਂ ਲੰਘਿਆ । ਸਿੰਘਾਂ ਨੂੰ ਮਾਰ ਪੈਂਦੀ ਤੇ ਕੈਦ ਹੋਇਆ ਵੇਖ ਕੇ ਉਸ ਦੇ ਅੰਦਰ ਏਨਾ ਜੋਸ਼ ਆਇਆ ਕਿ ਘਿਉ ਦੇ ਬਰਤਨ ਸੁਟ ਕੇ ਜਥੇ ਵਿਚ ਜਾ ਸ਼ਾਮਲ ਹੋਇਆ । ਇਸ ਕਿਸਮ ਦੀ ਕੁਰਬਾਨੀ ਦੀਆਂ ਅਨਗਿਣਤ ਮਿਸਾਲਾਂ ਗੁਰੂ ਕੇ ਬਾਗ ਦੇ ਮੋਰਚੇ ਚੋਂ ਮਿਲ ਸਕਦੀਆਂ ਹਨ ।

ਨਨਕਾਣੇ ਸਾਹਿਬ ਦੀ ਸ਼ਹੀਦੀ ਅਤੇ ਗੁਰੂ ਕੇ ਬਾਗ ਦੇ ਸ਼ਾਂਤਮਈ ਸਤਿਆਗ੍ਰਹਿ ਨੇ ਸਿਖਾਂ ਨੂੰ ਹਿੰਦੁਸਤਾਨ ਤੇ ਬਾਹਰਲੇ ਦੇਸ਼ਾਂ ਵਿਚ ਉਜਾਗਰ

ਕਰ ਦਿਤਾ। ਇਹ ਗੁਰਦਵਾਰਾ ਸੁਧਾਰ ਲਹਿਰ ਦੇ ਜੋਬਨ ਦਾ ਇਕ ਕਾਰਨਾਮਾ ਸੀ। ਇਸ ਨੇ ਸਿੰਘਾਂ ਦੀ ਸ਼ਾਂਤਮਈ ਅਤੇ ਬੀਰਤਾ ਦੀ ਧਾਂਕ ਪਾ ਦਿਤੀ।

ਇਸ ਮੋਰਚੇ ਦੀਆਂ ਕਈ ਤਸਵੀਰਾਂ ਲਈਆਂ ਗਈਆਂ। ਫਿਲਮ ਵੀ ਤਿਆਰ ਕੀਤੀ ਗਈ, ਪਰ ਸਰਕਾਰ ਨੇ ਵਿਖਾਉਣ ਨਾ ਦਿਤੀ।

14 ਸਤੰਬਰ ਤੋਂ 17 ਨਵੰਬਰ 1922 ਤਕ ਗੁਰੂ ਕੇ ਬਾਗ ਵਿਚ ਗ੍ਰਿਫ਼ਤਾਰੀਆਂ ਹੁੰਦੀਆਂ ਰਹੀਆਂ। 5605 ਸਿੰਘ ਇਸ ਮੋਰਚੇ ਵਿਚ ਗ੍ਰਿਫ਼-ਤਾਰ ਤੇ ਕੈਦ ਕੀਤੇ ਗਏ, ਜਿਹਨਾਂ ਚੋਂ 35 ਸ਼੍ਰੋਮਣੀ ਕਮੇਟੀ ਦੇ ਮੈਂਬਰ ਸਨ। ਇਹਨਾਂ ਵਿਚ ਫੌਜੀ ਪਿਨਸ਼ਨਰਾਂ ਦਾ ਵੀ ਇਕ ਜਥਾ ਸੀ।

ਇਸ ਮੋਰਚੇ ਵਿਚ ਪੰਡਤ ਮਦਨ ਮੋਹਨ ਮਾਲਵੀ, ਸਵਾਮੀ ਸ਼ਰਧਾਨੰਦ, ਹਕੀਮ ਅਜਮਲ ਖਾਂ, ਸ੍ਰੀ ਮਤੀ ਸਰੋਜਨੀ ਨੈਡੋ, ਪਾਦਰੀ ਐਂਡਰਯੂਜ਼, ਲਾਲਾ ਦੁਨੀ ਚੰਦ, ਮਲਕ ਲਾਲ ਖਾਂ, ਪ੍ਰੋਫੈਸਰ ਰੁਚੀ ਰਾਮ ਸਾਹਨੀ ਆਦਿਕ ਮੁਖੀਆਂ ਨੇ ਬੜੀ ਮਦਦ ਕੀਤੀ। ਹੀਰਾ ਕੰਪਨੀ ਲਾਹੌਰ ਨੇ ਗੁਰੂ ਕੇ ਬਾਗ ਦਾ ਇਕ ਕੈਲੰਡਰ ਤਿਆਰ ਕੀਤਾ ਸੀ, ਜਿਸ ਵਿਚ ਉਪ੍ਰੋਕਤ ਮੁਖੀਆਂ ਚੋਂ ਕਈਆਂ ਦੀਆਂ ਤਸਵੀਰਾਂ ਦਿਤੀਆਂ ਸਨ। ਇਸ ਮੋਰਚੇ ਵਿਚ ਚੀਫ ਖਾਲਸਾ ਦੀਵਾਨ ਦੇ ਮੁਖੀਆਂ ਸ: ਸ਼ਿਵਦੇਵ ਸਿੰਘ, ਸਰ ਜੋਗਿੰਦਰ ਸਿੰਘ ਤੇ ਭਾਈ ਜੋਧ ਸਿੰਘ ਐਮ. ਏ. ਨੇ ਵੀ ਚੰਗੀ ਹਮਦਰਦੀ ਪ੍ਰਗਟ ਕੀਤੀ। ਡਿਪਟੀ ਕਮਿਸ਼ਨਰ ਅੰਮ੍ਰਿਤਸਰ ਅਤੇ ਪੰਜਾਬ ਸਰਕਾਰ ਨਾਲ ਉਹਨਾਂ ਨੇ ਚਿੱਠੀ ਪੱਤਰ ਕੀਤਾ। ਸੱਯਦ ਬੁਧੂ ਸ਼ਾਹ ਦੀ ਸੰਤਾਨ ਨੇ ਵੀ ਆਪਣੀ ਸੇਵਾ ਪੇਸ਼ ਕੀਤੀ। ਕਾਂਗਰਸ ਤੇ ਖਿਲਾਫ਼ਤ ਕਮੇਟੀ, ਪੰਜਾਬ ਦੇ ਹਿੰਦੂਆਂ, ਮੁਸਲਮਾਨਾਂ ਤੇ ਕੌਮੀ ਪ੍ਰੈਸ ਨੇ ਬੜੀ ਨਿਗਰ ਸੇਵਾ ਕੀਤੀ।

ਗੁਰੂ ਕੇ ਬਾਗ ਦੀ ਕੁਰਬਾਨੀ ਨੇ ਸਿਖਾਂ ਦਾ ਸਤਿਕਾਰ ਲੋਕਾਂ ਦੇ ਦਿਲਾਂ ਵਿਚ ਪੈਦਾ ਕਰ ਦਿਤਾ। ਲਾਲਾ ਮੇਲਾ ਰਾਮ ਵਫ਼ਾ ਨੇ ਅਕਾਲੀਆਂ ਦੀ ਉਪਮਾ ਕਰਦੇ ਹੋਏ ਇਹ ਕਵਿਤਾ ਲਿਖੀ ਸੀ–

ਤੇਰੀ ਕੁਰਬਾਨੀਉਂ ਕੀ ਧੂਮ ਹੈ ਆਜ ਇਸ ਜ਼ਮਾਨੇ ਮੇਂ,
ਬਹਾਦਰ ਹੈ ਅਗਰ ਕੋਈ ਤੋ ਵੋਹ ਤੂ ਅਕਾਲੀ ਹੈ।

ਤੇਰਾ ਜਿਸਨੇ ਮੁਕੱਦਮ ਪੈਕਰ ਈਸਾਰ ਬੇਪਾਇਆਂ,
ਤੇਰਾ ਕਲਬ ਹੈ ਮੁਨੱਵਰ ਫਖ਼ਰ ਨੇ ਜਜ਼ਬਾਤ ਆਲੀ ਹੈ ।
ਬੜੀ ਤਾਰੀਫ਼ ਕੇ ਕਾਬਲ ਤੇਰੀ ਹਿੰਮਤ ਓ ਜੁਰਅਤ,
ਜਦੋ ਜਹਿਦ ਆਜ਼ਾਦੀ ਮੇਂ ਤੂੰ ਨੇ ਜਾਨ ਡਾਲੀ ਹੈ ।
ਕੀਆ ਹੈ ਜ਼ਿੰਦਾ ਤੂੰ ਨੇ ਰਵਾਇਆਤੇ ਗੁਜ਼ੱਸ਼ਤਾ ਕੋ,
ਸਿਤਮਗਰੋਂ ਸੇ ਤੂੰ ਨੇ ਕੌਮ ਕੀ ਇੱਜ਼ਤ ਬਚਾ ਲੀ ਹੈ ।
ਜ਼ਾਲਮੋਂ ਕੀ ਲਾਠੀਆਂ ਤੂੰ ਨੇ ਸਹੀ ਸੀਨਾਏ ਸਪਰ ਹੋ ਕਰ,
ਲੁਤਫ਼ ਇਸ ਪੈ ਕਿ ਲਬ ਪਹਿ ਸ਼ਿਕਾਇਤ ਹੈ ਨਾ ਗਾਲੀ ਹੈ ।

ਗੁਰੂ ਕੇ ਬਾਗ ਦੇ ਮੋਰਚੇ ਵਿਚ ਸੰਗਤਾਂ ਨੇ ਤਿੰਨ ਲੱਖ ਰੁਪਿਆ ਸ਼੍ਰੋਮਣੀ ਕਮੇਟੀ ਨੂੰ ਦਿਤਾ। ਉਹਨਾਂ ਦਿਨਾਂ ਵਿਚ ਜ਼ਖਮੀਆਂ ਦੀ ਸੇਵਾ ਲਈ 3000) ਰੋਜ਼ਾਨਾ ਖਰਚ ਕੀਤਾ ਜਾਂਦਾ ਸੀ ।* ਪਰ ਨਾ ਆਦਮੀਆਂ ਦੀ ਕਮੀ ਸੀ ਤੇ ਨਾ ਹੀ ਰੁਪਏ ਦੀ ਤੋਟ ਆਈ ।

---

*ਅਕਾਲੀ ਲੀਡਰ ਕੇਸ ਵਿਚੋਂ ਬਿਆਨ ਸ: ਮਹਿਤਾਬ ਸਿੰਘ ਜੀ ਸਫ਼ਾ 727.

# ੧੪.

# ਗੁਰੂ ਕਾ ਬਾਗ

## ਕਾਂਗਰਸ ਪੜਤਾਲੀਆ ਕਮੇਟੀ ਦੀ ਰੀਪੋਰਟ
## ਮੁਖੀਆਂ ਦੇ ਬਿਆਨ

ਗੁਰੂ ਕੇ ਬਾਗ ਦੇ ਮੋਰਚੇ ਸਮੇਂ ਆਲ ਇੰਡੀਆ ਕਾਂਗਰਸ ਕਮੇਟੀ ਨੇ ਸਿਖ ਪੰਥ ਨਾਲ ਬੜੀ ਹਮਦਰਦੀ ਪ੍ਰਗਟ ਕੀਤੀ, ਜੋ ਇਸ ਮੋਰਚੇ ਦੀ ਸਫਲਤਾ ਵਿਚ ਬਹੁਤ ਸਹਾਇਕ ਹੋਈ। ਕਾਂਗਰਸ ਵਰਕਿੰਗ ਕਮੇਟੀ ਨੇ 17 ਸਤੰਬਰ 1922 ਨੂੰ ਇਕ ਮਤੇ ਰਾਹੀਂ ਗੁਰੂ ਕੇ ਬਾਗ ਦੇ ਸਾਕੇ ਦੀ ਪੜਤਾਲ ਲਈ ਇਕ ਕਮੇਟੀ ਨੀਯਤ ਕੀਤੀ, ਜਿਸ ਦੇ ਮੁਖੀ ਸਨ–

(1) ਨਿਵਾਸ ਆਇੰਗਰ ਸਾਬਕ ਐਡਵੋਕੇਟ ਜਨਰਲ ਮਦਰਾਸ ਪ੍ਰਧਾਨ, (2) ਸ੍ਰੀ ਜੇ. ਐਮ. ਸੈਨ ਗੁਪਤਾ ਬੈਰਿਸਟਰ ਕਲਕਤਾ ਮੈਂਬਰ, (3) ਪਾਦਰੀ ਐਸ. ਪੀ. ਸਟੋਕਸ ਕੋਟਗੜ੍ਹ ਸ਼ਿਮਲਾ ਮੈਂਬਰ, (4) ਸ੍ਰੀ ਅਭਿਅੰਕਰ ਬੈਰਿਸਟਰ ਨਾਗਪੁਰ ਮੈਂਬਰ, (5) ਮੌਲਵੀ ਮੁਹੰਮਦ ਤਕੀ ਵਕੀਲ ਦਿਲੀ ਮੈਂਬਰ ਤੇ (6) ਪ੍ਰੋਫੈਸਰ ਰੁਚੀ ਰਾਮ ਐਮ. ਏ. ਸਕੱਤ੍ਰ।

ਇਸ ਕਮੇਟੀ ਨੇ ਲਾਹੌਰ ਅਤੇ ਅੰਮ੍ਰਿਤਸਰ ਵਿਚ ਗੁਰੂ ਕੇ ਬਾਗ ਸਬੰਧੀ 110 ਗਵਾਹੀਆਂ ਲਈਆਂ ਤੇ ਲੋਕਾਂ ਪਾਸੋਂ ਅੱਖੀਂ ਡਿੱਠੇ ਹਾਲਾਤ ਅੰਕਿਤ ਕੀਤੇ। ਇਹ ਰੀਪੋਰਟ ਅੰਗਰੇਜ਼ੀ ਵਿਚ 352 ਸਫਿਆਂ ਦੀ ਹੈ। ਇਸ ਵਿਚ ਗੁਰੂ ਕੇ ਬਾਗ ਦੇ ਸ਼ਾਂਤਮਈ ਸਤਿਆਗ੍ਰਹਿ ਦੇ 44 ਫੋਟੋ ਵੀ ਦਿਤੇ ਗਏ ਹਨ। ਇਹ ਗੁਰੂ ਕੇ ਬਾਗ ਦੇ ਸਤਿਆਗ੍ਰਹਿ ਦਾ ਸ਼ਾਨਦਾਰ ਇਤਿਹਾਸ ਹੈ। ਇਸ ਵਿਚ ਚੀਫ ਖਾਲਸਾ ਦੀਵਾਨ, ਪੰਜਾਬ ਕਾਂਗਰਸ, ਖਿਲਾਫ਼ਤ

ਕਮੇਟੀ, ਸੇਵਾ ਸੰਮਤੀ, ਪ੍ਰਸਿੱਧ ਅਖਬਾਰਾਂ ਦੇ ਐਡੀਟਰਾਂ ਅਤੇ ਮੁਖੀਆਂ ਦੇ ਬਿਆਨ ਦਰਜ ਹਨ।

ਕਾਂਗਰਸ ਪੜਤਾਲੀਆ ਕਮੇਟੀ ਗੁਰੂ ਕਾ ਬਾਗ ਦੇ ਸਕੱਤਰ ਪ੍ਰੋਫੈਸਰ ਰੁਚੀ ਰਾਮ ਸਾਹਨੀ ਨੇ 2 ਅਕਤੂਬਰ 1922 ਨੂੰ ਇਕ ਚਿੱਠੀ ਡਿਪਟੀ ਕਮਿਸਨਰ ਅੰਮ੍ਰਿਤਸਰ ਅਤੇ ਚੀਫ ਸੈਕ੍ਰੇਟਰੀ ਗੌਰਮਿੰਟ ਪੰਜਾਬ ਨੂੰ ਲਿਖੀ ਕਿ ਉਹ ਇਸ ਪੜਤਾਲ ਵਿਚ ਕਿਸੇ ਅਫਸਰ ਜਾਂ ਸੂਕਾਰੀ ਵਕੀਲ ਰਾਹੀਂ ਸ਼ਹਾਦਤ ਦੇ ਸਕਦੇ ਹਨ।

ਮਿ: ਐਚ. ਡੀ. ਕਰੇਕ ਚੀਫ ਸੈਕ੍ਰੇਟਰੀ ਪੰਜਾਬ ਸਰਕਾਰ ਨੇ 6 ਅਕਤੂਬਰ 1922 ਨੂੰ ਉਤਰ ਦਿਤਾ—

"ਸਰਕਾਰ ਇਸ ਕਾਰਵਾਈ ਵਿਚ ਇਸ ਲਈ ਹਿੱਸਾ ਨਹੀਂ ਲੈ ਸਕਦੀ ਕਿ 17 ਸਤੰਬਰ ਨੂੰ ਕਾਂਗਰਸ ਵਰਕਿੰਗ ਕਮੇਟੀ ਨੇ ਜੋ ਮਤਾ ਪਾਸ ਕੀਤਾ ਹੈ, ਉਸ ਵਿਚ ਦਰਜ ਹੈ—'ਸ਼ਾਂਤ-ਮਈ ਅਕਾਲੀਆਂ ਤੇ ਪੁਲਸ ਵਲੋਂ ਢਾਹੇ ਗਏ ਜ਼ੁਲਮ ਅਤੇ ਜਬਰ ਲਈ ਕਮੇਟੀ ਉਹਨਾਂ ਨੂੰ ਵਧਾਈ ਦਿੰਦੀ ਹੈ। ਉਹਨਾਂ ਦੀ ਦਲੇਰੀ ਅਤੇ ਸਬਰ ਦੀ ਪਰਸੰਸਾ ਕਰਦੀ ਹੈ।' ਗਵਰਨਰ ਦੀ ਸਹਿਤ ਕੌਂਸਲ ਦੇ ਰਾਇ ਹੈ ਕਿ ਕਾਂਗਰਸ ਕਮੇਟੀ ਪੁਲਸ ਦੇ ਸਬੰਧ ਵਿਚ ਇਕ ਪੱਖੀ ਰਵਈਆ ਰਖਦੀ ਹੈ, ਇਸ ਲਈ ਅਸੀਂ ਇਸ ਪੜਤਾਲ ਵਿਚ ਹਿੱਸਾ ਨਹੀਂ ਲੈ ਸਕਦੇ। ਸਰਕਾਰ ਪੁਲਸ ਦੀ ਸਖਤੀ ਬਾਰੇ ਪਬਲਿਕ ਤੌਰ ਤੇ ਪੜਤਾਲ ਕਰਨ ਲਈ ਤਿਆਰ ਹੈ।"

ਪ੍ਰੋਫੈਸਰ ਰੁਚੀ ਰਾਮ ਨੇ 8 ਅਕਤੂਬਰ ਨੂੰ ਇਸ ਦਾ ਉਤਰ ਦਿਤਾ ਤੇ ਪੰਜਾਬ ਗੌਰਮਿੰਟ ਨੂੰ ਲਿਖਿਆ—"ਇਹ ਪੜਤਾਲੀਆ ਕਮੇਟੀ ਨਿਰਪਖ ਹੋਵੇਗੀ। ਕਾਂਗਰਸ ਵਰਕਿੰਗ ਕਮੇਟੀ ਦਾ ਇਸ ਪਰ ਕੋਈ ਅਸਰ ਨਹੀਂ ਹੋਵੇਗਾ। ਇਹ ਕਮੇਟੀ ਆਪਣੀ ਰੀਪੋਰਟ ਆਲ ਇੰਡੀਆ ਕਾਂਗ੍ਰਸ ਕਮੇਟੀ ਦੇ ਸਾਹਮਣੇ ਪੇਸ਼ ਕਰੇਗੀ।"

ਪਰ ਸਰਕਾਰ ਨੇ ਇਸ ਚਿੱਠੀ ਦਾ ਕੋਈ ਉਤਰ ਨਾ ਦਿਤਾ।

ਕਾਂਗਰਸ ਪੜਤਾਲੀਆ ਕਮੇਟੀ ਗੁਰੂ ਕੇ ਬਾਗ ਦੀ ਰੀਪੋਰਟ ਦੇ ਸਫਾ 5 ਤੇ ਲਿਖਿਆ ਹੈ—

ਇਸ ਸਬੰਧੀ ਦੋ ਸਵਾਲ ਪੈਦਾ ਹੁੰਦੇ ਹਨ – ਪਹਿਲਾ ਇਹ ਕਿ ਕੀ ਪੁਲਸ ਨੂੰ ਇਹ ਹਕ ਹਾਸਲ ਹੈ ਕਿ ਉਹ ਗੁਰੂ ਕੇ ਬਾਗ ਨੂੰ ਜਾਣ ਵਾਲੇ ਜਥਿਆਂ ਦੇ ਵਿਰੁਧ ਤਾਕਤ ਦੀ ਵਰਤੋਂ ਕਰੇ ? ਦੂਸਰਾ ਇਹ ਕਿ ਪੁਲਸ ਨੇ ਜੋ ਤਾਕਤ ਵਰਤੀ, ਉਹ ਥੋੜ੍ਹੀ ਸੀ ਜਾਂ ਬਹੁਤੀ ?

ਪਹਿਲੇ ਸਵਾਲ ਦਾ ਉਤਰ ਇਹ ਹੈ ਕਿ ਮਹੰਤ ਦੀ ਸ਼ਿਕਾਇਤ ਪਰ ਜ਼ੇਰ ਦਫਾ 145–47 ਅਕਾਲੀਆ ਦੇ ਵਿਰੁਧ ਕਾਰਵਾਈ ਕੀਤੀ ਜਾ ਸਕਦੀ ਸੀ। ਉਹਨਾਂ ਪਰ ਤਸ਼ੱਦਦ ਕਰਨ ਦੀ ਲੋੜ ਨਹੀਂ।

ਸਰਕਾਰ ਰਾਜਨੀਤਕ ਕਾਰਨਾਂ ਦੀ ਬਿਨਾ ਤੇ ਅਕਾਲੀ ਅੰਦੋਲਨ ਨੂੰ ਕੁਚਲਣ ਲਈ ਬੇਚੈਨ ਸੀ, ਪਰ ਪੜਤਾਲੀਆ ਕਮੇਟੀ ਦੀ ਰਾਇ ਵਿਚ ਅਕਾਲੀਆਂ ਨੇ ਵਾਹਿਗੁਰੂ ਵਾਹਿਗੁਰੂ ਕਰਦੇ ਹੋਏ ਪੁਲਸ ਦੀਆਂ ਲਾਠੀਆਂ ਨੂੰ ਬਾਵਜੂਦ ਸਖਤ ਤਸ਼ੱਦਦ ਅਤੇ ਉਕਸਾਹਟ ਦੇ ਸਹਾਰਿਆ। ਅਕਾ-ਲੀਆਂ ਪਾਸ ਕੋਈ ਹਥਿਆਰ ਜਾਂ ਲਾਠੀਆਂ ਨਹੀਂ ਸਨ। ਉਹਨਾਂ ਨੇ ਕ੍ਰਿਪਾਨ ਵਰਤਣ ਦਾ ਇਰਾਦਾ ਵੀ ਨਹੀਂ ਕੀਤਾ। ਉਹ ਕ੍ਰਿਪਾਨ ਨੂੰ ਧਾਰ-ਮਿਕ ਚਿੰਨ੍ਹ ਸਮਝਦੇ ਹਨ।

ਗੁਰੂ ਕੇ ਬਾਗ ਸਬੰਧੀ ਕਾਂਗਰਸ ਪੜਤਾਲੀਆ ਕਮੇਟੀ ਦੀ ਰੀਪੋ-ਰਟ 3–1–24 ਨੂੰ ਪ੍ਰਕਾਸ਼ਤ ਹੋਈ। ਇਹ ਹਿੰਦੁਸਤਾਨ ਅਤੇ ਬਾਹਰਲੇ ਦੇਸ਼ਾਂ ਵਿਚ ਭੇਜੀ ਗਈ, ਜਿਸ ਨੇ ਸਿਖਾਂ ਦੀ ਕੁਰਬਾਨੀ, ਬੀਰਤਾ ਤੇ ਸਹਿਣ-ਸ਼ਕਤੀ ਨੂੰ ਪ੍ਰਗਟ ਕੀਤਾ ਅਤੇ ਅੰਗਰੇਜ਼ ਦੇ ਜ਼ੁਲਮ ਤੇ ਜਬਰ ਨੂੰ ਨਸ਼ਰ ਕਰਕੇ ਰਖ ਦਿਤਾ।

ਇਥੇ ਅਸੀਂ 'ਗੁਰੂ ਕਾ ਬਾਗ ਕਾਂਗਰਸ ਪੜਤਾਲੀਆ ਕਮੇਟੀ ਦੀ ਅੰਗਰੇਜ਼ੀ ਰੀਪੋਰਟ' ਵਿਚੋਂ ਕੁਝ ਗਵਾਹੀਆਂ ਅਨੁਵਾਦ ਕਰਕੇ ਪਾਠਕਾਂ ਦੀ ਗਿਆਤ ਲਈ ਪੇਸ਼ ਕਰਦੇ ਹਾਂ।

## ਬਿਆਨ ਭਾਈ ਜੋਧ ਸਿੰਘ ਐਮ. ਏ.

ਗੁਰੂ ਕੇ ਬਾਗ ਵਿਚ ਅਕਾਲੀਆਂ ਦੀ ਕਾਰਵਾਈ ਸਬੰਧੀ ਜਿਥੋਂ ਤੀਕ ਮੈਨੂੰ ਪਤਾ ਹੈ, ਕੋਈ ਸਰਕਾਰੀ ਪੜਤਾਲ ਨਹੀਂ ਕੀਤੀ ਗਈ, ਨਾ ਹੀ ਦਫਾ 144–145 ਅਨੁਸਾਰ ਕੋਈ ਪਾਬੰਦੀ ਲਾਈ ਗਈ ਹੈ ਅਤੇ ਨਾ

ਹੀ ਗੁਰਦਵਾਰਾ ਕਮੇਟੀ ਨੂੰ ਕਿਸੇ ਨੋਟਿਸ ਦੀ ਤਾਮੀਲ ਕਰਾਈ ਗਈ ਹੈ। ਮੈਨੂੰ ਕੇਵਲ ਇਕ ਨੋਟਿਸ ਦਾ ਪਤਾ ਹੈ ਜੋ 9 ਸਤੰਬਰ 1922 ਨੂੰ ਮਿ: ਜੇ. ਐਮ. ਡੰਨਟ ਵਲੋਂ ਸੀ ਅਤੇ ਮੇਰੇ ਅਖਬਾਰ 'ਖਾਲਸਾ' ਵਿਚ 13 ਸਤੰਬਰ ਨੂੰ ਪ੍ਰਕਾਸ਼ਤ ਹੋਇਆ। ਇਸ ਤੋਂ ਪਹਿਲੇ ਮੈਂ ਇਸ ਕਿਸਮ ਦਾ ਕੋਈ ਨੋਟਿਸ ਨਹੀਂ ਦੇਖਿਆ।

ਮੈਂ ਦੋ ਵੇਰ ਮਾਰ ਪੈਂਦੀ ਆਪਣੀ ਅੱਖੀਂ ਵੇਖੀ ਹੈ। ਪਹਿਲੀ ਵੇਰ ਪਹਿਲੀ ਸਤੰਬਰ ਨੂੰ ਗੁਮਟਾਲੇ ਪੁਲ ਤੇ ਜਿਸ ਸਬੰਧੀ 4 ਸਤੰਬਰ ਦੇ 'ਖਾਲਸਾ' ਵਿਚ 'ਗੁਮਟਾਲੇ ਪੁਲ ਤੇ ਮਾਰ, ਘੋੜਿਆਂ ਥਲੇ ਰੋਲਣਾ' ਦੇ ਸਿਰਲੇਖ ਹੇਠਾਂ ਲੇਖ ਪ੍ਰਕਾਸ਼ਤ ਹੋਇਆ। ਇਸ ਲੇਖ ਵਿਚ ਮੈਂ ਉਹੋ ਬਿਆਨ ਕੀਤਾ, ਜੋ ਮੈਂ ਵੇਖਿਆ ਹੈ। ਮੈਂ ਇਹ ਨਹੀਂ ਸੁਣਿਆ ਕਿ ਮੈਜਿਸਟਰੇਟ ਕੀ ਕਹਿੰਦੇ ਹਨ, ਪਰ ਪ੍ਰੈਸ ਪ੍ਰਤੀਨਿਧਾਂ ਤੋਂ ਬਾਅਦ ਵਿਚ ਇਹ ਗੱਲ ਪਤਾ ਲਗੀ ਕਿ ਮਿ: ਜੇਂਕਨਜ਼ ਨੇ ਜਥੇ ਨੂੰ ਖਿੰਡ ਪੁੰਡ ਜਾਣ ਲਈ ਕਿਹਾ ਸੀ। ਮੈਂ ਇਹ ਨਹੀਂ ਸੁਣਿਆ ਕਿ ਜਥੇ ਨੇ ਕੀ ਜਵਾਬ ਦਿਤਾ। ਮੈਨੂੰ ਪੁਲਸ ਦੀ ਗਿਣਤੀ ਬਾਰੇ ਵੀ ਕੁਝ ਚੇਤੇ ਨਹੀਂ। ਘੋੜ ਸਵਾਰ ਪੁਲਸੀਆਂ ਦੀ ਗਿਣਤੀ 20 ਤੋਂ 24 ਤਕ ਸੀ। ਪੁਲਸ ਰਾਹੀਂ ਜਥਾ ਪਿਛੇ ਨਹੀਂ ਹਟਿਆ। ਉਹਨਾਂ ਨੂੰ ਛੇਤੀ ਹੀ ਜ਼ਮੀਨ ਤੇ ਬੈਠਣ ਲਈ ਹੁਕਮ ਦਿਤਾ ਗਿਆ।

ਉਸ ਘੋੜ ਸਵਾਰ ਪੁਲਸ ਦਾ ਅਫਸਰ ਉਥੇ ਮੌਜੂਦ ਸੀ। ਉਸ ਨੇ ਗਾਲਬਨ ਆਪਣੇ ਆਦਮੀਆਂ ਨੂੰ ਹੁਕਮ ਦਿਤਾ ਕਿ ਉਹ ਅਕਾਲੀਆਂ ਦੇ ਉਤੋਂ ਲੰਘਣ। ਦੋ ਘੋੜੇ ਉਹਨਾਂ ਦੇ ਉਤੋਂ ਲੰਘ ਗਏ। ਦੋ ਘੋੜਿਆਂ ਉਤੇ ਇਕ ਯੂਰਪੀਨ ਅਤੇ ਇਕ ਹਿੰਦੁਸਤਾਨੀ ਸੀ। ਹਿੰਦੁਸਤਾਨੀ ਉਹਨਾਂ ਉਤੋਂ ਨਹੀਂ ਸੀ ਲੰਘਿਆ। ਯੂਰਪੀਨ ਉਤੋਂ ਥਾਣੀ ਲੰਘਿਆ, ਜਿਸ ਕਰਕੇ ਕੁਝ ਆਦਮੀ ਜ਼ਖਮੀ ਹੋ ਗਏ।

ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਐਂਬੂਲੈਂਸ ਕਾਰ ਅਤੇ ਕੁਝ ਹੋਰ ਚੀਜ਼ਾਂ ਪੁਚਾਈਆਂ ਗਈਆਂ। ਪੁਲਸ ਵਲੋਂ ਕੋਈ ਐਂਬੂਲੈਂਸ ਉਥੇ ਮੌਜੂਦ ਨਹੀਂ ਸੀ।

ਮੈਂ ਉਸੇ ਵਕਤ ਡਾਕਟਰ ਪਾਸ ਗਿਆ ਅਤੇ ਜ਼ਖਮੀਆਂ ਨੂੰ

ਤਕਿਆ। ਇਸ ਘਟਨਾ ਨੂੰ ਮੈਂ ਇਕ ਲੇਖ ਵਿਚ ਅੰਕਿਤ ਕੀਤਾ ਜੋ 9 ਸਤੰਬਰ 1922 ਦੇ ਅਖਬਾਰ 'ਖਾਲਸਾ' ਵਿਚ ਪ੍ਰਕਾਸ਼ਤ ਹੋਇਆ। ਇਸ ਵਿਚ ਇਹੀ ਹਾਲਾਤ ਲਿਖੇ ਹਨ, ਜੋ ਮੈਂ 4 ਸਤੰਬਰ ਨੂੰ ਅਖੀਂ ਵੇਖੇ ਹਨ। ਸਹੀ ਟੀਕਾ ਟਿਪਣੀ ਕੀਤੀ ਹੈ। ਪੁਲਸ ਦਾ ਅਫਸਰ ਇਨਚਾਰਜ ਮਿ: ਬੀ. ਟੀ. ਸੀ।

ਕੁਝ ਸਤਿਕਾਰ ਯੋਗ ਸੱਜਣਾਂ ਨਾਲ ਪੁਲਸ ਨੇ ਕੋੜਾ ਵਰਤਾਓ ਕੀਤਾ। ਉਹਨਾਂ ਵਿਚੋਂ ਸ: ਸੁੰਦਰ ਸਿੰਘ ਰਾਮਗੜ੍ਹੀਆ ਆਨਰੇਰੀ ਮੈਜਿਸਟਰੇਟ ਅੰਮ੍ਰਿਤਸਰ, ਸ: ਸੁੰਦਰ ਸਿੰਘ ਧੂਪੀਆ ਠੇਕੇਦਾਰ ਦਿਲੀ, ਸ ਤਾਰਾ ਸਿੰਘ ਹੈਡ ਮਾਸਟਰ ਕਾਲਜੀਏਟ ਹਾਈ ਸਕੂਲ, ਭਾਈ ਮੋਹਨ ਸਿੰਘ ਵੈਦ ਤਰਨ ਤਾਰਨ ਅਤੇ ਸਰਦਾਰ ਅਮਰ ਸਿੰਘ ਐਡੀਟਰ ਲਾਇਲ ਗਜ਼ਟ (ਸ਼ੇਰੇ ਪੰਜਾਬ) ਨੂੰ ਲਾਠੀਆਂ ਨਾਲ ਮਾਰਿਆ ਗਿਆ। ਉਸ ਮੌਕੇ ਤੇ ਸਰਦਾਰ ਜੋਗਿੰਦਰ ਸਿੰਘ ਮੈਂਬਰ ਕੌਂਸਲ ਆਫ ਸਟੇਟ ਮੌਜੂਦ ਸਨ।

ਜਥਾ ਬਿਲਕੁਲ ਸ਼ਾਂਤਮਈ ਸੀ, ਜਦ ਕਿ ਪੁਲਸ ਨੇ ਉਹਨਾਂ ਨੂੰ ਕਿਹਾ ਕਿ ਅਗੇ ਨਹੀਂ ਜਾਣਾ। ਉਹ ਜ਼ਮੀਨ ਪੁਰ ਬੈਠ ਗਏ। ਉਹਨਾਂ ਨੇ ਕਿਸੇ ਤਰ੍ਹਾਂ ਦਾ ਟਾਕਰਾ ਨਹੀਂ ਕੀਤਾ। ਛੀਨੇ ਪੁਲ ਤੇ ਮਹੰਤ ਦਾ ਕੋਈ ਆਦਮੀ ਜਥੇ ਨੂੰ ਰੋਕਣ ਵਾਲਾ ਨਹੀਂ ਸੀ।

ਮੈਂ ਤੀਜੀ ਘਟਨਾ 7 ਸਤੰਬਰ ਨੂੰ ਛੀਨੇ ਪੁਲ ਤੇ ਵੇਖੀ ਹੈ। ਮੈਂ ਉਸ ਨੂੰ 10 ਸਤੰਬਰ 1922 ਦੇ 'ਖਾਲਸਾ' ਵਿਚ ਅੰਕਿਤ ਕੀਤਾ। ਇਹ ਸੱਚੀ ਵਾਰਤਾ ਹੈ, ਜੋ ਮੈਂ ਉਸ ਦਿਨ ਅੱਖੀਂ ਵੇਖੀ ਹੈ। ਉਸ ਮੌਕੇ ਡਾਕਟਰ ਯਾਕੂਬ ਬੇਗ ਲਾਹੌਰ ਅਤੇ ਇਸ ਵਿਚ ਦਸੇ ਗਏ ਕੌਂਸਲ ਦੇ ਮੈਂਬਰ ਵੀ ਮੌਜੂਦ ਸਨ।

ਮੈਂ 4 ਸਤੰਬਰ ਸ਼ਾਮ ਨੂੰ ਗੁਰੂ ਕੇ ਬਾਗ ਵਿਚ ਮੌਜੂਦ ਸੀ। ਜੋ ਉਸ ਵੇਲੇ ਮਾਰ ਕੁਟਾਈ ਹੁੰਦੀ ਵੇਖੀ, ਮੈਂ ਉਸ ਨੂੰ ਵੇਖ ਨਹੀਂ ਸਕਿਆ। ਵਿਸਥਾਰ ਨਾਲ ਬਿਆਨ ਵੀ ਨਹੀਂ ਕਰ ਸਕਦਾ। ਉਸ ਸਮੇਂ ਪੰਡਤ ਮਦਨ ਮੋਹਨ ਮਾਲਵੀਆ ਅਤੇ ਸਰਦਾਰ ਜੋਗਿੰਦਰ ਸਿੰਘ ਵੀ ਉਥੇ ਮੌਜੂਦ ਸਨ।

ਮੇਰੀ ਰਾਇ ਵਿਚ ਉਸ ਦਿਨ ਵਧ ਤੋਂ ਵਧ ਤਾਕਤ ਵਰਤੀ ਗਈ। ਮੈਂ ਮਿਸਟਰ ਸਮਿਥ ਡਿਪਟੀ ਇਨਸਪੈਕਟਰ ਜਨਰਲ ਸੀ. ਆਈ. ਡੀ. ਨੂੰ 3 ਸਤੰਬਰ ਨੂੰ ਤਜਵੀਜ਼ ਦੱਸੀ ਕਿ ਜੇ ਅਕਾਲੀ ਪੁਲਸ ਤੋਂ ਪਿਛੋਂ ਨਹੀਂ ਹੱਟਦੇ ਤਾਂ ਪੁਲਸ ਰਸਤਿਆਂ ਵਿਚ ਲਾਈ ਜਾਵੇ। ਅਗਰ ਫਿਰ ਵੀ ਅਕਾਲੀ ਲੰਘਣ ਦਾ ਯਤਨ ਕਰਨ ਤਾ ਤਾਕਤ ਵਰਤੀ ਜਾਵੇ। ਇਸ ਤਰ੍ਹਾਂ ਮੇਰੀ ਰਾਇ ਵਿਚ ਘਟ ਤੋਂ ਘਟ ਤਾਕਤ ਵਰਤਣ ਦੀ ਲੋੜ ਪਵੇਗੀ।

ਮੈ ਸਿਖ ਮਜ਼ਹਬ ਦਾ ਪ੍ਰੋਫੈਸਰ ਹਾਂ। ਮਹੰਤ ਦੇ ਅਰਥ ਹਨ–ਗੁਰਦੁਆਰੇ ਜਾਂ ਉਸ ਦੀ ਜਾਇਦਾਦ ਦਾ ਪ੍ਰਬੰਧਕ। ਉਹ ਮਾਲਕ ਨਹੀਂ ਹੁੰਦਾ, ਪੂਜਾ ਪਾਠ ਕਰਨ ਵਾਲਾ ਸੇਵਾਦਾਰ ਹੁੰਦਾ ਹੈ। ਕਿਸੇ ਅਦਾਲਤ ਨੇ ਜਾਇਦਾਦ ਸਬੰਧੀ ਕਿਸੇ ਮਹੰਤ ਦੇ ਹੱਕ ਵਿਚ ਕੋਈ ਡਿਗਰੀ ਜਾਂ ਫ਼ੈਸਲਾ ਨਹੀਂ ਦਿਤਾ। ਇਸ ਸਬੰਧੀ ਸਰਕਾਰ ਦਾ ਵੀ ਕੋਈ ਹੁਕਮ ਪ੍ਰਕਾਸ਼ਤ ਨਹੀਂ ਹੋਇਆ। ਗੁਰੂ ਕੇ ਬਾਗ ਦੀ ਜਾਇਦਾਦ ਸਬੰਧੀ ਅਕਾਲੀਆਂ ਦੇ ਲੱਕੜਾਂ ਕੱਟਣ ਤੋਂ ਪਹਿਲੇ ਕੋਈ ਝਗੜਾ ਵੀ ਨਹੀਂ ਹੋਇਆ। ਉਹ ਲਕੜਾਂ ਵੀ ਗੁਰੂ ਕੇ ਲੰਗਰ ਲਈ ਕੱਟਦੇ ਸਨ ਅਤੇ ਬਾਗ ਵਿਚ ਦੀਵਾਨ ਲਾਉਂਦੇ ਸਨ। ਲਕੜੀਆਂ ਵੱਢਣ ਤੋਂ ਰੋਕਣਾ ਕੇਵਲ ਅਫਸਰਾਂ ਦਾ ਹੁਕਮ ਹੈ, ਕੋਈ ਅਦਾਲਤੀ ਫੈਸਲਾ ਨਹੀਂ। ਜੇ ਹੁੰਦਾ ਤਾਂ ਗੁਰਦਵਾਰਾ ਕਮੇਟੀ ਦਾ ਮੈਂਬਰ ਹੋਣ ਦੀ ਹੈਸੀਅਤ ਵਿਚ ਮੈਨੂੰ ਉਸ ਦਾ ਪਤਾ ਹੁੰਦਾ।

ਮੈਂ ਗੁਮਟਾਲੇ ਅਤੇ ਛੀਨੇ ਪੁਲ ਤੇ ਮਹੰਤ ਜਾਂ ਉਸ ਦਾ ਕੋਈ ਆਦਮੀ ਵੀ ਨਹੀਂ ਵੇਖਿਆ। ਮੈਂ 4 ਸਤੰਬਰ ਨੂੰ ਗੁਰੂ ਕੇ ਬਾਗ ਵਿਚ ਮਹੰਤ ਦਾ ਇਕ ਚੇਲਾ ਵੇਖਿਆ ਸੀ, ਉਹ ਪੁਲਸ ਦੀ ਮਾਰ ਕੁਟਾਈ ਵਿਚ ਕੋਈ ਹਿੱਸਾ ਨਹੀਂ ਸੀ ਲੈਂਦਾ। ਇਹਨਾਂ ਸਾਰੇ ਮੌਕਿਆਂ ਤੇ ਪੁਲਸ ਜਾਂ ਅਫਸਰਾਂ ਵਲੋਂ ਅਕਾਲੀਆਂ ਨੂੰ ਗ੍ਰਿਫਤਾਰ ਨਹੀਂ ਕੀਤਾ ਗਿਆ। ਅਕਾਲੀਆਂ ਨੇ ਅਕਾਲ ਤਖਤ ਸਾਹਿਬ ਦੇ ਸਾਹਮਣੇ ਸ਼ਾਂਤਮਈ ਦਾ ਪ੍ਰਣ ਲਿਆ ਹੈ। ਮੈਕਫ਼ਰਸਨ ਨੇ ਇਹ ਗਲ ਅਦਾਲਤ ਵਿਚ ਮੰਨੀ ਹੈ। ਅਕਾਲੀ 'ਸਤਨਾਮ' 'ਵਾਹਿਗੁਰੂ' ਦਾ ਉਚਾਰਣ ਕਰਦੇ ਹਨ, ਹਾਏ ਕੋਈ

ਨਹੀਂ ਸੀ ਕਹਿੰਦਾ।

ਮੈਂ ਉਸ ਘਟਨਾ ਨੂੰ ਬਿਆਨ ਨਹੀਂ ਕਰ ਸਕਦਾ, ਜੋ 1 ਸਤੰਬਰ 1922 ਨੂੰ ਹੋਈ। 12 ਜਾਂ 16 ਘੋੜ ਸਵਾਰਾਂ ਨੂੰ ਜਥੇ ਦੇ ਉਤੋਂ ਦੀ ਲੰਘਣ ਦਾ ਹੁਕਮ ਦਿਤਾ ਗਿਆ। ਦੋ ਸਵਾਰ ਉਤੋਂ ਲੰਘੇ ਵੀ ਸਨ। ਮੈਂ ਨਹੀਂ ਜਾਣਦਾ ਕਿ ਕਿਸ ਤਰ੍ਹਾਂ ਅੰਗਰੇਜ਼ ਘੋੜ ਸਵਾਰ ਸਿੰਘਾਂ ਦੇ ਸਿਰਾਂ ਤੋਂ ਲੰਘੇ ਸੀ। 1 ਸਤੰਬਰ ਨੂੰ ਮੈਂ ਦੇਖਿਆ ਕਿ ਲੋਕਾਂ ਨੂੰ ਪਸ਼ੂਆਂ ਵਾਂਗੂ ਕੁਟਕੇ ਧੱਕ ਦਿਤਾ ਗਿਆ।

4 ਸਤੰਬਰ ਨੂੰ ਮਿ: ਬੀ. ਟੀ. ਨੇ ਪੁਲਸ ਨੂੰ ਕਿਹਾ–"ਪਿਛੇ ਹਟਾਉ, ਰਾਜਾਂਸਾਸੀ ਤਕ ਲੈ ਜਾਉ।" ਬੀ. ਟੀ. ਐਨੀ ਵਿਥ ਤੇ ਖੜਾ ਸੀ ਜਿਥੋਂ ਕਿ ਮੈਂ ਮਾਰ ਕੁਟਾਈ ਦੇਖ ਸਕਦਾ ਸਾਂ। 4 ਸਤੰਬਰ ਨੂੰ ਮਾਰ-ਕੁਟਾਈ ਹੁੰਦਿਆਂ ਦੇਖ ਕੇ ਮੇਰੇ ਮਿਤਰਾਂ ਨੇ ਉਹ ਨਜ਼ਾਰਾ ਵੇਖਣ ਲਈ ਮੈਨੂੰ ਵੀ ਕਿਹਾ, ਪਰ ਮੈਂ ਉਹ ਦ੍ਰਿਸ਼ ਵੇਖਣ ਤੋਂ ਇਨਕਾਰ ਕਰ ਦਿਤਾ। ਇਸ ਲਈ ਕਿ ਮੈਂ ਬਰਦਾਸ਼ਤ ਨਹੀਂ ਸਾਂ ਕਰ ਸਕਦਾ। ਮੈਂ ਅਖਬਾਰ ਦੇ ਪੱਤਰ ਪ੍ਰੇਰਕ ਹੋਣ ਦੀ ਹੈਸੀਅਤ ਵਚ ਜੋ ਦ੍ਰਿਸ਼ ਵੇਖੇ ਹਨ, ਉਹਨਾਂ ਨੂੰ ਬਿਆਨ ਕੀਤਾ ਹੈ।

## ਬਿਆਨ ਸ: ਹਜ਼ੂਰਾ ਸਿੰਘ ਠੇਕੇਦਾਰ

3 ਸਤੰਬਰ 1922 ਨੂੰ ਗੁਰੂ ਕੇ ਬਾਗ ਸਬੰਧੀ ਵਿਚਾਰ ਕਰਨ ਲਈ ਚੀਫ ਖਾਲਸਾ ਦੀਵਾਨ ਦੀ ਅੰਤ੍ਰਿੰਗ ਕਮੇਟੀ ਦੀ ਇਕੱਤ੍ਰਤਾ ਹੋਈ, ਜਿਸ ਦਾ ਮੈਂ ਮੈਂਬਰ ਸਾਂ। ਅਸਾਂ ਗੁਰੂ ਕੇ ਬਾਗ ਵਿਚ ਜਾਣ ਦਾ ਫੈਸਲਾ ਕੀਤਾ।

4 ਸਤੰਬਰ ਨੂੰ ਸਵੇਰੇ ਸਾਡੀ ਪਾਰਟੀ ਗੁਰੂ ਕੇ ਬਾਗ ਨੂੰ ਗਈ, ਜਿਸ ਵਿਚ ਸ: ਸ਼ਿਵਦੇਵ ਸਿੰਘ ਉਬਰਾਇ ਮੈਜਿਸਟਰੇਟ ਸਿਆਲਕੋਟ ਤੇ ਪ੍ਰਧਾਨ ਚੀਫ ਖਾਲਸਾ ਦੀਵਾਨ, ਸ: ਜੋਗਿੰਦਰ ਸਿੰਘ ਮੈਂਬਰ ਕੌਂਸਲ ਆਫ ਸਟੇਟ, ਸ: ਸੁੰਦਰ ਸਿੰਘ ਰਾਮਗੜ੍ਹੀਆ ਆਨਰੇਰੀ ਮੈਜਿਸਟਰੇਟ ਅੰਮ੍ਰਿਤ-ਸਰ ਤੇ ਸਾਬਕਾ ਸਰਬਰਾਹ ਸ੍ਰੀ ਦਰਬਾਰ ਸਾਹਿਬ, ਸ: ਰਘਬੀਰ ਸਿੰਘ ਬੀ. ਏ., ਭਾਈ ਮੋਹਨ ਸਿੰਘ ਵੈਦ ਤਰਨ ਤਾਰਨ, ਸ: ਤਾਰਾ ਸਿੰਘ ਐਲ.

ਐਲ. ਬੀ. ਹੈਡ ਮਾਸਟਰ ਖਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ, ਸ: ਜੈਦੇਵ ਸਿੰਘ, ਸ: ਸੁੰਦਰ ਸਿੰਘ ਧੂਪੀਆ, ਭਾਈ ਜੋਧ ਸਿੰਘ ਐਮ. ਏ., ਸ: ਉਜਲ ਸਿੰਘ ਐਮ. ਏ. ਅਤੇ ਸ: ਸੁਜਾਨ ਸਿੰਘ ਵਕੀਲ ਸਰਗੋਧਾ ਆਦਿਕ ਸਨ।

ਪਹਿਲੀ ਗੱਲ ਅਸਾਂ ਇਹ ਵੇਖੀ ਕਿ ਇਕ ਵਜੇ ਇਕ ਸੌ ਸਿੰਘਾਂ ਦਾ ਜਥਾ ਛੀਨੇ ਪੁਲ ਪਾਸ ਪੁਜਾ। ਮਿ: ਬੀ. ਟੀ. ਘੋੜ ਸਵਾਰ ਅਤੇ ਪੈਦਲ ਸਿਪਾਹੀਆਂ ਨੂੰ ਲੈ ਕੇ ਉਥੇ ਪੁਜ ਗਿਆ। ਪੁਲਸ ਨੇ ਸਾਨੂੰ ਦੋ ਫਰਲਾਂਗ ਪਿਛੇ ਧੱਕ ਦਿਤਾ। ਭਾਈ ਮੋਹਨ ਸਿੰਘ ਵੈਦ ਨੇ ਉਚੀ ਆਵਾਜ਼ ਨਾਲ ਕਿਹਾ—"ਸ: ਤਾਰਾ ਸਿੰਘ ਨੂੰ ਪੁਲਸ ਨੇ ਲੁਟ ਲਿਆ ਹੈ।" ਮੈਂ ਪਿਛੇ ਪਰਤ ਕੇ ਵੇਖਿਆ। ਮੈਂ ਇਹ ਆਵਾਜ਼ਾਂ ਸੁਣੀਆਂ—"ਮਾਰੇ ਗਏ ਲੁਟੇ ਗਏ।"

ਅਸੀਂ ਲਾਰੀ ਵਿਚ ਬੈਠ ਕੇ ਉਸ ਥਾਂ ਗਏ, ਜਿਥੇ ਜਥਾ ਬੈਠਾ ਹੋਇਆ ਸੀ। ਮੈਂ ਮਿ: ਬੀ. ਟੀ. ਨੂੰ ਮਾਰ ਕੁਟਾਈ ਬਾਰੇ ਸ਼ਿਕਾਇਕ ਕੀਤੀ। ਉਸ ਨੇ ਉਤਰ ਦਿਤਾ—"ਐਸਾ ਹੋ ਹੀ ਜਾਤਾ ਹੈ।"

ਅਸੀਂ ਗੁਰੂ ਕੇ ਬਾਗ ਵਲ ਗਏ। ਉਥੇ ਅਸੀਂ ਦਸ ਅਕਾਲੀਆਂ ਨੂੰ ਮਾਰ ਪੈਂਦੀ ਵੇਖੀ। ਦਰਜਨ ਕੁ ਹੋਰ ਅਕਾਲੀਆਂ ਨੂੰ ਮਾਰ ਪੈਂਦੀ ਵੇਖੀ। ਦਰਜਨ ਕੁ ਹੋਰ ਅਕਾਲੀਆਂ ਨੂੰ ਸਾਡੇ ਸਾਹਮਣੇ ਮਾਰ ਪਈ। ਇਕ ਯੂਰਪੀਨ ਅਫਸਰ ਮਿ: ਲਾਬ ਮਾਰਨ ਵਿਚ ਵਧੇਰੇ ਹਿਸਾ ਲੈਂਦਾ ਸੀ। ਪੁਲਸ ਉਸ ਦੀ ਆਗਿਆ ਨਾਲ ਮਾਰਦੀ ਸੀ।

ਮਾਰ ਪੈਂਦੀ ਵੇਖ ਕੇ ਅਸੀਂ ਰੋ ਪਏ। ਦਸ ਮਿੰਟ ਤਕ ਸਿੰਘਾਂ ਨੂੰ ਮਾਰਿਆ ਗਿਆ। ਜਦ ਤਕ ਉਹ ਬੇਹੋਸ਼ ਨਹੀਂ ਹੋ ਗਏ, ਮਾਰ ਕੁਟਾਈ ਹੁੰਦੀ ਰਹੀ। ਸਾਰੇ ਸਰੀਰ ਅਤੇ ਗੁਪਤ ਅੰਗਾਂ ਤੇ ਵੀ ਸੱਟਾਂ ਮਾਰੀਆਂ ਗਈਆਂ। ਕਈਆਂ ਦੇ ਕੁੜਤੇ ਪਾੜੇ ਗਏ ਅਤੇ ਕਈਆਂ ਦੀਆਂ ਪੱਗਾਂ ਲਾਹੀਆਂ ਗਈਆਂ। ਪੁਲਸ ਨੇ ਕਈਆਂ ਦੇ ਕੇਸ ਪੁਟੇ। ਬੂਟਾਂ ਦੇ ਠੁਡੇ ਮਾਰ ਕੇ ਪਿਛਾਂਹ ਸੁਟੇ ਗਏ।

ਦੂਜੀ ਵਾਰ ਪੰਜ ਸਿੰਘਾਂ ਦਾ ਜਥਾ ਆਇਆ। ਉਸ ਨੂੰ ਮਿ: ਲਾਬ ਅਤੇ ਪੁਲਸ ਨੇ ਮਾਰਿਆ। ਜਦ ਤੀਜਾ ਜਥਾ ਆਇਆ ਤਾਂ ਅਸੀਂ

ਰਾਹ ਦੇ ਦ੍ਰਿਸ਼ ਨੂੰ ਵੇਖ ਨਾ ਸਕੇ ਤੇ ਉਸ ਥਾਂ ਚਲੇ ਗਏ। ਸਿੱਖਾਂ ਨੂੰ ਕੇਸਾਂ ਤੋਂ ਫੜ ਕੇ ਧੂਹਿਆ ਗਿਆ ਤੇ ਪੈਰਾਂ ਥੱਲੇ ਰੋਲਿਆ ਜਾਂਦਾ ਸੀ। ਕਈਆਂ ਦੀ ਦਾੜ੍ਹੀ ਪੁਟੀ ਜਾਂਦੀ ਸੀ। ਇਹ ਗੱਲ ਮੈਂ ਪਹਿਲਾਂ ਗੁਰੂ ਕੇ ਬਾਗ ਵਿਚ ਵੇਖੀ। ਦਾੜ੍ਹੀ ਕੇਸਾਂ ਸਬੰਧੀ ਜੋ ਸਿੱਖਾਂ ਵਿਚ ਸਤਿਕਾਰ ਹੈ, ਉਸ ਨੂੰ ਪੁਲਸ ਤੇ ਯੂਰਪੀਨ ਅਫ਼ਸਰ ਜਾਣਦੇ ਸਨ।

ਜਦੋਂ ਅਸੀਂ ਵਾਪਸ ਅੰਮ੍ਰਿਤਸਰ ਪਹੁੰਚੇ ਤਾਂ ਅਸਾਂ ਸਟਰੇਚਰ ਤੇ ਗੁਰੂ ਕੇ ਬਾਗ ਤੋਂ ਆਏ ਇਕ ਜ਼ਖਮੀ ਨੂੰ ਵੇਖਿਆ, ਜਿਸ ਦੇ ਸਰੀਰ ਤੇ ਡਾਂਗਾਂ ਦੇ 35 ਨਿਸ਼ਾਨ ਸਨ। ਉਹ ਨਿਸ਼ਾਨ ਪੰਡਤ ਮਦਨ ਮੋਹਨ ਮਾਲਵੀਆ, ਪ੍ਰੋਫੈਸਰ ਰੁਚੀ ਰਾਮ ਸਾਹਨੀ ਅਤੇ ਸ: ਸੁਜਾਨ ਸਿੰਘ ਵਕੀਲ ਨੇ ਵੀ ਦੇਖੇ।

ਸ: ਬਖਤਾਵਰ ਸਿੰਘ ਰਈਸ ਕਾਠਗੜ੍ਹ ਮੈਂਬਰ ਪੰਜਾਬ ਕੌਂਸਲ ਗੁਰਦਵਾਰਾ ਗੁਰੂ ਤੇਗ ਬਹਾਦਰ ਸਾਹਿਬ ਗੁਰੂ ਕੇ ਬਾਗ ਦੇ ਰਾਹ ਵਿਚ ਖੜੇ ਸਨ। ਪੁਲਸ ਨੇ ਉਹਨਾਂ ਨਾਲ ਕੋਝਾ ਵਰਤਾਉ ਕੀਤਾ। ਜਦ ਉਨ੍ਹਾਂ ਕਿਹਾ ਕਿ ਮੈਂ ਕੌਂਸਲ ਦਾ ਮੈਂਬਰ ਹਾਂ ਤਾਂ ਮਿ: ਲਾਬ ਨੇ ਉਤਰ ਦਿਤਾ—"ਕੋਈ ਪ੍ਰਬੰਧ ਨਹੀਂ, ਜਿਧਰ ਰਾਹ ਜਾਂਦਾ ਹੈ, ਚਲੇ ਜਾਉ।"

ਦੂਜੀ ਵੇਰ ਮੈਂ 16 ਸਤੰਬਰ ਨੂੰ ਗੁਰੂ ਕੇ ਬਾਗ ਵਿਚ ਗਿਆ। ਸ: ਹੁਕਮ ਸਿੰਘ ਸਬ ਜਜ ਅਤੇ ਸ: ਨਰਾਇਣ ਸਿੰਘ ਵਕੀਲ ਗੁਜਰਾਂਵਾਲਾ ਮੇਰੇ ਨਾਲ ਸਨ। ਉਸ ਦਿਨ ਜਥੇ 'ਸਤਿਨਾਮ' 'ਵਾਹਿਗੁਰੂ' ਕਹਿੰਦੇ ਹੋਏ ਗੁਰੂ ਕੇ ਬਾਗ ਵਿਚ ਪੁਜੇ। ਪੁਲਸ ਨੇ ਉਹਨਾਂ ਨੂੰ ਗ੍ਰਿਫਤਾਰ ਕਰ ਲਿਆ।

ਸ: ਸ਼ਿਵਦੇਵ ਸਿੰਘ ਪ੍ਰਧਾਨ ਚੀਫ ਖਾਲਸਾ ਦੀਵਾਨ ਵਲੋਂ 4 ਸਤੰਬਰ ਦੀ ਘਟਨਾ ਤੇ ਪੁਲਸ ਦੇ ਵਰਤਾਉ ਸਬੰਧੀ ਮਿ: ਡੰਨਟ ਡਿਪਟੀ ਕਮਿਸ਼ਨਰ ਨੂੰ ਇਕ ਚਿੱਠੀ ਲਿਖੀ ਗਈ।

## ਬਿਆਨ ਲਾਲਾ ਦੁਨੀ ਚੰਦ ਬੈਰਿਸਟਰ ਲਾਹੌਰ

ਮੈਂ ਪੰਜਾਬ ਸੂਬਕ ਕਾਂਗਰਸ ਕਮੇਟੀ ਦਾ ਪ੍ਰਧਾਨ ਅਤੇ ਲਾਹੌਰ ਮਿਊਂਸੀਪਲ ਕਮੇਟੀ ਦਾ 18 ਸਾਲ ਤੋਂ ਮੈਂਬਰ ਹਾਂ। ਮੈਂ ਬੈਰਿਸਟਰ

ਹਾਂ। ਮੈਨੂੰ ਪਤਾ ਹੈ ਕਿ ਗੁਰੂ ਕੇ ਬਾਗ ਸਬੰਧੀ ਦਫ਼ਾ 144–45 ਅਨੁਸਾਰ ਕੋਈ ਹੁਕਮ ਜਾਰੀ ਨਹੀਂ ਕੀਤਾ ਗਿਆ ਤੇ ਪੁਲਸ ਕਿਸੇ ਕਾਨੂੰਨ ਅਨੁਸਾਰ ਸਖਤੀ ਨਹੀਂ ਕਰ ਰਹੀ। ਗੁਰੂ ਕਾ ਬਾਗ ਤੇ ਉਸ ਦੀ ਜ਼ਮੀਨ ਅਕਾਲੀਆਂ ਦੇ ਕਬਜ਼ੇ ਵਿਚ ਹੈ, ਇਸ ਲਈ ਉਹ ਲੰਗਰ ਦਾ ਪ੍ਰਬੰਧ ਕਰਦੇ ਹਨ। ਲੰਗਰ ਮਹੰਤ ਦੇ ਪ੍ਰਬੰਧ ਵਿਚ ਨਹੀਂ।

2 ਸਤੰਬਰ 1922 ਨੂੰ ਰਾਜਾਸਾਂਸੀ ਵਿਖੇ ਜਥੇ ਦੀ ਉਡੀਕ ਕਰ ਰਿਹਾ ਸਾਂ। ਮੈਂ ਸੜਕ ਦੇ ਕੰਢੇ 6 ਵਜੇ ਸ਼ਾਮ ਤੋਂ 10 ਵਜੇ ਤਕ ਰਿਹਾ। ਉਸ ਵਕਤ ਰੋਸ਼ਨੀ ਕਾਫ਼ੀ ਸੀ। ਜਦ ਅਕਾਲੀ ਜਥਾ ਰਾਜਾਸਾਂਸੀ ਪੁਜਾ ਤਾਂ ਪੁਲਸ ਮਿਸਟਰ ਮੈਕਫ਼ਰਸਨ ਐਸ. ਪੀ. ਤੇ ਮਿ: ਬੀ. ਟੀ., ਡੀ. ਐਸ. ਪੀ. ਸਮੇਤ ਢੋਲ ਮਾਰ ਕੇ ਆ ਗਈ। ਡੰਡਾ ਪੁਲਸ, ਜੋ ਨਾਮ-ਕਟੇ ਫੌਜੀਆਂ ਵਿਚੋਂ ਭਰਤੀ ਕੀਤੀ ਗਈ ਸੀ, ਨੇ ਜਥੇ ਨੂੰ ਵਾਪਸ ਮੁੜਨ ਲਈ ਕਿਹਾ। ਜਦ ਜਥਾ ਵਾਪਸ ਨਾ ਹੋਇਆ ਤਾਂ ਲਾਠੀਆਂ ਨਾਲ ਕੁਟਿਆ ਗਿਆ। ਇਹ ਨਜ਼ਾਰਾ ਬੜਾ ਭਿਆਨਕ ਸੀ। ਮੈਂ ਇਸ ਨੂੰ ਸਹਿ ਨ ਸਕਿਆ। ਪੁਲਸ ਅਕਾਲੀਆਂ ਦੇ ਸਾਰੇ ਸਰੀਰ ਤੇ ਲਾਠੀਆਂ ਮਾਰਦੀ ਸੀ ਜਿਵੇਂ ਕੁਤਿਆਂ ਨੂੰ ਮਾਰੀਦਾ ਹੈ ਮ ਾਰ ਕੁਟ ਕੇ ਸੜਕ ਤੋਂ ਪਰਲੇ ਬੰਨੇ ਸੁਟ ਦਿਤਾ ਜਾਂਦਾ ਸੀ।

6 ਸਤੰਬਰ 1922 ਨੂੰ ਮੈਂ ਦੂਜੀ ਘਟਨਾ ਵੇਖੀ। ਛੀਨੇ ਪੁਲ ਤੇ ਇਕ ਜਥੇ ਉਤੇ ਪੁਲਸ ਵਲੋਂ ਹੱਲਾ ਕੀਤਾ ਗਿਆ। ਜਦ ਜਥਾ ਪੁਲ ਦੇ ਕੋਲ ਪੁਜਾ ਤਾਂ ਉਸ ਨੂੰ ਵਾਪਸ ਜਾਣ ਲਈ ਕਿਹਾ ਗਿਆ। ਜਥੇ ਵਲੋਂ ਇਨਕਾਰ ਕਰਨ ਤੇ ਪੁਲੀਸ ਨੇ ਡਾਂਗਾਂ ਨਾਲ ਮਾਰ ਕੁਟਾਈ ਕੀਤੀ। ਜਦ ਤੀਕ ਜਥੇ ਦੇ ਸਿੰਘ ਬੇਹੋਸ਼ ਨਾ ਹੋ ਗਏ, ਉਹਨਾਂ ਨੂੰ ਮਾਰ ਪੈਂਦੀ ਰਹੀ। ਕਈਆਂ ਨੂੰ ਧੂਹ ਕੇ ਖੇਤਾਂ ਵਿਚ ਸੁਟਿਆ ਗਿਆ। ਦਸ ਪੰਦਰਾਂ ਮਿੰਟ ਤਕ ਮਾਰ ਪੈਂਦੀ ਰਹੀ। ਮੈਂ ਜ਼ਖਮੀਆਂ ਨੂੰ ਵੇਖਣ ਲਈ ਜਤਨ ਕੀਤਾ, ਜਿਹਾ ਕਿ 2 ਸਤੰਬਰ 1922 ਨੂੰ ਵੇਖਿਆ ਸੀ। ਪਰ ਮਿ: ਬੀ. ਟੀ. ਨੇ ਮੈਨੂੰ ਅਜਿਹਾ ਕਰਨ ਤੋਂ ਰੋਕ ਦਿਤਾ ਅਤੇ ਕਿਹਾ—"ਨਤੀਜੇ ਦਾ ਤੂੰ ਜ਼ਿੰਮੇਵਾਰ ਹੋਵੇਂਗਾ।"

ਤੀਜੀ ਵੇਰ ਮੈਂ ਗੁਰੂ ਕੇ ਬਾਗ ਵਿਚ 10 ਸਤੰਬਰ ਨੂੰ ਬੜੀ ਸਖਤ ਮਾਰ ਦਾ ਨਜ਼ਾਰਾ ਵੇਖਿਆ। ਬੜਾ ਭਿਆਨਕ ਦ੍ਰਿਸ਼ ਸੀ। ਇਹ ਦ੍ਰਿਸ਼ ਮੈਂ ਇਕ ਮਕਾਨ ਦੇ ਉਤੋਂ ਹਕੀਮ ਅਜਮਲ ਖਾਂ, ਸਵਾਮੀ ਸ਼ਰਧਾ ਨੰਦ ਅਤੇ ਹੋਰ ਕਈਆਂ ਸੱਜਣਾਂ ਦੇ ਨਾਲ ਵੇਖਿਆ। ਮੇਰੀ ਮੌਜੂਦਗੀ ਵਿਚ ਅਕਾਲੀਆਂ ਦੇ ਤਿੰਨ ਜਥਿਆਂ ਨੇ ਗੁਰੂ ਕੇ ਬਾਗ ਵਲ ਲਕੜੀਆਂ ਕੱਟਣ ਲਈ ਜਾਣ ਦੀ ਕੋਸ਼ਿਸ਼ ਕੀਤੀ। ਉਹਨਾਂ ਨੂੰ ਸਖਤ ਮਾਰਿਆ ਗਿਆ। ਜਦ ਤੀਕ ਉਹ ਸਾਰੇ ਬੇ-ਹੋਸ਼ ਨਾ ਹੋ ਗਏ, ਮਾਰ ਕੁਟਾਈ ਜਾਰੀ ਰਹੀ।

ਜਥੇ ਪਾਸ ਕੋਈ ਲਾਠੀ ਨਹੀਂ ਸੀ। ਉਹ ਸ਼ਾਂਤਮਈ ਰਿਹਾ। ਉਹ ਗੁਰੂ ਪਰਮੇਸ਼ਰ ਦੀ ਉਸਤਤ ਦੇ ਸ਼ਬਦ ਪੜ੍ਹ ਰਹੇ ਸਨ। ਸ਼ਾਮ ਦੇ ਪੰਜ ਛੇ ਵਜੇ ਮੈਂ ਤੀਜੀ ਮਾਰ ਕੁਟਾਈ ਦਾ ਨਜ਼ਾਰਾ ਵੇਖਿਆ। ਉਸ ਵੇਲੇ ਅਜੇ ਕਾਫੀ ਰੋਸ਼ਨੀ ਸੀ।

2 ਅਤੇ 3 ਸਤੰਬਰ ਨੂੰ ਬਹੁਤ ਸਾਰੇ ਦਰਸ਼ਕਾਂ ਨੇ ਮਾਰ ਕੁਟਾਈ ਦਾ ਨਜ਼ਾਰਾ ਵੇਖਿਆ। ਪਹਿਲੇ ਦਿਨ ਪੁਲਸ ਕਾਫੀ ਸੀ। ਦੂਜੇ ਦਿਨ ਗੁਰੂ ਕਾ ਬਾਗ ਇਕ ਛਾਉਣੀ ਬਣਿਆ ਹੋਇਆ ਸੀ।

ਮੈਂ ਜ਼ਖਮੀਆਂ ਦੀ ਹਾਲਤ ਦੇਖਣ ਲਈ ਅਕਾਲੀ ਬਾਗ ਅੰਮ੍ਰਿਤ-ਸਰ ਵਿਚ ਕਈ ਵਾਰ ਗਿਆ। ਉਥੇ ਮੈਂ ਇਕ ਇਸਤਰੀ ਨੂੰ ਜ਼ਖਮੀ ਵੇਖਿਆ। ਉਹ ਦੋ ਸਤੰਬਰ ਨੂੰ ਮਾਰ ਕੁਟਾਈ ਵਿਚ ਜ਼ਖਮੀ ਹੋਈ ਸੀ। ਉਸ ਨੇ ਦਸਿਆ ਕਿ ਉਹ ਜ਼ਖਮੀਆਂ ਨੂੰ ਦੁਧ ਪਹੁੰਚਾਉਂਦੀ ਸੀ। ਉਸ ਦੇ ਪੇਟ ਅਤੇ ਸਰੀਰ ਤੇ ਕਈ ਥਾਈਂ ਜ਼ਖਮ ਸਨ।

ਸਤਿਆਗ੍ਰਹੀ ਸਿੱਖਾਂ ਦੇ ਸਾਰੇ ਸਰੀਰ ਅਤੇ ਗੁਪਤ ਅੰਗਾਂ ਪਰ ਵੀ ਸੱਟਾਂ ਮਾਰੀਆਂ ਜਾਂਦੀਆਂ ਸਨ। ਮੈਨੂੰ ਪਤਾ ਹੈ ਕਿ ਸਿੱਖ ਕੇਸਾਂ ਨੂੰ ਪਵਿੱਤਰ ਸਮਝਦੇ ਹਨ, ਪਰ ਪੁਲਸ ਉਹਨਾਂ ਨੂੰ ਲਾਠੀਆਂ ਮਾਰਨ ਦੇ ਨਾਲ ਹੀ ਉਹਨਾਂ ਦੇ ਕੇਸ ਵੀ ਪੁਟਦੀ ਸੀ। ਮਾਰ ਕੁਟਾਈ ਪਿਛੋਂ ਕਈ ਪੁਲਸੀਏ ਉਹਨਾਂ ਦੀਆਂ ਛਾਤੀਆਂ ਤੋਂ ਲੰਘਦੇ ਸਨ। ਸਰਕਾਰ ਨੇ ਗੁਰੂ ਕੇ ਬਾਗ ਦੁਆਲੇ ਤਾਰ ਲਾਈ ਹੋਈ ਸੀ।

## ਬਿਆਨ ਭਾਈ ਮੋਹਨ ਸਿੰਘ ਵੈਦ ਤਰ੍ਨ ਤਾਰਨ

ਮੈਂ 2 ਸਤੰਬਰ 1922 ਨੂੰ ਜਥੇ ਵੇਖਣ ਲਈ ਰਾਜਾਸਾਂਸੀ ਦੇ ਪੁਲ ਤੇ ਪਹੁੰਚਿਆ। ਇਥੇ ਜਥਾ ਖੜਾ ਸੀ, ਦੇਖਣ ਵਾਲਿਆਂ ਦੀ ਵੀ ਭੀੜ ਸੀ। ਪਹਿਲੇ ਤਿੰਨ ਚਾਰ ਸਿਪਾਹੀਆਂ ਨੇ ਜਥੇ ਨੂੰ ਰੋਕਿਆ। ਪਿਛੋਂ 25, 30 ਸਿਪਾਹੀ ਹੋਰ ਆ ਗਏ, ਜਿਹਨਾਂ ਵਿਚ ਤਿੰਨ ਚਾਰ ਘੋੜ ਸਵਾਰ ਸਨ। ਮੈਂ ਜਥੇ ਤੋਂ ਕੁਝ ਵਿਥ ਤੇ ਸਾਂ, ਇਸ ਲਈ ਮੈਨੂੰ ਨਹੀਂ ਪਤਾ ਕਿ ਪੁਲਸ ਅਤੇ ਜਥੇ ਦੇ ਵਿਚਕਾਰ ਕੀ ਗੱਲ ਹੋਈ। ਮੈਂ ਉਥੇ ਦੋ ਅੰਗਰੇਜ਼ ਵੀ ਵੇਖੇ ਜਿਹਨਾਂ ਵਿਚ ਇਕ ਪੱਤਰਪ੍ਰੇਰਕ, ਡਾਕਟਰ ਅਤੇ ਇਕ ਮਿ: ਬੀ. ਟੀ. ਵੀ ਸੀ। ਉਦੋਂ ਪੁਲਸ ਨੇ ਲਾਠੀਆਂ ਨਾਲ ਮਾਰ ਕੁਟਾਈ ਸ਼ੁਰੂ ਕਰ ਦਿਤੀ। ਇਹ ਕੁਟਾਈ ਤਿੰਨ ਚਾਰ ਗਜ਼ ਅਗੇ ਸੀ। ਤਿੰਨ ਪੁਲਸ ਦੇ ਆਦਮੀ ਮੇਰੇ ਕੋਲ ਆਏ ਅਤੇ ਕਹਿਣ ਲਗੇ ਕਿ ਇਥੋਂ ਚਲੇ ਜਾਵੋ। ਉਨ੍ਹਾਂ ਨੇ ਹੋਰ ਕੁਝ ਆਦਮੀਆਂ ਨੂੰ ਵੀ ਮਾਰਿਆ। ਲੋਕੀਂ ਫਰਲਾਂਗ ਡੇਢ ਫਰਲਾਂਗ ਪਿਛੇ ਹੋ ਗਏ। ਜਦ ਪੁਲਸ ਵਾਲੇ ਅਗੇ ਹੋ ਗਏ ਤਾਂ ਅਸੀਂ ਵੀ ਅਗੇ ਹੋ ਗਏ। ਅਸੀਂ ਦੇਖਿਆ ਕਿ ਪੁਲਸ ਸਿੱਖਾਂ ਨੂੰ ਕੇਸਾਂ, ਹੱਥਾਂ ਪੈਰਾਂ ਤੋਂ ਫੜ ਕੇ ਕੰਕਰਾਂ ਅਤੇ ਟੋਇਆਂ ਵਿਚ ਪਰੇ ਸੁਟਦੀ ਹੈ।

ਦੋ ਤਿੰਨ ਮਿੰਟ ਪਿਛੋਂ ਪੰਡਤ ਮਾਲਵੀਆ ਜੀ ਉਥੇ ਆ ਗਏ। ਉਹਨਾਂ ਦੀਆਂ ਅੱਖਾਂ ਵਿਚ ਅੱਥਰੂ ਸਨ। ਉਹਨਾਂ ਨੇ ਆਪਣੇ ਰੁਮਾਲ ਨਾਲ ਜ਼ਖਮੀਆਂ ਦੇ ਮੂੰਹ ਪੂੰਝੇ। ਉਸ ਤੋਂ ਪਿਛੋਂ ਜ਼ਖਮੀਆਂ ਨੂੰ ਲਾਰੀਆਂ ਵਿਚ ਚੜ੍ਹਾਉਣਾ ਸ਼ੁਰੂ ਕੀਤਾ ਗਿਆ। ਅਸੀਂ ਸੱਜਲ ਨੇਤਰਾਂ ਨਾਲ ਇਹ ਨਜ਼ਾਰਾ ਵੀ ਵੇਖਿਆ। ਪੁਲਸ ਨੇ ਸਿੰਘਾਂ ਦੇ ਗੁਪਤ ਅੰਗਾਂ ਤੇ ਵੀ ਸੱਟਾਂ ਮਾਰੀਆਂ ਸਨ। ਮਾਰ ਕੁਟਾਈ ਸਮੇਂ ਸਿੰਘ 'ਸਤਿਨਾਮ ਸ੍ਰੀ ਵਾਹਿਗੁਰੂ' ਦਾ ਨਾਮ ਜਪਦੇ ਸਨ ਅਤੇ ਉਹਨਾਂ ਕਿਸੇ ਨੂੰ ਕੌੜਾ ਬਚਨ ਨਹੀਂ ਕਿਹਾ। ਉਹਨਾਂ ਨੇ ਪੁਲਸ ਦੀ ਲਾਈਨ ਤੋੜ ਕੇ ਅਗੇ ਜਾਣ ਦੀ ਕੋਸ਼ਿਸ਼ ਨਹੀਂ ਕੀਤੀ ਸਗੋਂ ਉਥੇ ਹੀ ਖੜੇ ਰਹੇ। ਜਥੇਦਾਰ ਦੇ ਇਸ਼ਾਰੇ ਨਾਲ ਸਾਰੇ ਉਥੇ ਬੈਠ ਗਏ। ਉਹਨਾਂ ਵਲੋਂ ਬਦ-ਅਮਨੀ ਦਾ ਕੋਈ ਡਰ ਨਹੀਂ ਸੀ। ਸਿੱਖ ਦਾਹੜੀ ਅਤੇ ਕੇਸਾਂ ਦਾ ਬਹੁਤ ਸਤਿਕਾਰ ਕਰਦੇ ਹਨ।

ਪੁਲਸ ਦਾ ਉਹਨਾਂ ਨੂੰ ਦਾਹੜੀ ਅਤੇ ਕੇਸਾਂ ਤੋਂ ਫੜ ਕੇ ਧੂਹਣਾ ਸਿੱਖ ਧਰਮ ਦੀ ਹੱਤਕ ਸੀ। ਅਕਾਲੀਆਂ ਨੇ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸ਼ਾਂਤਮਈ ਰਹਿਣ ਤੇ ਆਪਣੀਆਂ ਜਾਨਾਂ ਕੁਰਬਾਨ ਕਰਨ ਦਾ ਪ੍ਰਣ ਲਿਆ ਹੋਇਆ ਸੀ।

4 ਸਤੰਬਰ ਨੂੰ ਮੈਂ ਚੀਫ ਖਾਲਸਾ ਦੀਵਾਨ ਦੇ ਮੈਂਬਰਾਂ ਸਮੇਤ ਡਿਪਟੀ ਕਮਿਸ਼ਨਰ ਤੋਂ ਆਗਿਆ ਲੈ ਕੇ ਜਥੇ ਨੂੰ ਵੇਖਣ ਲਈ ਗੁਰੂ ਕੇ ਬਾਗ ਗਿਆ। ਡਿਪਟੀ ਕਮਿਸ਼ਨਰ ਤੋਂ ਪ੍ਰਧਾਨ ਨੇ ਗੁਰੂ ਕੇ ਬਾਗ ਵਿਚ ਜਾ ਕੇ ਸਾਰੇ ਹਾਲਾਤ ਦੇਖਣ ਦੀ ਆਗਿਆ ਪ੍ਰਾਪਤ ਕੀਤੀ ਹੋਈ ਸੀ। ਸਾਡੇ ਨਾਲ ਸ: ਜੋਗਿੰਦਰ ਸਿੰਘ ਮੈਂਬਰ ਕੌਂਸਲ ਆਫ ਸਟੇਟ ਤੇ ਉਹਨਾਂ ਦੀ ਪਾਰਟੀ ਵੀ ਸੀ, ਜੋ ਸ਼ਿਮਲੇ ਤੋਂ ਗੁਰੂ ਕੇ ਬਾਗ ਦੀ ਹਾਲਤ ਵੇਖਣ ਆਈ ਸੀ।

ਮੇਰੇ ਕੁਝ ਸਾਥੀਆਂ ਦੇ ਨਾਂ ਇਹ ਹਨ :–ਸ: ਸ਼ਿਵਦੇਵ ਸਿੰਘ ਰਈਸ ਆਨਰੇਰੀ ਮਜਿਸਟਰੇਟ ਸਿਆਲਕੋਟ, ਸ: ਸੁੰਦਰ ਸਿੰਘ ਰਾਮ-ਗੜ੍ਹੀਆ ਆਨਰੇਰੀ ਮਜਿਸਟਰੇਟ ਅਤੇ ਸਾਬਕਾ ਸਰਬਰਾਹ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਸ: ਹਜ਼ੂਰਾ ਸਿੰਘ, ਸ: ਸੰਤੋਖ ਸਿੰਘ, ਸ: ਤਾਰਾ ਸਿੰਘ ਹੈਡ ਮਾਸਟਰ ਖਾਲਸਾ ਕਾਲਜੀਏਟ ਸਕੂਲ, ਸ: ਰਾਮ ਰਖਾ ਸਿੰਘ ਹੈਡ ਕਲਰਕ, ਮਾ: ਈਸ਼ਰ ਸਿੰਘ ਮੀਤ ਸਕੱਤਰ ਖਾਲਸਾ ਦੀਵਾਨ, ਭਾ: ਜੋਧ ਸਿੰਘ ਐਮ. ਏ. ਐਡੀਟਰ 'ਖਾਲਸਾ', ਸ: ਅਮਰ ਸਿੰਘ ਐਡੀਟਰ ਲਾਇਲ ਗਜ਼ਟ, ਸ: ਚਰਨ ਸਿੰਘ ਐਡੀਟਰ ਸ਼ਹੀਦ ਅਤੇ ਜਥੇਦਾਰ, ਸ: ਜੋਗਿੰਦਰ ਸਿੰਘ ਮੈਂਬਰ ਕੌਂਸਲ ਆਫ ਸਟੇਟ, ਸ. ਵਸਾਖਾ ਸਿੰਘ ਠੇਕੇ-ਦਾਰ ਦਿਲੀ, ਸ: ਸੁੰਦਰ ਸਿੰਘ ਧੂਪੀਆ, ਸ: ਬਖਤਾਵਰ ਸਿੰਘ ਐਮ. ਐਲ. ਸੀ., ਭਾਈ ਤਖਤ ਸਿੰਘ ਮੈਨੇਜਰ ਕੰਨਿਆ ਮਹਾਂ ਵਿਦਿਆਲਾ ਫੀਰੋਜ਼ਪੁਰ, ਸ: ਉਤਮ ਸਿੰਘ ਨਨਕਾਣਾ ਸਾਹਿਬ, ਸ: ਉਜਲ ਸਿੰਘ ਐਮ. ਏ. ਆਦਿ।

ਸਾਡੀ ਪਾਰਟੀ ਦੋ ਮੋਟਰਾਂ ਤੇ ਚਾਰ ਲਾਰੀਆਂ ਵਿਚ ਸੀ। ਜਦ ਅਸੀਂ ਰਾਜਾਸਾਂਸੀ ਦੇ ਕੈਂਪ ਪਾਸ ਪੁਜੇ ਤਾਂ ਸਾਨੂੰ ਜਥੇ ਦੇ ਦਰਸ਼ਨ ਹੋਏ। ਜਥਾ ਸ਼ਬਦ ਪੜ੍ਹ ਰਿਹਾ ਸੀ। ਅਸੀਂ ਲਾਰੀਆਂ ਤੋਂ ਉਤਰ ਕੇ ਪੈਦਲ

ਜਥੇ ਦੇ ਪਿਛੇ ਪਿਛੇ ਤੁਰ ਪਏ ਅਤੇ ਛੀਨੇ ਪੁਲ ਤਕ ਗਏ। ਰਾਜਾਸਾਂਸੀ ਵਲੋਂ ਸ: ਸ਼ੇਰ ਸਿੰਘ ਨਾਇਬ ਤਹਿਸੀਲਦਾਰ ਤੇ ਕੁਝ ਪੁਲਸ ਦੇ ਆਦਮੀ ਉਥੇ ਪਹੁੰਚੇ। ਉਹਨਾਂ ਜਥੇ ਨੂੰ ਕਿਹਾ—"ਰੁਕ ਜਾਵੋ।" ਤਹਿਸੀਲਦਾਰ ਨੇ ਇਹ ਕਿਹਾ ਕਿ ਸੜਕ ਤੋਂ ਪਰੇ ਹੋ ਜਾਵੋ। ਗੱਡੀਆਂ ਦੇ ਆਉਣ ਜਾਣ ਵਿਚ ਰੋਕ ਨਾ ਪਾਓ। ਇਸ ਆਰਡਰ ਤੋਂ ਜਥੇ ਵਾਲੇ ਸੜਕ ਤੋਂ ਇਕ ਪਾਸੇ ਬੈਠ ਗਏ। ਪੁਲਸੀਆਂ ਨੇ ਸੜਕ ਦੇ ਦੂਜੇ ਬੰਨੇ ਵਾਲੇ ਆਦਮੀਆਂ ਨੂੰ ਕਿਹਾ ਕਿ ਪਿਛੇ ਹਟ ਜਾਵੋ। ਇਸ ਪਰ ਬਹੁਤ ਸਾਰੇ ਲੋਕੀਂ ਪਿਛੇ ਹੱਟ ਗਏ।

ਉਸ ਦਿਨ ਦਰਸ਼ਕਾਂ ਦੀ ਗਿਣਤੀ ਹਜ਼ਾਰਾਂ ਦੀ ਸੀ। ਮਿ: ਬੀ.ਟੀ. ਕੁਝ ਸਿਪਾਹੀਆਂ ਨੂੰ ਨਾਲ ਲੈ ਕੇ ਉਸ ਥਾਂ ਪਹੁੰਚ ਗਿਆ। ਉਸ ਨੇ ਅਖਬਾਰਾਂ ਦੇ ਪ੍ਰਤੀਨਿਧਾਂ ਨੂੰ ਛਡ ਕੇ ਹੋਰ ਸਾਰਿਆਂ ਨੂੰ ਕਿਹਾ ਕਿ ਪਿਛੇ ਹੱਟ ਜਾਓ। ਜਿਥੇ ਅਸੀਂ ਖੜੇ ਨਜ਼ਾਰਾ ਦੇਖ ਰਹੇ ਸਾਂ, ਮਿ: ਬੀ. ਟੀ. ਨੇ ਸਿਪਾਹੀ ਨੂੰ ਕਿਹਾ ਕਿ ਇਹਨਾਂ ਨੂੰ ਪਿਛੇ ਕਰ ਦਿਓ, ਇਥੇ ਕੋਈ ਆਦਮੀ ਨਹੀਂ ਦਿਸਣਾ ਚਾਹੀਦਾ। ਇਸ ਪਰ ਸ: ਜੋਗਿੰਦਰ ਸਿੰਘ ਨੇ ਕਿਹਾ ਕਿ ਅਸੀਂ ਜਲਦੀ ਚਲੇ ਜਾਵਾਂਗੇ। ਇਸ ਤੋਂ ਪਿਛੋਂ ਅਸੀਂ ਰਾਜਾ-ਸਾਂਸੀ ਵਲ ਮੁੜ ਪਏ ਅਤੇ ਲੋਕੀਂ ਵੀ ਪਿਛੇ ਹਟਣੇ ਸ਼ੁਰੂ ਹੋ ਗਏ। ਪੁਲਸ ਵਾਲੇ ਡਾਂਗਾਂ ਦੀਆਂ ਹੁਜਾਂ ਮਾਰ ਮਾਰ ਕੇ ਲੋਕਾਂ ਨੂੰ ਡਰਾ ਧਮਕਾ ਕੇ ਪਿਛਾਂਹ ਨੂੰ ਮੋੜ ਰਹੇ ਸਨ।

ਉਸ ਵਕਤ ਭਾ: ਤਖਤ ਸਿੰਘ ਨੇ ਕਿਹਾ—"ਪਿਛੇ ਵੇਖੋ, ਪੁਲਸ ਵਾਲਿਆਂ ਨੇ ਇਕ ਆਦਮੀ ਨੂੰ ਕੁਟ ਕੁਟ ਕੇ ਜ਼ਮੀਨ ਉਤੇ ਸੁਟ ਦਿਤਾ ਹੈ। ਕੀ ਉਹ ਸ: ਜੋਗਿੰਦਰ ਸਿੰਘ ਤੇ ਨਹੀਂ ?"

ਅਸੀਂ ਪਿਛੇ ਵੇਖਿਆ, ਪਰ ਉਹ ਸ: ਜੋਗਿੰਦਰ ਸਿੰਘ ਜੀ ਨਹੀਂ ਸਨ। ਫਿਰ ਅਸਾਂ ਵੇਖਿਆ ਕਿ ਦੋ ਪੁਲਸੀਆਂ ਨੇ ਸ: ਤਾਰਾ ਸਿੰਘ ਨੂੰ ਖੇਤਾਂ ਵਲ ਧੱਕ ਦਿਤਾ ਹੈ। ਸਾਡੇ ਵਿਚੋਂ ਚਾਰ ਪੰਜ ਆਦਮੀਆਂ ਨੇ ਵੇਖਿਆ ਕਿ ਦੋ ਸਿਪਾਹੀਆ ਨੇ ਉਸ ਨੂੰ ਧੌਣ ਤੋਂ ਫੜ ਕੇ ਥਲੇ ਸੁਟ ਦਿਤਾ। ਇਕ ਸਿਪਾਹੀ ਨੇ ਉਸ ਦੀ ਛਾਤੀ ਤੇ ਪੈਰ ਰਖ ਦਿਤਾ ਅਤੇ ਉਸ ਕੋਲੋਂ ਕੁਝ ਚੀਜ਼ਾਂ ਖੋਹ ਲਈਆਂ। ਪੁਲਸ ਦੇ ਆਦਮੀ ਬੜੀ ਬੇਤਰਸੀ ਨਾਲ

ਮਾਰ ਰਹੇ ਸਨ। ਪਿਛੇ ਇਕ ਹੋਰ ਆਦਮੀ ਆ ਰਿਹਾ ਸੀ। ਪੁਲਸੀਆਂ ਨੇ ਉਸ ਦੀ ਜੇਬ ਵਿਚੋਂ ਵੀ ਕੁਝ ਕੱਢ ਲਿਆ ਅਤੇ ਇਕ ਪੁਲਸੀਏ ਨੇ ਦੋ ਚਾਰ ਲਾਠੀਆਂ ਮਾਰ ਕੇ ਉਸ ਨੂੰ ਪਰੇ ਸੁਟ ਦਿਤਾ।

ਮੇਰੇ ਦੇਖਦਿਆਂ ਦੇਖਦਿਆਂ ਸ: ਹਜ਼ੂਰਾ ਸਿੰਘ ਨੂੰ ਸੋਟੀਆਂ ਵੱਜੀਆਂ ਸ: ਸੁੰਦਰ ਸਿੰਘ ਰਾਮਗੜ੍ਹੀਏ ਨੂੰ ਇਕ ਚੋਟ ਲਗੀ, ਇਕ ਡਾਂਗ ਮੇਰੀਆਂ ਲੱਤਾਂ ਵਿਚ ਵੀ ਲਗੀ ਤੇ ਸਜੇ ਗੋਡੇ ਦੇ ਉਪਰ ਵੀ ਚੋਟ ਆ ਗਈ। ਕੁਝ ਵਿੱਥ ਤੇ ਸਾਡੀਆਂ ਲਾਰੀਆਂ ਖੜੀਆਂ ਸਨ। ਉਥੇ ਜਾ ਕੇ ਅਸੀਂ ਲਾਰੀਆਂ ਵਿਚ ਬੈਠ ਗਏ। ਦੋ ਚਾਰ ਮਿੰਟ ਪਿਛੋਂ ਹੈਡ ਮਾਸਟਰ ਤਾਰਾ ਸਿੰਘ ਖਾਲਸਾ ਕਾਲਜ ਵਾਲੇ ਉਥੇ ਪਹੁੰਚ ਗਏ। ਉਹਨਾਂ ਦੀ ਪੱਗ ਲੱਥੀ ਹੋਈ ਸੀ, ਕੇਸ ਖੁਲੇ ਹੋਏ ਤੇ ਜੇਬ ਪਾਟੀ ਹੋਈ ਸੀ ਅਤੇ ਜੇਬ ਵਿਚ ਐਨਕਾਂ ਵੀ ਨਹੀਂ ਸਨ।

ਚਾਰ ਪੰਜ ਮਿੰਟ ਪਿਛੋਂ ਸ: ਜੋਗਿੰਦਰ ਸਿੰਘ ਵੀ ਆ ਗਏ। ਉਹਨਾਂ ਨੇ ਕਿਹਾ—"ਚਲੋ ਹੁਣ ਡਿਪਟੀ ਕਮਿਸ਼ਨਰ ਦੀ ਚਿੱਠੀ ਬੀ. ਟੀ. ਨੂੰ ਵਿਖਾ ਕੇ ਲਾਰੀਆਂ ਵਿਚ ਬੈਠ ਕੇ ਵਾਪਸ ਮੁੜੀਏ।" ਸ: ਜੋਗਿੰਦਰ ਸਿੰਘ ਜੀ ਦੇ ਕਹਿਣ ਪਰ ਸਰਦਾਰ ਸੁੰਦਰ ਸਿੰਘ ਧੂਪੀਏ ਨੇ ਕਿਹਾ—"ਮੈਂ ਡਿਪਟੀ ਕਮਿਸ਼ਨਰ ਦਾ ਪਰਮਿਟ ਇਕ ਸਿਪਾਹੀ ਨੂੰ ਵਿਖਾਇਆ ਪਰ ਮੈਨੂੰ ਵੀ ਦੋ ਲਾਠੀਆਂ ਵਜੀਆਂ।"

ਜਦ ਅਸੀਂ ਲਾਰੀਆਂ ਵਿਚ ਬੈਠ ਕੇ ਮਾਰ ਕੁਟਾਈ ਵਾਲੀ ਥਾਂ ਵਲ ਜਾਣ ਲਗੇ ਤਾਂ ਮਾ: ਈਸ਼ਰ ਸਿੰਘ ਅਤੇ ਸਰਦਾਰ ਰਾਮ ਰਖਾ ਸਿੰਘ ਨੇ ਮਾਰ ਕੁਟਾਈ ਅਤੇ ਬੇਇਜ਼ਤੀ ਦੇ ਖਿਆਲ ਤੋਂ ਅਗੇ ਜਾਣੋਂ ਨਾਂਹ ਕਰ ਦਿਤੀ।

ਸ: ਜੋਗਿੰਦਰ ਸਿੰਘ ਅਤੇ ਹੋਰ ਕਈ ਸੱਜਣਾਂ ਨੇ ਮਿ: ਬੀ. ਟੀ. ਨੂੰ ਸਾਰੀ ਸਖਤੀ, ਹੈਡ ਮਾਸਟਰ ਤਾਰਾ ਸਿੰਘ ਦੀ ਨਿਰਾਦਰੀ, ਪੁਲ-ਸੀਆਂ ਵਲੋਂ ਕਈਆਂ ਦੀਆਂ ਕੀਮਤੀ ਚੀਜ਼ਾਂ, ਕੰਨਾਂ ਦੀਆਂ ਵਾਲੀਆਂ, ਘੜੀਆਂ ਤੇ ਕਪੜੇ ਆਦਿਕ ਲੁਟਣ ਦੀਆਂ ਵਾਰਦਾਤਾਂ ਸੁਣਾਈਆਂ। ਮਿ: ਬੀ. ਟੀ. ਨੇ ਉਤਰ ਦਿਤਾ—"ਜਦ ਤੁਸੀਂ ਚਲੇ ਜਾਉਗੇ, ਮੈਂ ਇਹਨਾਂ ਦੀ ਤਲਾਸ਼ੀ ਕਰਾਂਗਾ।"

ਇਸ ਤੋਂ ਉਪ੍ਰੰਤ ਅਸੀਂ ਸਾਰੇ ਡਿਪਟੀ ਕਮਿਸ਼ਨਰ ਦਾ ਪ੍ਰਵਾਨਾ ਮਿ: ਲਾਬ ਅਸਿਸਟੈਂਟ ਸੁਪ੍ਰਿੰਟੰਡੰਟ ਪੁਲਸ ਨੂੰ ਵਿਖਾ ਕੇ ਗੁਰੂ ਕੇ ਬਾਗ ਵਿਚ ਪਹੁੰਚੇ। ਅਸੀਂ ਉਸ ਥਾਂ ਤੇ ਗਏ ਜਿਥੇ ਕਿਕਰ ਵੱਢੇ ਪਏ ਸਨ। ਅਸੀਂ ਕੁਝ ਮਿੰਟ ਉਥੇ ਠਹਿਰੇ। ਪਤਾ ਲਗਾ ਕਿ ਅਕਾਲੀਆਂ ਨੂੰ ਮਾਰ-ਕੁਟਾਈ ਹੋਈ ਹੈ। ਇਹ ਸੁਣ ਕੇ ਅਸੀਂ ਗੁਰਦਵਾਰਾ ਗੁਰੂ ਤੇਗ ਬਹਾਦਰ ਸਾਹਿਬ ਵਲ ਆਏ। ਅਫਸਰਾਂ ਨੂੰ ਸਾਨੂੰ ਹੁਕਮ ਦਿਤਾ ਕਿ ਪਿਛੇ ਹਟ ਜਾਓ। ਅਸੀਂ ਗੁਰਦਵਾਰੇ ਦੇ ਕੋਲ ਠਹਿਰ ਗਏ।

ਸਾਡੇ ਵੇਖਦਿਆਂ ਪੰਜ ਅਕਾਲੀਆਂ ਦਾ ਜਥਾ ਕਿੱਕਰ ਵੱਢਣ ਵਾਲੀ ਥਾਂ ਤੇ ਪੁਜਿਆ। ਪੁਲਸ ਨੇ ਬੜੀ ਬੇਤਰਸੀ ਨਾਲ ਜਥੇ ਨੂੰ ਮਾਰਿਆ। ਦਾਹੜੀਆਂ ਅਤੇ ਕੇਸਾਂ ਨੂੰ ਪੁਟਿਆ। ਪੁਲਸ ਨੇ ਕਈਆਂ ਦੀ ਛਾਤੀ ਪਰ ਚੜ੍ਹ ਕੇ ਉਹਨਾਂ ਨੂੰ ਜ਼ਖਮੀ ਕੀਤਾ। ਅਕਾਲੀ ਮਾਰ ਖਾ ਕੇ ਕਈ ਵੇਰ ਉਠਦੇ ਰਹੇ ਅਤੇ ਪੁਲਸ ਹਰ ਵਾਰ ਉਹਨਾਂ ਨੂੰ ਮਾਰਦੀ ਰਹੀ।

ਇਕ ਅੰਗਰੇਜ਼ ਦੇ ਹੁਕਮ ਨਾਲ ਦੋ ਸਿਪਾਹੀ ਸਾਡੇ ਵਲ ਆਏ ਤੇ ਕਹਿਣ ਲਗੇ—"ਤੁਸੀਂ ਇਥੇ ਨਹੀਂ ਖਲੋ ਸਕਦੇ, ਇਥੋਂ ਚਲੇ ਜਾਓ।" ਸ: ਜੋਗਿੰਦਰ ਸਿੰਘ, ਪੰਡਤ ਮਾਲਵੀਆ ਜੀ ਅਤੇ ਉਹਨਾਂ ਦੇ ਸਾਥੀ ਇਸ ਦ੍ਰਿਸ਼ਯ ਨੂੰ ਵੇਖ ਕੇ ਸਹਿ ਨਾ ਸਕੇ। ਉਹ ਸ਼ੀਘਰ ਹੀ ਵਾਪਸ ਮੁੜ ਗਏ।

ਪ੍ਰੋ: ਰੁਚੀ ਰਾਮ ਸਾਹਨੀ, ਸ: ਬਖਤਾਵਰ ਸਿੰਘ ਐਮ. ਐਲ. ਸੀ., ਮੈਂ ਅਤੇ ਤਿੰਨ ਚਾਰ ਹੋਰ ਸਰਦਾਰ ਮਾਰ ਕੁਟਾਈ ਦਾ ਨਜ਼ਾਰਾ ਵੇਖ ਕੇ ਰੋਂਦੇ ਰਹੇ। ਇਤਨੇ ਵਿਚ ਮਿ: ਲਾਬ ਅਤੇ ਦੋ ਤਿੰਨ ਸਿਪਾਹੀ ਸਾਡੇ ਪਾਸ ਆ ਕੇ ਕਹਿਣ ਲਗੇ—"ਛੇਤੀ ਪਿਛੇ ਹਟ ਜਾਓ।"

ਸਾਡੇ ਵਿਚੋਂ ਸ੍ਰ: ਬਖਤਾਵਰ ਸਿੰਘ ਨੇ ਕਿਹਾ—"ਮੈਂ ਪੰਜਾਬ ਕੌਂਸਲ ਦਾ ਮੈਂਬਰ ਹਾਂ।"

ਮਿ: ਲਾਬ ਨੇ ਉਤਰ ਦਿਤਾ—"ਮੈਨੂੰ ਇਸ ਗੱਲ ਦੀ ਕੋਈ ਪ੍ਰਵਾਹ ਨਹੀ ਕਿ ਤੁਸੀਂ ਕੌਂਸਲ ਦੇ ਮੈਂਬਰ ਹੋ।"

ਪ੍ਰੋ: ਰੁਚੀ ਰਾਮ ਨੇ ਮਿ: ਲਾਬ ਨੂੰ ਕਿਹਾ—"ਮੈਨੂੰ ਡਿਪਟੀ

ਕਮਿਸ਼ਨਰ ਨੇ ਖਾਸ ਆਗਿਆ-ਪੱਤਰ ਦਿਤਾ ਹੋਇਆ ਹੈ। ਮੈਂ ਸਾਰੇ ਹਾਲਾਤ ਵੇਖ ਸਕਦਾ ਹਾਂ। ਤੁਹਾਨੂੰ ਕੋਈ ਹੱਕ ਨਹੀਂ ਕਿ ਸਾਨੂੰ ਇਥੋਂ ਹਟਾਵੇ।" ਪ੍ਰੋਫੈਸਰ ਜੀ ਉਥੇ ਹੀ ਖੜੇ ਰਹੇ।

ਅਸੀਂ ਸਾਰੇ ਗੁਰੂ ਕੇ ਬਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਦਵਾਰੇ ਵਲ ਚਲੇ ਗਏ ਅਤੇ ਗੁਰਦਵਾਰੇ ਦੇ ਦਰਸ਼ਨ ਕੀਤੇ। ਉਸ ਸਮੇਂ ਇਕ ਡਾਕਟਰ ਨੇ ਇਕ ਜ਼ਖਮੀ ਅਕਾਲੀ ਨੂੰ ਲਿਆਂਦਾ, ਜਿਸ ਨੂੰ ਬੇਹਿਸਾਬ ਜ਼ਖਮ ਲਗੇ ਹੋਏ ਸਨ।

ਅਸੀਂ ਗੁਰੂ ਕੇ ਬਾਗ 'ਚੋਂ ਵਾਪਸ ਮੁੜ ਪਏ। ਜਥੇ ਨੂੰ ਜਿਥੇ ਛੱਡ ਗਏ ਸਾਂ, ਕੜਕਦੀ ਧੁਪ ਵਿਚ ਉਹ ਉਥੇ ਹੀ ਬੈਠਾ ਹੋਇਆ ਸੀ। 'ਸਤਿ-ਨਾਮ' 'ਵਾਹਿਗੁਰੂ' 'ਸਤਿਨਾਮ' ਵਾਹਿਗੁਰੂ' ਦਾ ਜਾਪ ਹੋ ਰਿਹਾ ਸੀ। ਸ: ਜੋਗਿੰਦਰ ਸਿੰਘ ਤੇ ਹੋਰ ਕਈ ਸਿੱਖ ਮੁਖੀਆਂ ਨੇ ਬੀ. ਟੀ. ਨੂੰ ਪੁਛਿਆ—"ਕੀ ਤੁਸੀਂ ਸਿਪਾਹੀਆਂ ਦੀ ਤਲਾਸ਼ੀ ਲਈ ਹੈ ?"

ਉਸ ਨੇ ਉਤਰ ਦਿਤਾ—"ਨਾਇਬ ਤਹਿਸੀਲਦਾਰ ਨੇ ਸਿਪਾਹੀਆਂ ਦੀ ਤਲਾਸ਼ੀ ਲਈ ਹੈ, ਪਰ ਉਹਨਾਂ ਪਾਸੋਂ ਕੁਝ ਨਹੀਂ ਮਿਲਿਆ।" ਇਹ ਗੱਲ ਬਾਤ ਹੋ ਰਹੀ ਸੀ ਕਿ ਮੈਂ ਤਰਨ ਤਾਰਨ ਨੂੰ ਵਾਪਸ ਮੁੜ ਆਇਆ।

ਇਸ ਦਿਨ ਅਕਾਲੀਆਂ ਦੀ ਜੋ ਹਾਲਤ ਮੈਂ ਵੇਖੀ ਹੈ, ਉਸ ਨੂੰ ਵੇਖ ਕੇ ਮੈਂ ਕਹਿ ਸਕਦਾ ਹਾਂ ਕਿ ਗੁਰੂ ਕੇ ਬਾਗ ਵਿਚ ਅਮਨ ਭੰਗ ਹੋਣ ਦਾ ਕੋਈ ਖਤਰਾ ਨਹੀਂ ਸੀ। ਜਿਸ ਵਕਤ ਪੁਲਸ ਸਿੰਘਾਂ ਨੂੰ ਮਾਰਦੀ ਸੀ, ਉਹਨਾਂ ਦੇ ਚਿਹਰੇ ਤੇ ਡਰ ਜਾਂ ਘਬਰਾਹਟ ਦਾ ਕੋਈ ਚਿੰਨ੍ਹ ਨਹੀਂ ਸੀ। ਸਾਲ ਤੋਂ ਗੁਰੂ ਕਾ ਬਾਗ ਅਤੇ ਉਸ ਦੀ ਜਾਇਦਾਦ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਿਚ ਹੈ, ਇਸ ਲਈ ਹਰ ਕਿਸਮ ਦਾ ਕਾਨੂੰਨੀ ਅਧਿਕਾਰ ਸਿੱਖਾਂ ਨੂੰ ਹੈ। ਮਹੰਤ ਨੇ ਕਿਸੇ ਤਰ੍ਹਾਂ ਦੀ ਰੋਕ ਨਹੀਂ ਪਾਈ ਤੇ ਨਾ ਉਸ ਨੇ ਕੋਈ ਮੁਕਦਮਾ ਕੀਤਾ। ਮਿ: ਮੈਕਫਰਸਨ ਐਸ. ਪੀ. ਨੇ ਗੁਰੂ ਕੇ ਬਾਗ 'ਚੋਂ ਪੁਲਸ ਇਸੇ ਲਈ ਹਟਾ ਲਈ ਸੀ ਕਿ ਉਥੇ ਗੜਬੜ ਦਾ ਕੋਈ ਖਤਰਾ ਨਹੀਂ। ਅਖਬਾਰਾਂ ਤੋਂ ਇਹੀ ਗੱਲ ਸਾਬਤ ਹੁੰਦੀ ਹੈ।

ਸਿੱਖਾਂ ਨੂੰ ਕਿਸੇ ਗੁਰਦਵਾਰੇ ਵਿਚ ਜਾਣ-ਆਉਣ ਵਿਚ ਕੋਈ ਰੋਕ

ਨਹੀਂ ਹੋਣੀ ਚਾਹੀਦੀ। ਕਿਸੇ ਮਤ ਦੇ ਆਦਮੀ ਨੂੰ ਵੀ ਗੁਰਦਵਾਰੇ ਵਿਚ ਜਾਣ ਦੀ ਰੁਕਾਵਟ ਨਹੀਂ ਹੋ ਸਕਦੀ। ਗੁਰੂ ਕੇ ਲੰਗਰ ਵਿਚ ਹਰੇਕ ਆਦਮੀ ਪ੍ਰਸ਼ਾਦ ਛਕ ਸਕਦਾ ਹੈ। ਪੰਜ ਸੌ ਹੋਣ ਜਾਂ ਪੰਜ ਹਜ਼ਾਰ। ਜਿਹੜੇ ਸਿਪਾਹੀ ਸਿੱਖਾਂ ਨੂੰ ਡਾਂਗਾਂ ਮਾਰਦੇ ਹਨ, ਉਹ ਵੀ ਲੰਗਰ ਚੋਂ ਪ੍ਰਸ਼ਾਦ ਛਕ ਸਕਦੇ ਸਨ। ਗੁਰਦਵਾਰੇ ਵਿਚ ਕਿਸੇ ਮਨੁਖ ਨੂੰ ਜਾਣ ਤੋਂ ਕੋਈ ਰੋਕ ਨਹੀਂ ਸਕਦਾ, ਇਸ ਲਈ ਸਰਕਾਰ ਵਲੋਂ ਅਕਾਲੀਆਂ ਤੇ ਸਖਤੀ ਕਰਨੀ ਬੇਇਨਸਾਫੀ ਹੈ। ਉਹਨਾਂ ਨਾਲ ਪਸ਼ੂ-ਪੁਣੇ ਦਾ ਵਰਤਾਉ ਕੀਤਾ ਜਾਂਦਾ ਹੈ। ਅਕਾਲੀ ਲਹਿਰ ਨਿਰੋਲ ਧਾਰਮਿਕ ਹੈ। ਇਸ ਦਾ ਪਾਲੇਟਿਕਸ ਨਾਲ ਕੋਈ ਸੰਬਧ ਨਹੀਂ। ਇਹ ਗਲ ਮੈਂ ਆਪਣੀ ਇਕ ਪੁਸਤਕ "ਭਿਆਨਕ ਸਾਕਾ" ਜਿਸ ਵਿਚ ਸ੍ਰੀ ਨਨਕਾਣੇ ਸਾਹਿਬ ਦੀ ਘਟਨਾ ਲਿਖੀ ਹੈ, ਵਿਚ ਬਿਆਨ ਕੀਤੀ ਹੈ।

## ਬਿਆਨ ਰਾਇਜ਼ਾਦਾ ਹੰਸ ਰਾਜ ਬੈਰਿਸਟਰ ਪ੍ਰਧਾਨ ਡਿ: ਕਾਂਗਰਸ ਕਮੇਟੀ, ਜਲੰਧਰ

ਮੈਂ ਆਪਣੀਆਂ ਅੱਖਾਂ ਨਾਲ ਜੋ ਕੁਝ ਦੇਖਿਆ ਹੈ, ਉਸ ਨੂੰ ਅੰਕਤ ਕੀਤਾ ਹੈ। ਮੇਰੇ ਨਾਲ ਮੇਰੀ ਧਰਮ ਪਤਨੀ ਵੀ ਸੀ, ਜਿਸ ਦੇ ਦਸਖਤ ਰੀਪੋਰਟ ਦੇ ਨਾਲ ਸ਼ਾਮਲ ਹਨ। ਮੈਂ ਅਕਾਲੀਆਂ ਦੇ ਵਤੀਰੇ ਨੂੰ ਬੜੇ ਧਿਆਨ ਨਾਲ ਵੇਖਿਆ ਹੈ। 16-9-22 ਨੂੰ 'ਬੰਦੇ ਮਾਤਰਮ' ਵਿਚ ਜੋ ਰੀਪੋਰਟ ਛਪੀ ਹੈ, ਉਹ ਮੇਰੀ ਹੈ। ਉਹ ਬਿਲਕੁਲ ਠੀਕ ਹੈ। ਉਹੀ ਰੀਪੋ-ਰਟ ਮੈਂ ਕਮੇਟੀ ਅਗੇ ਪੇਸ਼ ਕਰਦਾ ਹਾਂ।

ਮੇਰੀ ਮੌਜੂਦਗੀ ਵਿਚ 11 ਅਕਾਲੀਆਂ ਨੂੰ ਮਾਰਿਆ ਗਿਆ। ਮੈਂ ਉਹਨਾਂ ਨੂੰ ਬੜੇ ਗਹੁ ਨਾਲ ਵੇਖਿਆ ਹੈ। ਉਹਨਾਂ ਪਾਸੋਂ ਅਮਨ ਭੰਗ ਹੋਣ ਦਾ ਕੋਈ ਡਰ ਨਹੀਂ ਸੀ। ਜਦ ਕਿ ਉਹਨਾਂ ਨੂੰ ਕੁਟਾਪਾ ਸ਼ੁਰੂ ਕੀਤਾ ਗਿਆ, ਉਹਨਾਂ ਨੇ ਹੱਥ ਜੋੜੇ ਹੋਏ ਸਨ ਤੇ 'ਸਤਿਨਾਮ' 'ਵਾਹਿਗੁਰੂ' ਦਾ ਜਾਪ ਕਰ ਰਹੇ ਸਨ। ਮਾਰ ਖਾ ਕੇ ਡਿੱਗ ਪੈਂਦੇ ਸਨ, ਜਦ ਫਿਰ ਖੜੇ ਹੁੰਦੇ ਸਨ ਤਾਂ ਫਿਰ ਕੁਟੇ ਜਾਂਦੇ ਸਨ। ਮੈਂ ਉਹਨਾਂ ਦੇ ਮੂੰਹੋਂ 'ਸਤਿਨਾਮ' 'ਵਾਹਿਗੁਰੂ' ਤੋਂ ਬਿਨਾ ਕੋਈ ਸ਼ਬਦ ਨਹੀਂ ਸੁਣਿਆ। ਉਹ ਹਾਇ ਨਹੀਂ

ਸਨ ਕਹਿੰਦੇ। ਮੇਰੀ ਮੌਜੂਦਗੀ ਵਿਚ ਪੁਲਸ ਨੂੰ ਵੇਖ ਕੇ ਕੋਈ ਪਿਛੇ ਨਹੀਂ ਸੀ ਹਟਦਾ। ਉਹ ਕਹਿੰਦੇ ਸਨ ਕਿ ਅਸੀਂ ਪਿਛੇ ਨਹੀਂ ਜਾਣਾ, ਅੱਗੇ ਜਾਣਾ ਹੈ।

ਮਿ: ਬੀ. ਟੀ. ਤੇ ਉਹਦਿਆਂ ਸਾਥੀਆਂ ਵਲੋਂ ਮਾਰ ਕੁਟਾਈ ਹੁੰਦੀ ਦੇਖ ਕੇ ਮੇਰੇ ਸਾਹਮਣੇ ਸ੍ਰੀ ਐਂਡਰੀਊਜ਼ ਦੀਆਂ ਅੱਖਾਂ ਵਿਚੋਂ ਅੱਥਰੂ ਨਿਕਲ ਗਏ। ਮੈਂ ਹੋਰ ਕਿਸੇ ਅੰਗਰੇਜ਼ ਨੂੰ ਨਹੀਂ ਸੀ ਜਾਣਦਾ, ਪਰ ਮੈਨੂੰ ਇਤਨਾ ਪਤਾ ਹੈ ਕਿ ਮਾਰ ਕੁਟਾਈ ਦਾ ਹੁਕਮ ਦੇਣ ਵਾਲਾ ਮਿ: ਬੀ. ਟੀ. ਅਸਿਸਟੈਂਟ ਸੁਪ੍ਰਿਟੰਡਟ ਪੁਲਸ ਹੈ। ਮੇਰੇ ਸਾਹਮਣੇ ਉਸ ਨੇ ਹੁਕਮ ਦਿਤਾ ਕਿ ਹੁਣ ਐਸ ਥਾਂ ਮਾਰੋ, ਹੁਣ ਓਸ ਥਾਂ ਮਾਰੋ। ਜਿਸ ਦਾ ਮਤਲਬ ਇਹ ਸੀ ਕਿ ਸਰੀਰ ਦੇ ਫਲਾਣੇ ਥਾਂ ਮਾਰੋ।

14 ਸਿਪਾਹੀ ਬੀ. ਟੀ. ਦੀ ਸਹਾਇਤਾ ਕਰ ਰਹੇ ਸਨ। ਮੈਂ ਇਹ ਨਹੀਂ ਕਹਿ ਸਕਦਾ ਕਿ ਸਾਰੇ ਮਾਰਦੇ ਸਨ ਕਿ ਨਹੀਂ। ਸਿਪਾਹੀਆਂ ਦੇ ਵਤੀਰੇ ਤੋਂ ਇਹ ਸਾਬਤ ਹੁੰਦਾ ਸੀ ਕਿ ਉਹ ਦਿਲੋਂ ਨਹੀਂ ਸਨ ਮਾਰਨਾ ਪਸੰਦ ਕਰਦੇ। ਜਦ ਮਿਸਟਰ ਬੀ. ਟੀ. ਜਾਂ ਉਸ ਦਾ ਸਹਾਇਕ ਹੁਕਮ ਦਿੰਦਾ ਸੀ, ਤਦ ਸਿਪਾਹੀ ਡਾਂਗਾਂ ਜਾਂ ਠੁਡੇ ਮਾਰਦੇ ਸਨ। ਕਈ ਵਾਰ ਹੁਕਮ ਹੋਣ ਪਰ ਵੀ ਪੂਰੀ ਤਾਕਤ ਨਹੀਂ ਸਨ ਵਰਤਦੇ। ਮਿ: ਬੀ. ਟੀ. ਤੇ ਉਸ ਦੇ ਸਾਥੀ ਮਾਰ ਕੁਟਾਈ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਸਨ। ਉਹ ਆਪ ਬੜੀ ਬੇਰਹਿਮੀ ਨਾਲ ਮਾਰਦੇ ਸਨ। ਇਕ ਲਾਠੀ ਮਿ: ਬੀ. ਟੀ. ਤੇ ਇਕ ਉਸ ਦੇ ਸਹਾਇਕ ਦੇ ਹੱਥ ਵਿਚ ਹੁੰਦੀ ਸੀ। ਉਹਨਾਂ ਨੂੰ ਪਿੱਤਲ ਤੇ ਲੋਹੇ ਦੀਆਂ ਸੰਮਾਂ ਲਗੀਆਂ ਹੋਈਆਂ ਸਨ। ਪੁਲਸ ਕੋਲ ਵੀ ਇਹੋ ਜਿਹੀਆਂ ਹੀ ਲਾਠੀਆਂ ਸਨ। ਜਦ ਅਕਾਲੀ ਬੇਹੋਸ਼ ਹੋ ਕੇ ਡਿਗਦੇ ਸਨ ਤਾਂ ਮਿਸਟਰ ਬੀ. ਟੀ. ਹੱਸ ਕੇ ਕਹਿੰਦਾ ਸੀ—"ਹੁਣ ਮਾਰ ਜੋਗੇ ਨਹੀਂ ਰਹੇ, ਇਹਨਾਂ ਨੂੰ ਪਰੇ ਲੈ ਲਾਓ।"

ਮੇਰੇ ਸਾਹਮਣੇ ਦੋ ਤਿੰਨ ਅਕਾਲੀਆਂ ਨੂੰ ਗੁਪਤ ਅੰਗਾਂ ਤੇ ਮਾਰ ਕੀਤੀ ਗਈ ਤੇ ਠੁਡੇ ਮਾਰੇ ਗਏ, ਜਿਸ ਕਰਕੇ ਉਹ ਬੇਹੋਸ਼ ਹੋ ਕੇ ਡਿੱਗ ਪਏ। ਪੈਰਾਂ ਤੋਂ ਮਾਰ ਸ਼ੁਰੂ ਕੀਤੀ ਜਾਂਦੀ ਸੀ। ਮੈਨੂੰ ਇਹ ਪਤਾ ਹੈ ਕਿ ਸਿੱਖ ਦਾੜ੍ਹੀ ਤੇ ਕੇਸਾਂ ਨੂੰ ਬੜਾ ਪਵਿੱਤਰ ਸਮਝਦੇ ਹਨ। ਜੇ ਕਿਸੇ ਸਿੱਖ ਨੂੰ

ਦਾੜ੍ਹੀ ਜਾਂ ਕੇਸਾਂ ਤੋਂ ਫੜ ਕੇ ਧੂਹਿਆ ਜਾਵੇ, ਜਾਂ ਕਿਸੇ ਸਿੱਖ ਦੀ ਪੱਗ ਲਾਹੀ ਜਾਵੇ ਤਾਂ ਉਹ ਧਾਰਮਿਕ ਹੱਤਕ ਸਮਝਦੇ ਹਨ। ਗੁਰਦਵਾਰੇ ਦੇ ਹਾਤੇ ਵਿਚ, ਜਿਥੇ ਦੀਵਾਨ ਲਗਦਾ ਹੈ, ਉਥੇ ਇਕ ਅੰਗਰੇਜ਼ ਸਿਗਰਟ ਪੀਂਦਾ ਸੀ। ਉਸ ਵਕਤ ਮੇਰੇ ਨਾਲ ਸਾਦਕ ਹੁਸੈਨ ਬੈਰਿਸਟਰ ਅਲੀ-ਗੜ੍ਹ ਵੀ ਸਨ।

ਇਹ ਗੱਲ 13 ਸਤੰਬਰ 1922 ਦੀ ਹੈ। ਸ਼ਾਮ ਦੇ ਛੇ ਵਜੇ ਦਾ ਵਕਤ ਸੀ, ਗੁਰਦਵਾਰੇ ਵਿਚ ਦੀਵਾਨ ਲੱਗਾ ਹੋਇਆ ਸੀ। ਉਥੇ ਮੈਂ ਅਕਾਲੀਆਂ ਨੂੰ ਬਿਲਕੁਲ ਸ਼ਾਂਤਮਈ ਦੇਖਿਆ ਅਤੇ ਉਹਨਾਂ ਪਾਸੋਂ ਅਮਨ ਭੰਗ ਹੋਣ ਦਾ ਕੋਈ ਡਰ ਨਹੀਂ ਸੀ। ਮੇਰੀ ਰੀਪੋਰਟ 11 ਤੇ 13 ਸਤੰਬਰ ਦੀ ਹੈ। ਦੋ ਅੰਗਰਜ਼ ਮਿ: ਬੀ. ਟੀ. ਤੇ ਉਸ ਦਾ ਇਕ ਸਾਥੀ ਮਾਰ ਕੁਟਾਈ ਵਿਚ ਬਹੁਤ ਹਿੱਸਾ ਲੈਂਦੇ ਸਨ। ਦੋ ਅੰਗਰੇਜ਼ ਹੋਰ ਵੀ ਸਨ ਜੋ 6–7 ਗਜ਼ ਦੀ ਵਿਥ ਤੇ ਖੜੇ ਸਨ, ਜਿਹਨਾਂ ਵਿਚੋਂ ਇਕ ਮਿਸਟਰ ਮੈਕ-ਫਰਸਨ ਸੀ, ਉਸ ਨੂੰ ਮੈਂ ਜਾਣਦਾ ਹਾਂ। 13 ਸਤੰਬਰ 1922 ਨੂੰ ਮੇਰੇ ਸਾਹਮਣੇ ਪੁਲਸ ਦੇ ਛੇ ਸੱਤ ਆਦਮੀਆਂ ਨੇ ਚਾਰ ਅਕਾਲੀਆਂ ਨੂੰ ਗ੍ਰਿਫ਼ਤਾਰ ਕੀਤਾ।

ਅਕਾਲੀ ਸ਼ਾਂਤਮਈ ਦਾ ਪ੍ਰਣ ਅਕਾਲ ਤਖਤ ਸਾਹਿਬ ਦੇ ਸਾਹ-ਮਣੇ ਕਰਦੇ ਹਨ। 11 ਸਤੰਬਰ ਨੂੰ ਮੈਂ ਵੇਖਿਆ ਹੈ ਕਿ ਪੰਜਵੇਂ ਅਤੇ ਨਾਵੇਂ ਸਤਿਗੁਰੂ ਦੇ ਗੁਰਦਵਾਰੇ ਵਿਚ ਸ਼ਾਂਤਮਈ ਦਾ ਪ੍ਰਣ ਕਰਦੇ ਸਨ। ਇਹ ਗੱਲ ਸਰਕਾਰ ਅਤੇ ਜਨਤਾ ਚੰਗੀ ਤਰ੍ਹਾਂ ਜਾਣਦੀ ਹੈ ਕਿ ਜੇ ਪੁਲਸ ਵਾਲੇ ਜਥੇ ਨੂੰ ਰੋਕਣ ਲਈ ਸਾਹਮਣੇ ਖਲੋ ਜਾਣ ਤਾਂ ਉਹ ਰੁਕ ਸਕਦੇ ਹਨ।

ਅਕਾਲੀਆਂ ਨੂੰ ਇਸ ਤਰ੍ਹਾਂ ਮਾਰਿਆ ਜਾਂਦਾ ਹੈ, ਜਿਸ ਤਰ੍ਹਾਂ ਹਲਕੇ ਕੁਤੇ ਨੂੰ ਮਾਰਿਆ ਜਾਂਦਾ ਹੈ। ਮੈਂ ਉਸ ਵਕਤ ਮਹਾਤਮਾ ਗਾਂਧੀ ਦੀ ਸ਼ਲਾਘਾ ਕਰਦਾ ਹਾਂ। ਪਰ ਮੇਰਾ ਦਿਲ ਉਸ ਨਜ਼ਾਰੇ ਦੇ ਵਿਰੁਧ ਬਗਾਵਤ ਕਰਦਾ ਹੈ। ਮੇਰੀ ਧਰਮ ਪਤਨੀ ਵੀ ਨਾਲ ਸੀ। ਉਹ ਮਾਰ ਦੇ ਦ੍ਰਿਸ਼ ਨੂੰ ਵੇਖ ਨਹੀਂ ਸੀ ਸਕੀ ਅਤੇ ਉਸ ਥਾਂ ਨੂੰ ਛਡ ਕੇ ਉਹ ਆ ਗਈ। 11 ਤੇ 13 ਸਤੰਬਰ ਨੂੰ ਮੈਂ ਮਹੰਤ ਜਾਂ ਉਸ ਦੇ ਹੋਰ ਕਿਸੇ ਆਦਮੀ ਨੂੰ

ਰੁਅਬ ਪਾਂਦਿਆਂ ਨਹੀਂ ਵੇਖਿਆ। ਮੈਂ ਜਥੇ ਦੇ ਕਿਸੇ ਆਦਮੀ ਨੂੰ ਮਾਰ ਤੋਂ ਬਚਣ ਲਈ ਯਤਨ ਕਰਦਿਆਂ ਨਹੀਂ ਡਿੱਠਾ। ਆਪਣੇ ਬਚਾਉ ਲਈ ਕਾਨੂੰਨ ਅਨੁਸਾਰ ਇਕ ਆਦਮੀ ਆਪਣੇ ਉਤੇ ਹਮਲਾ ਕਰਨ ਵਾਲ ਆਦਮੀ ਨੂੰ ਮਾਰ ਸਕਦਾ ਹੈ, ਜਿਸ ਤਰ੍ਹਾਂ ਕਿ ਅਕਾਲੀਆਂ ਨੂੰ ਮਾਰ-ਕੁਟਾਈ ਕੀਤੀ ਗਈ ਹੈ।

ਇਕ ਪੁਲਸ ਵਾਲਾ ਪੁਰ-ਅਮਨ ਤਰੀਕੇ ਨਾਲ ਦੋ ਅਕਾਲੀਆਂ ਨੂੰ ਗਿਫਤਾਰ ਕਰ ਸਕਦਾ ਹੈ। ਉਹ ਆਪਣੇ ਬਚਨ ਤੇ ਕਰਮ ਕਰਕੇ ਸ਼ਾਂਤ-ਮਈ ਰਹਿ ਸਕਦੇ ਹਨ। ਮਾਰ ਕੁਟਾਈ ਸਮੇਂ ਮੈਂ ਉਹਨਾਂ ਦੇ ਮੂੰਹੋਂ ਇਕ ਵੀ ਮਾੜਾ ਸ਼ਬਦ ਨਹੀਂ ਸੁਣਿਆ।

## ਬਿਆਨ ਸ੍ਰੀ ਮਤੀ ਲਜਿਆਵਤੀ ਪ੍ਰਿੰਸੀਪਲ ਕੰਨਿਆ ਮਹਾਂ ਵਿਦਿਆਲਾ, ਜਲੰਧਰ

ਮੈਂ 6 ਅਕਤੂਬਰ 1922 ਨੂੰ ਜੋ ਰੀਪੋਰਟ ਲਿਖੀ ਹੈ, ਦਸਖਤ ਕਰਕੇ ਉਹ ਕਮੇਟੀ ਦੇ ਪੇਸ਼ ਕਰ ਦਿਤੀ ਹੈ। ਇਸ ਵਿਚ ਮੈਂ ਦਸਿਆ ਹੈ ਕਿ ਯੂਰਪੀਨ ਅਫਸਰਾਂ ਨੇ ਪੁਲਸ ਨੂੰ ਨਾਲ ਲੈ ਕੇ ਕਿਸ ਤਰ੍ਹਾਂ ਮਾਰ-ਕੁਟਾਈ ਕੀਤੀ।

ਮੈਂ ਦੋ ਯੂਰਪੀਨ ਅਫਸਰਾਂ ਨੂੰ ਮਾਰ-ਕੁਟਾਈ ਕਰਦਿਆਂ ਵੇਖਿਆ, ਉਹ ਜਥੇ ਨੂੰ ਦੋ ਤਿੰਨ ਗਜ਼ ਦੀ ਵਿੱਥ ਤੋਂ ਨੇੜੇ ਹੋ ਕੇ ਮਾਰਦੇ ਸਨ। ਮੈਨੂੰ ਨਹੀਂ ਪਤਾ ਕਿ ਉਹਨਾਂ ਨੂੰ ਮਾਰ ਕੁਟਾਈ ਦਾ ਹੁਕਮ ਦਿਤਾ ਸੀ ਕਿ ਨਹੀਂ। ਮੈਂ ਇਹਨਾਂ ਯੂਰਪੀਨ ਅਫਸਰਾਂ ਦੇ ਨਾਂ ਪਤਾ ਜਾਣਨ ਦੀ ਕੋਸ਼ਿਸ਼ ਕੀਤੀ, ਪਰ ਕੋਈ ਪਤਾ ਨਾ ਲੱਗ ਸਕਿਆ।

ਜਥਿਆਂ ਦੇ ਸਿਖਾਂ ਨੇ ਹੱਥ ਜੋੜੇ ਹੁੰਦੇ ਸਨ। ਮਾਰ-ਕੁਟ ਸਮੇਂ ਜਿੰਨਾ ਚਿਰ ਉਹਨਾਂ ਨੂੰ ਹੋਸ਼ ਰਹਿੰਦੀ ਸੀ, 'ਵਾਹਿਗੁਰੂ' ਦਾ ਜਾਪ ਕਰਦੇ ਸਨ। ਕਿਸੇ ਨੂੰ ਗਾਲ੍ਹ ਨਹੀਂ ਸਨ ਕੱਢਦੇ ਅਤੇ ਨਾ ਹੀ ਉਹ ਕੋਈ ਰੋਸ ਪ੍ਰਗਟ ਕਰਦੇ ਸਨ। ਉਹਨਾਂ ਨੇ ਕੋਈ ਗਿਰਾਵਟ ਨਹੀਂ ਵਿਖਾਈ। ਉਹਨਾਂ ਨੇ ਪੁਲਸ ਦੇ ਧੱਕਮ-ਧੱਕਾ ਕਰਨ ਪਰ ਵੀ ਕੋਈ ਰੋਕ ਨਹੀਂ ਪਾਈ। ਅਕਾਲੀਆਂ ਦੇ ਵਰਤਾਉ ਤੋਂ ਮੈਨੂੰ ਇਹ ਮਲੂਮ ਹੋਇਆ ਕਿ ਉਹ ਕਿਸੇ

ਕਿਸਮ ਦੇ ਅਮਨ ਨੂੰ ਭੰਗ ਨਹੀਂ ਕਰਨਾ ਚਾਹੁੰਦੇ ਸਨ। ਮਿ· ਬੀ. ਟੀ. ਆਪ ਮਾਰ ਕੁਟਾਈ ਵਿਚ ਬਹੁਤ ਹਿੱਸਾ ਲੈਂਦਾ ਰਿਹਾ। ਉਹ ਚਵ੍ਹਾਂ ਸਿਪਾ-ਹੀਆਂ ਤੋਂ ਵੀ ਵਧ ਹਿਸਾ ਲੈਂਦਾ ਰਿਹਾ। ਸਿਖਾਂ ਨੂੰ ਦਾੜ੍ਹੀ ਤੇ ਕੇਸਾਂ ਤੋਂ ਫੜ ਕੇ ਧੂਹ ਕੇ ਸੁਟਿਆ ਜਾਂਦਾ ਸੀ, ਜਿਨ੍ਹਾਂ ਨੂੰ ਕਿ ਧਾਰਮਿਕ ਤੌਰ ਤੇ ਸਿਖ ਬਹੁਤ ਪਵਿੱਤਰ ਸਮਝਦੇ ਹਨ।

## ਬਿਆਨ ਸੱਯਦ ਅਤਾਉੱਲਾ ਸ਼ਾਹ ਬੈਰਿਸਟਰ ਜਲੰਧਰ

ਮੈਂ ਜਲੰਧਰ ਦਾ ਮਿਉਂਸੀਪਲ ਕਮਿਸ਼ਨਰ ਹਾਂ। ਮੈਂ ਆਪਣੀ ਰੀਪੋਰਟ ਲਿਖਤੀ ਪੇਸ਼ ਕਰਦਾ ਹਾਂ।

ਮੈਂ ਗੁਰੂ ਕੇ ਬਾਗ ਦੇ ਜ਼ਖਮੀਆਂ ਨੂੰ ਵੇਖਣ ਲਈ ਗਿਆ। ਉਹਨਾਂ ਦੇ ਜ਼ਖਮ ਦੇਖੇ। ਕਈਆਂ ਦੀਆਂ ਹੱਡੀਆਂ ਟੁਟੀਆਂ ਹੋਈਆਂ ਸਨ। ਮੈਂ ਦੋ ਯੂਰਪੀਨ ਅਫਸਰਾਂ ਮਿ: ਮੈਕਰਰਸਨ ਅਤੇ ਬੀ. ਟੀ. ਨੂੰ ਵੇਖਿਆ ਹੈ। ਮੈਂ ਉਹਨਾਂ ਨੂੰ ਜਖਮੀਆਂ ਦੇ ਜਾਂ ਉਹਨਾਂ ਨੂੰ ਲਿਜਾਣ ਸਬੰਧੀ ਕੁਝ ਨਹੀਂ ਕਿਹਾ। ਮਿ: ਬੀ. ਟੀ. ਦੇ ਹਥ ਵਿਚ ਡਾਂਗ ਸੀ ਅਤੇ ਉਹ ਜ਼ਖਮੀਆਂ ਦੀ ਕੋਈ ਸਹਾਇਤਾ ਨਹੀਂ ਸੀ ਕਰ ਰਿਹਾ। ਉਹ ਉਹਨਾਂ ਲੋਕਾਂ ਨੂੰ ਵੀ ਪਰੇ ਹਟਾ ਰਿਹਾ ਸੀ, ਜੋ ਉਹਨਾਂ ਜ਼ਖਮੀਆਂ ਦੀ ਸਹਾਇਤਾ ਕਰਨਾ ਚਾਹੁੰਦੇ ਸਨ।

ਮੈਂ, ਪੰਡਤ ਮਾਲਵੀਆ ਜੀ, ਕੁਝ ਡਾਕਟਰ ਅਤੇ ਐਂਬੂਲੈਂਸ ਵਾਲੇ ਇਕ ਘੰਟਾ ਜ਼ਖਮੀਆਂ ਨੂੰ ਵੇਖਦੇ ਰਹੇ। ਮੈਂ ਮਾਰ ਪੈਂਦੀ ਨਹੀਂ ਵੇਖੀ।

## ਬਿਆਨ ਪੰਡਤ ਅਮਰ ਸਿੰਘ ਵਕੀਲ ਪ੍ਰਧਾਨ ਸਿਟੀ ਕਾਂਗਰਸ ਕਮੇਟੀ ਜਲੰਧਰ

ਇਹ ਬਿਆਨ ਮੈਂ ਗੁਰੂ ਕੇ ਬਾਗ ਵਿਚ 1, 2 ਤੇ 6 ਸਤੰਬਰ ਨੂੰ ਅਖੀਂ ਡਿਠੇ ਹਾਲਾਤ ਅਨੁਸਾਰ ਦੇ ਰਿਹਾ ਹਾਂ। ਪਹਿਲੀ ਸਤੰਬਰ ਨੂੰ ਜਥਾ ਜ਼ਮੀਨ ਉਤੇ ਬੈਠ ਗਿਆ ਅਤੇ ਪੁਲਸ ਨੇ ਮਾਰ ਕੁਟਾਈ ਕੀਤੀ। ਪਹਿਲਾਂ ਜਥਾ ਹੱਥ ਬੰਨ੍ਹ ਕੇ ਖੜਾ ਸੀ ਤੇ ਸਤਿ ਸ੍ਰੀ ਅਕਾਲ ਕਹਿ ਰਿਹਾ ਸੀ। ਉਸ

ਤੋਂ ਬਾਹਦ ਉਹ ਜ਼ਮੀਨ ਉਤੇ ਬੈਠ ਗਏ। ਮਾਰ ਕੁਟਾਈ ਸਮੇਂ ਕਿਸੇ ਨੇ ਅਗੇ ਪਿਛੇ ਹੋਣ ਦਾ ਯਤਨ ਨਹੀਂ ਕੀਤਾ। ਪੁਲਸ ਨਾਲ ਕਿਸੇ ਨੇ ਟਾਕਰਾ ਨਹੀਂ ਕੀਤਾ।

ਜਥਾ 100 ਸਿੰਘਾਂ ਦਾ ਸੀ। ਸਾਧਾਰਨ ਤੌਰ ਤੇ ਉਹ ਮਾਰਚ ਕਰ ਰਹੇ ਸੀ। ਉਹਨਾਂ ਨੂੰ ਰੋਕਣ ਲਈ ਪੁਲਸ ਮੌਜੂਦ ਨਹੀਂ ਸੀ, ਕੇਵਲ ਕੁਝ ਸਰਕਾਰੀ ਆਦਮੀ ਸਨ। ਅਕਾਲੀਆਂ ਤੋਂ ਅਮਨ ਭੰਗ ਹੋਣ ਦਾ ਡਰ ਨਹੀਂ ਸੀ, ਉਹ ਸ਼ਬਦ ਪੜ੍ਹ ਰਹੇ ਸਨ, ਮੂੰਹੋਂ ਕੋਈ ਮਾੜਾ ਸ਼ਬਦ ਨਹੀਂ ਸਨ ਕਹਿੰਦੇ। ਉਹਨਾਂ ਦੇ ਚਿਹਰੇ ਉਪਰ ਕੋਈ ਚਿੰਤਾ ਦਾ ਨਿਸ਼ਾਨ ਨਹੀਂ ਸੀ। ਜਦ ਮਾਰ ਪੈਣੀ ਸ਼ੁਰੂ ਹੋਈ ਤਾਂ ਉਹਨਾਂ ਕਲਿਕੜੀਆਂ ਪਾ ਲਈਆਂ। ਉਹਨਾਂ ਨੇ ਸ੍ਰੀ ਅਕਾਲ ਤਖਤ ਸਾਹਿਬ ਸ਼ਾਤਮਈ ਰਹਿਣ ਦਾ ਪ੍ਰਣ ਕਰ ਲਿਆ ਸੀ। ਇਸ ਗੱਲ ਦਾ ਪੁਲਸ ਅਫਸਰਾਂ ਅਤੇ ਜਨਤਾ ਨੂੰ ਪਤਾ ਹੈ।

ਪਹਿਲੀ ਸਤੰਬਰ ਨੂੰ ਅਫਸਰਾਂ ਨੇ ਜਥਾ ਰੋਕਣ ਲਈ ਪੁਲਸ ਨੂੰ ਇਸ਼ਾਰਾ ਕੀਤਾ। ਉਸ ਮੌਕੇ ਘੇਰਾ ਪਾਉਣ ਦੀ ਕੋਈ ਲੋੜ ਨਹੀਂ ਸੀ, ਪਰ ਘੇਰਾ ਪਾ ਲਿਆ ਗਿਆ। ਜਥੇ ਦੇ ਕਿਸੇ ਆਦਮੀ ਨੇ ਨੱਸਣ ਜਾਂ ਮਾਰ ਤੋਂ ਬਚਣ ਦੀ ਕੋਸ਼ਿਸ਼ ਨਹੀਂ ਕੀਤੀ। ਪੁਲਸ 10 ਜਾਂ 15 ਮਿੰਟ ਮਾਰ-ਕੁਟਾਈ ਕਰਦੀ ਰਹੀ। ਮਾਰ ਖਾਣ ਵਾਲਿਆਂ ਵਿਚੋਂ 15 ਆਦਮੀ ਹੋਸ਼ ਵਿਚ ਸਨ, ਬਾਕੀ ਸਾਰੇ ਬੇਹੋਸ਼ ਹੋ ਗਏ ਸਨ। ਉਸ ਵਕਤ 9 ਅੰਗਰੇਜ਼ ਮੌਕੇ ਤੇ ਮੌਜੂਦ ਸਨ, ਜਿਹਨਾਂ ਦੇ ਨਾਂ ਮੈਂ ਨਹੀਂ ਸਾਂ ਜਾਣਦਾ।

1 ਸਤੰਬਰ ਨੂੰ ਲਾਲਾ ਜਮਨਾ ਦਾਸ ਅਸਿਸਟੈਂਟ ਸਰਜਨ ਮੌਜੂਦ ਸੀ। ਹੋਰ ਕੋਈ ਸਰਕਾਰੀ ਡਾਕਟਰ ਨਹੀਂ ਸੀ। ਲਾਲਾ ਜਮਨਾ ਦਾਸ ਕੋਲ ਕੋਈ ਐਂਬੂਲੈਂਸ ਕਾਰ ਜਾਂ ਡਾਕਟਰੀ ਦਾ ਸਾਮਾਨ ਨਹੀਂ ਸੀ। ਅਕਾ-ਲੀਆਂ ਨੂੰ ਮਾਰ ਕੁਟਾਈ ਕਰਕੇ ਬੇਹੋਸ਼ ਕੀਤਾ ਜਾਂਦਾ ਸੀ ਅਤੇ ਲੱਤਾਂ ਤੇ ਕੇਸਾਂ ਤੋਂ ਫੜ ਕੇ ਟੋਇਆਂ ਵਿਚ ਸੁਟਿਆ ਜਾਂਦਾ ਸੀ।

ਜਥਿਆਂ ਨੂੰ ਰੁਕਣ ਲਈ ਹੁਕਮ ਦਿੰਦੇ ਸਨ, ਉਹ ਰੁਕ ਜਾਂਦੇ ਸਨ। ਉਹਨਾਂ ਨੂੰ ਸੜਕ ਦੇ ਕੰਢੇ ਘੇਰਾ ਪਾ ਕੇ ਗ੍ਰਿਫਤਾਰ ਕੀਤਾ ਜਾਂਦਾ

ਸੀ। ਉਹ ਖੁਸ਼ੀ ਨਾਲ ਗ੍ਰਿਫਤਾਰ ਹੋਣ ਲਈ ਤਿਆਰ ਹੁੰਦੇ ਸਨ। ਪੁਲਸ ਨੂੰ ਤਾਕਤ ਵਰਤਣ ਦੀ ਕੋਈ ਲੋੜ ਨਹੀਂ ਸੀ।

ਕਈ ਜ਼ਖਮੀਆਂ ਦੀਆਂ ਬਾਹਾਂ ਤੇ ਲੱਤਾਂ ਦੀ ਮੇਰੇ ਸਾਹਮਣੇ ਪੱਟੀ ਕੀਤੀ ਗਈ। ਮੈਂ ਕਈਆਂ ਦੇ ਗੁਪਤ ਅੰਗਾਂ ਤੇ ਵੀ ਸੱਟਾਂ ਵੇਖੀਆਂ। ਮੈਂ ਗੁਮਟਾਲੇ ਦੇ ਪਾਸ ਜਥੇ ਨੂੰ ਮਾਰ ਪੈਂਦੀ ਵੇਖੀ ਹੈ। ਮਾਰ ਪੈਂਦੀ ਵੇਖ ਕੇ ਬਹੁਤ ਸਾਰੇ ਵੇਖਣ ਵਾਲੇ ਲੋਕੀਂ ਰੋ ਪੈਂਦੇ ਸਨ।

ਮੈਨੂੰ ਪਤਾ ਹੈ ਕਿ ਜ਼ਿਲਾ ਜਲੰਧਰ ਦੇ ਜ਼ੈਲਦਾਰਾਂ ਤੇ ਨੰਬਰਦਾਰਾਂ ਨੂੰ ਹੁਕਮ ਕੀਤਾ ਗਿਆ ਸੀ ਕਿ ਪਿੰਡਾਂ ਵਿਚੋਂ ਕੋਈ ਆਦਮੀ ਅੰਮ੍ਰਿਤਸਰ ਨਾ ਜਾਵੇ। ਸਰਕਾਰ ਡੇਢ ਸਾਲ ਤੋਂ ਇਹ ਵਤੀਰਾ ਕਰ ਰਹੀ ਹੈ। ਮੈਨੂੰ ਪਤਾ ਹੈ ਕਿ ਜ਼ਿਲਾ ਹੁਸ਼ਿਆਰਪੁਰ ਦੇ ਅਕਾਲੀਆਂ ਨੂੰ ਅੰਮ੍ਰਿਤਸਰ ਆਉਣ ਤੋਂ ਰੋਕਿਆ ਗਿਆ ਹੈ।

ਦੋ ਸਤੰਬਰ ਨੂੰ 100 ਦਾ ਜਥਾ ਗੁਰੂ ਕੇ ਬਾਗ ਨੂੰ ਜਾ ਰਿਹਾ ਸੀ। ਪੁਲਸ ਨੇ ਢੋਲ ਮਾਰ ਕੇ ਉਹਨਾਂ ਤੇ ਹਮਲਾ ਕੀਤਾ। ਦਰਸ਼ਕਾਂ ਨੂੰ ਵੀ ਕੁਟਿਆ ਗਿਆ। ਮਿ: ਬੀ. ਟੀ. ਨੇ ਹੁਕਮ ਦਿਤਾ ਕਿ ਸਿਖਾਂ ਨੂੰ ਕੇਸਾਂ ਤੋਂ ਫੜ ਕੇ ਪਰਾਂ ਸੁਟ ਦਿਓ। ਇਕ ਲਾਰੀ ਜ਼ਖਮੀਆਂ ਲਈ ਤੀਹ ਗਜ਼ ਦੇ ਫਾਸਲੇ ਤੇ ਸੀ, ਜਿਸ ਦੇ ਲਾਗੇ ਮੈਂ ਖੜਾ ਸਾਂ। ਮੈਂ ਬੀ. ਟੀ. ਦੇ ਲਫਜ਼ ਸੁਣ ਰਿਹਾ ਸਾਂ। ਇਕ ਅਕਾਲੀ ਨੂੰ ਕੇਸਾਂ ਤੋਂ ਫੜ ਕੇ ਤੇ ਰੋੜਾਂ ਤੋਂ ਧੂਹ ਕੇ ਪਰਾਂ ਸੁਟ ਦਿਤਾ ਗਿਆ।

6 ਸਤੰਬਰ ਨੂੰ ਮੇਰੇ ਜ਼ਿਲੇ ਜਲੰਧਰ ਦਾ ਜਥਾ ਗੁਰੂ ਕੇ ਬਾਗ ਨੂੰ ਗਿਆ। ਰਾਜਾਸਾਂਸੀ ਤੋਂ ਪਰੇ ਛੀਨੇ ਪੁਲ ਦੇ ਕੋਲ ਸਾਰੇ ਜਥੇ ਨੂੰ ਮਾਰ-ਕੁਟਾਈ ਕੀਤੀ ਗਈ। ਇਹ ਮਾਰ ਪਹਿਲੀ ਤੇ ਦੂਜੀ ਸਤੰਬਰ ਨਾਲੋਂ ਬਹੁਤ ਸਖਤ ਸੀ। ਪਹਿਲੀ ਸਤੰਬਰ ਨੂੰ ਦੋ ਵਜੇ ਬਾਹਦ ਦੁਪਹਿਰ ਦੇ ਜਥੇ ਨੂੰ ਮਾਰਿਆ ਗਿਆ, ਦੋ ਸਤੰਬਰ ਨੂੰ ਸ਼ਾਮ ਦੇ ਪੰਜ ਵਜੇ ਅਤੇ ਛੇ ਸਤੰਬਰ ਨੂੰ ਤਿੰਨ ਜਾਂ ਚਾਰ ਵਜੇ ਸ਼ਾਮ ਦੇ ਮਾਰ ਕੁਟਾਈ ਕੀਤੀ ਗਈ। ਛੇ ਸਤੰਬਰ ਨੂੰ ਲਾਲਾ ਦੁਨੀ ਚੰਦ, ਕੁਝ ਡਾਕਟਰ, ਕੁਝ ਸੇਵਾਦਾਰ, ਰੀਪੋਰਟਰ ਅਤੇ ਕੁਝ ਲੋਕ ਉਥੇ ਮੌਜੂਦ ਸਨ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਛੇ ਸਤੰਬਰ ਦੀ ਮਾਰ ਕੁਟਾਈ ਗੋਲੀ ਮਾਰਨ ਨਾਲੋਂ ਵੀ ਸਖਤ ਸੀ। ਅਕਾ-

ਲੀਆਂ ਨਾਲ ਪਸ਼ੂ-ਪੁਣੇ ਦਾ ਵਰਤਾਰਾ ਕੀਤਾ ਗਿਆ। ਮਿ: ਬੀ. ਟੀ. ਤੇ ਉਸ ਦੇ ਆਦਮੀ ਬਾਰ ਬਾਰ ਕੁਟਾਈ ਕਰਦੇ ਸਨ ਪਰ ਉਹਨਾਂ ਨੂੰ ਇਸ ਦਾ ਕੋਈ ਅਫਸੋਸ ਨਹੀਂ ਸੀ।

## ਬਿਆਨ ਗਿਆਨ ਚੰਦ ਰਾਮ ਪਾਲ ਸਹਾਇਕ ਸੰਪਾਦਕ 'ਬੰਦੇ ਮਾਤਰਮ' ਲਾਹੌਰ

ਮੈਂ ਇਕ ਸਤੰਬਰ ਨੂੰ ਅੰਮ੍ਰਿਤਸਰ ਪਹੁੰਚਿਆ। ਗੁਮਟਾਲੇ ਪੁਲ ਤੇ 30 ਗਜ਼ ਦੀ ਵਿਥ ਤੇ ਜਥੇ ਨੂੰ ਰੋਕਿਆ ਗਿਆ। ਮੈਂ ਉਥੋਂ 100 ਗਜ਼ ਦੀ ਵਿਥ ਤੇ ਸੀ। ਜਥੇ ਦੇ ਨਾਲ ਐਂਬੂਲੈਂਸ ਕਾਰ, ਅਖਬਾਰਾਂ ਦੇ ਪ੍ਰਤੀ-ਨਿਧ, ਮਿਲਖੀ ਰਾਮ ਰੀਪੋਰਟਰ 'ਬੰਦੇ ਮਾਤਰਮ', 'ਅਕਾਲੀ ਪ੍ਰਦੇਸੀ' ਦਾ ਪੱਤਰ ਪ੍ਰੇਰਕ ਅਤੇ ਸ: ਬਖਸ਼ੀਸ਼ ਸਿੰਘ ਰੀਪੋਰਟਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਉਥੇ ਮੌਜੂਦ ਸਨ।

ਸਾਡੇ ਸਾਹਮਣੇ 40 ਪੁਲਸੀਆਂ ਨੇ 100 ਦੇ ਜਥੇ ਨੂੰ ਘੇਰੇ ਵਿਚ ਲੈ ਲਿਆ। ਮਿ: ਜੰਕਨਜ਼ ਮੈਜਿਸਟਰੇਟ ਅੰਮ੍ਰਿਤਸਰ ਤੇ ਇਕ ਹੋਰ ਯੂਰਪੀਨ ਅਫਸਰ ਉਥੇ ਮੌਜੂਦ ਸਨ। ਪੁਲਸ ਕੋਲ ਸੁੰਮ-ਦਾਰ ਲਾਠੀਆਂ ਸਨ। ਜਥੇ ਦੇ ਆਦਮੀ ਸੜਕ ਤੇ ਬੈਠ ਗਏ। ਉਹਨਾਂ ਨੇ ਹੱਥ ਜੋੜੇ ਹੋਏ ਸਨ ਅਤੇ 'ਵਾਹਿਗੁਰੂ' 'ਵਾਹਿਗੁਰੂ' ਜਪਦੇ ਸਨ। ਪੁਲਸ ਨੇ ਉਹਨਾਂ ਨੂੰ ਮਾਰਨਾ ਸ਼ੁਰੂ ਕਰ ਦਿਤਾ। ਕਈਆਂ ਦੇ ਸਿਰਾਂ ਅਤੇ ਪੇਟ ਦੇ ਵਿਚ ਡਾਂਗਾਂ ਮਾਰੀਆਂ ਗਈਆਂ। ਪੰਜ ਛੇ ਮਿੰਟ ਮਾਰ ਪੈਂਦੀ ਰਹੀ। ਮਾਰ ਕੁਟ ਕੇ ਜਥੇ ਦੇ ਆਦਮੀਆਂ ਨੂੰ ਪਰਾਂ ਸੁਟ ਦਿਤਾ ਗਿਆ। ਘੋੜ ਸਵਾਰ ਸੜਕ ਦੇ ਕਿਨਾਰੇ ਖੜੇ ਸਨ। ਉਹਨਾਂ ਵਿਚ ਇਕ ਅੰਗਰੇਜ਼ ਵੀ ਸੀ। ਘੋੜ ਸਵਾਰ ਜਥੇ ਦੇ ਉਤੋਂ ਲੰਘੇ।

ਪੁਲਸ ਵਾਲਿਆਂ ਨੇ ਜ਼ਖਮੀ ਸਿੰਘਾਂ ਨੂੰ ਧੂਹ ਧੂਹ ਕੇ ਸੜਕ ਦੇ ਦੋਹੀਂ ਪਾਸੀਂ ਸੁਟ ਦਿਤਾ ਤੇ ਆਪ ਆਪਣੀ ਥਾਂ ਤੇ ਖੜੇ ਹੋ ਗਏ। ਐਂਬੂ-ਲੈਂਸ ਕਾਰਾਂ ਵਿਚ ਜ਼ਖਮੀਆਂ ਨੂੰ ਪਾ ਕੇ ਅੰਮ੍ਰਿਤਸਰ ਲਿਆਂਦਾ ਗਿਆ। ਇਹ ਘਟਨਾ ਦੋ ਵਜੇ ਦਿਨ ਦੀ ਹੈ।

2 ਸਤੰਬਰ ਨੂੰ ਪੰਜ ਵਜੇ ਸ਼ਾਮ ਦੇ ਜ਼ਥਾ ਰਾਜਾਸਾਂਸੀ ਦੇ ਕੋਲ

ਰੋਕਿਆ ਗਿਆ। ਇਹ 100 ਸਿੰਘਾਂ ਦਾ ਸੀ। ਮਿ: ਮੈਕਫਰਸਨ ਤੇ ਬੀ. ਟੀ. ਦੇ ਨਾਲ 30 ਪੁਲਸ ਦੇ ਆਦਮੀ ਸਨ, ਦੋ ਤਿੰਨ ਗੋਰਖੇ ਅਤੇ ਕੁਝ ਪਠਾਣ ਵੀ ਸਨ। ਸ਼ੇਖ ਜ਼ਹੂਰ ਦੀਨ ਤਹਿਸੀਲਦਾਰ ਨੇ ਜਥੇ ਨੂੰ ਰੁਕਣ ਲਈ ਇਸ਼ਾਰਾ ਕੀਤਾ, ਜਥਾ ਰੁਕ ਗਿਆ। ਪੁਲਸ ਨੇ ਜਥੇ ਨੂੰ ਘੇਰਾ ਪਾ ਲਿਆ ਤੇ ਮਾਰ ਕੁਟਾਈ ਸ਼ੁਰੂ ਕਰ ਦਿਤੀ। ਜਥਾ ਜ਼ਮੀਨ ਉਤੇ ਬੈਠਾ ਹੋਇਆ ਸੀ। ਪੁਲਸ ਨੇ ਸਿੰਘਾਂ ਦੇ ਸਿਰ, ਪੱਟ, ਛਾਤੀ ਅਤੇ ਪਿੱਠ ਉਤੇ ਲਾਠੀਆਂ ਮਾਰੀਆਂ।

ਮਿ: ਬੀ. ਟੀ. ਨੇ ਦੋ ਤਿੰਨ ਆਦਮੀਆਂ ਨੂੰ ਠੁਡੇ ਮਾਰੇ। ਸਖਤ ਮਾਰ ਦੇ ਕਾਰਨ ਜਥੇ ਦੇ ਕਈ ਸਿੰਘ ਬੇਹੋਸ਼ ਹੋ ਗਏ। ਜਿਹੜਾ ਆਦਮੀ ਵੀ ਉਠਿਆ, ਉਸ ਨੂੰ ਫਿਰ ਮਾਰਿਆ ਗਿਆ। ਜਿਹੜੇ ਆਦਮੀ ਸੜਕ ਦੇ ਪਾਸਿਆਂ ਤੇ ਪਏ ਹੋਏ ਸਨ, ਉਹਨਾਂ ਨੂੰ ਵੀ ਮਾਰਿਆ ਗਿਆ। ਡਾ: ਮਨੀ ਰਾਮ ਜ਼ਖਮੀਆਂ ਦੀ ਮਲ੍ਹਮ ਪਟੀ ਕਰ ਰਹੇ ਸਨ। ਉਹਨਾਂ ਨੂੰ ਬੀ. ਟੀ. ਨੇ ਕਿਹਾ ਕਿ ਫਲਾਣਾ ਆਦਮੀ ਸ਼ਰਾਬ ਪੀ ਕੇ ਡਿਗ ਪਿਆ ਹੈ।

ਜਥੇ ਦੇ ਜ਼ਖਮੀ ਤੇ ਬੇਹੋਸ਼ ਸਿੰਘਾਂ ਨੂੰ ਦਾੜ੍ਹੀਆਂ, ਕੇਸਾਂ ਅਤੇ ਲਤਾਂ ਤੋਂ ਫੜ ਕੇ, ਧੂਹ ਕੇ ਸੜਕ ਦੇ ਦੋਹੀਂ ਪਾਸੀਂ ਅਤੇ ਖੇਤਾਂ ਵਿਚ ਸੁਟਿਆ ਗਿਆ ਸੀ। ਮਾਰ ਕੁਟਾਈ ਦੇ ਬਾਹਦ ਕੁਝ ਆਦਮੀਆਂ ਨੂੰ ਹੋਸ਼ ਆ ਗਈ। ਜਦ ਉਹ ਉਠੇ, ਉਹਨਾਂ ਨੂੰ ਫਿਰ ਮਾਰਿਆ ਗਿਆ। ਪੁਲਸ ਨਾਲ ਇਕ ਆਦਮੀ ਢੋਲ ਵਜਾਉਂਦਾ ਸੀ, ਉਹ ਵੀ ਢੋਲ ਸੁਟ ਕੇ ਮਾਰ ਕੁਟਾਈ ਵਿਚ ਸ਼ਾਮਲ ਹੋ ਗਿਆ।

ਦੋ ਤਿੰਨ ਦਰਸ਼ਕਾਂ ਨੇ ਬੇਹੋਸ਼ ਸਿੰਘਾਂ ਨੂੰ ਪਾਣੀ ਪਿਆਉਣ ਦਾ ਯਤਨ ਕੀਤਾ, ਪੁਲਸ ਨੇ ਉਹਨਾ ਨੂੰ ਰੋਕ ਦਿਤਾ। ਜਥੇ ਦੇ ਬਹੁਤ ਸਾਰੇ ਆਦਮੀ ਬੇਹੋ... ਸਨ। ਕਈਆਂ ਦੇ ਜ਼ਖਮਾਂ ਵਿਚੋਂ ਖੂਨ ਚਲ ਰਿਹਾ ਸੀ। ਜ਼ਖਮੀਆਂ ਦੇ ਚੁਕਣ ਤੋਂ ਪਹਿਲੇ ਪੰਡਤ ਮਾਲਵੀਆ ਜੀ ਉਥੇ ਪਹੁੰਚ ਗਏ। ਉਹਨਾਂ ਨੇ ਜ਼ਖਮੀਆਂ ਨੂੰ ਬੜੇ ਧਿਆਨ ਨਾਲ ਵੇਖਿਆ। ਪੰਡਤ ਜੀ ਨੂੰ ਬਹੁਤ ਦੁਖ ਹੋਇਆ ਤੇ ਉਹਨਾਂ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਉਹਨਾਂ ਨੇ ਕਿਹਾ–"ਸ਼ੈਤਾਨ ਇਥੇ ਕੰਮ ਕਰ ਰਹੇ ਹਨ, ਅਖੀਰ ਇਹਨਾਂ ਨੂੰ ਦੁਖ ਉਠਾਉਣਾ ਪਏਗਾ।"

ਮੈਂ ਵੇਖਿਆ ਕਿ ਮਾਰ ਕੁਟਾਈ ਤੋਂ ਬਾਹਦ ਪੁਲਸੀ ਆਦਮੀ ਹੱਸ ਰਹੇ ਹਨ।

3 ਸਤੰਬਰ ਨੂੰ ਛੀਨੇ ਪੁਲ ਤੇ ਜਥੇ ਨੂੰ ਰੋਕਿਆ ਗਿਆ। ਉਥੇ ਕੋਈ ਗੋਰਾ ਅਫਸਰ ਨਹੀਂ ਸੀ, 20-25 ਪੁਲਸ ਦੇ ਆਦਮੀ ਅਤੇ ਕੁਝ ਗੋਰਖੇ ਸਨ। ਸ਼ੇਰ ਸਿੰਘ ਛੋਟਾ ਤਹਿਸੀਲਦਾਰ ਜਥੇਦਾਰ ਦੇ ਪਾਸ ਗਿਆ। ਉਸ ਨੇ ਦੋ ਤਿੰਨ ਮਿੰਟ ਗੱਲ ਕੀਤੀ ਅਤੇ ਚਾਰ ਪੰਜ ਮਿੰਟ ਪਿਛੋਂ ਪੁਲਸ ਨੇ ਜਥੇ ਨੂੰ ਘੇਰਾ ਪਾ ਕੇ ਮਾਰ ਕੁਟਾਈ ਸ਼ੁਰੂ ਕਰ ਦਿਤੀ ਗਈ। ਕਈ ਆਦਮੀ ਬੇਹੋਸ਼ ਹੋ ਗਏ। ਇਹਨਾਂ ਵਿਚੋਂ 11 ਆਦਮੀਆਂ ਨੂੰ ਧੂਹ ਕੇ ਛੱਪੜ ਵਿਚ ਸੁਟ ਦਿਤਾ ਗਿਆ। ਐਂਬੂਲੈਂਸ ਵਾਲਿਆਂ ਨੇ ਇਹਨਾਂ ਸਿੰਘਾਂ ਦੀ ਸੰਭਾਲ ਕੀਤੀ।

ਜਥੇ ਵਿਚੋਂ ਕੁਝ ਸਿੰਘ "ਸੂਰਾ ਸੋਈ ਜੋ ਲੜੇ ਦੀਨ ਕੇ ਹੇਤ" ਪੜ੍ਹਦੇ ਹੋਏ ਖਲੋ ਗਏ। ਉਹਨਾਂ ਨੂੰ ਸ਼ਾਮ ਦੇ 7 ਵਜੇ ਤਕ ਨਹੀਂ ਮਾਰਿਆ ਗਿਆ। ਛੀਨੇ ਪੁਲ ਦੀ ਮਾਰ ਕੁਟਾਈ ਪੰਜ ਵਜੇ ਸ਼ਾਮ ਦੇ ਹੋਈ। ਜਥੇ ਦੇ ਜਖਮੀ ਸਿੰਘਾਂ ਨੂੰ ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਲਿਆਂਦਾ ਗਿਆ।

4 ਸਤੰਬਰ ਨੂੰ 100 ਦਾ ਜਥਾ ਡੇਢ ਵਜੇ ਦਿਨ ਦੇ ਛੀਨੇ ਪੁਲ ਤੇ ਪਹੁੰਚਿਆ। ਇਸ ਵਿਚ 7 ਆਦਮੀ 55 ਤੋਂ 70 ਸਾਲ ਤਕ ਦੇ ਸਨ। ਸ਼ੇਰ ਸਿੰਘ ਨੇ ਜਥੇ ਨੂੰ ਰੋਕਿਆ। 15 ਪੁਲਸ ਦੇ ਆਦਮੀਆਂ ਤੇ 4 ਘੋੜ ਸਵਾਰਾਂ ਨੇ ਘੇਰਾ ਪਾ ਲਿਆ। ਜਥਾ ਜ਼ਮੀਨ ਤੇ ਬੈਠ ਗਿਆ। ਮਿ: ਬੀ. ਟੀ. 25 ਪੁਲਸ ਦੇ ਆਦਮੀ ਅਤੇ 9 ਬੰਦੂਕਾਂ ਵਾਲੇ ਮੌਕੇ ਤੇ ਪਹੁੰਚ ਗਏ। ਬੀ. ਟੀ. ਨੇ ਹੁਕਮ ਦਿਤਾ ਕਿ ਦੇਖਣ ਵਾਲਿਆਂ ਨੂੰ ਪਿਛੇ ਕਰੋ। ਪ੍ਰੈਸ ਦੇ 8-9 ਪ੍ਰਤੀਨਿਧ ਤੇ ਐਂਬੂਲੈਂਸ ਵਾਲਿਆਂ ਨੂੰ ਖੜੇ ਰਹਿਣ ਦਿਤਾ। ਉਸ ਦਿਨ ਬੀ. ਟੀ. ਪੁਲਸ ਦਾ ਇਨਚਾਰਜ ਸੀ। ਪੰਡਤ ਮਾਲਵੀਆ ਜੀ ਸਵਾ ਦੋ ਵਜੇ ਪਹੁੰਚੇ। ਉਹਨਾਂ ਦੇ ਆਉਣ ਪਿਛੋਂ ਸਰਦਾਰ ਤਾਰਾ ਸਿੰਘ, ਸ: ਹਜ਼ੂਰਾ ਸਿੰਘ, ਸ: ਸੁੰਦਰ ਸਿੰਘ ਅਤੇ ਸਰਦਾਰ ਜੋਗਿੰਦਰ ਸਿੰਘ ਵੀ ਪਹੁੰਚ ਗਏ।

ਪੰਡਤ ਮਾਲਵੀਆ ਜੀ ਨੇ ਬੀ. ਟੀ. ਨਾਲ ਗਲ ਬਾਤ ਕੀਤੀ।

ਬੀ. ਟੀ. ਨੇ ਉਹਨਾਂ ਨੂੰ ਭਰੋਸਾ ਦਵਾਇਆ ਕਿ ਇਹਨਾਂ ਨੂੰ ਮਾਰ ਕੁਟਾਈ ਨਹੀਂ ਕੀਤੀ ਜਾਵੇਗੀ। ਤਿੰਨ ਵਜੇ ਪੰਡਤ ਜੀ ਆਪਣੀ ਪਾਰਟੀ ਸਮੇਤ ਗੁਰੂ ਕੇ ਬਾਗ ਵਲ ਚਲੇ ਗਏ ਤੇ ਛੇ ਵਜੇ ਵਾਪਸ ਆ ਗਏ। ਇਸ ਸਮੇਂ ਤਕ ਮਾਰ ਕੁਟਾਈ ਨਹੀਂ ਹੋਈ।

ਇਸ ਦੌਰਾਨ ਵਿਚ ਮੈਂ ਬੀ. ਟੀ. ਨੂੰ ਮਿਲਿਆ। ਉਹ ਮੈਨੂੰ ਕਹਿਣ ਲੱਗਾ—"ਇਹ ਲਹਿਰ-ਹਿੰਦੂਆਂ ਦੇ ਵਿਰੁਧ ਹੈ, ਇਸ ਲਈ ਕਿਸੇ ਹਿੰਦੂ ਨੂੰ ਇਸ ਨਾਲ ਹਮਦਰਦੀ ਨਹੀਂ ਕਰਨੀ ਚਾਹੀਦੀ ਤੇ ਨਾ ਹੀ ਕੋਈ ਖੇਚਲ ਕਰਨੀ ਚਾਹੀਦੀ ਹੈ।"

ਛੇ ਵਜੇ ਮਾਲਵੀਆ ਜੀ ਆਏ ਤਾਂ ਜਥਾ ਜ਼ਮੀਨ ਤੇ ਬੈਠਾ 'ਵਾਹਿਗੁਰੂ' 'ਵਾਹਿਗੁਰੂ' ਦਾ ਨਾਮ ਜਪ ਰਿਹਾ ਸੀ। ਬੀ. ਟੀ. ਨੇ ਮਾਲ-ਵੀਆ ਜੀ ਨੂੰ ਕਿਹਾ ਕਿ ਜਥਾ ਵਾਪਸ ਚਲਾ ਜਾਵੇਗਾ। ਅਜ ਕੋਈ ਮਾਰ-ਕੁਟਾਈ ਨਹੀਂ ਹੋਈ। ਪੰਡਤ ਜੀ ਰਾਜਾਸਾਂਸੀ ਵਲ ਚਲੇ ਗਏ। ਐਂਬੂਲੈਂਸ ਵਾਲੇ ਵੀ ਪਿਛੇ ਹਟ ਗਏ। ਪ੍ਰੋ: ਰੁਚੀ ਰਾਮ, ਸ: ਬਖਸ਼ੀਸ਼ ਸਿੰਘ ਰੀਪੋਰ-ਟਰ ਸ਼੍ਰੋਮਣੀ ਕਮੇਟੀ, ਅਬਦੁਲ ਮਜੀਦ ਅਤੀਕੀ ਰੀਪੋਰਟਰ 'ਜ਼ਿਮੀਂਦਾਰ' ਅਤੇ ਮੈਂ ਜਥੇ ਤੋਂ ਦੋ ਫੁਟ ਦੀ ਵਿਥ ਤੇ ਇਕ ਦਰੱਖਤ ਹੇਠ ਖੜੇ ਸਾਂ। ਮੇਰੇ ਨਾਲ ਗਿ: ਉਤਮ ਸਿੰਘ ਅਕਾਲੀ ਦਾ ਰੀਪੋਰਟਰ ਵੀ ਸੀ। ਰਾਤ ਪੈ ਗਈ। ਅਕਾਸ਼ ਉਪਰ ਬੱਦਲ ਛਾਏ ਹੋਏ ਸਨ। 9 ਵਜੇ ਰਾਤ ਬੀ. ਟੀ. ਨੇ ਜਥੇ ਨੂੰ ਕਿਹਾ ਕਿ ਵਾਪਸ ਘਰਾਂ ਨੂੰ ਚਲੇ ਜਾਵੋ। ਪਰ ਸਿੰਘਾਂ ਨੇ ਐਸਾ ਕਰਨ ਤੋਂ ਇਨਕਾਰ ਕੀਤਾ। ਉਹਨਾਂ ਨੂੰ ਧੂਹ ਕੇ ਛੱਪੜਾਂ ਵਿਚ ਸੁਟਿਆ ਗਿਆ।

ਮੈਂ ਦੌੜ ਕੇ ਬੀ. ਟੀ. ਦੇ ਪਾਸ ਗਿਆ। ਉਸ ਵਕਤ ਸਿੰਘਾਂ ਨੂੰ ਲਾਠੀਆਂ ਮਾਰੀਆਂ ਜਾ ਰਹੀਆਂ ਸਨ। ਪ੍ਰੋ: ਰੁਚੀ ਰਾਮ ਵੀ ਮੌਕੇ ਤੇ ਪਹੁੰਚ ਗਿਆ। ਉਸ ਵਕਤ ਕੁਝ ਅਕਾਲੀ ਜ਼ਮੀਨ ਤੇ ਬੈਠੇ ਹੋਏ ਸਨ। ਅਸਾਂ ਬੀ. ਟੀ. ਨੂੰ ਕਿਹਾ ਕਿ ਤੁਸਾਂ ਆਪਣਾ ਬਚਨ ਭੰਗ ਕੀਤਾ ਹੈ। ਮੈਂ ਇਕ ਜ਼ਮੀਨ ਤੇ ਪਏ ਹੋਏ ਅਕਾਲੀ ਨੂੰ ਪੁਛਿਆ। ਉਸ ਨੇ ਦਸਿਆ ਕਿ ਉਸ ਦੇ ਨੱਕ ਤੇ ਗੋਡਿਆਂ ਤੇ ਬਹੁਤ ਸੱਟਾਂ ਲਗੀਆਂ ਹਨ।

ਇਕ 70 ਸਾਲ ਦਾ ਬੁਢਾ ਵੀ ਜ਼ਖਮਾਂ ਦੇ ਦਰਦ ਨਾਲ ਵਿਲਕ

ਰਿਹਾ ਸੀ। ਮੈਂ ਬੀ. ਟੀ. ਦਾ ਧਿਆਨ ਉਸ ਵਲ ਦਿਵਾਇਆ। ਅਗੋਂ ਬੀ. ਟੀ. ਨੇ ਮੈਨੂੰ ਕਿਹਾ—"(ਗਾਲ੍ਹ ਕੱਢ ਕੇ) ਹਮ ਕੁਛ ਪਰਵਾਹ ਨਹੀਂ ਕਰੇਗਾ। ਤੁਮ ਐਡੀਟਰ ਹੋ ਜਾਂ ਕੌਣ? ਮੈਂ ਤੈਨੂੰ ਚਿੱਕੜ ਵਿਚ ਸੁਟ ਦਿਆਂਗਾ। ਤੂੰ ਸਾਰੀ ਖੇਡ ਖਰਾਬ ਕਰ ਦਿਤੀ ਹੈ।"

ਮੈਂ ਵੇਖਿਆ ਕਿ ਕਈ ਸਿੰਘ ਲਾਰੀਆਂ ਵਿਚੋਂ ਛਾਲਾਂ ਮਾਰ ਕੇ ਬਾਹਰ ਆ ਰਹੇ ਸਨ। ਮੈਂ ਜਥੇ ਦੇ ਕੋਲ ਗਿਆ। ਉਹ ਸੜਕ ਦੇ ਕੰਢੇ 100 ਫੁਟ ਦੀ ਵਿਥ ਤੇ ਬੈਠੇ ਸਨ। ਪੁਲਸ ਜਥੇ ਨੂੰ ਲਾਠੀਆਂ ਮਾਰ ਰਹੀ ਸੀ ਅਤੇ ਹੁਜਾਂ ਮਾਰ ਕੇ ਪਰੇ ਕਰਦੀ ਸੀ। ਖੇਤਾਂ, ਟੋਇਆਂ ਅਤੇ ਛੱਪੜਾਂ ਵਿਚ ਸੁਟਦੀ ਸੀ। ਬੀ. ਟੀ. ਖੁਦ ਬੜੀ ਬੇਰਹਿਮੀ ਨਾਲ ਮਾਰਦਾ ਸੀ। ਮੈਂ ਇਸ ਨਜ਼ਾਰੇ ਨੂੰ ਵੇਖ ਕੇ ਬਰਦਾਸ਼ਤ ਨਾ ਕਰ ਸਕਿਆ ਅਤੇ ਮੇਰੀਆਂ ਅੱਖਾਂ ਵਿਚ ਅੱਥਰੂ ਆ ਗਏ। ਮੈਂ ਪ੍ਰੋਫੈਸਰ ਨੂੰ ਦਸਿਆ ਕਿ ਮੈਂ ਇਥੋਂ ਚਲਾ ਜਾਵਾਂਗਾ। ਜੋ ਕੁਝ ਮੈਂ ਅੱਖੀਂ ਵੇਖਿਆ, ਉਸ ਨੂੰ ਸਹਿ ਨਹੀਂ ਸਕਦਾ।

ਮਿ: ਬੀ. ਟੀ ਤੇ ਪੁਲਸ ਮਾਰ ਕੁਟਾਈ ਕਰਨ ਪਿਛੋਂ ਛੀਨੇ ਪੁਲ ਵਲ ਚਲੇ ਗਏ। ਅਸਾਂ ਜਾ ਕੇ ਜ਼ਖਮੀਆਂ ਨੂੰ ਵੇਖਿਆ, ਉਹਨਾਂ ਵਿਚੋਂ ਬਹੁਤ ਸਾਰੇ ਬੇਹੋਸ਼ ਸਨ। ਜਿਹਨਾਂ ਨੂੰ ਹੋਸ਼ ਆਈ, ਉਹ ਫਿਰ ਜਥੇ ਵਿਚ ਸ਼ਾਮਲ ਹੋ ਗਏ। ਪੁਲਸ ਨੇ ਫੇਰ ਉਹਨਾਂ ਨੂੰ ਬੇਤਰਸੀ ਨਾਲ ਮਾਰਿਆ। ਇਹ ਗੱਲ ਸਾਢੇ ਦਸ ਵਜੇ ਰਾਤ ਦੀ ਹੈ। ਜ਼ਖਮੀਆਂ ਨੂੰ ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਲਿਆਂਦਾ ਗਿਆ।

6 ਸਤੰਬਰ ਨੂੰ 2—35 ਤੇ ਜਥਾ ਛੀਨੇ ਪੁਲ ਦੇ ਲਾਗੇ ਪਹੁੰਚਿਆ। ਬੀ. ਟੀ. ਨੇ ਸ: ਸ਼ੇਰ ਸਿੰਘ ਨੂੰ ਕਿਹਾ—"ਇਹਨਾਂ ਨੂੰ ਕਹੋ ਕਿ ਖਿੰਡ ਪੁੰਡ ਜਾਣ। ਇਹਨਾਂ ਦਾ ਇਕਠ ਕਾਨੂੰਨ ਵਿਰੁਧ ਹੈ।"

ਜਥੇਦਾਰ ਨੇ ਸ਼ੇਰ ਸਿੰਘ ਨੂੰ ਉਤਰ ਦਿਤਾ—"ਅਸੀਂ ਅਰਦਾਸ ਸੋਧ ਕੇ ਆਏ ਹਾਂ, ਅਸੀਂ ਗੁਰਦਵਾਰੇ ਦੇ ਦਰਸ਼ਨਾਂ ਤੋਂ ਬਗੈਰ ਵਾਪਸ ਨਹੀਂ ਜਾਣਾ।"

ਬੀ. ਟੀ. ਨੇ ਕਿਹਾ—"ਵਾਪਸ ਚਲੇ ਜਾਓ, ਨਹੀਂ ਤੇ ਮਾਰ ਖਾਓਗੇ।" ਬੀ. ਟੀ. ਜਥੇਦਾਰ ਨੂੰ ਲੱਤਾਂ ਤੋਂ ਫੜ ਕੇ ਥਲੇ ਸੁਟਿਆ ਅਤੇ

ਗਾਲ੍ਹਾਂ ਕੱਢੀਆਂ। ਉਸ ਵਕਤ ਜਥਾ ਜਮੀਨ ਤੇ ਬੈਠ ਗਿਆ। ਪੁਲਸ ਨੇ ਲਾਠੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਉਸ ਵੇਲੇ ਬੀ. ਟੀ. ਬੈਂਤ ਮਾਰ ਰਿਹਾ ਸੀ। 10 ਮਿੰਟ ਤਕ ਮਾਰ ਕੁਟਾਈ ਹੁੰਦੀ ਰਹੀ। ਇਕ ਆਦਮੀ ਉਠਿਆ, ਪਰ ਉਸ ਨੂੰ ਬੀ. ਟੀ. ਨੇ ਡਾਂਗ ਮਾਰ ਕੇ ਸੁਟ ਦਿਤਾ। ਕਈਆਂ ਨੂੰ ਕੇਸਾਂ ਤੋਂ ਫੜ ਕੇ ਧੂਹਿਆ ਗਿਆ। ਮਾਰ ਕੁਟਾਈ ਨਾਲ ਕਈ ਆਦਮੀ ਬੇਹੋਸ਼ ਹੋ ਗਏ।

ਲਾਲਾ ਦੁਨੀ ਚੰਦ ਬੈਰਿਸਟਰ ਲਾਹੌਰ ਨੇ ਜ਼ਖਮੀਆਂ ਦੀ ਸੰਭਾਲ ਕਰਨੀ ਚਾਹੀ, ਪਰ ਬੀ.ਟੀ. ਨੇ ਉਸ ਨੂੰ ਕਿਹਾ–"ਦੁਨੀ ਚੰਦ, ਤੈਨੂੰ ਇਸ ਦਾ ਨਤੀਜਾ ਪਤਾ ਹੋਣਾ ਚਾਹੀਦਾ ਹੈ।"

23 ਸਿੰਘਾਂ ਨੂੰ ਗੁਪਤ ਅੰਗਾਂ ਤੇ ਸੱਟਾਂ ਮਾਰੀਆਂ ਗਈਆਂ। ਜਥੇਦਾਰ ਸੁੰਦਰ ਸਿੰਘ ਦੇ ਸਿਰ ਵਿਚ ਸੱਟ ਲਗਣ ਕਰਕੇ ਲਹੂ ਚਲ ਰਿਹਾ ਸੀ ਤੇ ਜਥੇਦਾਰ ਪ੍ਰਤਾਪ ਸਿੰਘ ਸੜਕ ਤੇ ਬੇਹੋਸ਼ ਪਿਆ ਸੀ। ਮੈਂ ਉਹਨਾਂ ਨੂੰ ਵੇਖਣ ਲਈ ਗਿਆ। ਬੀ. ਟੀ. ਨੇ ਮੈਨੂੰ ਬੈਂਤ ਨਾਲ ਧਮਕੀ ਦਿਤੀ ਕਿ ਤੂੰ ਹੀ ਸਾਰੀ ਖਰਾਬੀ ਕੀਤੀ ਹੈ। ਤੂੰ ਡਾਕਟਰ ਨਹੀਂ, ਇਸ ਲਈ ਤੈਨੂੰ ਜ਼ਖਮੀਆਂ ਨੂੰ ਦੇਖਣ ਲਈ ਇਜਾਜ਼ਤ ਨਹੀ ਦਿਤੀ ਜਾ ਸਕਦੀ।

ਮੈਨੂੰ ਬੀ. ਟੀ. ਨੇ ਪਿਛੇ ਧਕ ਦਿਤਾ, ਇਸ ਲਈ ਮੈਂ ਵਾਪਸ ਆ ਗਿਆ। ਕੁਝ ਮਿੰਟਾਂ ਬਾਅਦ ਚਾਰ ਅਕਾਲੀਏ ਉਠ ਕੇ ਗੁਰੂ ਕੇ ਬਾਗ ਵਲ ਤੁਰ ਪਏ, ਪਰ ਪੁਲਸ ਨੇ ਉਹਨਾਂ ਨੂੰ ਮਾਰ ਕੇ ਸੁਟ ਦਿਤਾ। ਜਿਸ ਕਿਸੇ ਨੇ ਵੀ ਜਾਣ ਦਾ ਯਤਨ ਕੀਤਾ, ਉਸ ਨੂੰ ਮਾਰ ਕੇ ਥੱਲੇ ਸੁਟਿਆ ਗਿਆ।

6 ਸਤੰਬਰ ਨੂੰ ਸ਼ਾਮ ਦੇ ਪੰਜ ਵਜੇ ਜਥੇ ਦੇ ਬਾਰਾਂ ਸਿੰਘਾਂ ਨੇ ਗੁਰੂ ਕੇ ਬਾਗ ਵਲ ਜਾਣ ਦਾ ਜਤਨ ਕੀਤਾ। 20 ਪੁਲਸੀਆਂ ਨੇ ਗੋਰਖੇ ਜਮਾਂਦਾਰ ਦੀ ਅਗਵਾਈ ਹੇਠ ਉਹਨਾਂ ਨੂੰ ਬਹੁਤ ਮਾਰਿਆ। ਉਹਨਾਂ ਵਿਚੋਂ ਦੋ ਆਦਮੀ ਬੇਹੋਸ਼ ਹੋ ਕੇ ਡਿਗ ਪਏ। ਉਹਨਾਂ ਨੂੰ ਧੂਹ ਕੇ ਲਾਂਭੇ ਸੁਟਿਆ ਗਿਆ। ਡਾਕਟਰ ਮਨੀ ਰਾਮ ਦੇ ਜ਼ਖਮੀ ਸਿੰਘਾਂ ਦੀ ਸੰਭਾਲ ਕੀਤੀ।

7 ਸਤੰਬਰ ਨੂੰ 100 ਦਾ ਜਥਾ 3–30 ਸ਼ਾਮ ਨੂੰ ਛੀਨੇ ਪੁਲ ਤੇ

ਪਹੁੰਚਿਆ। ਉਸ ਵਿਚ ਛੇ ਆਦਮੀ 60 ਤੋਂ 80 ਵਰ੍ਹਿਆਂ ਦੇ ਸਨ। ਮਿ: ਲਾਬ ਅਸਿਸਟੈਂਟ ਪੁਲਸ ਸੁਪ੍ਰਿੰਟੈਂਡੈਂਟ ਤੇ ਰਚਨ ਚੰਦ ਸਬ ਇਨਸਪੈਕਟਰ ਪੁਲਸ ਦੇ ਇਨਚਾਰਜ ਸਨ। ਮਿ: ਮਰਸਰ ਡੀ. ਆਈ. ਜੀ. ਪੁਲਸ ਤੇ ਮੈਕਫਰਸਨ ਐਸ. ਪੀ. ਪੁਲ ਤੇ ਮੌਜੂਦ ਸਨ।

ਮਿ: ਲਾਬ ਨੇ ਸ਼ੇਰ ਸਿੰਘ ਨੂੰ ਜਥੇਦਾਰ ਦੇ ਪਾਸ ਭੇਜਿਆ। ਉਸ ਨੇ ਹੱਥ ਜੋੜ ਕੇ ਜਥੇਦਾਰ ਨੂੰ ਫਤਹਿ ਬੁਲਾਈ ਅਤੇ ਜਥੇ ਨੂੰ ਰੁਕਣ ਲਈ ਕਿਹਾ। ਪਰ ਉਹ ਨਾ ਰੁਕੇ। ਜਦ ਉਹ ਤੀਹ ਕੁ ਗਜ਼ ਅਗੇ ਵਧੇ ਤਾਂ ਮਿ: ਲਾਬ ਦੇ ਹੁਕਮ ਨਾਲ ਮਾਰਨਾ ਸ਼ੁਰੂ ਕੀਤਾ ਗਿਆ। ਉਸ ਨੇ ਆਪ ਵੀ ਜਥੇਦਾਰ ਨੂੰ ਬੈਂਤਾਂ ਨਾਲ ਮਾਰਿਆ। ਪੁਲਸ ਨੇ ਬੇਰਹਿਮੀ ਨਾਲ ਲਾਠੀਆਂ ਮਾਰੀਆਂ। ਕਈਆਂ ਦੀਆਂ ਹੱਡੀਆਂ ਟੁਟ ਗਈਆਂ ਤੇ ਕਈਆਂ ਦੇ ਜ਼ਖਮਾਂ ਵਿਚੋਂ ਖੂਨ ਵਗ ਰਿਹਾ ਸੀ। ਲਾਬ ਤੇ ਰਤਨ ਚੰਦ ਸਬ ਇਨਸ-ਪੈਕਟਰ ਨੇ ਆਪ ਮਾਰ ਕੁਟਾਈ ਕੀਤੀ। ਮਿ: ਮਰਸਰ ਤੇ ਮੈਕਫਰਸਨ ਸਭ ਕੁਝ ਅੱਖੀਂ ਵੇਖਦੇ ਰਹੇ। ਡਾਕਟਰ ਖਾਨ ਚੰਦ ਨੇ ਜ਼ਖਮੀਆਂ ਦੀ ਸੰਭਾਲ ਕੀਤੀ। ਉਹਨਾਂ ਨੂੰ ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਭੇਜਿਆ ਗਿਆ।

ਮੈਂ ਮਿ: ਡੰਟ ਡਿਪਟੀ ਕਮਿਸ਼ਨਰ ਪਾਸੋਂ ਇਹਨਾਂ ਘਟਨਾਵਾਂ ਦੇ ਫੋਟੋ ਲੈਣ ਲਈ ਲਿਖਤੀ ਪਰਮਿਟ ਹਾਸਲ ਕੀਤਾ। ਪਰ ਮਿ: ਲਾਬ ਤੇ ਰਤਨ ਚੰਦ ਨੇ ਮੈਨੂੰ ਫੋਟੋ ਲੈਣ ਤੋਂ ਰੋਕ ਦਿਤਾ। ਮੈਨੂੰ ਰਤਨ ਚੰਦ ਨੇ ਧਮਕੀ ਦਿਤੀ ਕਿ ਜੇ ਫੋਟੋ ਲਵੇਂਗਾ ਤਾਂ ਬੈਂਤ ਵੱਜਣਗੇ।

ਕੁਝ ਅਕਾਲੀ ਮਾਰ ਖਾ ਕੇ ਫਿਰ ਉਠ ਖਲੋਤੇ। ਪੁਲਸ ਨੇ ਉਨ੍ਹਾਂ ਨੂੰ ਫਿਰ ਮਾਰਿਆ, ਇਕ ਆਦਮੀ ਦੀ ਛਾਤੀ ਵਿਚ ਡਾਂਗ ਵਜੀ, ਉਹ 'ਹਾਏ' ਕਹਿੰਦਾ ਡਿਗ ਪਿਆ ਤੇ ਬੇਹੋਸ਼ ਹੋ ਗਿਆ।

4 ਵਜੇ ਸ਼ਾਮ ਦੇ ਕੁਝ ਅਕਾਲੀ ਉਥੇ, ਉਹਨਾਂ ਨੂੰ ਫਿਰ ਮਾਰਿਆ ਗਿਆ। ਇਕ ਬੁਢਾ ਉਠਿਆ ਤਾਂ ਉਸ ਨੂੰ ਇਕ ਪੁਲਸੀਏ ਨੇ ਜ਼ੋਰਨਾਲ ਲਾਠੀ ਮਾਰੀ, ਜਿਸ ਕਰਕੇ ਉਹ ਡਿਗ ਪਿਆ। ਇਕ ਸਿੰਘ ਨੇ ਅਗੇ ਵਧਣ ਦੀ ਕੋਸ਼ਿਸ਼ ਕੀਤੀ, ਉਸ ਨੂੰ ਵੀ ਲਾਠੀਆਂ ਮਾਰ ਕੇ ਬੇਹੋਸ਼ ਕੀਤਾ ਗਿਆ। ਮਿਸਟਰ ਮਰਸਰ ਨੇ ਐਂਬੂਲੈਂਸ ਵਾਲਿਆਂ ਨੂੰ ਕਿਹਾ–

"ਜ਼ਖਮੀਆਂ ਨੂੰ ਚੁਕ ਲਵੋ।" ਮਰਸਰ ਅਤੇ ਮੈਕਫਰਸਨ ਮੋਟਰ ਤੇ ਬੈਠ ਕ ਚਲੇ ਗਏ।

9 ਸਤੰਬਰ ਨੂੰ 5 ਵਜੇ ਸ਼ਾਮ ਦੇ ਅਕਾਲੀ ਗੁਰੂ ਕੇ ਬਾਗ ਵਿਚੋਂ ਪੰਜ ਪੰਜ ਦੇ ਜਥਿਆਂ ਵਿਚ ਜਾਣ ਲਗੇ। ਬੀ. ਟੀ. ਤੇ ਰਤਨ ਚੰਦ ਨੇ ਉਹਨਾਂ ਨੂੰ ਬਹੁਤ ਸਖਤ ਮਾਰਿਆ। ਸਿੰਘ ਸ਼ਬਦ ਪੜ੍ਹ ਰਹੇ ਸਨ–"ਤੇਰਾ ਭਾਣਾ ਮੀਠਾ ਲਾਗੇ।" ਬੀ. ਟੀ. ਨੇ ਰਤਨ ਚੰਦ ਨੂੰ ਕਿਹਾ–"ਇਹਨਾਂ ਨੂੰ ਹੁਣ ਜਾਣ ਦਿਓ ਰਾਤ ਲਈ।"

ਰਾਤ ਪੈ ਗਈ। ਸਾਰੇ ਦਰਸ਼ਕ ਅਤੇ ਪੱਤਰ ਪ੍ਰੇਰਕ ਵਾਪਸ ਆ ਗਏ।

11 ਸਤੰਬਰ ਨੂੰ 4 ਵਜੇ ਸ਼ਾਮ ਦੇ ਮੈਂ ਗੁਰੂ ਕੇ ਬਾਗ ਪੁਜਿਆ। ਪੁਲਸ ਸੜਕ ਦੇ ਕੰਢੇ ਖੜੀ ਸੀ। ਸਾਡੀਆਂ ਲਾਰੀਆਂ ਦੀ ਤਲਾਸ਼ੀ ਲਈ ਗਈ, ਇਸ ਲਈ ਕਿ ਕਿਤੇ ਲੰਗਰ ਲਈ ਰਾਸ਼ਨ ਨਾ ਹੋਵੇ।

ਸ਼ਾਮ ਦੇ 5–30 ਤੇ ਚਾਰ ਸਿੰਘਾਂ ਦਾ ਇਕ ਜਥਾ ਗੁਰਦਵਾਰੇ ਚੋਂ ਨਿਕਲ ਕੇ ਲੱਕੜਾਂ ਕਟਣ ਲਈ ਗਿਆ। ਚਾਰ ਕੁ ਜਥੇ ਹੋਰ ਵੀ ਗਏ। ਪੁਲਸ ਨੇ ਉਹਨਾਂ ਨੂੰ ਸਖਤ ਮਾਰਿਆ। ਇਕ ਆਦਮੀ ਨੂੰ 29 ਮਿੰਟ ਮਾਰਿਆ ਗਿਆ। ਉਸ ਦੇ ਸਿਰ ਅਤੇ ਮੂੰਹ ਤੇ ਸੱਟਾਂ ਲਗੀਆਂ। ਉਸ ਦੇ ਮਥੇ ਚੋਂ ਲਹੂ ਚਲ ਰਿਹਾ ਸੀ। ਇਕ ਗੋਰਖੇ ਨੇ ਉਸ ਨੂੰ ਠੁਡੇ ਮਾਰ ਕੇ ਚਿਕੜ ਵਿਚ ਸੁਟ ਦਿਤਾ।

ਜਿਸ ਵਕਤ ਪੁਲਸ ਮਾਰ ਰਹੀ ਸੀ, ਮਿਸਟਰ ਟਾਲਿੰਟਨ (Tollinton) ਕਮਿਸ਼ਨਰ ਲਾਹੌਰ, ਡੰਨਟ ਡਿਪਟੀ ਕਮਿਸ਼ਨਰ ਅੰਮ੍ਰਿਤ-ਸਰ, ਮੈਕਫਰਸਨ ਐਸ. ਪੀ., ਜ਼ਹੂਰ ਦੀਨ ਤਹਿਸੀਲਦਾਰ, ਅਮਰ ਨਾਥ ਈ. ਏ. ਸੀ. ਤੇ ਸ਼ੇਰ ਸਿੰਘ ਨਾਇਬ ਤਹਿਸੀਲਦਾਰ ਅੱਠ ਦਸ ਕਦਮਾਂ ਦੀ ਵਿਥ ਤੇ ਖੜੇ ਸਨ।

ਜਦ ਮਾਰ ਪੈ ਚੁਕੀ, ਉਦੋਂ ਪੰਡਤ ਮਾਲਵੀਆ ਜੀ ਸ੍ਰ: ਤੇਜਾ ਸਿੰਘ ਸਮੁੰਦਰੀ ਸਮੇਤ ਆਏ ਅਤੇ ਮਿ: ਟਾਲਿੰਟਨ ਤੇ ਹੋਰ ਵਡੇ ਅਫਸਰਾਂ ਨੂੰ ਮਿਲੇ। ਉਹਨਾਂ ਨੇ ਦੋ ਤਿੰਨ ਮਿੰਟ ਗਲ ਬਾਤ ਕੀਤੀ। ਡੰਨਟ ਵੀ ਉਹਨਾਂ ਨੂੰ ਮਿਲਿਆ।

ਉਸ ਦਿਨ ਬੀ. ਟੀ. ਅਕਾਲੀਆਂ ਨੂੰ ਮਾਰਨ ਵਿਚ ਬੜਾ ਭਾਗ ਲੈ ਰਿਹਾ ਸੀ।

15 ਸਤੰਬਰ ਨੂੰ ਮੈਂ 3 ਵਜੇ ਸ਼ਾਮ ਨੂੰ ਗੁਰੂ ਕੇ ਬਾਗ ਪਹੁੰਚਿਆ ਅਤੇ ਨੌਵੇਂ ਗੁਰੂ ਦੇ ਗੁਰਦਵਾਰੇ ਪਾਸ ਠਹਿਰਿਆ। ਉਸ ਦਿਨ ਚਾਰ ਚਾਰ ਸਿੰਘਾਂ ਦੇ ਪੰਜ ਜਥੇ ਗਏ। ਉਹ ਗ੍ਰਿਫਤਾਰ ਕਰ ਲਏ ਗਏ। ਪੁਲਸ ਦਾ ਕੈਂਪ ਬਾਗ ਦੇ ਸਾਹਮਣੇ ਸੀ, ਉਥੇ ਲਿਜਾਏ ਗਏ। ਜਥੇ ਸ਼ਬਦ ਪੜ੍ਹਦੇ ਜਾਂਦੇ ਸਨ, ਪਰ ਬੀ. ਟੀ. ਨੇ ਉਹਨਾਂ ਨੂੰ ਸ਼ਬਦ ਪੜ੍ਹਨੋਂ ਰੋਕ ਦਿਤਾ।

ਮੈਂ ਜਿੰਨੇ ਦਿਨ ਗੁਰੂ ਕੇ ਬਾਗ ਵਿਚ ਗਿਆ ਹਾਂ, ਮਹੰਤ ਜਾਂ ਉਸ ਦਾ ਕੋਈ ਆਦਮੀ ਅਕਾਲੀਆਂ ਨੂੰ ਰੋਕਦਾ ਨਹੀਂ ਵੇਖਿਆ। ਪੁਲਸ ਵੀ ਉਹਨਾਂ ਨੂੰ ਗ੍ਰਿਫਤਾਰ ਨਹੀਂ ਕਰਦੀ ਸੀ। ਉਹਨਾਂ ਨੂੰ ਖਿੰਡ ਪੁੰਡ ਜਾਣ ਦਾ ਹੁਕਮ ਨਹੀਂ ਦਿਤਾ ਜਾਂਦਾ ਸੀ। ਪੁਲਸ ਲਈ ਇੰਨਾ ਕਾਫੀ ਸੀ ਕਿ ਉਹ ਅਕਾਲੀਆਂ ਦਾ ਰਾਹ ਰੋਕਣ ਲਈ ਲਾਈਨ ਬੰਨ੍ਹ ਕੇ ਖਲੋ ਜਾਂਦੀ। ਮੈਂ ਅਕਾਲੀਆਂ ਨੂੰ ਅਕਾਲ ਤਖਤ ਦੇ ਸਾਹਮਣੇ ਸ਼ਾਂਤਮਈ ਦਾ ਪ੍ਰਣ ਕਰਦਿਆਂ ਵੇਖਿਆ। ਅਕਾਲ ਤਖਤ ਵਲੋਂ ਜਥੇਦਾਰ ਨੂੰ ਕਿਹਾ ਜਾਂਦਾ ਸੀ ਕਿ ਜੇ ਕੋਈ ਆਦਮੀ ਅਸ਼ਾਂਤੀ ਕਰੇਗਾ, ਉਹ ਪੰਥ ਦਾ ਦੁਸ਼ਮਨ ਹੋਵੇਗਾ।

ਮੈਂ ਕਿਸੇ ਅਕਾਲੀ ਦੇ ਮੂੰਹੋਂ ਕੋਈ ਕੌੜਾ ਬਚਨ ਨਹੀਂ ਸੁਣਿਆ। ਉਹਨਾਂ ਨੇ ਲਾਠੀਆਂ ਤੇ ਠੁਡਿਆਂ ਦੀ ਮਾਰ ਤੋਂ ਬਚਨ ਦਾ ਜਤਨ ਨਹੀਂ ਕੀਤਾ। ਉਹ ਸ਼ਬਦ ਪੜ੍ਹਦੇ ਸਨ। ਇਕ ਦੋ ਮੌਕਿਆਂ ਤੇ ਮੈਂ ਕੁਝ ਆਦਮੀ ਦਰਦ ਨਾਲ 'ਹਾਇ' 'ਹਾਇ' ਕਰਦੇ ਸੁਣੇ ਹਨ। ਉਹ ਹੁਕਮ ਵਿਚ ਚਲਦੇ ਸਨ। ਰਾਹ ਜਾਂਦਿਆਂ ਨੂੰ ਹੱਥ ਜੋੜ ਕੇ ਮਿਲਦੇ ਸਨ। 15 ਸਤੰਬਰ ਨੂੰ ਪੁਲਸ ਨੇ ਗ੍ਰਿਫਤਾਰੀਆਂ ਕੀਤੀਆਂ। ਅਕਾਲੀਆਂ ਨੇ ਕੋਈ ਰੋਕ ਨਹੀਂ ਪਾਈ। ਖੁਸ਼ੀ ਨਾਲ ਗ੍ਰਿਫਤਾਰ ਹੁੰਦੇ ਗਏ।

ਗੁਰੂ ਕੇ ਬਾਗ ਵਿਚ ਅਕਾਲੀਆਂ ਨਾਲ ਜੋ ਅਤਿਆਚਾਰ ਹੋਇਆ, ਉਸ ਨੂੰ ਜ਼ਬਾਨ ਦਸ ਨਹੀਂ ਸਕਦੀ। ਪੁਲਸ ਦਾ ਵਤੀਰਾ ਪਸ਼ੂ-ਪੁਣੇ ਦਾ ਸੀ ਤੇ ਸਿੰਘਾਂ ਦਾ ਦੇਵਤਿਆਂ ਵਾਲਾ। ਮਾਰ ਕੁਟਾਈ ਸਮੇਂ ਅਕਾਲੀਆਂ ਵਿਚ ਪਰਮੇਸ਼ਰ ਦਾ ਨਿਵਾਸ ਸੀ ਅਤੇ ਪੁਲਸ ਦੇ ਮਨਾਂ ਅੰਦਰ ਸ਼ੈਤਾਨ

ਵਸਦਾ ਸੀ।

ਮੈਂ ਜਾਣਦਾ ਹਾਂ ਕਿ ਅਫਸਰਾਂ ਨੇ ਲੰਗਰ ਦੇ ਬਾਲਣ ਸਬੰਧੀ ਰੋਕ ਪਾਉਣ ਦਾ ਕੋਈ ਹੁਕਮ ਜਾਰੀ ਨਹੀਂ ਕੀਤਾ ਸੀ।

ਅਕਾਲੀਆਂ ਨੂੰ ਮੁਰਦਿਆਂ ਵਾਂਗ ਧੂਹ ਕੇ ਸੁਟਿਆ ਜਾਂਦਾ ਸੀ। ਇਹ ਗੱਲ ਅਨੁਭਵ ਵਿਚ ਨਹੀਂ ਆ ਸਕਦੀ ਕਿ ਪੁਲਸ ਦੀ ਮਾਰ ਤੋਂ ਅਕਾਲੀਆਂ ਨੂੰ ਕਦੇ ਡਰ ਲੱਗਾ ਹੋਵੇ ਜਾਂ ਉਹਨਾਂ ਦੇਵਤਿਆਂ ਵਾਲੀ ਸ਼ਾਂਤਮਈ ਭੰਗ ਕੀਤੀ ਹੋਵੇ। ਉਹਨਾਂ ਨੇ ਇਹ ਪ੍ਰਤੱਗਿਆ ਕੀਤੀ ਹੋਈ ਸੀ। ਰੱਬ ਉਤੇ ਉਹਨਾਂ ਨੂੰ ਭਰੋਸਾ ਸੀ, ਇਸ ਲਈ ਉਹਨਾਂ ਨੇ ਇਹ ਕੰਮ ਕੀਤਾ।

## ਬਿਆਨ ਮਿ: ਜੀ. ਏ. ਸੁੰਦਰਮ ਬੀ.ਏ., ਬੀ.ਐਲ.
## ਸਹਾਇਕ ਐਡੀਟਰ 'ਇੰਡੀਪੈਂਡੈਂਟ' ਅਲਾਹਾਬਾਦ

ਮੈਂ ਪੜਤਾਲੀਆ ਕਮੇਟੀ ਦੇ ਸਾਹਮਣੇ ਇਹ ਬਿਆਨ 14 ਅਕ-ਤੂਬਰ ਨੂੰ ਦਿਤਾ ਹੈ। ਇਹ ਬਿਲਕੁਲ ਸਹੀ ਹੈ। ਮਿ: ਮੁਹੰਮਦ ਤਕੀ ਦੇ ਸਾਹਮਣੇ ਮੈਂ ਇਸ ਪਰ ਹਸਤਾਖਰ ਕੀਤੇ ਹਨ।

ਮੈਂ ਇਸ ਨਤੀਜੇ ਤੇ ਪੁਜਾ ਹਾਂ ਕਿ ਅਕਾਲੀਆਂ ਦਾ ਵਤੀਰਾ ਸ਼ਾਂਤ-ਮਈ ਸੀ। ਜਥਿਆਂ ਨੇ ਪੁਲਸ ਦਾ ਘੇਰਾ ਤੋੜ ਕੇ ਕਦੀ ਅਗੇ ਜਾਣ ਦਾ ਯਤਨ ਨਹੀਂ ਕੀਤਾ। ਮੈਨੂੰ ਦਸਿਆ ਗਿਆ ਹੈ ਕਿ ਅਕਾਲੀ ਜਥੇ ਸ਼ਾਂਤ-ਮਈ ਦਾ ਪ੍ਰਣ ਲੈਂਦੇ ਹਨ। ਮਾਰ ਕੁਟਾਈ ਬਹੁਤ ਜਾਲਮਾਨਾ ਸੀ। ਕਈ ਵੇਰ ਪੁਲਸ ਅਕਾਲੀਆਂ ਨੂੰ ਸੜਕ ਤੋਂ ਫੜ ਕੇ ਧੂਹ ਕੇ ਰੜੇ ਵਿਚ ਸੁਟਦੀ ਸੀ। ਜਿਥੇ ਰੋੜ ਅਤੇ ਕੱਚ ਦੇ ਟੁਕੜੇ ਖਿਲਰੇ ਹੁੰਦੇ ਸਨ। ਜਿਸ ਥਾਂ ਨੂੰ ਗੁਰੂ ਕਾ ਬਾਗ ਕਿਹਾ ਜਾਂਦਾ ਹੈ ਉਥੇ ਝਾੜੀਆਂ ਅਤੇ ਧਰਤੀ ਬੜੀ ਰੱਕੜ ਜਿਹੀ ਸੀ। ਮੈਂ ਗੁਰੂ ਕੇ ਬਾਗ ਵਿਚ ਫਿਰ ਕੇ ਸਾਰੀ ਹਾਲਤ ਵੇਖੀ ਹੈ।

ਮੈਨੂੰ ਪਤਾ ਹੈ ਕਿ ਸਿੱਖ ਕੇਸਾਂ ਨੂੰ ਬੜਾ ਪਵਿਤ੍ਰ ਸਮਝਦੇ ਹਨ। ਜੇ ਕਿਸੇ ਸਿੱਖ ਨੂੰ ਕੇਸਾਂ ਤੋਂ ਫੜ ਕੇ ਧੂਹਿਆ ਜਾਵੇ ਤਾਂ ਉਹ ਭਾਰੀ ਨਿਰਾਦਰੀ ਸਮਝਦਾ ਹੈ। ਮੇਰੀ ਠੋਸ ਰਾਇ ਹੈ ਕਿ ਅਕਾਲੀਆਂ ਦਾ ਵਤੀਰਾ ਅਮਨ

ਭੰਗ ਕਰਨ ਵਾਲਾ ਨਹੀਂ ਸੀ, ਪੁਲਸ ਦਾ ਵਤੀਰਾ ਭੜਕਾਊ ਤੇ ਅਮਨ ਭੰਗ ਕਰਨ ਵਾਲਾ ਸੀ।

4 ਸਤੰਬਰ ਨੂੰ ਕੁਝ ਪੁਲਸੀਆਂ ਨੇ ਸਕਾਊਟਸ ਨਾਲ ਕਈ ਭੜਕਾਊ ਗੱਲਾਂ ਕੀਤੀਆਂ। ਇਕ ਲੜਕੇ ਨੇ ਗੁਸੇ ਵਿਚ ਜਵਾਬ ਦਿਤਾ। ਉਸ ਵਕਤ ਡਾਕਟਰ ਖਾਨ ਚੰਦ ਦੇਵ ਇੰਚਾਰਜ ਨੇ ਉਸ ਮੁੰਡੇ ਨੂੰ ਜ਼ਬਤ ਵਿਚ ਰਹਿਣ ਲਈ ਕਿਹਾ। ਉਸ ਨੇ ਬੀ. ਟੀ. ਨੂੰ ਦਸਿਆ ਕਿ ਸਕਾਊਟ ਜਥੇ ਦੇ ਮੈਂਬਰ ਨਹੀਂ ਅਤੇ ਉਹਨਾਂ ਨੇ ਸ਼ਾਂਤਮਈ ਦਾ ਪ੍ਰਣ ਵੀ ਨਹੀਂ ਲਿਆ ਹੋਇਆ। ਪੁਲਸ ਨੂੰ ਉਹਨਾਂ ਨਾਲ ਭੜਕਾਊ ਵਤੀਰਾ ਨਹੀਂ ਵਰਤਣਾ ਚਾਹੀਦਾ। ਮੈਂ ਇਹ ਗਲ ਨਮੂਨੇ ਦੇ ਤੌਰ ਤੇ ਦਸ ਰਿਹਾ ਹਾਂ।

ਮੈਂ ਪੁਲਸ ਨੂੰ ਗੁਪਤ ਅੰਗਾਂ ਤੇ ਲਾਠੀਆਂ ਮਾਰਦਿਆਂ ਵੇਖਿਆ ਹੈ। 2 ਸਤੰਬਰ ਨੂੰ ਜਥੇ ਦੇ ਨਾਲ ਕੁਝ ਇਸਤਰੀਆਂ ਵੀ ਗਈਆਂ। ਮੈਨੂੰ ਦਸਿਆ ਗਿਆ ਕਿ ਅਕਾਲੀ ਔਰਤ ਨੂੰ ਮਾਰਿਆ ਗਿਆ। ਉਸ ਵਕਤ ਮੇਰੇ ਪਾਸ ਬਹੁਤ ਸਾਰੇ ਦਰਸ਼ਕ ਖੜੇ ਸਨ, ਜੋ ਜਥੇ ਅਤੇ ਮੇਰੇ ਵਿਚਕਾਰ ਸਨ। ਮੈਂ "ਇੰਡੀਪੈਂਡੈਂਟ" ਮਹੀਨਾ ਸਤੰਬਰ 1922 ਦੀ ਫ਼ਾਈਲ ਪੇਸ਼ ਕਰਦਾ ਹਾਂ, ਜਿਸ ਵਿਚ ਅਕਾਲੀਆਂ ਸਬੰਧੀ ਸਾਰੇ ਹਾਲਾਤ ਛਪੇ ਹਨ।

## ਬਿਆਨ ਡਾਕਟਰ ਗੋਪੀ ਚੰਦ ਭਾਰਗੋ

3 ਸਤੰਬਰ 1922 ਨੂੰ ਅਕਾਲੀਆਂ ਨੂੰ ਜੋ ਮਾਰ ਕੁਟਾਈ ਕੀਤੀ ਗਈ, ਮੈਂ ਉਹਨਾਂ ਦੇ ਜ਼ਖਮ ਨਹੀਂ ਵੇਖ ਸਕਿਆ। ਮੈਂ ਜਥੇ ਦੇ ਮੁਖੀਆਂ ਅਤੇ ਪੁਲਸ ਵਿਚਕਾਰ ਹੋਈ ਗੱਲ ਬਾਤ ਵੀ ਨਹੀਂ ਸੁਣੀ।

ਮੇਰਾ ਖਿਆਲ ਹੈ ਕਿ ਗੁਰੂ ਕੇ ਬਾਗ ਵਿਚ ਕੀਤੀ ਗਈ ਮਾਰ-ਕੁਟਾਈ ਵਹਿਸ਼ੀਆਨਾ ਤੇ ਜ਼ੁਲਮੀ ਹੈ। ਪੁਲਸ ਵਲੋਂ ਲਾਠੀਆਂ ਦੀ ਵਰਤੋਂ ਬੜੀ ਮਾਰੂ ਤੇ ਖਤਰਨਾਕ ਹੈ।

ਮੈਨੂੰ ਪਤਾ ਹੈ ਕਿ ਅਕਾਲੀਆਂ ਦਾ ਵਤੀਰਾ ਸ਼ਾਂਤਮਈ ਹੈ। ਉਨ੍ਹਾਂ ਪਾਸੋਂ ਅਮਨ ਭੰਗ ਹੋਣ ਦਾ ਕੋਈ ਖਤਰਾ ਨਹੀਂ। ਅਕਾਲੀਆਂ ਨੇ ਪੁਲਸ

ਨੂੰ ਪਰੇ ਧੱਕ ਕੇ ਕਦੀ ਅਗੇ ਵਧਣ ਦਾ ਜਤਨ ਨਹੀਂ ਕੀਤਾ। ਉਹਨਾਂ ਨੇ ਕਦੀ ਤਾਕਤ ਨਹੀਂ ਵਰਤੀ। ਕਿਸੇ ਲਈ ਕੌੜੇ ਸ਼ਬਦ ਨਹੀਂ ਵਰਤੇ। ਉਹਨਾਂ ਨੇ ਮਾਰ ਤੋਂ ਬਚਣ ਦਾ ਵੀ ਜਤਨ ਨਹੀਂ ਕੀਤਾ। ਮੈਂ ਸੁਣਿਆ ਸੀ ਕਿ ਮਿ: ਮਰਸਰ (Mercer) ਨੇ ਹੁਕਮ ਦਿਤਾ ਹੈ ਕਿ ਮਾਰ ਵਾਲੀ ਥਾਂ ਤੇ ਕਿਸੇ ਨੂੰ ਮਲ੍ਹਮ ਪੱਟੀ ਨਾ ਕੀਤੀ ਜਾਵੇ। ਮੈਂ ਇਸ ਸਬੰਧੀ ਉਸ ਪਾਸੋਂ ਕੋਈ ਦਲੀਲ ਨਹੀਂ ਸੁਣੀ।

ਜਦ ਅਕਾਲੀ ਭੋਇੰ ਤੇ ਡਿਗ ਪੈਂਦੇ ਸਨ, ਉਹਨਾਂ ਦੇ ਗੁਪਤ ਅੰਗਾਂ ਤੇ ਸੱਟਾਂ ਮਾਰੀਆਂ ਜਾਂਦੀਆਂ ਸਨ। ਪੁਲਸ ਬੂਟਾਂ ਨਾਲ ਠੁਡੇ ਮਾਰਦੀ ਸੀ। ਠੁਡੇ ਸਖਤ ਮਾਰੇ ਜਾਂਦੇ ਸਨ ਜਾਂ ਨਰਮ, ਇਸ ਸਬੰਧੀ ਮੇਰੇ ਲਈ ਕੁਝ ਕਹਿਣਾ ਕਠਨ ਹੈ। ਗੁਪਤ ਅੰਗਾਂ ਤੇ ਸੱਟਾਂ ਮਾਰਨੀਆਂ ਭਾਰੀ ਜ਼ੁਲਮ ਸੀ। ਇਹਨਾਂ ਸੱਟਾਂ ਨਾਲ ਆਦਮੀ ਡਿਗ ਪੈਂਦੇ ਸਨ। ਮੈਂ ਆਪ ਲਾਰੀ ਵਿਚ ਇਕ ਕੇਸ ਨੂੰ ਵੇਖਿਆ ਹੈ, ਜੋ ਸੱਟਾਂ ਦੀ ਪੀੜ ਨਾਲ 'ਊਂ ਊਂ' ਕਰਦਾ ਸੀ, ਜਿਸ ਨੂੰ ਅੰਮ੍ਰਿਤਸਰ ਦੇ ਹਸਪਤਾਲ ਵਿਚ ਪਹੁੰਚਾਇਆ ਗਿਆ।

ਮੈਂ ਮਿ: ਰਤਨ ਚੰਦ ਨੂੰ ਸਿਪਾਹੀਆਂ ਨੂੰ ਇਹ ਹੁਕਮ ਦਿੰਦੇ ਸੁਣਿਆ ਹੈ, "ਜਿੰਨਾ ਸਖਤ ਮਾਰ ਸਕਦੇ ਹੋ ਮਾਰੋ।"

## ਬਿਆਨ ਪੰਡਤ ਮੇਲਾ ਰਾਮ 'ਵਫ਼ਾ' ਐਡੀਟਰ 'ਬੰਦੇ-ਮਾਤਰਮ' ਲਾਹੌਰ

ਮੈਨੂੰ ਗੁਰੂ ਕੇ ਬਾਗ ਸੰਬੰਧੀ ਹੋਈਆਂ ਕੁਝ ਘਟਨਾਵਾਂ ਦਾ ਪਤਾ ਹੈ। ਮੈਂ ਕਈ ਵੇਰ ਮਾਰ ਪੈਂਦੀ ਵੀ ਵੇਖੀ ਹੈ। ਇਹ ਮਾਰ ਬੜੀ ਵਹਿਸ਼ੀਆਨਾ ਤੇ ਵਾਧੂ ਸੀ, ਕਿਉਂਕਿ ਅਕਾਲੀ ਕਿਸੇ ਤਰ੍ਹਾਂ ਦਾ ਟਾਕਰਾ ਨਹੀਂ ਕਰਦੇ ਸਨ ਤੇ ਉਹ ਸ਼ਾਂਤ-ਮਈ ਸਨ। ਉਹਨਾਂ ਨੇ ਸ਼ਾਂਤ-ਮਈ ਦਾ ਪ੍ਰਣ ਲਿਆ ਹੋਇਆ ਸੀ। ਪੁਲਸ ਅਫਸਰਾਂ ਪਾਸ ਮਾਰ-ਕੁਟਾਈ ਕਰਨ ਲਈ ਕੋਈ ਦਲੀਲ ਨਹੀਂ ਸੀ। ਮਹੰਤ ਦਾ ਕੋਈ ਆਦਮੀ ਉਥੇ ਮੌਜੂਦ ਨਹੀਂ ਸੀ।

ਮੈਂ ਅੱਖੀਂ ਵੇਖਿਆ ਹੈ ਕਿ ਪੁਲਸੀਏ ਅਕਾਲੀਆਂ ਦੇ ਮੂੰਹ, ਸਿਰ

ਤੇ ਪੈਰਾਂ ਤੇ ਸੱਟਾਂ ਮਾਰਦੇ ਸਨ। ਉਸ ਦਿਨ 12 ਅਕਾਲੀਆਂ ਨੂੰ ਚਾਰ ਚਾਰ ਦੇ ਜਥਿਆਂ ਵਿਚ ਮਾਰ ਪਈ। ਉਹਨਾਂ ਨੂੰ ਪੰਜਵੀਂ ਪਾਤਸ਼ਾਹੀ ਦੇ ਗੁਰਦਵਾਰੇ ਤੋਂ ਨੌਵੀਂ ਪਾਤਸ਼ਾਹੀ ਦੇ ਗੁਰਦਵਾਰੇ ਨੂੰ ਜਾਣ ਵਾਲੇ ਰਸਤੇ ਵਿਚ ਮਾਰਿਆ ਜਾਂਦਾ ਸੀ।

ਮਿ: ਬੀ. ਟੀ. ਮਾਰ ਕੁਟਾਈ ਵਿਚ ਵਧ ਚੜ੍ਹ ਕੇ ਹਿੱਸਾ ਲੈਂਦਾ ਸੀ। ਉਹ ਆਪ ਲਾਠੀਆਂ ਮਾਰਦਾ ਸੀ ਤੇ ਧੂਹ ਕੇ ਸੁਟਦਾ ਸੀ।

ਉਸ ਥਾਂ ਬਹੁਤ ਸਾਰੇ ਲੋਕੀਂ ਮੌਜੂਦ ਸਨ। ਪ੍ਰੋ: ਰੁਚੀ ਰਾਮ ਸਾਹਨੀ ਤੇ ਪੰਡਤ ਸੰਤਾਨਮ ਆਦਿਕ ਵੀ ਉਥੇ ਹੀ ਸਨ। ਮੈਂ ਆਪਣੇ ਅਖਬਾਰ ਨੂੰ ਸਾਰੀ ਵਿਥਿਆ ਲਿਖੀ, ਪਰ ਵਿਸਥਾਰ ਸਹਿਤ ਨਹੀਂ। ਸ੍ਰੀ ਗਿਆਨ ਚੰਦ ਸਹਾਇਕ ਐਡੀਟਰ ਨੇ ਕਈ ਰੀਪੋਰਟਾਂ ਭੇਜੀਆਂ, ਜੋ ਪ੍ਰਕਾਸ਼ਤ ਹੋ ਚੁਕੀਆਂ ਹਨ। ਮੈਂ ਕਈ ਆਦਮੀ ਸਖਤ ਜ਼ਖਮੀ ਵੇਖੇ, ਜਿਹਨਾਂ ਨੂੰ ਲਹੂ ਚਲ ਰਿਹਾ ਸੀ।

## ਬਿਆਨ ਸ੍ਰੀ ਅਨੰਦ ਨਰਾਇਣ ਸ਼ਿਵਾਲ, ਬੀ.ਏ., ਐਲ-ਐਲ.ਬੀ. ਸਹਾਇਕ ਐਡੀਟਰ 'ਟਰਬੀਯੂਨ' ਲਾਹੌਰ

ਇਹ ਮੇਰਾ ਬਿਆਨ ਹੈ, ਜੋ ਮੈਂ ਕਮੇਟੀ ਦੇ ਸਾਹਮਣੇ ਦਿਤਾ ਹੈ। ਮੈਂ 2 ਤੇ 3 ਸਤੰਬਰ ਦੀ ਮਾਰ-ਕੁਟਾਈ ਸਬੰਧੀ ਸਾਰੀ ਰੀਪੋਰਟ ਆਪਣੇ ਅਖਬਾਰ ਨੂੰ ਭੇਜੀ, ਜੋ 5 ਨਵੰਬਰ ਦੇ 'ਟਰਬੀਯੂਨ' ਵਿਚ ਪ੍ਰਕਾਸ਼ਤ ਹੋਈ। ਮਾਰ-ਕੁਟਾਈ ਸੰਬੰਧੀ ਜੋ ਘਟਨਾਵਾਂ ਮੈਂ ਬਿਆਨ ਕੀਤੀਆਂ ਹਨ, ਇਹ ਬਿਲਕੁਲ ਠੀਕ ਹਨ।

ਮੈਂ ਗੁਰੂ ਕੇ ਬਾਗ ਵਿਚ ਮਾਰ-ਕੁਟਾਈ ਹੁੰਦੀ ਨਹੀਂ ਵੇਖੀ, ਪਰ 2 ਤੇ 3 ਸਤੰਬਰ ਨੂੰ ਸੜਕ ਦੇ ਕੰਢੇ ਮਾਰ ਤਕੀ ਹੈ। ਉਥੇ ਸਰਕਾਰ ਜਾਂ ਅਕਾਲੀਆਂ ਵਲੋਂ ਡਾਕਟਰੀ ਸਹਾਇਤਾ ਦੇਣ ਵਾਲਾ ਕੋਈ ਮੌਜੂਦ ਨਹੀਂ ਸੀ। ਅਕਾਲੀ ਮਾਰ ਖਾਣ ਲਈ ਤਿਆਰ ਸਨ। ਅਕਾਲੀਆਂ ਨੇ ਪੁਲਸ ਨਾਲ ਕੋਈ ਧੱਕਮ-ਧੱਕਾ ਨਹੀਂ ਕੀਤਾ, ਸਗੋਂ ਪੁਲਸ ਨੇ ਉਹਨਾਂ ਨੂੰ ਰੋਕਿਆ। ਇਸ ਪਰ ਉਹ ਜ਼ਮੀਨ ਤੇ ਬੈਠ ਗਏ। ਉਹ ਸ਼ਬਦ ਪੜ੍ਹ ਰਹੇ ਸਨ। ਪੁਲਸ ਨੇ ਉਹਨਾਂ ਨੂੰ ਧੂਹ ਕੇ ਸੜਕ ਤੋਂ ਲਾਂਭੇ ਸੁਟਿਆ। ਕਈਆਂ

ਨੂੰ ਮਾਰਿਆ ਵੀ ਗਿਆ। ਕਈ ਬੈਠਿਆਂ ਨੂੰ ਇਤਨੀ ਮਾਰ-ਕੁਟਾਈ ਕੀਤੀ ਗਈ ਕਿ ਉਹ ਬੇਹੋਸ਼ ਹੋ ਗਏ।

ਮਿ: ਲਾਬ ਕੁਤੇ ਸਮੇਤ ਉਥੇ ਆਇਆ। ਉਸ ਦਾ ਕੁਤਾ ਵੀ ਅਕਾਲੀਆਂ ਨੂੰ ਪੈ ਗਿਆ। ਮਾਰ-ਕੁਟਾਈ ਦੇ ਫਲ-ਸਵਰੂਪ ਕਈ ਅਕਾਲੀ ਬੇਹੋਸ਼ ਹੋ ਗਏ।

**2** ਸਤੰਬਰ ਨੂੰ ਮੈਕਫਰਸਨ ਅਤੇ ਬੀ. ਟੀ. ਦੋਵੇਂ ਮੌਜੂਦ ਸਨ। ਬੀ. ਟੀ. ਮਾਰ-ਕੁਟਾਈ ਕਰਦਾ ਰਿਹਾ। ਪਹਿਲੇ ਨੇ ਕੁਝ ਨਹੀਂ ਕੀਤਾ। ਐਸੋਸੀਏਟਿਡ ਪਰੈਸ ਦਾ ਪਰਤੀਨਿਧ ਮਿ: ਮੁਲਨ (Mullen) ਉਥੇ ਮੌਜੂਦ ਸੀ। ਉਸ ਨੇ ਕਈ ਫੋਟੋ ਲਈਆਂ, ਉਹ ਫੋਟੋ ਮੈਂ ਆਪ ਵੇਖੀਆਂ ਹਨ।

**2** ਸਤੰਬਰ ਨੂੰ ਦਰਸ਼ਕ ਵੀ ਕਾਫ਼ੀ ਗਿਣਤੀ ਵਿਚ ਸਨ। ਪੁਲਸ ਨੇ ਉਹਨਾਂ ਨੂੰ ਵੀ ਮਾਰਿਆ। ਮਿ: ਬੀ. ਟੀ. ਨੇ ਸ਼ੇਖ ਅਬਦੁਲ ਰਹਿਮਾਨ ਤੇ ਮਾਰੂ ਹਮਲਾ ਕੀਤਾ। ਮੈਂ ਉਸ ਨੂੰ ਪਛਾਣਦਾ ਹਾਂ। ਦਰਸ਼ਕਾਂ ਵਲੋਂ ਕੋਈ ਭੜਕਾਊ ਗੱਲ ਨਹੀਂ ਕੀਤੀ ਗਈ ਸੀ, ਕਿਸੇ ਨੇ ਕੋਈ ਪੱਥਰ ਨਹੀਂ ਮਾਰਿਆ ਸੀ। ਜਥਾ ਸੜਕ ਉਤੇ ਅਤੇ ਲੋਕੀਂ ਖੇਤਾਂ ਵਿਚ ਖੜੇ ਸਨ। ਅਕਾਲੀਆਂ ਨੇ ਕੋਈ ਘਬਰਾਹਟ ਨਹੀਂ ਪਰਗਟ ਕੀਤੀ। ਉਹ ਪੁਰ-ਅਮਨ ਤੇ ਸ਼ਬਦ ਪੜ੍ਹਦੇ ਸਨ। ਮਿਸਟਰ ਬੀ. ਟੀ. ਦੇ ਚਿਹਰੇ ਤੋਂ ਗੁਸਾ ਪਰਗਟ ਹੁੰਦਾ ਸੀ। ਉਹ ਹਮੇਸ਼ਾਂ ਪੰਜਾਬੀ ਵਿਚ ਭੈੜੇ ਸ਼ਬਦ ਵਰਤਦਾ ਸੀ।

ਮੈਕਫਰਸਨ ਨੇ ਮਾਰ-ਕੁਟਾਈ ਬੰਦ ਨਹੀਂ ਕੀਤੀ। ਜਦ ਉਸ ਨੂੰ ਕਿਹਾ ਗਿਆ—"ਘਟ ਤੋਂ ਘਟ ਤਾਕਤ ਵਰਤੀ ਜਾਵੇ।" ਤਾਂ ਉਸ ਨੇ ਉਤਰ ਦਿਤਾ—"ਇਹ ਮਾਰ-ਕੁਟਾਈ ਬੜੀ ਸਾਧਾਰਨ ਹੈ, ਜਿੰਨੀ ਸਕੂਲ ਦੇ ਮੁੰਡਿਆਂ ਨੂੰ ਕੀਤੀ ਜਾਂਦੀ ਹੈ।"

ਮੇਰੇ ਖਿਆਲ ਵਿਚ ਇਹ ਬੜੀ ਸਖਤ ਸੀ। ਬੀ. ਟੀ. ਮੈਨੂੰ ਮੈਕ-ਫਰਸਨ ਕੋਲ ਲੈ ਗਿਆ ਸੀ। ਪੁਲਸ ਦੇ ਚਿਹਰਿਆਂ ਤੋਂ ਪਤਾ ਲਗਦਾ ਸੀ ਕਿ ਉਹ ਸਖਤ ਜੋਸ਼ ਵਿਚ ਭਰੇ ਹੋਏ ਹਨ।

ਮਿ: ਬੀ. ਟੀ. ਤੇ ਪੁਲਸੀਏ ਕਈ ਵੇਰੀ ਅਕਾਲੀਆਂ ਦੇ ਗੁਪਤ

ਅੰਗਾਂ ਤੇ ਸੱਟਾਂ ਮਾਰਦੇ ਸਨ। ਮੁਕੇ ਜ਼ੋਰ ਨਾਲ ਤੇ ਲਾਠੀਆਂ ਦੋਹਾਂ ਹਥਾਂ ਨਾਲ ਮਾਰਦੇ ਸਨ। ਕਈਆਂ ਨੂੰ ਠੁਡੇ ਮਾਰੇ ਜਾਂਦੇ ਸਨ। ਕਈਆਂ ਨੂੰ ਕੇਸਾਂ ਤੋਂ ਫੜ ਕੇ ਧੂਹਦੇ ਸਨ।

3 ਸਤੰਬਰ ਨੂੰ ਮਿ: ਲਾਬ ਨੇ ਇਕ ਅਕਾਲੀ ਨੂੰ ਮਾਰਿਆ ਤੇ ਫੜ ਕੇ ਟੋਏ ਵਲ ਰੇੜ੍ਹ ਦਿਤਾ। ਜਦ ਉਹ ਪਿਛੇ ਮੁੜਿਆ ਤਾਂ ਇਕ ਪੁਲਸੀਏ ਨੇ ਅਕਾਲੀ ਨੂੰ ਜਾ ਦਬਿਆ। ਉਸ ਟੋਏ ਵਿਚ ਪਾਣੀ ਸੀ।

ਮੈਂ ਚਾਨਣੀ ਰਾਤ ਵਿਚ ਉਥੇ ਮੌਜੂਦ ਸਾਂ, ਜਦ ਕਿ ਪੰਡਤ ਮਾਲਵੀਆ ਜੀ ਗੁਰੂ ਕੇ ਬਾਗ ਤੋਂ ਮੁੜ ਆਏ ਤੇ ਪੁਲਸ ਨੇ ਅਕਾਲੀਆਂ ਨੂੰ ਸਖਤ ਮਾਰ-ਕੁਟਾਈ ਕੀਤੀ। ਇਹ ਮਾਰ ਦਿਨ ਦੀ ਮਾਰ ਨਾਲੋਂ ਸਖਤ ਸੀ। ਮੈਂ ਮਾਲਵੀਆ ਜੀ ਤੇ ਮੈਕਫਰਸਨ ਦੀ ਗਲ ਬਾਤ ਸਮੇਂ ਉਥੇ ਮੌਜੂਦ ਸਾਂ। ਮੈਕਫਰਸਨ ਨੇ ਮਾਲਵੀਆ ਜੀ ਨੂੰ ਕਿਹਾ ਸੀ–"ਹੁਣ ਮਾਰ-ਕੁਟਾਈ ਨਹੀਂ ਹੋਵੇਗੀ।" ਪਰ ਜਦ ਪੰਡਤ ਜੀ ਗੁਰੂ ਕੇ ਬਾਗ ਚੋਂ ਮੁੜੇ, ਪਹਿਲੇ ਨਾਲੋਂ ਸਖਤ ਮਾਰ-ਕੁਟਾਈ ਕੀਤੀ ਗਈ। ਚਾਨਣੀ ਰਾਤ ਵਿਚ ਮਾਰ ਪੈਂਦੀ ਦਿਸਦੀ ਸੀ। ਉਸ ਮੌਕੇ ਤਹਿਸੀਲਦਾਰ ਉਥੇ ਮੌਜੂਦ ਨਹੀਂ ਸੀ।

3 ਸਤੰਬਰ ਨੂੰ ਪ੍ਰੋਫੈਸਰ ਰੁਚੀ ਰਾਮ ਸਾਹਨੀ ਨੂੰ ਪਿੱਠ ਤੇ ਇਕ ਲਾਠੀ ਵਜੀ। ਉਹ ਜਥੇ ਦਾ ਮੈਂਬਰ ਨਹੀਂ ਸੀ। ਜਥੇ ਤੋਂ 10-12 ਗਜ਼ ਦੀ ਵਿਥ ਤੇ ਖੜਾ ਸੀ। ਚਾਨਣੀ ਰਾਤ ਵਿਚ ਮਿਸਟਰ ਲਾਬ ਉਥੇ ਮੌਜੂਦ ਸੀ।

## ਬਿਆਨ ਮਹਾਸ਼ਾ ਕ੍ਰਿਸ਼ਨ ਐਡੀਟਰ 'ਪ੍ਰਤਾਪ' ਲਾਹੌਰ

ਮੈਂ ਗੁਰੂ ਕੇ ਬਾਗ ਵਿਚ ਦੋ ਵੇਰ ਮਾਰ-ਕੁਟਾਈ ਹੁੰਦੀ ਵੇਖੀ ਹੈ। ਪਹਿਲੀ ਵੇਰ ਜਦ ਕਿ 10 ਸਤੰਬਰ ਨੂੰ ਅਕਾਲੀ ਇਕ ਦੀਵਾਨ ਲਾ ਰਹੇ ਸਨ। 2 ਵਜੇ ਦਾ ਵਕਤ ਸੀ। ਦੀਵਾਨ ਵਿਚ ਇਕ ਸਿਖ ਤਕਰੀਰ ਕਰ ਰਿਹਾ ਸੀ। ਇਹ ਥਾਂ ਤਾਰ ਨਾਲ ਘੇਰੀ ਹੋਈ ਸੀ। ਇਸ ਵਲ ਜਾਣ ਲਈ ਇਕ ਛੋਟਾ ਜਿਹਾ ਰਸਤਾ ਸੀ। ਮਿਸਟਰ ਬੀ. ਟੀ. ਉਥੇ ਆਇਆ, ਉਸ ਦੇ ਹੱਥ ਵਿਚ ਡਾਂਗ ਸੀ। ਬੰਦੂਕਾਂ ਵਾਲੇ ਪੁਲਸੀਆਂ ਨੇ ਵੀ ਉਥੇ

ਵਿਖਾਵਾ ਕੀਤਾ। ਬੀ. ਟੀ. ਨੇ ਲੋਕਾਂ ਨੂੰ ਖਿੰਡ-ਪੁੰਡ ਜਾਣ ਲਈ ਕਿਹਾ। ਉਸ ਮੌਕੇ 10 ਮੈਜਿਸਟਰੇਟ ਉਥੇ ਮੌਜੂਦ ਸਨ।

ਬੀ. ਟੀ. ਨੇ ਲੈਕਚਰ ਦੇਣ ਵਾਲੇ ਦੇ ਮੂੰਹ ਤੇ ਥਪੜ ਜਾ ਮਾਰਿਆ ਤੇ ਉਸ ਨੂੰ ਭੁੰਜੇ ਸੁਟ ਦਿਤਾ। ਪੁਲਸ ਨੇ ਲੋਕਾਂ ਨੂੰ ਮਾਰਨਾ ਸ਼ੁਰੂ ਕਰ ਦਿਤਾ। ਵਿਆਖਿਆਨ ਦੇਣ ਵਾਲੇ ਦਾ ਨਾਂ ਗੰਗਾ ਸਿੰਘ ਸੀ। ਉਸ ਨੂੰ ਪੁਲਸ ਵਲਗਣ ਤੋਂ ਬਾਹਰ ਲੈ ਆਈ। ਉਸ ਨੂੰ ਸਖਤ ਮਾਰ-ਕੁਟਾਈ ਕੀਤੀ ਗਈ। ਉਸ ਦੇ ਸਾਰੇ ਅੰਗਾਂ ਤੇ ਸੱਟਾਂ ਮਾਰੀਆਂ ਗਈਆਂ। ਉਸ ਨੂੰ ਧੂਹ ਕੇ ਇਕ ਟੋਏ ਵਿਚ ਸੁਟਿਆ ਗਿਆ ਅਤੇ ਫਿਰ ਕੈਂਪ ਵਿਚ ਲੈ ਗਏ।

ਮੈਂ ਦੂਜੀ ਘਟਨਾ ਉਦੋਂ ਵੇਖੀ ਜਦ ਅਕਾਲੀ ਲਕੜਾਂ ਕੱਟਣ ਲਈ ਜਾਂਦੇ ਸਨ। ਚਾਰ ਚਾਰ ਆਦਮੀਆਂ ਦੇ ਤਿੰਨ ਜਥੇ ਗਏ। ਉਹਨਾਂ ਨੂੰ ਬੁਰੀ ਤਰ੍ਹਾਂ ਮਾਰਿਆ ਗਿਆ।

ਉਥੇ ਮਹੰਤ ਕੋਈ ਪਾਰਟੀ ਨਹੀਂ ਸੀ। ਅਕਾਲੀ ਹੱਥ ਜੋੜ ਕੇ ਜਾਂਦੇ ਸਨ। ਉਹਨਾਂ ਪਾਸ ਲਕੜਾਂ ਕੱਟਣ ਲਈ ਵੀ ਕੋਈ ਹਥਿਆਰ ਨਹੀਂ ਸੀ। ਜਿਥੋਂ ਤਕ ਮੈਨੂੰ ਯਾਦ ਹੈ ਤਿੰਨੇ ਜਥਿਆਂ ਨੂੰ ਇਕੋ ਥਾਂ ਮਾਰ ਕੁਟਾਈ ਕੀਤੀ ਗਈ। ਇਹ ਥਾਂ ਸ੍ਰੀ ਗੁਰੂ ਅਰਜਨ ਦੇਵ ਦੇ ਗੁਰ-ਦਵਾਰੇ ਤੋਂ ਗੁਰੂ ਤੇਗ ਬਹਾਦਰ ਜੀ ਦੇ ਗੁਰਦਵਾਰੇ ਵਲ ਜਾਣ ਵਾਲੇ ਰਸਤੇ ਵਲ ਸੀ। ਜਿਥੇ ਮਾਰ ਕੁਟਾਈ ਕੀਤੀ ਜਾਂਦੀ ਸੀ, ਉਥੇ ਕੋਈ ਬ੍ਰਿਛ ਨਹੀਂ ਸੀ।

ਇਸ ਥਾਂ ਤੋਂ 20 ਗਜ਼ ਦੀ ਵਿਥ ਤੇ ਉਹ ਇਮਾਰਤ ਸੀ, ਜਿਸ ਦੀ ਛੱਤ ਤੇ ਹਕੀਮ ਅਜਮਲ ਖਾਂ, ਸਵਾਮੀ ਸ਼ਰਧਾਨੰਦ, ਮੌਲਾਨਾ ਕਫਾਇਤੁਲਾ ਪ੍ਰਧਾਨ ਜਮੀਤੁਲ ਉਲਮਾ ਤੇ ਕੁਮਾਰੀ ਲਜਿਆਵਤੀ ਮੌਜੂਦ ਸਨ। ਇਸ ਥਾਂ ਤੇ ਇਕ ਮੈਜਿਸਟਰੇਟ ਵੀ ਸੀ, ਪਰ ਉਸ ਨੇ ਕੋਈ ਹੁਕਮ ਨਹੀਂ ਦਿਤਾ। ਉਸ ਦਾ ਨਾਂ ਲਾਲਾ ਅਮਰ ਨਾਥ ਸੀ। ਜਦ ਮਾਰ-ਕੁਟਾਈ ਹੋਣ ਲਗੀ ਤਾਂ ਉਹ ਉਥੋਂ ਚਲਾ ਗਿਆ। ਬੀ. ਟੀ. ਯੂਰਪੀਨ ਅਫਸਰ ਸੀ। ਉਹੀ ਮਾਰ-ਕੁਟਾਈ ਸਬੰਧੀ ਅਗਵਾਈ ਕਰਦਾ ਸੀ। ਉਹ ਵਧ ਚੜ੍ਹ ਕੇ ਹਿਸਾ ਲੈਂਦਾ ਸੀ ਅਤੇ ਲਾਠੀਆਂ ਮਾਰਦਾ ਸੀ। ਉਹ ਅਕਾਲੀਆਂ ਨੂੰ ਠੁਡੇ ਵੀ

  

ਮਾਰਦਾ ਸੀ।

ਦੋ ਵੇਰ ਪੁਲਸੀਏ ਅਕਾਲੀਆਂ ਦੇ ਸਰੀਰ ਉਤੇ ਚੜ੍ਹ ਕੇ ਨਚਦੇ ਵੇਖੇ ਹਨ। ਇਕ ਪੁਲਸੀਏ ਨੇ ਇਕ ਅਕਾਲੀ ਦੀ ਧੌਣ ਤੇ ਲੱਤ ਰਖੀ। ਮੈਂ ਇਕ ਪੁਲਸੀਏ ਨੂੰ ਇਕ ਹੋਰ ਅਕਾਲੀ ਦੀ ਧੌਣ ਮਰੋੜਦੇ ਵੇਖਿਆ। ਬੀ. ਟੀ. ਅੱਖਾਂ ਦੇ ਲਾਗੇ ਵੀ ਡਾਂਗ ਮਾਰਦਾ ਸੀ।

ਮੈਂ ਇਕ ਅਕਾਲੀ ਨੂੰ ਵੇਖਿਆ, ਜਿਸ ਨੇ 10-12 ਲਾਠੀਆਂ ਆਪਣੇ ਮੂੰਹ ਤੇ ਖਾਧੀਆਂ ਸਨ। ਉਸ ਦੇ ਚਿਹਰੇ ਤੋਂ ਲਹੂ ਚਲ ਰਿਹਾ ਸੀ। ਜਦ ਤੀਕ ਉਹ ਮਾਰ ਨਾਲ ਨਿਢਾਲ ਨਹੀਂ ਹੋ ਜਾਂਦੇ ਸਨ, ਉਹਨਾਂ ਨੂੰ ਉਥੋਂ ਹਟਾਇਆ ਨਹੀਂ ਜਾਂਦਾ ਸੀ।

ਵਿਆਖਿਆਨ ਦੇਣ ਵਾਲੇ ਨੂੰ ਜਦ ਪੁਲਸ ਕੈਂਪ ਵਿਚ ਲੈ ਗਈ ਸੀ, ਉਦੋਂ ਉਸ ਨੂੰ ਕੋਈ ਜ਼ਖਮ ਨਹੀਂ ਸੀ, ਉਹ ਹੋਸ਼ ਵਿਚ ਸੀ। ਪਰ ਪਿਛੋਂ ਉਸ ਨੂੰ ਸਖਤ ਮਾਰ ਕੁਟਾਈ ਕੀਤੀ ਗਈ, ਜਿਸ ਕਰਕੇ ਉਹ ਬੇਹੋਸ਼ ਹੋ ਗਿਆ। ਪੁਲਸੀਏ ਉਸ ਨੂੰ ਛਡ ਗਏ। ਉਹ ਬੋਲ ਨਹੀਂ ਸਕਦਾ ਸੀ। ਸੇਵਾਦਾਰ ਉਸ ਨੂੰ ਚੁਕ ਲਿਆਏ।

ਉਸ ਦਿਨ ਸਰਕਾਰ ਵਲੋਂ ਡਾਕਟਰੀ ਸਹਾਇਤਾ ਦਾ ਕੋਈ ਪ੍ਰਬੰਧ ਨਹੀਂ ਸੀ ਤੇ ਨਾ ਹੀ ਪੁਲਸ ਵਲੋਂ ਕੋਈ ਮੋਟਰ ਸੀ। ਪੁਲਸੀਏ ਗੰਗਾ ਸਿੰਘ ਨੂੰ ਕੇਸਾਂ ਤੋਂ ਧੂਹ ਕੇ ਕੈਂਪ ਵਿਚੋਂ ਲਿਆਏ ਸਨ।

## ਬਿਆਨ ਸ੍ਰੀ ਕੇ. ਸੰਤਾਨਮ ਬੈਰਿਸਟਰ ਜਨਰਲ ਸਕੱਤ੍ਰ ਪੰਜਾਬ ਕਾਂਗਰਸ ਕਮੇਟੀ

ਮੈਂ ਲਾਹੌਰ ਵਿਚ ਰਹਿੰਦਾ ਹਾਂ। ਗੁਰੂ ਕੇ ਬਾਗ ਦੀ ਮਾਰ-ਕੁਟਾਈ ਦੀ ਖਬਰ ਸੁਣ ਕੇ ਅੰਮ੍ਰਿਤਸਰ ਪਹੁੰਚਿਆ। 10 ਸਤੰਬਰ ਨੂੰ ਗੁਰੂ ਕੇ ਬਾਗ ਵਿਚ ਤਿੰਨ ਜਥਿਆਂ ਨੂੰ ਮਾਰ ਪੈਂਦੀ ਵੇਖੀ। ਇਹ ਜਥੇ ਚਾਰ ਚਾਰ ਆਦ-ਮੀਆਂ ਦੇ ਸਨ। ਇਹ ਗਲ ਸ਼ਾਮ ਦੇ ਚਾਰ ਵਜੇ ਦੀ ਹੈ। ਪਹਿਲਾ ਜਥਾ ਲਗੀ ਹੋਈ ਤਾਰ ਤੋਂ ਵੀਹ ਕਦਮ ਗਿਆ ਹੋਵੇਗਾ ਕਿ ਤਿੰਨ ਚਾਰ ਪੁਲ-ਸੀਆਂ ਨੇ ਉਹਨਾਂ ਨੂੰ ਰੋਕਿਆ। ਪਿਛੋਂ ਬੀ. ਟੀ. ਨਾਲ ਪੰਜ ਆਦਮੀ ਹੋਰ ਆ ਗਏ। ਉਹਨਾਂ ਮਾਰ-ਕੁਟਾਈ ਸ਼ੁਰੂ ਕਰ ਦਿਤੀ। ਡਾਂਗਾਂ ਤੇ ਸੋਟੀਆਂ

ਨਾਲ ਉਹਨਾਂ ਨੂੰ ਪਿਛੇ ਧਕਣਾ ਸ਼ੁਰੂ ਕਰ ਦਿਤਾ। ਅਕਾਲੀਆਂ ਨੇ ਕੋਈ ਮੁਕਾਬਲਾ ਨਹੀਂ ਕੀਤਾ।

ਮਿ: ਬੀ. ਟੀ, ਪਾਸ ਵੀ ਲਾਠੀ ਸੀ। ਉਹ ਵੀ ਅਕਾਲੀਆਂ ਨੂੰ ਪਿਛੇ ਧੱਕ ਰਿਹਾ ਸੀ। ਜਦ ਅਕਾਲੀ ਜ਼ਮੀਨ ਉਤੇ ਪਏ ਹੋਏ ਸਨ, ਉਨ੍ਹਾਂ ਨੂੰ ਲਤਾਂ ਤੋਂ ਫੜ ਕੇ ਪਰਾਂ ਸੁਟਿਆ ਜਾਂਦਾ ਸੀ ਅਤੇ ਗੁਰਦਵਾਰੇ ਦੇ ਰਾਹ ਵਲ ਆਉਣ ਨਹੀਂ ਸੀ ਦਿਤਾ ਜਾਂਦਾ। ਅਕਾਲੀ ਹੱਥ ਜੋੜ ਕੇ ਅਗੇ ਵਧਣ ਦਾ ਜਤਨ ਕਰਦੇ ਸਨ। ਪੁਲਸ ਵਾਲੇ ਉਹਨਾਂ ਨੂੰ ਲਾਠੀਆਂ ਮਾਰਦੇ ਸਨ। ਸਕਾਊਟਸ ਉਹਨਾਂ ਨੂੰ ਚੁਕਦੇ ਸਨ।

ਦੋ ਤਿੰਨ ਆਦਮੀ ਉਹਨਾਂ ਵਿਚ ਮਾਰ ਕਰਕੇ ਬੇਹੋਸ਼ ਸਨ। ਇਕ ਦਾ ਚੇਹਰਾ ਖ਼ੂਨ ਨਾਲ ਭਰਿਆ ਹੋਇਆ ਸੀ। ਉਸ ਦੇ ਮਥੇ ਅਤੇ ਮੂੰਹ ਤੇ ਸੱਟਾਂ ਵਜੀਆਂ। ਉਸ ਦੇ ਚੇਹਰੇ ਤੇ ਬੜੀ ਗੰਭੀਰਤਾ ਸੀ। ਕਿਸੇ ਆਦਮੀ ਨੇ ਆਪਣੇ ਸਰੀਰ ਨੂੰ ਮਾਰ ਤੋਂ ਬਚਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਬੇਹੋਸ਼ ਆਦਮੀਆਂ ਨੂੰ ਸਕਾਊਟਸ ਚੁਕਦੇ ਸਨ। ਕੋਈ ਜ਼ਖਮੀ ਹਾਏ ਨਹੀਂ ਕਰਦਾ ਸੀ। ਮੈਂ ਪੁਲਸ ਵਲੋਂ ਜ਼ਖਮੀਆਂ ਦੀ ਸੰਭਾਲ ਲਈ ਕੋਈ ਡਾਕ-ਟਰ, ਨਰਸ ਜਾਂ ਸਟਰੇਚਰ ਨਹੀਂ ਵੇਖੀ।

ਪਹਿਲੇ ਜਥੇ ਵਾਂਗੂ ਦੂਜੇ ਜਥੇ ਨੂੰ ਵੀ ਉਸੇ ਤਰ੍ਹਾਂ ਮਾਰ-ਕੁਟਾਈ ਕੀਤੀ ਗਈ। ਗੁਪਤ ਅੰਗਾਂ ਤੇ ਸੱਟਾਂ ਮਾਰੀਆਂ ਗਈਆਂ। ਜਦ ਉਹ ਜਥਾ ਅਗੇ ਵਧ ਰਿਹਾ ਸੀ, ਪੁਲਸ ਨੇ ਪਿਛੇ ਹਟਾਉਣ ਦੀ ਕੋਸ਼ਿਸ਼ ਕੀਤੀ। ਬੀ. ਟੀ. ਦੇ ਸਾਹਮਣੇ ਜੋ ਆਉਂਦਾ ਸੀ, ਉਸ ਨੂੰ ਮਾਰਦਾ ਸੀ। ਹਕੀਮ ਅਜ-ਮਲ ਖਾਂ, ਸਵਾਮੀ ਸ਼ਰਧਾ ਨੰਦ, ਕੁਮਾਰੀ ਲਜਿਆ ਵਤੀ, ਲਾਲਾ ਦੁਨੀ ਚੰਦ, ਲਾਲਾ ਦੇਵ ਰਾਜ ਤੇ ਪ੍ਰੋ: ਰੁਚੀ ਰਾਮ ਸਾਹਨੀ ਨੇ ਉਸ ਦਿਨ ਇਹ ਨਜ਼ਾਰਾ ਵੇਖਿਆ।

ਦੂਜੇ ਅਤੇ ਤੀਜੇ ਜਥੇ ਨੂੰ ਮੈਂ ਮਾਰ ਪੈਂਦੀ ਵੇਖੀ ਹੈ, ਉਸ ਸੰਬੰਧੀ ਦੋ ਘਟਨਾਵਾਂ ਇਹ ਹਨ ਕਿ ਇਕ ਅਕਾਲੀ ਨੂੰ ਇਕ ਪੁਲਸੀਏ ਨੇ ਦਾੜ੍ਹੀ ਤੋਂ ਪਕੜ ਲਿਆ ਅਤੇ ਉਸ ਦੀ ਦਾੜ੍ਹੀ ਨੂੰ ਵੱਟ ਦੇਣਾ ਸ਼ੁਰੂ ਕੀਤਾ, ਜਿਸ ਦੇ ਨਾਲ ਉਸ ਦੀ ਧੌਣ ਵੀ ਮਰੋੜੀ ਗਈ। ਇਹ ਗਲ ਬੀ. ਟੀ. ਦੇ ਸਾਹ-ਮਣੇ ਹੋਈ। ਜਦ ਉਹ ਡਿੱਗ ਪਿਆ ਤਾਂ ਉਸ ਨੂੰ ਮਾਰਿਆ ਗਿਆ।

ਡਿਗਿਆਂ ਨੂੰ ਚਾਰ ਪੰਜ ਵਾਰੀ ਮਾਰਿਆ ਜਾਂਦਾ ਸੀ। ਇਕ ਆਦਮੀ ਜ਼ਮੀਨ ਤੇ ਬੇਹੋਸ਼ ਪਿਆ ਸੀ, ਇਕ ਪੁਲਸੀਆ ਅਗੇ ਵਧਿਆ ਤੇ ਉਸ ਨੇ ਉਸ ਦੇ ਸਿਰ ਵਿਚ ਠੁਡੇ ਮਾਰੇ।

ਤੀਸਰੇ ਜਥੇ ਨੂੰ ਵੀ ਇਸੇ ਤਰ੍ਹਾਂ ਮਾਰਿਆ ਗਿਆ। ਇਸ ਜਥੇ ਵਿਚ ਇਕ ਬਹੁਤ ਤਗੜਾ ਆਦਮੀ ਸੀ, ਉਹ ਵੀਹ ਵਾਰੀ ਉਠਿਆ ਤੇ ਉਸ ਨੂੰ ਹਰ ਵਾਰ ਮਾਰਿਆ ਜਾਂਦਾ ਸੀ।

ਮੈਂ 13 ਸਤੰਬਰ ਬਾਰੇ ਇਕ ਚਿੱਠੀ ਟਰੀਬਿਯੂਟ ਨੂੰ ਲਿਖੀ, ਜੋ 19 ਸਤੰਬਰ ਨੂੰ ਪ੍ਰਕਾਸ਼ਤ ਹੋਈ, ਜਿਸ ਵਿਚ ਸਾਰੀ ਹਾਲਤ ਬਿਆਨ ਕੀਤੀ ਗਈ ਸੀ।

ਮੈਂ ਦਸ ਸਾਲ ਵਕਾਲਤ ਕੀਤੀ ਹੈ। ਮੈਂ ਕਹਿ ਸਕਦਾ ਹਾਂ ਕਿ ਗੁਰੂ ਕੇ ਬਾਗ ਵਲ ਜਾਣ ਵਾਲਿਆਂ ਜਥਿਆਂ ਲਈ ਦਫਾ 144–145 ਨਹੀਂ ਲਾਈ ਗਈ ਤੇ ਇਥੇ ਅਮਨ ਤੇ ਕਾਨੂੰਨ ਦੇ ਭੰਗ ਹੋਣ ਦਾ ਕੋਈ ਖਤਰਾ ਨਹੀਂ। ਚਾਰ ਅਕਾਲੀਆਂ ਦਾ ਜਥਾ ਕਾਨੂੰਨ ਵਿਰੁਧ ਕਰਾਰ ਨਹੀਂ ਦਿਤਾ ਜਾ ਸਕਦਾ।

ਦੂਜੇ ਤੇ ਤੀਜੇ ਜਥੇ ਨੂੰ ਗੁਰਦਵਾਰੇ ਦੀ ਹੱਦ ਵਿਚ ਮਾਰਿਆ ਗਿਆ ਨਾ ਕਿ ਬਾਗ ਵਿਚ। ਉਥੇ ਦੋ ਯੂਰਪੀਨ ਅਫਸਰ ਸਨ। ਇਕ ਮਿ: ਲਾਬ ਤੇ ਇਕ ਗੋਰਖਾ ਸੀ। ਇਕ ਤਹਿਸੀਲਦਾਰ ਵੀ ਸੀ, ਜੋ ਮਾਰ ਵਾਲੀ ਥਾਂ ਤੋਂ ਪਰੇ ਸੀ। ਉਸ ਨੇ ਮਾਰ ਕੁਟਾਈ ਵਿਚ ਕੋਈ ਹਿਸਾ ਨਹੀਂ ਲਿਆ। ਜਥਿਆਂ ਨੇ ਪੁਲਸ ਦਾ ਕੋਈ ਮੁਕਾਬਲਾ ਨਹੀਂ ਕੀਤਾ। ਉਹਨਾਂ ਪਾਸ ਲਕੜੀਆਂ ਵੱਢਣ ਵਾਲਾ ਵੀ ਕੋਈ ਹਥਿਆਰ ਨਹੀਂ ਸੀ। ਪਹਿਲੇ ਜਥੇ ਨੂੰ ਤਾਰਾਂ ਵਾਲੀ ਘਿਰੀ ਹੋਈ ਥਾਂ ਤੋਂ ਬਾਹਰ ਮਾਰਿਅ ਗਿਆ। ਡੰਡਾ ਪੁਲਸ ਦਸੰਬਰ 1921 ਵਿਚ ਭਰਤੀ ਕੀਤੀ ਗਈ। ਇਹ ਸ਼ਾਹਪੁਰ ਅਤੇ ਜੇਹਲਮ ਵਿਚੋਂ ਸੀ। ਇਸ ਦਾ ਮਕਸਦ ਵਾਲੰਟੀਅਰਾਂ ਨੂੰ ਛੁਡਾਉਣਾ ਸੀ।

ਮੈਨੂੰ ਦਸਿਆ ਗਿਆ ਹੈ ਕਿ ਝਗੜੇ ਵਾਲੀ ਥਾਂ ਅਗਸਤ ਜਾਂ ਸਤੰ-ਬਰ 1921 ਵਿਚ ਸ਼੍ਰੋਮਣੀ ਕਮੇਟੀ ਦੇ ਕਬਜ਼ੇ ਵਿਚ ਆਈ। ਉਦੋਂ ਸੁਪ੍ਰਿੰਟੰਡੰਟ ਪੁਲਸ ਨੇ ਇਕ ਚਿਠੀ ਕਮੇਟੀ ਨੂੰ ਲਿਖੀ ਕਿ ਜੇ ਉਹ ਪੁਲਸ

ਦੀ ਰਾਖੀ ਚਾਹੁੰਦੇ ਹਨ ਤਾਂ ਉਹਨਾਂ ਨੂੰ ਪੁਲਸ ਦਾ ਖਰਚ ਦੇਣਾ ਪਵੇਗਾ। ਜਿਥੋਂ ਤਕ ਮੈਨੂੰ ਯਾਦ ਹੈ, ਮਿਸਟਰ ਮੈਕਫਰਸਨ ਨੇ ਇਹ ਚਿਠੀ ਲਿਖੀ ਸੀ।

29 ਅਗਸਤ 1922 ਤਕ ਕੋਈ ਘਟਨਾ ਨਹੀਂ ਹੋਈ, ਜਿਸ ਤੋਂ ਇਹ ਪਰਗਟ ਹੋਵੇ ਕਿ ਕਮੇਟੀ ਦਾ ਕਬਜ਼ਾ ਬਦਲ ਗਿਆ ਹੈ। ਇਸ ਤੋਂ ਮੈਂ ਇਹ ਨਤੀਜਾ ਕਢਦਾ ਹਾਂ ਕਿ ਇਹ ਸਾਰਾ ਝਗੜਾ ਗੌਰਮਿੰਟ ਨੇ ਅਕਾਲੀ ਲਹਿਰ ਨੂੰ ਦਬਾਉਣ ਲਈ ਖੜਾ ਕੀਤਾ ਹੈ। ਝਗੜੇ ਲਈ ਇਹ ਮੈਦਾਨ ਬਣਾਇਆ ਗਿਆ ਹੈ। ਕਿਸੇ ਅਕਾਲੀ ਨੇ ਕੋਈ ਤਾਕਤ ਨਹੀਂ ਵਰਤੀ। ਪੁਲਸ ਨੂੰ ਇਹ ਹਕ ਨਹੀਂ ਕਿ ਉਹ ਇਕ ਸਾਂਝੀ ਥਾਂ ਵਲ ਜਾਣ ਵਾਲੇ ਰਸਤੇ ਨੂੰ ਰੋਕਣ ਲਈ ਇਸ ਤਰ੍ਹਾਂ ਦੀ ਕਾਰਵਾਈ ਕਰੇ ਤੇ ਅਮਨ ਭੰਗ ਹੋਣ ਦੀ ਆੜ ਲਵੇ।

ਅਕਾਲੀਆਂ ਨੇ ਸ਼ਾਂਤ-ਮਈ ਦਾ ਪ੍ਰਣ ਲਿਆ ਹੈ। ਇਸ ਦਾ ਲੋਕਾਂ ਤੇ ਸਰਕਾਰ ਨੂੰ ਪਤਾ ਹੈ। ਉਹ ਇਸ ਪ੍ਰਣ ਪਰ ਕਾਇਮ ਹਨ। ਪੁਲਸ ਪੰਜ ਛੇ ਫੁਟ ਦੀਆਂ ਸੁੰਮਦਾਰ ਡਾਂਗਾਂ ਰਾਹੀਂ ਉਹਨਾਂ ਨੂੰ ਮਾਰਦੀ ਹੈ। ਡਾਂਗ ਬੜਾ ਖਤਰਨਾਕ ਹਥਿਆਰ ਹੈ। ਜਦ ਪੁਲਸ ਅਕਾਲੀਆਂ ਦੀਆਂ ਦਾੜ੍ਹੀਆਂ ਤੇ ਕੇਸਾਂ ਨੂੰ ਪੁਟਦੀ ਹੈ, ਤਾਂ ਸਿਖਾਂ ਦੀ ਧਾਰਮਿਕ ਨਿਰਾਦਰੀ ਕਰਦੀ ਹੈ।

ਮੈਂ ਕਿਸੇ ਅਕਾਲੀ ਨੂੰ ਮਾਰ ਤੋਂ ਜਾਨ ਬਚਾਉਂਦੇ ਨਹੀਂ ਵੇਖਿਆ। ਪੁਲਸ ਉਹਨਾਂ ਦੇ ਮੂੰਹ, ਛਾਤੀ, ਪਿੱਠ ਤੇ ਗੁਪਤ ਅੰਗਾਂ ਨ ਸੱਟਾਂ ਮਾਰਦੀ ਹੈ। ਇਹ ਗੱਲ ਬੜੀ ਮੁਜਰਮਾਨਾ ਤੇ ਨਾ ਭੁਲਣ ਵਾਲੀ ਹੈ। ਮੈਂ ਪੁਲਸ ਵਲੋਂ ਕੋਈ ਜ਼ਬਾਨੀ ਤੰਬੀਹ ਕਰਦਿਆਂ ਨਹੀਂ ਸੁਣਿਆ। ਪੁਲਸ ਦੀ ਮਾਰ-ਕੁਟਾਈ ਬਹੁਤ ਬੇ-ਤਰਸੀ ਦੀ ਹੈ। ਮੈਂ ਸਮਝਦਾ ਹਾਂ ਕਿ ਅਕਾਲੀਆਂ ਵਿਚ ਰੱਬ ਵਸਦਾ ਹੈ ਤੇ ਪੁਲਸੀਆਂ ਵਿਚ ਪਸ਼ੂ-ਪੁਣੇ ਦੀ ਤਾਕਤ ਹੈ।

ਮੈਂ 18 ਸਤੰਬਰ ਨੂੰ ਗੁਰੂ ਕੇ ਬਾਗ ਵਿਚ ਗ੍ਰਿਫਤਾਰੀਆਂ ਵੇਖੀਆਂ ਹਨ। ਉਸ ਦਿਨ ਕੋਈ ਤਾਕਤ ਵਰਤਣ ਦੀ ਲੋੜ ਨਹੀਂ ਪਈ। ਇਕ ਸਿਪਾਹੀ 200 ਨੂੰ ਗ੍ਰਿਫਤਾਰ ਕਰ ਸਕਦਾ ਸੀ। ਮੈਂ ਕੋਈ ਸਰਕਾਰੀ

ਫੈਸਲਾ ਐਸਾ ਨਹੀਂ ਵੇਖਿਆ, ਜਿਸ ਰਾਹੀਂ ਇਹ ਪਤਾ ਲਗਦਾ ਹੋਵੇ ਕਿ ਬਾਗ ਦੇ ਦਰੱਖਤ ਮਹੰਤ ਦੇ ਹਨ, ਜਿਹਨਾਂ ਨੂੰ ਕੱਟਣ ਲਈ ਅਕਾਲੀਆਂ ਨੂੰ ਮਨਾਹੀ ਕੀਤੀ ਗਈ ਹੈ।

ਗੁਰਦਵਾਰੇ ਵਲੋਂ ਜੋ ਲੰਗਰ ਚਲਦਾ ਹੈ, ਉਹ ਹਰੇਕ ਆਦਮੀ ਲਈ ਖੁਲ੍ਹਾ ਹੈ ਅਤੇ ਇਹ ਲੋਕਾਂ ਦੀ ਸਹਾਇਤਾ ਤੇ ਗੁਰਦਵਾਰੇ ਦੀ ਆਮਦਨ ਨਾਲ ਚਲਦਾ ਹੈ।

## ਬਿਆਨ ਦੀਵਾਨ ਬਹਾਦਰ ਰਾਜਾ ਨਰਿੰਦਰ ਨਾਥ ਐਮ. ਏ. ਮੈਂਬਰ ਪੰਜਾਬ ਲੈਜਿਸਲੇਟਿਵ ਕੌਂਸਲ ਰੀਟਾਇਰਡ ਡਿਪਟੀ ਕਮਿਸ਼ਨਰ ਲਾਹੌਰ

ਮੈਂ ਡਿਪਟੀ ਕਮਿਸ਼ਨਰ ਦੀ ਪਦਵੀ ਤੋਂ ਰੀਟਾਇਰ ਹੋਇਆ ਹਾਂ। ਲਾਹੌਰ ਡਵੀਜ਼ਨ ਦਾ ਆਫਿਸ਼ੀਏਟਿੰਗ ਕਮਿਸ਼ਨਰ ਰਿਹਾ ਹਾਂ ਅਤੇ ਹਿੰਦੂ ਸਭਾ ਦਾ ਪਰਧਾਨ ਹਾਂ। ਮੈਂ ਜ਼ਖਮੀ ਜਥਿਆਂ ਨੂੰ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਹਸਪਤਾਲ ਵਿਚ ਵੇਖਿਆ। 15 ਸਤੰਬਰ ਨੂੰ ਜਥਿਆਂ ਨੂੰ ਮਾਰ ਪੈਣੀ ਬੰਦ ਹੋਈ। ਮੈਂ ਹਸਪਤਾਲ ਵਿਚ ਪ੍ਰੋ: ਰੁਚੀ ਰਾਮ ਸਾਹਨੀ ਨਾਲ ਬਹੁਤ ਸਾਰੇ ਜ਼ਖਮੀਆਂ ਨੂੰ ਵੇਖਿਆ।

ਮੈਂ ਮਜਿਸਟਰੇਟ ਹੋਣ ਦੇ ਅਧਿਕਾਰ ਕਈ ਵਾਰੀ ਵਰਤੇ ਹਨ ਤੇ ਪੁਲਸ ਨੂੰ ਵੀ ਵਰਤਿਆ ਹੈ। ਪਰ ਮੈਂ ਸਦਾ ਸਖਤੀ ਤੋਂ ਬਚਣ ਦਾ ਜਤਨ ਕੀਤਾ ਹੈ। ਡਿਪਟੀ ਕਮਿਸ਼ਨਰ ਹੋਣ ਦੀ ਹੈਸੀਅਤ ਵਿਚ ਕਈ ਹਸਪਤਾਲਾਂ ਵਿਚ ਗਿਆ ਹਾਂ। ਕਈ ਵਾਰੀ ਜ਼ਖਮੀਆਂ ਨੂੰ ਵੀ ਵੇਖਿਆ ਹੈ। ਪਰ ਗੁਰੂ ਕੇ ਬਾਗ ਵਿਚ ਸਖਤ ਮਾਰ ਪਈ ਹੈ। ਮੈਂ ਇਕ ਜ਼ਖਮੀ ਇਸਤਰੀ ਨੂੰ ਵੀ ਵੇਖਿਆ ਹੈ, ਉਹ ਬੜੀ ਕਮਜ਼ੋਰ ਆਵਾਜ਼ ਨਾਲ ਗੱਲ ਕਰਦੀ ਸੀ। ਜਿਸ ਤਰ੍ਹਾਂ ਸਰਕਾਰ ਨੇ ਗੁਰੂ ਕੇ ਬਾਗ ਦੇ ਮਾਮਲੇ ਨੂੰ ਨਜਿਠਣ ਦਾ ਯਤਨ ਕੀਤਾ ਹੈ, ਇਹ ਤਰੀਕਾ ਠੀਕ ਨਹੀਂ ਹੈ। ਕਿਸੇ ਨਿਜੀ ਜਾਇਦਾਦ ਨੂੰ ਬਚਾਉਣ ਲਈ ਸਰਕਾਰ ਨੂੰ ਇਹ ਢੰਗ ਵਰਤਣਾ ਠੀਕ ਨਹੀਂ ਸੀ।

ਤਤਕਾਲਕ ਹਾਕਿਮ ਦੇ ਸਾਰੇ ਸਾਰੇ ਸਰਕਾਰ ਨੂੰ ਦੋ ਦੋਸ਼ ਦਿੰਦਾ

ਜਾਂਦਾ ਸੀ, ਸਰਕਾਰ ਨੇ ਉਸ ਬਾਰੇ ਕਈ ਵਾਰੀ ਆਪਣੀ ਸਫਾਈ ਪੇਸ਼ ਕੀਤੀ। ਕਿਸੇ ਝਗੜੇ ਵਾਲੀ ਥਾਂ ਤੇ ਅਮਨ ਭੰਗ ਹੋਣ ਦਾ ਖਤਰਾ ਹੋਵੇ ਤਾਂ ਸਰਕਾਰ ਦਫਾ 145 ਰਾਹੀਂ ਕਾਰਵਾਈ ਕਰ ਸਕਦੀ ਹੈ। ਦਫਾ 144 ਵੀ ਲਾਈ ਜਾ ਸਕਦੀ ਹੈ। ਅਕਾਲੀਆਂ ਨੂੰ ਗੁਰੂ ਕੇ ਬਾਗ ਵਿਚ ਰੋਕਿਆ ਜਾ ਸਕਦਾ ਹੈ, ਪਰ ਰਸਤੇ ਵਿਚ ਰੋਕਣ ਦੀ ਕੋਈ ਲੋੜ ਨਹੀਂ ਸੀ।

ਸ਼ਾਂਤ-ਮਈ ਦਾ ਮਤਲਬ ਇਹ ਹੈ ਕਿ ਕਿਸੇ ਨੂੰ ਨਹੀਂ ਮਾਰਨਾ। ਅਕਾਲੀ ਸ਼ਾਂਤਮਈ ਹਨ, ਪਰ ਜੇ ਇਸ ਦਾ ਇਹ ਮਤਲਬ ਹੋਵੇ ਕਿ ਉਹਨਾਂ ਨੇ ਹੱਥ ਪੈਰ ਵੀ ਨਹੀਂ ਹਿਲਾਉਣੇ ਤਾਂ ਇਹ ਗਲਤ ਹੈ। ਜੇ ਕਿਤੇ ਦੋ ਆਦਮੀ ਮਿਲ ਕੇ ਚਲਣ ਦਾ ਜਤਨ ਕਰਦੇ ਹਨ ਤਾਂ ਇਹ ਕਾਨੂੰਨ ਨੂੰ ਭਗ ਕਰਨਾ ਨਹੀਂ ਹੈ।

ਪ੍ਰਸ਼ਨ–ਕੀ ਤੁਸੀਂ ਸਰਕਾਰੀ ਐਲਾਨ ਵਿਚੋਂ ਕੋਈ ਹਵਾਲਾ ਦੇ ਸਕਦੇ ਹੋ ਜਿਸ ਵਿਚ ਇਹ ਦਸਿਆ ਗਿਆ ਹੋਵੇ ਕਿ ਅਕਾਲੀਆਂ ਨੇ ਪੁਲਸ ਨੂੰ ਪਿਛੇ ਧੱਕ ਦਿਤਾ ਹੋਵੇ।

ਉਤਰ–ਨਹੀਂ।

ਪ੍ਰਸ਼ਨ–ਕੀ ਸਰਕਾਰ ਅਕਾਲੀਆਂ ਨੂੰ ਗ੍ਰਿਫਤਾਰ ਨਹੀਂ ਕਰ ਸਕਦੀ ?

ਉਤਰ–ਹਾਂ, ਨਿਸਚਿਤ ਤੌਰ ਤੇ ਕਰ ਸਕਦੀ ਹੈ। ਹੁਣ ਉਸ ਨੇ ਗ੍ਰਿਫ-ਤਾਰੀਆਂ ਕੀਤੀਆਂ ਹਨ।

ਪ੍ਰਸ਼ਨ–ਕੀ ਤੁਹਾਡਾ ਖਿਆਲ ਠੀਕ ਹੈ ਕਿ ਜਥਿਆਂ ਨੂੰ ਮਾਰ-ਕੁਟਾਈ ਕਰਨੀ ਜ਼ਰੂਰੀ ਸੀ ?

ਉਤਰ–ਮੈਂ ਨਹੀਂ ਕਹਿ ਸਕਦਾ ਕਿ ਹਰ ਇਕ ਕੇਸ ਵਿਚ ਇਹ ਜ਼ਰੂਰੀ ਸੀ। ਇਸ ਲਈ ਚੰਗਾ ਢੰਗ ਗ੍ਰਿਫਤਾਰੀਆਂ ਦਾ ਸੀ। ਮੈਨੂੰ ਯਾਦ ਕਿ ਮੈਂ ਹਸਪਤਾਲ ਤੋਂ ਬਾਹਰ ਇਕ ਜ਼ਖਮੀ ਅਮਰ ਸਿੰਘ ਨੂੰ ਦੇਖਿਆ ਸੀ, ਜਿਸ ਨੂੰ ਪੰਡਤ ਮਾਲਵੀਆ ਜੀ ਦੇ ਸਾਹਮਣੇ ਲਿਆਂਦਾ ਗਿਆ ਸੀ। ਉਹ ਬੜੀ ਖਤਰਨਾਕ ਹਾਲਤ ਵਿਚ ਸੀ। ਮੈਨੂੰ ਨਹੀਂ ਪਤਾ ਕਿ ਗੁਰੂ ਕੇ ਬਾਗ ਦੇ ਮਹੰਤ ਨੇ ਸਰਕਾਰ ਨੂੰ ਕੋਈ ਦਰਖਾਸਤ ਦਿਤੀ ਹੈ। ਮੈਂ ਗੁਰੂ ਕੇ ਬਾਗ ਦੇ ਆਲੇ ਦੁਆਲੇ ਲੋਹੇ ਦੀਆਂ ਤਾਰਾਂ ਲਗੀਆਂ ਦੇਖੀਆਂ ਹਨ। ਮੈਂ 16 ਸਤੰਬਰ ਨੂੰ

ਗੁਰੂ ਕੇ ਬਾਗ ਵਿਚ ਗਿਆ। ਉਥੇ ਕੀਰਤਨ ਸੁਣਿਆ ਅਤੇ ਪ੍ਰਸ਼ਾਦ ਲਿਆ। ਮਹੰਤ ਨੂੰ ਨਹੀਂ ਵੇਖਿਆ। ਮੈਨੂੰ ਨਿਜੀ ਤੌਰ ਤੇ ਪਤਾ ਨਹੀਂ, ਪਰ ਸੁਣਿਆ ਹੈ ਕਿ ਗੁਰਦਵਾਰਾ ਤੇ ਉਸ ਦੀ ਜਾਇਦਾਦ ਅਕਾਲੀਆਂ ਦੇ ਕਬਜ਼ੇ ਵਿਚ ਹੈ। ਮੈਨੂੰ ਪਿਨਸ਼ਨ ਮਿਲਦੀ ਹੈ ਤੇ ਦਰਬਾਰੀ ਵੀ ਹਾਂ।

ਨਨਕਾਣੇ ਸਾਹਿਬ ਦੇ ਸਾਕੇ ਦੇ ਬਾਅਦ ਸਰਕਾਰ ਲਈ ਗੁਰੂ ਕੇ ਬਾਗ ਦੇ ਮਹੰਤ ਦੀ ਜਾਇਦਾਦ ਦੀ ਰਾਖੀ ਕਰਨੀ ਜ਼ਰੂਰੀ ਸੀ, ਪਰ ਮੈਂ ਅਕਾਲੀਆਂ ਦੀ ਮਾਰ-ਕੁਟਾਈ ਨੂੰ ਦਰੁਸਤ ਨਹੀਂ ਸਮਝਦਾ। ਮੈਂ ਸਰਕਾਰੀ ਦਖਲ ਨੂੰ ਠੀਕ ਸਮਝਦਾ ਹਾਂ।

ਪ੍ਰਸ਼ਨ–ਜੇ ਤੁਸੀਂ ਇਕ ਮੈਜਿਸਟਰੇਟ ਦੀ ਹੈਸੀਅਤ ਵਿਚ ਤਸੱਲੀ ਕਰਦੇ ਹੋ ਕਿ ਤੁਹਾਡੇ ਸਾਹਮਣੇ ਕੁਝ ਆਦਮੀ ਇਕਠੇ ਹੋ ਜਾਂਦੇ ਹਨ ਤੇ ਤਾਕਤ ਨਹੀਂ ਵਰਤਦੇ। ਤੁਸੀਂ ਉਹਨਾਂ ਨੂੰ ਖਿੰਡਾਉਣਾ ਚਾਹੁੰਦੇ ਹੋ। ਉਹ ਜ਼ਮੀਨ ਤੇ ਬੈਠ ਜਾਂਦੇ ਹਨ ਤੇ ਖਿੰਡਦੇ ਪੁੰਡਦੇ ਨਹੀਂ। ਫਿਰ ਤੁਸੀਂ ਕੀ ਕਰੋਗੇ?

ਉਤਰ–ਜੇ ਮੇਰੇ ਪਾਸ ਕਾਨੂੰਨੀ ਤਾਕਤ ਹੋਵੇ ਤਾਂ ਮੈਂ ਉਹਨਾਂ ਨੂੰ ਮਾਰ ਕੇ ਹਟਾਉਣ ਦੀ ਕੋਸ਼ਿਸ਼ ਕਰਾਂਗਾ। ਮੈਨੂੰ ਪਤਾ ਹੈ ਕਿ ਕਾਨੂੰਨ ਵਿਚ ਘਟ ਤੋਂ ਘਟ ਤਾਕਤ ਨਾਲ ਖਿੰਡਾਉਣ ਦੀ ਕੋਸ਼ਿਸ਼ ਕਰਾਂਗਾ। ਸੋਟੀਆਂ ਜਾਂ ਬੰਦੂਕਾਂ ਦੇ ਕੁੰਦੇ ਮਾਰਨ ਦੀ ਥਾਂ ਉਹਨਾਂ ਨੂੰ ਗ੍ਰਿਫ-ਤਾਰ ਕਰਾਂਗਾ।

ਮੈਂ ਪੰਜਾਬ ਦੇ ਲੋਕਾਂ ਵਿਚ ਕੰਮ ਕਰਨ ਵਾਲਾ ਹਾਂ। ਪੁਲਸ ਦੀ ਮਾਰ ਕੁਟਾਈ ਨਾਲ ਅਕਾਲੀਆਂ ਸਬੰਧੀ ਲੋਕਾਂ ਦੇ ਦਿਲਾਂ ਵਿਚ ਬੜੀ ਹਮਦਰਦੀ ਹੈ। ਮੈਂ ਇਸੇ ਲਈ ਜ਼ਖਮੀਆਂ ਨੂੰ ਹਸਪਤਾਲ ਵਿਚ ਦੇਖਣ ਲਈ ਗਿਆ ਸੀ। ਮੈਂ ਕਈ ਜ਼ਖਮੀਆਂ ਨਾਲ ਹਸਪਤਾਲ ਵਿਚ ਗਲ ਬਾਤ ਕੀਤੀ ਹੈ। ਉਹਨਾਂ ਵਿਚੋਂ ਕਈ ਅਜਿਹੇ ਜ਼ਿਲਿਆਂ ਵਿਚੋਂ ਆਏ ਸਨ ਜਿਥੇ ਮੈਂ ਕੰਮ ਕਰਦਾ ਰਿਹਾ ਹਾਂ।

ਅਮਨ ਨੂੰ ਕਾਇਮ ਰਖਣ ਲਈ ਦਫ਼ਾ 144 ਅਤੇ 145

ਵਰਤੀ ਜਾ ਸਕਦੀ ਹੈ। ਪਰ ਹਰ ਥਾਵੇਂ ਇਹਨਾਂ ਦੇ ਲਾਉਣ ਦੀ ਲੋੜ ਨਹੀਂ। ਜਿਥੇ ਅਮਨ ਭੰਗ ਹੋਣ ਦਾ ਖਤਰਾ ਹੋਵੇ, ਉਥੇ ਮਜਿਸਟਰੇਟ ਜਾਂ ਪੁਲਸ ਅਫਸਰ ਘਟ ਤੋਂ ਘਟ ਤਾਕਤ ਵਰਤ ਸਕਦੇ ਹਨ।

ਪ੍ਰਸ਼ਨ–ਕੀ ਉਹਨਾਂ ਅਕਾਲੀਆਂ ਨੂੰ ਮਾਰ-ਕੁਟਾਈ ਕਰਨੀ, ਜਿਹਨਾਂ ਨੇ ਸ਼ਾਂਤਮਈ ਦਾ ਪ੍ਰਣ ਲਿਆ ਹੋਇਆ ਹੈ, ਗ੍ਰਿਫਤਾਰ ਕਰਨ ਦੀ ਬਜਾਏ ਅਮਨ ਕਾਇਮ ਰਖਣ ਲਈ ਜ਼ਰੂਰੀ ਹੈ ?

ਉਤਰ–ਮਾਰ-ਕੁਟਾਈ ਨਿਰਾਸਤਾ ਤੇ ਗੁਸਾ ਪੈਦਾ ਕਰੇਗੀ ਤੇ ਗ੍ਰਿਫਤਾਰੀਆਂ ਦੀ ਨਿਸਬਤ ਵਧੇਰੇ ਬੇਚੈਨੀ ਵਧਾਏਗੀ। ਜੇ ਉਹਨਾਂ ਨੇ ਸ਼ਾਂਤਮਈ ਦਾ ਪ੍ਰਣ ਨਾ ਲਿਆ ਹੁੰਦਾ ਤਾਂ ਅਮਨ ਭੰਗ ਹੋ ਸਕਦਾ ਸੀ।

ਪ੍ਰਸ਼ਨ–ਕੀ ਉਹਨਾਂ ਦਾ ਸ਼ਾਂਤ-ਮਈ ਦਾ ਪ੍ਰਣ ਹੀ ਮਾਰ-ਕੁਟਾਈ ਦਾ ਕਾਰਨ ਹੈ ?

ਉਤਰ–ਨਹੀਂ। ਜੇ ਮੈਂ ਜੱਜ ਦੀ ਹੈਸੀਅਤ ਵਿਚ ਹੋਵਾਂ ਤਾਂ ਮਾਰ-ਕੁਟਾਈ ਦੀ ਕਦੀ ਆਗਿਆ ਨਾ ਦੇਵਾਂ। ਸਰਕਾਰ ਨੇ ਗਲਤ ਫਹਿਮੀ ਵਿਚ ਪੈ ਕੇ ਇਹ ਸ਼ੁਰੂ ਕੀਤੀ ਹੈ ਤੇ ਜੇਹਲਾਂ ਵਿਚ ਭੇਜਣ ਦੀ ਬਜਾਏ ਮਾਰ-ਕੁਟਾਈ ਨਾਲ ਹੀ ਇਸ ਮਸਲੇ ਨੂੰ ਹੱਲ ਕਰਨਾ ਚਾਹਿਆ ਹੈ।

ਪ੍ਰਸ਼ਨ–ਗੋਰਮਿੰਟ ਦੀ ਗਲਤ ਫਹਿਮੀ ਦਾ ਕੀ ਕਾਰਨ ਹੈ ?

ਉਤਰ–ਅਫਸਰਾਂ ਤੇ ਵਧੇਰੇ ਇਤਬਾਰ ਕਰਨਾ। ਅਸਲੀ ਗੱਲ ਇਹ ਹੈ ਕਿ ਵਡੇ ਅਫਸਰ ਇਹ ਗੱਲ ਨਹੀਂ ਮੰਨਦੇ ਕਿ ਜਦ ਘਟ ਤੋਂ ਘਟ ਤਾਕਤ ਵਰਤੀ ਜਾਂਦੀ ਹੈ ਤਾਂ ਉਸ ਦੀ ਹੱਦ ਕਾਇਮ ਨਹੀਂ ਰਹਿੰਦੀ। ਜਦ ਮੈਂ ਇਹ ਕਹਿੰਦਾ ਹਾਂ ਕਿ ਦਫਾ 144 ਲਾਈ ਜ਼ਾਏ, ਤਾਂ ਇਸ ਦਾ ਮਤਲਬ ਇਹ ਹੈ ਕਿ ਇਸ ਦੀ ਸਹੀ ਵਰਤੋਂ ਕੀਤੀ ਜਾਏ।

ਪਿਛਲੇ ਪੰਜਾਂ ਛਿਆਂ ਸਾਲਾਂ ਤੋਂ ਸਿਖਾਂ ਵਿਚ ਕਾਫੀ ਜਾਗ੍ਰਤ ਆਈ ਹੈ। ਇਸ ਸਮੇਂ ਵਿਚ ਮੈਂ ਮਜਿਸਟਰੇਟ ਹੋਣ ਦੀ ਹੈਸੀਅਤ ਵਿਚ ਕਈਆਂ ਦੋਸ਼ੀਆਂ ਨੂੰ ਸਜ਼ਾ ਵੀ ਦਿਤੀ ਹੈ। ਪਰ ਕੇਸਾਂ ਨੂੰ

ਫੜ ਕੇ ਮਾਰਨ ਦੀ ਥਾਂ ਪਿੱਠ ਤੇ ਮਾਰਿਆ ਜਾ ਸਕਦਾ ਹੈ।

ਲੋਕ ਸੇਵਕ ਹੋਣ ਦੀ ਹੈਸੀਅਤ ਵਿਚ ਮੇਰੀ ਇਹ ਡਿਊਟੀ ਸੀ ਕਿ ਮੈਂ ਜ਼ਖਮੀਆਂ ਦੀ ਹਾਲਤ ਪੁਛਦਾ। ਉਹਨਾਂ ਨੂੰ ਕੇਸਾਂ ਤੋਂ ਫੜ ਕੇ ਜੋ ਮਾਰ-ਕੁਟਾਈ ਹੋਈ ਹੈ, ਉਹ ਆਪਣੀ ਹਾਲਤ ਦੱਸ ਦੇਣ।

ਮੈਂ ਮਾਰ ਕੁਟਾਈ ਨੂੰ ਸਹੀ ਨਹੀਂ ਸਮਝਦਾ, ਸਰਕਾਰ ਦੇ ਦਖਲ ਨੂੰ ਦਰੁਸਤ ਸਮਝਦਾ ਹਾਂ। ਨਨਕਾਣੇ ਸਾਹਿਬ ਦੇ ਸਾਕੇ ਨੂੰ ਮੁਖ ਰਖ ਕੇ ਸਰਕਾਰ ਇਸ ਢੰਗ ਨਾਲ ਗੁਰੂ ਕੇ ਬਾਗ ਵਿਚ ਦਖਲ ਨਹੀਂ ਦੇ ਸਕਦੀ। ਮੈਨੂੰ ਪਤਾ ਹੈ ਕਿ ਇਸ ਗੁਰਦਵਾਰੇ ਦੇ ਮਹੰਤ ਨੇ ਸ਼੍ਰੋਮਣੀ ਕਮੇਟੀ ਦੀ ਅਧੀਨਗੀ ਪ੍ਰਵਾਨ ਕਰ ਲਈ ਹੈ। ਮੈਨੂੰ ਕਿਸੇ ਸਰਕਾਰੀ ਅਫਸਰ ਨੇ ਇਹ ਗੱਲ ਨਹੀਂ ਦਸੀ ਕਿ ਨਨਕਾਣੇ ਸਾਹਿਬ ਦਾ ਸਾਕਾ ਗੁਰੂ ਕੇ ਬਾਗ ਵਿਚ ਦਖਲ ਦੇਣ ਦਾ ਕਾਰਨ ਹੈ। ਇਹ ਮੇਰਾ ਆਪਣਾ ਖਿਆਲ ਹੈ।

ਮੇਰੀ ਰਾਏ ਵਿਚ ਸਿੱਖਾਂ ਨੂੰ ਕੇਸਾਂ ਤੋਂ ਫੜ ਕੇ ਧੂਹਣਾ ਅਤੇ ਗੁਪਤ ਅੰਗਾਂ ਤੇ ਸੱਟਾਂ ਮਾਰਨੀਆਂ ਠੀਕ ਨਹੀਂ। ਸਰਕਾਰ ਕਹਿੰਦੀ ਹੈ ਕਿ ਅਕਾਲੀ ਪੁਲਸ ਨਾਲ ਧੱਕਮ-ਧੱਕਾ ਕਰਦੇ ਹਨ, ਪਰ ਮੈਂ ਕੋਈ ਘਟਨਾ ਐਸੀ ਨਹੀਂ ਦੇਖੀ। ਮੈਂ 14 ਸਤੰਬਰ ਨੂੰ ਗ੍ਰਿਫਤਾਰੀਆਂ ਦੇਖੀਆਂ ਹਨ, ਪਰ ਕਿਸੇ ਆਦਮੀ ਨੇ ਪੁਲਸ ਦਾ ਕੋਈ ਮੁਕਾਬਲਾ ਨਹੀਂ ਕੀਤਾ।

ਗੁਰੂ ਕੇ ਬਾਗ ਨੂੰ ਜਾਣਾ ਕਿਸੇ ਹੁਕਮ ਦੀ ਨਾ-ਫੁਰਮਾਨੀ ਕਰਨਾ ਨਹੀਂ ਹੈ ਅਤੇ ਨਾ ਹੀ ਦਫਾ 144 ਨੂੰ ਤੋੜਨਾ ਹੈ। ਮੈਂ ਸੁਣਿਆ ਹੈ ਕਿ ਅਕਾਲੀਆਂ ਨੂੰ ਅੰਮ੍ਰਿਤਸਰ ਵਲ ਜਾਣ ਤੋਂ ਰੋਕਣ ਲਈ ਐਸਾ ਕੀਤਾ ਜਾ ਰਿਹਾ ਹੈ, ਪਰ ਮੇਰੀ ਰਾਇ ਵਿਚ ਕੋਈ ਕਾਨੂੰਨ ਇਸ ਦੀ ਆਗਿਆ ਨਹੀਂ ਦਿੰਦਾ। ਦਫਾ 144 ਲਾਏ ਬਿਨਾਂ ਲੋਕਾਂ ਨੂੰ ਗੁਰੂ ਕੇ ਬਾਗ ਵਲ ਜਾਣ ਤੋਂ ਰੋਕਣਾ ਵੀ ਕਾਨੂੰਨੀ ਤੌਰ ਤੇ ਠੀਕ ਨਹੀਂ।

ਮੈਂ ਨਹੀਂ ਸੁਣਿਆ ਕਿ ਮਹੰਤ ਦੇ ਆਦਮੀਆਂ ਨੇ ਅਕਾਲੀਆਂ

ਨੂੰ ਗੁਰੂ ਕੇ ਬਾਗ ਵਿਚ ਜਾਣ ਤੋਂ ਰੋਕਿਆ ਹੋਵੇ।

## ਬਿਆਨ ਲਾਲਾ ਦੀਨਾ ਨਾਥ ਐਡੀਟਰ 'ਦੇਸ਼'

ਮੈਂ 10 ਸਤੰਬਰ ਨੂੰ ਅੰਮ੍ਰਿਤਸਰ ਗਿਆ। ਮੇਰੇ ਨਾਲ ਮਹਾਸ਼ਾ ਕ੍ਰਿਸ਼ਨ ਐਡੀਟਰ 'ਪ੍ਰਤਾਪ' ਅਤੇ ਮਲਕ ਗਿਰਧਾਰੀ ਲਾਲ ਬੀ. ਏ. ਵੀ ਸਨ। ਅਸੀਂ ਦੋ ਵਜੇ ਗੁਰੂ ਕੇ ਬਾਗ ਪੁਜੇ। ਉਥੇ ਦੀਵਾਨ ਲਗ ਰਿਹਾ ਸੀ। ਮੇਰੇ ਸਾਥੀ ਮੈਨੂੰ ਉਥੇ ਹੀ ਛੱਡ ਕੇ ਗੁਰਦਵਾਰੇ ਵਲ ਗਏ। ਉਸ ਵਕਤ ਦੀਵਾਨ ਵਿਚ ਸ: ਗੰਗਾ ਸਿੰਘ ਲੈਕਚਰ ਦੇ ਰਹੇ ਸਨ। ਮਿ: ਬੀ. ਟੀ. ਉਥੇ ਪੁਜ ਕੇ ਗੰਗਾ ਸਿੰਘ ਨੂੰ ਫੜ ਲਿਆ ਤੇ ਮਾਰ-ਕੁਟਾਈ ਕੀਤੀ। ਅਧੇ ਘੰਟੇ ਪਿਛੋਂ ਮੈਂ ਉਸ ਨੂੰ ਇਕ ਐਂਬੂਲੈਂਸ ਕਾਰ ਵਿਚ ਬੇਹੋਸ਼ ਪਿਆ ਹੋਇਆ ਵੇਖਿਆ। ਡਾਕਟਰ ਇੰਚਾਰਜ ਨੇ ਮੈਨੂੰ ਦਸਿਆ ਕਿ ਜ਼ਖਮ ਸਖਤ ਹਨ।

ਮਿ: ਬੀ. ਟੀ. ਨੇ ਗੰਗਾ ਸਿੰਘ ਨੂੰ ਕਿਹਾ ਸੀ, "ਚੁਪ ਕਰੋ।" ਪਰ ਉਸ ਨੇ ਚੁਪ ਨਹੀਂ ਕੀਤੀ ਸੀ। ਬੀ. ਟੀ. ਨੇ ਉਸ ਨੂੰ ਦੀਵਾਨ ਵਿਚ ਹੀ ਮਾਰ ਕੁਟਾਈ ਸ਼ੁਰੂ ਕਰ ਦਿਤੀ ਤੇ ਦੀਵਾਨ ਨੂੰ ਖਿੰਡਾ ਦਿਤਾ।

ਮੈਂ ਆਪ ਵੇਖਿਆ ਕਿ ਬੀ. ਟੀ. ਜ਼ਖਮੀਆਂ ਨੂੰ ਧੂਹ ਕੇ ਲਾਗੇ ਛਪੜ ਵਿਚ ਸੁਟਦਾ ਸੀ। ਦੀਵਾਨ ਇਕ ਪਿਪਲ ਥਲੇ ਲਗਾ ਹੋਇਆ ਸੀ ਜਦ ਕਿ ਬੀ. ਟੀ. ਨੇ ਜਾ ਕੇ ਕਿਹਾ–"ਖਿੰਡ ਪੁੰਡ ਜਾਓ।" ਅਕਾਲੀਆਂ ਨੇ ਲੰਗਰ ਲਈ ਜੋ ਬ੍ਰਿਛ ਕੱਟਣੇ ਸਨ, ਉਹ ਕੁਝ ਵਿੱਥ ਤੇ ਸਨ। ਦੀਵਾਨ ਵਿਚ ਬੈਠੇ ਲੋਕਾਂ ਵਿਚ ਕੋਈ ਬੇਚੈਨੀ ਪੈਦਾ ਨਹੀਂ ਹੋਈ ਤੇ ਨਾ ਹੀ ਅਮਨ ਭੰਗ ਹੋਣ ਦਾ ਡਰ ਸੀ।

ਲੋਕਾਂ ਦੀ ਰੁਚੀ ਧਾਰਮਿਕ ਸੀ, ਮਹੰਤ ਜਾਂ ਉਸ ਦਾ ਕੋਈ ਆਦਮੀ ਰੋਕ ਨਹੀਂ ਪਾ ਰਿਹਾ ਸੀ। ਮਹੰਤ ਨੇ ਮਾਰ ਕੁਟਾਈ ਵਿਚ ਕੋਈ ਹਿਸਾ ਨਹੀਂ ਲਿਆ। ਹਰੇਕ ਆਦਮੀ ਦੀਵਾਨ ਵਿਚ ਬੜੇ ਧੀਰਜ ਨਾਲ ਬੈਠਾ ਸੀ। ਮੈਂ ਪੰਜ ਵਜੇ ਅਕਾਲੀਆਂ ਦੇ ਤਿੰਨ ਜਥਿਆਂ ਨੂੰ ਮਾਰ ਕੁਟਾਈ ਹੁੰਦੀ ਵੇਖੀ।

ਮੈਂ ਬਾਗ ਦੇ ਦੁਆਲੇ ਤਾਰ ਵੀ ਲਗੀ ਹੋਈ ਵੇਖੀ। ਉਸ ਵਿਚੋਂ

ਇਕ ਰਸਤਾ ਗੁਰਦਵਾਰਾ ਗੁਰੂ ਤੇਗ ਬਹਾਦਰ ਸਾਹਿਬ ਨੂੰ ਜਾਂਦਾ ਸੀ।

ਜਦ ਚਾਰ ਅਕਾਲੀਆਂ ਦਾ ਪਹਿਲਾ ਜਥਾ ਗੁਰੂ ਕੇ ਬਾਗ ਦੇ ਦਰਵਾਜ਼ੇ ਵਲ ਆਇਆ, ਮਿ: ਬੀ. ਟੀ. ਨੇ ਉਸ ਨੂੰ ਪਿਛੇ ਮੁੜ ਜਾਣ ਲਈ ਕਿਹਾ। ਉਹਨਾਂ ਨੇ ਵਾਪਸ ਜਾਣ ਤੋਂ ਇਨਕਾਰ ਕੀਤਾ ਤੇ ਉਥੇ ਹੀ ਖੜੇ ਰਹੇ। ਉਸ ਵਕਤ ਬੀ. ਟੀ. ਤੇ ਪੁਲਸ ਨੇ ਉਹਨਾਂ ਨੂੰ ਮਾਰਨਾ ਸ਼ੁਰੂ ਕਰ ਦਿਤਾ। ਬੀ. ਟੀ. ਪਹਿਲੇ ਆਪ ਠੁਡੇ ਮਾਰਦਾ ਤੇ ਧੂਹ ਕੇ ਸੁਟਦਾ ਸੀ। ਸਿਖਾਂ ਨੂੰ ਬਹੁਤ ਸਖਤ ਮਾਰਿਆ ਗਿਆ, ਜਿਸ ਕਰਕੇ ਉਹ ਬੇਹੋਸ਼ ਹੋ ਗਏ। ਪਿਛੋਂ ਦੋ ਜਥੇ ਹੋਰ ਆਏ, ਉਹਨਾਂ ਨਾਲ ਵੀ ਉਹੋ ਵਰਤਾਉ ਕੀਤਾ ਗਿਆ।

ਇਕ ਜਥੇ ਦੇ ਚਾਰ ਅਕਾਲੀਆਂ ਨੂੰ ਇਤਨਾ ਸਖਤ ਮਾਰਿਆ ਗਿਆ ਕਿ ਉਹਨਾਂ ਦੇ ਸਿਰਾਂ 'ਚੋਂ ਲਹੂ ਚਲਣ ਲਗ ਪਿਆ। ਉਹਨਾਂ ਨੇ ਪੁਲਸ ਦਾ ਕੋਈ ਟਾਕਰਾ ਨਹੀਂ ਕੀਤਾ। ਉਹ ਬੜੇ ਧਾਰਮਿਕ ਭਾਵ ਵਿਚ ਸਨ। ਮੈਨੂੰ ਪਤਾ ਹੈ ਕਿ ਉਹਨਾਂ ਨੇ ਸ਼ਾਂਤ-ਮਈ ਦਾ ਪ੍ਰਣ ਲੀਤਾ ਹੋਇਆ ਸੀ, ਇਸ ਲਈ ਉਹਨਾਂ ਨੂੰ ਮਾਰ-ਕੁਟਾਈ ਕਰਨ ਦੀ ਲੋੜ ਨਹੀਂ ਸੀ। ਗ੍ਰਿਫਤਾਰ ਕਰ ਲੈਣਾ ਹੀ ਕਾਫੀ ਸੀ।

ਮੈਂ ਵੇਖਿਆ ਕਿ ਜਦ ਅਕਾਲੀ ਧਰਤੀ ਤੇ ਪਏ ਹੋਏ ਸਨ, ਪੁਲਸੀਏ ਉਹਨਾਂ ਨੂੰ ਠੁਡੇ ਮਾਰਦੇ ਸਨ। ਮਿ: ਬੀ. ਟੀ. ਦੀ ਮੌਜੂਦਗੀ ਵਿਚ ਬੇਹੋਸ਼ ਆਦਮੀਆਂ ਨੂੰ ਵੀ ਠੁਡੇ ਮਾਰੇ ਜਾਂਦੇ ਸਨ। ਮੈਂ ਇਕ ਪੁਲ-ਸੀਏ ਨੂੰ ਵੇਖਿਆ ਕਿ ਉਹ ਇਕ ਬੇਹੋਸ਼ ਅਕਾਲੀ ਨੂੰ ਕੇਸਾਂ ਤੋਂ ਫੜ ਕੇ ਧੂੰਹਦਾ ਸੀ। ਇਹ ਸਾਰਾ ਦ੍ਰਿਸ਼ਯ ਆਦਿ ਤੋਂ ਅੰਤ ਤੀਕ ਬੜਾ ਜ਼ਾਲਮਾਨਾ ਸੀ।

ਮੈਂ ਹਕੀਮ ਅਜਮਲ ਖਾਂ ਨੂੰ ਆਪਣੇ ਲਾਗੇ ਬੈਠੇ ਹੋਏ ਰੋਂਦੇ ਵੇਖਿਆ ਹੈ। ਹਕੀਮ ਜੀ ਤੋਂ ਬਿਨਾਂ ਸਵਾਮੀ ਸ਼ਰਧਾ ਨੰਦ, ਪ੍ਰੋਫੈਸਰ ਰੁਚੀ ਰਾਮ ਸਾਹਨੀ, ਲਾਲਾ ਦੁਨੀ ਚੰਦ, ਪੰਡਤ ਸੰਤਾਨਮ, ਮਲਕ ਲਾਲ ਖਾਂ (ਗੁਜਰਾਂਵਾਲਾ) ਅਤੇ ਕੁਮਾਰੀ ਲਜਿਆਵਤੀ ਵੀ ਉਸ ਵਕਤ ਉਥੇ ਮੌਜੂਦ ਸਨ।

## ਬਿਆਨ ਸ: ਅਮਰ ਸਿੰਘ ਐਡੀਟਰ ਲਾਇਲ ਗਜ਼ਟ (ਸ਼ੇਰੇ ਪੰਜਾਬ) ਲਾਹੌਰ

ਮੈਂ ਗੁਰੂ ਕੇ ਬਾਗ ਦੀ ਜ਼ਮੀਨ ਸਬੰਧੀ ਸਰਕਾਰੀ ਕਾਗਜ਼ ਵੇਖੇ ਹਨ। ਉਹਨਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਇਹ ਕਮੇਟੀ ਦੇ ਕਬਜ਼ੇ ਵਿਚ ਹੈ। ਲਕੜਾਂ ਕੱਟਣ ਵਾਲੀ ਥਾਂ ਮਹੰਤ ਦੇ ਕਬਜ਼ੇ ਵਿਚ ਨਹੀਂ, ਜਿਥੋਂ ਅਕਾਲੀ ਲਕੜਾਂ ਕੱਟਦੇ ਸਨ। ਮੈਂ ਉਸ ਸਮੇਂ ਉਥੇ ਮੌਜੂਦ ਸੀ, ਜਦ ਮਿ: ਬੀ. ਟੀ. ਨੇ ਕਿਹਾ ਸੀ ਕਿ ਮਾਰ-ਕੁਟਾਈ ਨਹੀਂ ਕੀਤੀ ਜਾਵੇਗੀ, ਦਰਸ਼ਕ ਚਲੇ ਜਾਣ। ਪਰ ਫਿਰ ਵੀ ਅਕਾਲੀਆਂ ਨੂੰ ਮਾਰ-ਕੁਟਾਈ ਕੀਤੀ ਗਈ। ਅਕਾਲੀ ਸ਼ਾਂਤ-ਮਈ ਸਨ। ਅਮਨ ਭੰਗ ਹੋਣ ਦਾ ਕੋਈ ਡਰ ਨਹੀਂ ਸੀ। ਪੁਲਸ ਤੋਂ ਬਿਨਾਂ ਕੋਈ ਵਿਰੋਧੀ ਪਾਰਟੀ ਅਕਾਲੀਆਂ ਨੂੰ ਰੋਕ ਨਹੀਂ ਪਾ ਰਹੀ ਸੀ।

ਮੈਨੂੰ ਪਤਾ ਹੈ ਕਿ ਮਹੰਤ ਨੇ ਬਚਾਉ ਲਈ ਅਫਸਰਾਂ ਪਾਸ ਦਰਖਾਸਤ ਕੀਤੀ। ਇਸ ਅਨੁਸਾਰ ਅਕਾਲੀਆਂ ਨੂੰ ਗ੍ਰਿਫਤਾਰ ਕਰ ਲੈਣਾ ਹੀ ਕਾਫੀ ਹੈ। ਮੈਂ 12 ਸਾਲ ਤੋਂ ਅਖਬਾਰ-ਨਵੀਸੀ ਦਾ ਕੰਮ ਕਰ ਰਿਹਾ ਹਾਂ। ਕਾਂਗਰਸ ਦਾ ਮੈਂਬਰ ਜਾਂ ਨਾ-ਮਿਲਵਰਤਣੀਆ ਨਹੀਂ ਹਾਂ। ਮੈਨੂੰ ਸਰਕਾਰੀ ਅਫਸਰਾਂ ਨਾਲ ਵੀ ਜਾਣ-ਪਛਾਣ ਹੈ, ਪਰ ਮੇਰੀ ਰਾਇ ਵਿਚ ਸਰਕਾਰ ਨੇ ਜੋ ਵਤੀਰਾ ਧਾਰਨ ਕੀਤਾ ਹੈ, ਇਹ ਠੀਕ ਨਹੀਂ। ਅਕਾਲੀਆਂ ਨੂੰ ਗ੍ਰਿਫਤਾਰ ਕਰਨਾ ਹੀ ਕਾਫੀ ਸੀ।

1920–21 ਵਿਚ ਦੋ ਦਰਜਨਾਂ ਮਹੰਤ ਗੁਰਦਵਾਰਿਆਂ ਚੋਂ ਹਟਾਏ ਗਏ ਹਨ, ਪਰ ਸਰਕਾਰ ਨੇ ਉਹਨਾਂ ਨੂੰ ਰਖਣ ਲਈ ਕੋਈ ਦਖਲ ਨਹੀਂ ਦਿਤਾ, ਨਾ ਹੀ ਕਿਸੇ ਮਜਿਸਟਰੇਟ ਨੇ ਦਫਾ 144 ਵਰਤੀ ਹੈ। ਗੁਰੂ ਕੇ ਬਾਗ ਦੇ ਮਹੰਤ ਨੇ ਸ਼੍ਰੋਮਣੀ ਕਮੇਟੀ ਦੇ ਵਿਰੁਧ ਕੋਈ ਦਰਖਾਸਤ ਨਹੀਂ ਦਿਤੀ, ਨਾ ਹੀ 144 ਲਾਉਣ ਲਈ ਸਰਕਾਰ ਨੂੰ ਕਿਹਾ ਹੈ। ਕਮੇਟੀ ਪਾਸੋਂ ਕਬਜ਼ਾ ਵਾਪਸ ਲੈਣ ਲਈ ਵੀ ਉਸ ਨੇ ਕੁਝ ਨਹੀਂ ਕੀਤਾ। ਕਿਸੇ ਮਜਿਸਟਰੇਟ ਨੇ ਜਥਿਆਂ ਨੂੰ ਗੁਰੂ ਕੇ ਬਾਗ ਜਾਣ ਤੋਂ ਰੋਕਣ ਲਈ 144 ਨਹੀਂ ਲਾਈ।

ਸਰਕਾਰ ਅਕਾਲੀ ਲਹਿਰ ਨੂੰ ਮਹੰਤਾਂ ਦੀ ਆੜ ਵਿਚ ਦਬਾ-ਉਣਾ ਚਾਹੁੰਦੀ ਹੈ, ਕਿਉਂਕਿ ਉਹ ਇਸ ਨੂੰ ਅੱਧੀ ਰਾਜਨੀਤਕ ਲਹਿਰ ਸਮਝਦੀ ਹੈ। ਇਹ ਗਲ ਸਰਕਾਰੀ ਬਿਆਨਾਂ ਤੋਂ ਪ੍ਰਗਟ ਹੈ। ਮੈਂ ਕਈ ਅਫਸਰਾਂ ਤੇ ਕੌਂਸਲ ਦੇ ਮੈਂਬਰਾਂ ਨਾਲ ਗਲ ਬਾਤ ਕਰਦਾ ਰਹਿੰਦਾ ਹਾਂ, ਉਹਨਾਂ ਦੀ ਗਲ ਬਾਤ ਤੋਂ ਇਹ ਗਲ ਪ੍ਰਗਟ ਹੁੰਦੀ ਹੈ।

ਗੁਰੂ ਕੇ ਬਾਗ ਵਿਚ ਮਹੰਤ ਕੋਈ ਰੋਕ ਨਹੀਂ ਪਾ ਰਿਹਾ। ਅਕਾਲੀ ਜੱਥੇ ਗ੍ਰਿਫਤਾਰ ਕੀਤੇ ਜਾ ਸਕਦੇ ਹਨ। ਮੈਂ ਅਖ਼ਬਾਰ ਦਾ ਪ੍ਰਤੀਨਿਧ ਤੇ ਚੀਫ ਖਾਲਸਾ ਦੀਵਾਨ ਦਾ ਮੈਂਬਰ ਹੋਣ ਦੀ ਹੈਸੀਅਤ ਵਿਚ ਹਾਂ। ਮੈਂ ਇਹ ਗੱਲ ਲਿਖਤੀ ਮੰਨਦਾ ਹਾਂ ਕਿ ਪੁਲਸ ਨੇ ਦਰਸ਼ਕਾਂ ਨੂੰ ਮਾਰਿਆ ਹੈ। ਇਹ ਗੱਲ ਨਿਜੀ ਤੌਰ ਤੇ ਮੇਰੇ ਨਾਲ ਵਾਪਰਾਂ ਹੈ। ਦਰਸ਼ਕਾਂ ਨੂੰ ਅਧ ਮੀਲ ਤਕ ਨਠਾ ਦਿਤਾ ਗਿਆ। ਉਹ ਕਿਸੇ ਗੈਰ ਕਾਨੂੰਨੀ ਜਥੇ ਦੇ ਮੈਂਬਰ ਨਹੀਂ ਸਨ। ਜਥੇ ਅਤੇ ਉਹਨਾਂ ਵਿਚਕਾਰ 50 ਗਜ਼ਾਂ ਦੀ ਵਿਥ ਸੀ।

ਪ੍ਰਸ਼ਨ–ਤੁਹਾਨੂੰ ਕਿਉਂ ਮਾਰਿਆ ਗਿਆ ?

ਉਤਰ–ਮੇਰਾ ਖਿਆਲ ਹੈ ਕਿ ਪੁਲਸੀਏ ਲੋਕਾਂ ਨੂੰ ਲੁਟਣਾ ਚਾਹੁੰਦੇ ਸਨ, ਇਸ ਲਈ ਸਖਤੀ ਕਰਦੇ ਸਨ।

ਪ੍ਰਸ਼ਨ–ਤੁਸੀਂ ਦਸ ਸਕਦੇ ਹੋ ਕਿ ਪੁਲਸ ਨੇ ਦਰਸ਼ਕਾਂ ਨੂੰ ਕੀ ਗਾਹਲਾਂ ਕਢੀਆਂ ?

ਉਤਰ–ਪੁਲਸ ਨੇ ਇਹ ਗਾਹਲਾਂ ਕਢੀਆਂ :

(1) ਚਲੇ ਜਾਉ, ਤੁਮਾਰੀ ਮਾਂ ਕੀ......।

(2) ਖੜੇ ਰਹੋ, ਮਾਦਰ ।

(3) ਜਾਈਂ ਨਾ ਮਾਂ... ਸੂਰਾ।

ਦਰਸ਼ਕਾਂ ਜਾਂ ਜਥੇ ਨੇ ਅਮਨ ਨੂੰ ਭੰਗ ਨਹੀਂ ਕੀਤਾ, ਪੁਲਸ ਭੰਗ ਕਰਦੀ ਸੀ। ਮੈਂ ਟਮਟਮ ਵਿਚ ਬੈਠਾ ਹੋਇਆ ਸੀ ਕਿ ਇਕ ਪੁਲਸੀਏ ਨੇ ਮੇਰੀ ਪਿੱਠ ਵਿਚ ਮੁਕਾ ਮਾਰਿਆ। ਸ: ਸੁੰਦਰ ਸਿੰਘ ਧੂਪੀਏ ਅਤੇ ਸ: ਹਜ਼ੂਰਾ ਸਿੰਘ ਠੇਕੇਦਾਰ ਨੂੰ ਮੁਕੇ ਮਾਰੇ ਗਏ। ਉਹ ਦੋਵੇਂ ਸਰਕਾਰੀ ਠੇਕੇਦਾਰ ਹਨ।

ਮੈਂ ਸ: ਸੁੰਦਰ ਸਿੰਘ ਰਾਮਗੜ੍ਹੀਏ ਨੂੰ ਧਕਾ-ਮੁਕਾ ਹੁੰਦੇ ਵੇਖਿਆ, ਪਰ ਉਹਨਾਂ ਨੇ ਮੇਰੇ ਪਾਸ ਇਹ ਗੱਲ ਨਹੀਂ ਮੰਨੀ, ਕਿਉਂਕਿ ਉਹ ਆਨਰੇਰੀ ਮਜਿਸਟਰੇਟ ਸ੍ਰੀ ਦਰਬਾਰ ਸਾਹਿਬ ਦੇ ਸਾਬਕ ਮੈਨੇਜਰ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਹਨ। ਉਹ ਸਰਕਾਰੀ ਆਦਮੀ ਹਨ।

ਅਕਾਲੀਆਂ ਦੀਆਂ ਛਾਤੀਆਂ ਅਤੇ ਪਿੱਠਾਂ ਤੇ ਲਾਠੀਆਂ ਮਾਰੀਆਂ ਜਾਂਦੀਆਂ ਹਨ। ਮਾਰਨ ਦਾ ਇਹ ਢੰਗ ਬਹੁਤ ਜ਼ਾਲਮਾਨਾ ਹੈ, ਕਈਆਂ ਨੂੰ ਕੇਸਾਂ ਤੋਂ ਫੜ ਕੇ ਧੂਹਿਆ ਜਾਂਦਾ ਹੈ। ਜਦ ਮੈਂ ਗੁਰੂ ਕੇ ਬਾਗ ਵਿਚ ਮਾਰ ਪੈਂਦੀ ਵੇਖੀ ਮੈਂ ਰੋ ਪਿਆ।

ਮਿ: ਲਾਬ ਨੇ ਇਕ ਅਕਾਲੀ ਦੇ ਗਲੇ ਅਤੇ ਸਿਰ ਤੇ ਬੂਟਾਂ ਸਮੇਤ ਪੈਰ ਰਖਿਆ। ਕੇਸ ਸਿਖਾਂ ਲਈ ਬੜੇ ਪਵਿੱਤਰ ਹਨ। ਇਹ ਦ੍ਰਿਸ਼ 30-40 ਆਦਮੀ ਵੇਖ ਰਹੇ ਸਨ। ਇਹ ਵੇਖ ਕੇ ਸਾਡੇ ਜਜ਼ਬਾਤ ਭੜਕ ਉਠੇ, ਅਸੀਂ ਦੁਹਾਈ ਪਾਈ ਕਿ ਇਸ ਤਰ੍ਹਾਂ ਨਾ ਕਰੋ। ਮੈਂ ਕਹਿੰਦਾ ਹਾਂ ਕਿ ਗੁਰੂ ਕੇ ਬਾਗ ਵਿਚ ਪੁਲਸ ਦਾ ਵਤੀਰਾ ਬਹੁਤ ਭੜਕਾਊ ਅਤੇ ਅਮਨ ਭੰਗ ਕਰਨ ਵਾਲਾ ਹੈ। ਜੇ ਸਿਖਾਂ ਦੇ ਕੇਸ ਪੁਣੇ ਜਾਣ ਤਾਂ ਉਹ ਧਰਮ ਅਤੇ ਆਪਣੇ ਗੁਰੂ ਦੀ ਨਿਰਾਦਰੀ ਸਮਝਦੇ ਹਨ। ਮੇਰੀ ਰਾਇ ਹੈ ਕਿ ਅਕਾਲੀ ਅਮਨ ਨੂੰ ਕਾਇਮ ਰਖਦੇ ਹਨ ਅਤੇ ਪੁਲਸ ਬਦ-ਅਮਨੀ ਕਰਦੀ ਹੈ।

ਅਕਾਲੀ 'ਸਤਿਨਾਮ' 'ਵਾਹਿਗੁਰੂ' ਕਹਿੰਦੇ ਅਤੇ ਸ਼ਬਦ ਪੜ੍ਹਦੇ ਹਨ, ਆਪਣੀ ਜ਼ਬਾਨ ਤੋਂ ਕੋਈ ਮਾੜਾ ਲਫਜ਼ ਨਹੀਂ ਵਰਤਦੇ, ਪਰ ਪੁਲਸ ਵਾਲੇ ਉਹਨਾਂ ਨੂੰ ਗਾਲ੍ਹਾਂ ਕੱਢਦੇ ਹਨ। ਮਿ: ਲਾਬ ਨੇ ਕਿਹਾ- "ਨੱਠ ਜਾਓ ਸੂਰ ਕੇ ਬੱਚਿਓ।"

ਕੋਈ ਅਕਾਲੀ ਮਾਰ ਤੋਂ ਜਾਨ ਬਚਾਉਣ ਦਾ ਜਤਨ ਨਹੀਂ ਕਰਦਾ। ਮੈਂ ਇਹ ਮੌਕਾ ਪਹਿਲੀ ਵੇਰ ਵੇਖਿਆ ਹੈ ਕਿ ਇਕ ਧਿਰ ਸ਼ਾਂਤ-ਮਈ ਹੋਵੇ ਤਾਂ ਦੂਜੀ ਜਬਰ ਕਰਦੀ ਹੋਵੇ।

ਮੈਨੂੰ ਕਿਸੇ ਸਰਕਾਰੀ ਆਰਡਰ ਦਾ ਪਤਾ ਨਹੀਂ ਜਿਸ ਰਾਹੀਂ ਗੁਰੂ ਕੇ ਬਾਗ ਪਰ ਮਹੰਤ ਦਾ ਕਬਜ਼ਾ ਪ੍ਰਗਟ ਕੀਤਾ ਗਿਆ ਹੋਵੇ।

ਜਿਹਨਾਂ ਪੁਲਸ ਅਫਸਰਾਂ ਦਾ ਮੈਂ ਆਪਣੀ ਸ਼ਹਾਦਤ ਵਿਚ ਜ਼ਿਕਰ

ਕੀਤਾ ਹੈ, ਉਹ ਛੋਟੇ ਅਫਸਰ ਹਨ।

ਮੈਂ ਕੋਈ ਮਿਲਵਰਤਣੀਆ ਜਾਂ ਨਾ-ਮਿਲਵਰਤਣੀਆ ਨਹੀਂ। ਮੇਰੇ ਅਖਬਾਰ ਦਾ ਨਾਂ 'ਲਾਇਲ ਗਜ਼ਟ' ਹੈ, ਜਿਸ ਦੇ ਅਰਥ ਹਨ—'ਜਨਤਾ ਦਾ ਵਫਾਦਾਰ'। ਮੈਂ ਰਾਜਨੀਤਕ ਖਿਆਲਾਂ ਕਰਕੇ ਨਰਮ-ਦਲੀਆ ਹਾਂ, ਗਰਮ ਧੜੇ ਦਾ ਨਹੀਂ ਹਾਂ। ਇਹੀ ਮੇਰੇ ਅਖਬਾਰ ਦੀ ਪਾਲਿਸੀ ਹੈ।

## ਬਿਆਨ ਸ: ਦਾਨ ਸਿੰਘ ਵਿਛੋਆ

ਮੇਰੀ 900 ਏਕੜ ਜ਼ਮੀਨ ਹੈ ਅਤੇ 2000 ਸਾਲਾਨਾ ਮਾਲੀਆ ਦਿੰਦਾ ਹਾਂ। ਮੈਂ 20000 ਦੇ ਜੰਗੀ ਬਾਂਡਜ਼ ਖਰੀਦੇ ਸਨ। ਮੇਰੇ ਪਿਤਾ ਯੂ. ਪੀ. ਵਿਚ ਸਿਵਲ ਸਰਜਨ (ਰਾਇ ਬਹਾਦਰ ਡਾ: ਗੰਗਾ ਸਿੰਘ) ਸਨ। ਪਿਨਸ਼ਨ ਸਮੇਂ 900) ਮਹੀਨਾ ਤਨਖਾਹ ਲੈਂਦੇ ਸਨ।

ਮੈਂ ਗੁਰੂ ਕੇ ਬਾਗ ਤੋਂ ਤਿੰਨ ਮੀਲ ਪਿੰਡ ਵਛੋਏ ਵਿਚ ਰਹਿੰਦਾ ਹਾਂ। ਮੈਂ ਸ਼੍ਰੋਮਣੀ ਕਮੇਟੀ ਦਾ ਮੈਂਬਰ, ਸ਼ੁਰੂ ਵਿਚ ਐਗਜ਼ੈਕਟਿਵ ਮੈਂਬਰ ਤੇ ਜ਼ਿਲਾ ਅੰਮ੍ਰਿਤਸਰ ਗੁਰਦਵਾਰਾ ਕਮੇਟੀ ਦਾ ਪ੍ਰਧਾਨ ਹਾਂ।

ਮਹੰਤ ਸੁੰਦਰ ਦਾਸ ਦੇ ਆਚਰਣ ਬਾਰੇ ਇਲਾਕੇ ਦੇ ਲੋਕਾਂ ਦੀਆਂ ਕਮੇਟੀ ਪਾਸ ਸ਼ਿਕਾਇਤਾਂ ਪੁਜੀਆਂ। ਦਸੰਬਰ 1920 ਜਾਂ ਜਨਵਰੀ 1921 ਵਿਚ ਇਹ ਗੱਲ ਮੈਂ ਸ਼੍ਰੋਮਣੀ ਕਮੇਟੀ ਦੇ ਪੇਸ਼ ਕੀਤੀ। ਮੈਨੂੰ ਐਗਜ਼ੈਕਟਿਵ ਕਮੇਟੀ ਨੇ ਇਸ ਗੱਲ ਲਈ ਨੀਯਤ ਕੀਤਾ ਕਿ ਮਹੰਤ ਸੁੰਦਰ ਦਾਸ ਨੂੰ ਕਹਾਂ ਕਿ ਉਹ ਆਪਣਾ ਚਾਲ ਚਲਣ ਠੀਕ ਕਰੇ।

31 ਜਨਵਰੀ 1921 ਨੂੰ ਗੁਰੂ ਕੇ ਬਾਗ ਵਿਚ ਦੀਵਾਨ ਹੋਇਆ, ਜਿਸ ਵਿਚ ਇਲਾਕੇ ਦੇ ਲੋਕੀਂ ਇਕੱਤਰ ਹੋਏ। ਮੈਂ ਸ਼੍ਰੋਮਣੀ ਕਮੇਟੀ ਵਲੋਂ ਉਸ ਦੀਵਾਨ ਵਿਚ ਮਹੰਤ ਸੁੰਦਰ ਦਾਸ ਨੂੰ ਸ਼ਰਤਾਂ ਪੇਸ਼ ਕੀਤੀਆਂ—

(1) ਮਹੰਤ ਕਿਸੇ ਇਕ ਇਸਤਰੀ ਨਾਲ ਸ਼ਾਦੀ ਕਰ ਲਵੇ, ਪਰ ਅਯੋਗ ਸੰਬੰਧ ਨਾ ਰਖੇ।

(2) ਅੰਮ੍ਰਿਤਧਾਰੀ ਹੋਵੇ।

(3) ਸ਼੍ਰੋਮਣੀ ਕਮੇਟੀ ਦਾ ਸੇਵਾਦਾਰ ਹੋ ਕੇ ਰਹੇ ਅਤੇ ਗੁਰਦਵਾਰਾ

ਕਮੇਟੀ ਦੇ ਪ੍ਰਬੰਧ ਹੇਠ ਕੰਮ ਕਰੇ।

ਦੀਵਾਨ ਵਿਚੋਂ ਹੋਰ ਕਈਆਂ ਨੇ ਮੇਰੀ ਪ੍ਰੋੜ੍ਹਤਾ ਕੀਤੀ। ਮਹੰਤ ਸੁੰਦਰ ਦਾਸ ਨੇ ਭਰੇ ਦੀਵਾਨ ਵਿਚ ਇਹ ਸ਼ਰਤਾਂ ਪ੍ਰਵਾਨ ਕਰ ਲਈਆਂ। ਉਸ ਨੇ ਉਥੇ ਹੀ ਇਕ ਸੰਧੀ ਪੱਤਰ ਤੇ ਦਸਖਤ ਕਰ ਦਿਤੇ। ਦੀਵਾਨ ਵਿਚ ਹੀ 11 ਮੈਂਬਰਾਂ ਦੀ ਇਕ ਗੁਰਦਵਾਰਾ ਪ੍ਰਬੰਧਕ ਕਮੇਟੀ ਚੁਣੀ ਗਈ, ਜਿਸ ਦਾ ਸਕੱਤਰ ਸ: ਇੰਦਰ ਸਿੰਘ ਅਤੇ ਪ੍ਰਧਾਨ ਮੈਨੂੰ ਨੀਯਤ ਕੀਤਾ ਗਿਆ।

ਅਪ੍ਰੈਲ 1921 ਵਿਚ ਭਾਈ ਭਗਵਾਨ ਸਿੰਘ 30) ਮਾਹਵਾਰ ਤੇ ਸਕੱਤਰ ਨੀਯਤ ਕੀਤਾ ਗਿਆ। ਉਸ ਨੇ ਸ: ਇੰਦਰ ਸਿੰਘ ਤੋਂ ਕੰਮ ਸੰਭਾਲ ਲਿਆ। ਭਾਈ ਭਗਵਾਨ ਸਿੰਘ ਨੂੰ ਗੁਰੂ ਕੇ ਬਾਗ ਦੀ ਇਮਾਰਤ ਚੋਂ ਇਕ ਕਮਰਾ ਰਿਹਾਇਸ਼ ਲਈ ਦਿਤਾ ਤੇ ਉਸ ਦਾ ਲੰਗਰ ਵਿਚੋਂ ਰੋਟੀ ਖਾਣ ਦਾ ਪ੍ਰਬੰਧ ਕੀਤਾ ਗਿਆ।

ਨਨਕਾਣੇ ਸਾਹਿਬ ਦੇ ਸਾਕੇ ਪਿਛੋਂ ਮਹੰਤ ਸੁੰਦਰ ਦਾਸ ਦਾ ਵਤੀਰਾ ਬਦਲ ਗਿਆ। ਉਸ ਨੇ ਗੁਰਦਵਾਰੇ ਦੀ ਜਾਇਦਾਦ ਪੁਰ ਮੁੜ ਕਬਜ਼ਾ ਕਰਨ ਲਈ ਜਤਨ ਸ਼ੁਰੂ ਕਰ ਦਿਤਾ। ਜੂਨ 1921 ਵਿਚ ਭਾਈ ਭਗਵਾਨ ਸਿੰਘ ਸਕੱਤਰ ਨੇ ਮੇਰੇ ਪਾਸ ਰੀਪੋਰਟ ਕੀਤੀ ਕਿ ਉਹ ਕਿਸੇ ਕੰਮ ਅੰਮ੍ਰਿਤਸਰ ਗਿਆ ਹੋਇਆ ਸੀ, ਪਿਛੋਂ ਮਹੰਤ ਨੇ ਲੋਕਲ ਕਮੇਟੀ ਦੇ ਕਾਗਜ਼ ਫੂਕ ਦਿਤੇ ਸਨ।

ਇਹ ਗੱਲ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਪੇਸ਼ ਕੀਤੀ ਗਈ। ਉਸ ਨੇ ਸਾਰੇ ਮਾਮਲੇ ਨੂੰ ਠੀਕ ਕਰਨ ਲਈ ਮੇਰੀ ਡਿਊਟੀ ਲਾਈ। 23 ਅਗਸਤ 1921 ਨੂੰ ਇਲਾਕੇ ਦੇ 200 ਸਿੰਘ ਤੇ ਮੈਂ ਸਵੇਰੇ 10–11 ਵਜੇ ਗੁਰੂ ਕੇ ਬਾਗ ਨੂੰ ਗਏ ਅਤੇ ਦੀਵਾਨ ਲਾਇਆ, ਜਿਸ ਵਿਚ ਭਜਨ ਕੀਰਤਨ ਕੀਤਾ ਗਿਆ। ਮਹੰਤ ਸਬੰਧੀ ਅਸਾਂ ਪੁਛ ਭਾਲ ਕੀਤੀ, ਪਰ ਉਹ ਨਾ ਲਭਾ।

ਉਸ ਦਿਨ ਇਕ ਵਜੇ ਮਿ: ਮੈਕਫਰਸਨ 25 ਹਥਿਆਰ-ਬੰਦ ਪੁਲਸੀਆਂ ਨੂੰ ਲੈ ਕੇ ਉਥੇ ਪੁਜ ਗਿਆ ਅਤੇ ਮੈਨੂੰ ਪੁਛਣ ਲਗਾ–"ਇਥੇ ਅਕਾਲੀ ਇਤਨੀ ਗਿਣਤੀ ਵਿਚ ਕਿਉਂ ਇਕੱਤਰ ਹੋਏ ?"

ਮੈਂ ਉਸ ਨੂੰ ਉਤਰ ਦਿਤਾ—"ਅਕਾਲੀ ਇਸ ਲਈ ਜਮ੍ਹਾ ਹੋਏ ਹਨ ਕਿ ਮਹੰਤ ਨੂੰ ਪ੍ਰੇਰਨਾ ਕਰਨ ਕਿ ਉਹ ਆਪਣੀ ਲਿਖਤ ਤੇ ਕਾਇਮ ਰਹੇ। ਜਿਹੜੀਆ ਸ਼ਰਤਾਂ ਉਸ ਨੇ 21 ਜਨਵਰੀ 1921 ਨੂੰ ਮੰਨੀਆਂ ਸਨ, ਉਹਨਾਂ ਤੇ ਕਾਇਮ ਰਹੇ।

ਮਿ: ਮੈਕਫਰਸਨ ਨੇ ਕੁਝ ਸ਼ੱਕ ਕੀਤਾ, ਇਸ ਲਈ ਮੈਂ ਉਸ ਨਾਲ ਸਹਿਮਤ ਹੋ ਗਿਆ। ਪੰਜ ਅਕਾਲੀ ਗੁਰੂ ਕੇ ਬਾਗ ਦੀ ਸੇਵਾ ਲਈ ਛੱਡ ਕੇ ਬਾਕੀ ਸਾਰੇ 4 ਜਾਂ 5 ਵਜੇ ਸ਼ਾਮ ਦੇ ਗੁਰੂ ਕੇ ਬਾਗ ਵਿਚੋਂ ਵਾਪਸ ਭੇਜ ਦਿਤੇ ਤੇ ਮੈਂ ਵੀ ਉਥੋਂ ਆ ਗਿਆ।

## ਬਿਆਨ ਮਿਰਜ਼ਾ ਯਾਕੂਬ ਬੇਗ ਐਲ. ਐਮ. ਐਸ. ਲਾਹੌਰ

ਮੇਰਾ ਮੁਖ ਕੰਮ ਜ਼ਖਮੀ ਅਕਾਲੀਆਂ ਦੀ ਦੇਖ ਭਾਲ ਕਰਨਾ ਸੀ, ਜਿਹਨਾਂ ਨੂੰ ਪੁਲਸ ਮਾਰਦੀ ਸੀ। ਮੈਨੂੰ ਖਿਲਾਫਤ ਕਮੇਟੀ ਨੇ ਇਸ ਕੰਮ ਲਈ ਭੇਜਿਆ ਸੀ। ਕਰਨਲ ਗੁਲਾਬ ਸਿੰਘ ਗੁਰੂ ਕੇ ਬਾਗ ਦੇ ਹਸਪਤਾਲ ਦੇ ਇੰਚਾਰਜ ਸਨ। ਮੈਂ ਖਿਲਾਫਤ ਵਲੋਂ ਸਹਾਇਕ ਜਥੇ ਦਾ ਮੁਖੀ ਸੀ। ਮੈਂ 3 ਸਤੰਬਰ ਤੋਂ 24 ਸਤੰਬਰ 1922 ਤਕ ਇਹ ਕੰਮ ਕੀਤਾ ਹੈ। 11 ਸਤੰਬਰ ਤੋਂ 24 ਸਤੰਬਰ ਤਕ ਬਾਕਾਇਦਾ ਹਸਪਤਾਲ ਦੀ ਦੇਖ-ਭਾਲ ਕੀਤੀ ਹੈ।

ਮੈਂ 5 ਸਤੰਬਰ ਨੂੰ ਵਿਸਥਾਰ ਸਹਿਤ ਇਕ ਬਿਆਨ ਦਿਤਾ ਹੈ। ਇਹ ਬਿਆਨ 3–9–22 ਨੂੰ ਛੀਨੇ ਪੁਲ ਦੇ ਪਾਸ ਜਥੇ ਦੀ ਮਾਰ-ਕੁਟਾਈ ਸਬੰਧੀ ਸੂਬਕ ਖਿਲਾਫਤ ਕਮੇਟੀ ਨੂੰ ਭੇਜਿਆ ਸੀ। ਇਹ ਅਖਬਾਰਾਂ ਵਿਚ ਵੀ ਛਪਿਆ ਸੀ। ਇਸ ਬਿਆਨ ਤੇ ਡਾ: ਗੁਲਾਮ ਮੁਹੰਮਦ ਐਮ. ਬੀ. ਬੀ. ਐਸ. ਅਤੇ ਸੱਯਦ ਮੁਸ਼ਤਾਕ ਅਲੀ ਸਬ ਅਸਿਸਟੈਂਟ ਸਰਜਨ ਦੇ ਦਸਖਤ ਵੀ ਸਨ।

4–9–22 ਨੂੰ ਗੁਰੂ ਕੇ ਬਾਗ ਵਿਚ ਪੁਲਸ ਦੀ ਮਾਰ ਨਾਲ ਜੋ ਅਕਾਲੀ ਜ਼ਖਮੀ ਹੋਏ। ਉਹਨਾਂ ਬਾਰੇ ਵੀ ਮੈਂ ਇਕ ਰੀਪੋਰਟ ਖਿਲਾਫਤ ਕਮੇਟੀ ਨੂੰ ਭੇਜੀ। ਇਸ ਵਿਚ ਪੰਜਾਹ ਕੇਸਾਂ ਦਾ ਜ਼ਿਕਰ ਹੈ। ਉਪ੍ਰੋਕਤ ਦੋ ਸਜਣਾਂ ਨੇ ਵੀ ਇਸ ਪਰ ਦਸਖਤ ਕੀਤੇ ਹਨ। ਇਹ ਵੀ ਅਖਬਾਰਾਂ ਵਿਚ

ਪ੍ਰਕਾਸ਼ਤ ਹੋਈ । ਅਸਾਂ 5 ਸਤੰਬਰ ਨੂੰ ਵੀ ਇਕ ਰੀਪੋਰਟ ਪੰਜਾਬ ਖਿਲਾਫਤ ਕਮੇਟੀ ਨੂੰ ਭੇਜੀ । ਉਸ ਨੇ ਹੀ ਮੈਨੂੰ ਇਸ ਕੰਮ ਲਈ ਨੀਯਤ ਕੀਤਾ, ਕਿਉਂਕਿ ਜ਼ਖਮੀਆਂ ਦੀ ਸੇਵਾ ਲਈ ਡਾਕਟਰੀ ਸਹਾ-ਇਤਾ ਦੀ ਲੋੜ ਸੀ। ਮੈਂ ਆਪ ਗੁਰੂ ਕੇ ਬਾਗ ਜਾ ਕੇ ਸਾਰਾ ਦ੍ਰਿਸ਼ ਅਖੀਂ ਵੇਖਿਆ ਹੈ ।

ਅਕਾਲੀਆਂ ਨੇ ਪੁਲਸ ਦੀ ਮਾਰ ਦਾ ਕਿਸੇ ਤਰ੍ਹਾਂ ਵੀ ਮੁਕਾਬਲਾ ਕਰਨ ਦਾ ਜਤਨ ਨਹੀਂ ਕੀਤਾ। ਉਹਨਾਂ ਨੂੰ ਮਾਰਨ ਦੀ ਬਜਾਏ ਗ੍ਰਿਫ-ਤਾਰ ਕੀਤਾ ਜਾ ਸਕਦਾ ਸੀ । ਉਹ ਬਿਲਕੁਲ ਸ਼ਾਂਤ-ਮਈ ਸਨ । ਉਹਨਾਂ ਨੇ ਕਿਸੇ ਨੂੰ ਕੋਈ ਧਮਕੀ ਨਹੀਂ ਦਿਤੀ। ਉਹਨਾਂ ਨੂੰ ਗ੍ਰਿਫਤਾਰ ਕਰਕੇ ਜੇਲ੍ਹ ਭੇਜਣਾ ਕਾਫੀ ਸੀ ।

ਉਹ ਕੇਵਲ ਗੁਰੂ ਕੇ ਬਾਗ ਜਾਣ ਦਾ ਕਾਨੂੰਨੀ ਅਧਿਕਾਰ ਮੰਗਦੇ ਸਨ । ਉਹਨਾਂ ਨੇ ਇਸ ਕੰਮ ਲਈ ਤਾਕਤ ਦੀ ਵਰਤੋਂ ਨਹੀਂ ਕੀਤੀ। ਮਾਰ ਸਮੇਂ ਉਹਨਾਂ 'ਚੋਂ ਕਿਸੇ ਨੇ ਹੱਥ ਨਹੀਂ ਚੁਕਿਆ। ਉਹਨਾਂ ਪਾਸ ਕੋਈ ਲਾਠੀ ਨਹੀਂ ਸੀ। ਕ੍ਰਿਪਾਨਾਂ ਉਹਨਾਂ ਦੇ ਗਲ ਵਿਚ ਸਨ । ਉਹਨਾਂ ਨੇ ਕ੍ਰਿਪਾਨਾਂ ਤੇ ਕਦੀ ਹੱਥ ਨਹੀਂ ਰਖਿਆ। ਜੇ ਉਹਨਾਂ ਨੂੰ ਗੁਰੂ ਕੇ ਬਾਗ ਜਾਣ ਦੀ ਆਗਿਆ ਦਿਤੀ ਜਾਂਦੀ ਤਾਂ ਕੋਈ ਗੜ ਬੜ ਨਹੀਂ ਹੋਣੀ ਸੀ। ਉਹਨਾਂ ਨੂੰ ਰੋਕਣ ਵਾਲੀ ਕੋਈ ਵਿਰੋਧੀ ਪਾਰਟੀ ਨਹੀਂ ਸੀ। ਉਹਨਾਂ ਨੂੰ ਲਾਠੀਆਂ ਨਾਲ ਮਾਰਿਆ ਗਿਆ। ਜਿਸ ਕਿਸੇ ਨੇ ਹੱਥ ਅਗੇ ਕੀਤਾ ਉਸ ਦੇ ਹੱਥ ਤੇ ਸੱਟ ਵੱਜੀ, ਜਿਸ ਨੇ ਲੱਤ ਅਗੇ ਕੀਤੀ ਉਸ ਦੀ ਲੱਤ ਨੂੰ ਲਾਠੀ ਮਾਰੀ ਗਈ।

ਅਕਾਲੀ ਸ਼ਬਦ ਪੜ੍ਹਦੇ ਸਨ, ਜਦ ਕਿ ਪੁਲਸ ਉਹਨਾਂ ਨੂੰ ਮਾਰਦੀ ਸੀ। ਮਾਰ ਕੁਟ ਦੇ ਪਿਛੋਂ ਡਾਕਟਰ ਉਹਨਾਂ ਦੀ ਸੰਭਾਲ ਕਰਦੇ ਸਨ । ਪੁਲਸ ਵਲੋਂ ਉਥੇ ਇਕ ਡਾਕਟਰ ਹੁੰਦਾ ਸੀ, ਪਰ ਉਹ ਕੁਝ ਨਹੀਂ ਕਰਦਾ ਸੀ। ਮੈਂ ਕਈ ਆਦਮੀਆਂ ਨੂੰ 14–15 ਜ਼ਖਮ ਲਗੇ ਵੇਖੇ ਹਨ। ਸ੍ਰਕਾਰੀ ਡਾਕਟਰ ਉਹਨਾਂ ਬਾਰੇ ਕੁਝ ਨਹੀਂ ਕਰਦਾ ਸੀ।

ਅਸੀਂ ਇਸ ਗਲ ਦੀ ਤਸਦੀਕ ਨਹੀਂ ਕਰ ਸਕੇ ਕਿ ਜਿਹੜੇ ਜ਼ਖਮੀ ਹੁੰਦੇ ਸਨ, ਉਹਨਾਂ ਨੂੰ ਉਥੋਂ ਹਟਾ ਲਿਆ ਜਾਂਦਾ ਸੀ। ਉਹਨਾਂ ਚੋਂ

ਜਿਹੜੇ ਫਿਰ ਗੁਰੂ ਕੇ ਬਾਗ ਨੂੰ ਜਾਣਾ ਚਾਹੁੰਦੇ ਸਨ, ਉਹਨਾਂ ਨੂੰ ਫਿਰ ਮਾਰਿਆ ਜਾਂਦਾ ਸੀ।

ਮੈਂ 3 ਸਤੰਬਰ ਅਤੇ 7 ਸਤੰਬਰ ਨੂੰ ਸੜਕ ਦੇ ਕੰਢੇ, ਅਤੇ 4 ਸਤੰਬਰ ਨੂੰ ਗੁਰੂ ਕੇ ਬਾਗ ਵਿਚ ਜ਼ਖਮੀਆਂ ਨੂੰ ਵੇਖਿਆ ਹੈ। ਬਾਕੀ ਦੇ ਦਿਨਾਂ ਵਿਚ ਮੈਂ 20 ਗਜ਼ ਦੀ ਵਿਥ ਤੋਂ ਇਹ ਸਾਰਾ ਨਜ਼ਾਰਾ ਵੇਖਦਾ ਰਿਹਾ ਹਾਂ।

ਸਿਖਾਂ ਨੂੰ ਸਖਤ ਮਾਰ ਕੁਟਾਈ ਕੀਤੀ ਜਾਂਦੀ ਸੀ, ਕਈਆਂ ਨੂੰ ਕੇਸਾਂ ਤੋਂ ਪਕੜ ਕੇ ਧੂੰਹਦੇ ਸਨ, ਕਈਆਂ ਨੂੰ ਠੁਡੇ ਮਾਰਦੇ ਸਨ ਅਤੇ ਸਾਰੇ ਸਰੀਰ ਤੇ ਚੋਟਾਂ ਮਾਰੀਆਂ ਜਾਂਦੀਆਂ ਸਨ। ਇਹ ਮਾਰ ਪਸ਼ੂ-ਪੁਣੇ ਦੀ ਅਤੇ ਜ਼ੁਲਮੀ ਹੁੰਦੀ ਸੀ।

ਜ਼ਖਮੀ ਕਈ ਦਿਨ ਹਸਪਤਾਲ ਵਿਚ ਰਖੇ ਜਾਂਦੇ ਸਨ, ਕਈ ਦਿਨਾਂ ਤਕ ਰਾਜ਼ੀ ਹੁੰਦੇ ਸਨ। ਉਹਨਾਂ ਦੇ ਨਾਜ਼ਕ ਅੰਗਾਂ ਤੇ ਸਟਾਂ ਮਾਰੀਆਂ ਜਾਂਦੀਆਂ ਸਨ, ਕਈਆਂ ਦੇ ਹੱਡ ਭੰਨੇ ਜਾਂਦੇ ਸਨ। ਮੈਂ ਇਕ ਸਰਦਾਰ ਹਜ਼ਾਰਾ ਸਿੰਘ ਨੂੰ ਵੇਖਿਆ ਹੈ, ਜਿਸ ਨੂੰ ਪੁਲਸ ਨੇ ਸੜਕ ਦੇ ਕੰਢੇ ਮਾਰਿਆ ਸੀ। ਉਸ ਦੇ ਪਿੰਜਰ ਤੇ ਸਖਤ ਸੱਟਾਂ ਲਗੀਆਂ ਹੋਈਆਂ ਸਨ।

ਮੈਂ 3 ਸਤੰਬਰ ਨੂੰ ਕੇਸ ਨੰਬਰ 80, ਕੇਸ ਨੰਬਰ 60 ਸ: ਅਤਰ ਸਿੰਘ ਅਤੇ ਕੇਸ ਨੰਬਰ 52 ਸ: ਲਛਮਣ ਸਿੰਘ ਨੂੰ ਵੇਖਿਆ ਹੈ। ਇਹਨਾਂ ਨੂੰ ਬਹੁਤ ਸਖਤ ਜ਼ਖਮ ਲਗੇ ਹੋਏ ਸਨ, ਇਹਨਾਂ ਨੂੰ ਲਾਰੀਆਂ ਵਿਚ ਪਾਇਆ ਗਿਆ ਸੀ। ਇਸ ਦਿਨ ਕਈ ਹੋਰ ਬੇਹੋਸ਼ ਵੀ ਮੋਟਰਾਂ ਵਿਚ ਸੁਟੇ ਗਏ।

ਜਿਸ ਦਿਨ ਅਸੀਂ ਗੁਰੂ ਕੇ ਬਾਗ ਵਿਚੋਂ ਆ ਗਏ, ਉਸ ਰਾਤ ਕਈਆਂ ਨੂੰ ਮਾਰ ਪਈ ਸੀ।

ਜਿਸ ਨਹਿਰ ਦਾ ਮੈਂ ਆਪਣੇ ਬਿਆਨ ਵਿਚ ਜ਼ਿਕਰ ਕੀਤਾ ਹੈ, ਉਹ ਛੀਨੇ ਪੁਲ ਵਾਲੀ ਸੀ।

4 ਸਤੰਬਰ ਨੂੰ ਮੈਂ ਮਾਰ ਸਮੇਂ ਗੁਰੂ ਕੇ ਬਾਗ ਵਿਚ ਮੌਜੂਦ ਨਹੀਂ ਸੀ। 25 ਜ਼ਖਮੀਆਂ ਦੀ ਹਾਲਤ ਮੈਂ ਵੇਖੀ ਸੀ, ਉਹਨਾਂ ਦਾ

ਜ਼ਿਕਰ ਕੀਤਾ ਹੈ । ਕੇਸ ਨੰਬਰ 1 ਸ: ਮੂਲਾ ਸਿੰਘ ਬੜਾ ਸਖਤ ਜ਼ਖਮੀ ਸੀ। ਉਸ ਦੀ ਜ਼ਿੰਦਗੀ ਖਤਰੇ ਵਿਚ ਸੀ । ਕੇਸ ਨੰਬਰ 3 ਸ: ਤਾਰਾ ਸਿੰਘ ਨੂੰ 12 ਜ਼ਖਮ ਸਨ। ਕੇਸ ਨੰਬਰ 4 ਸ: ਮੋਹਨ ਸਿੰਘ ਸਖਤ ਜ਼ਖਮੀ ਸੀ। ਕੇਸ ਨੰਬਰ 5 ਸ: ਰਘੁਬੀਰ ਸਿੰਘ ਵੀ ਬਹੁਤ ਜ਼ਖਮੀ ਸੀ । ਕੇਸ ਨੰਬਰ 6 ਸ: ਨਾਨਕ ਸਿੰਘ ਦੇ ਪੇਟ ਛਾਤੀ ਅਤੇ ਸਿਰ ਦੇ ਪਿਛਲੇ ਪਾਸੇ ਜ਼ਖਮ ਸਨ । ਜਥੇਦਾਰ ਨੂੰ ਦੂਜਿਆਂ ਦੀ ਨਿਸਬਤ ਸਖਤ ਮਾਰ ਪੈਂਦੀ ਸੀ ।

ਕੇਸ ਨੰਬਰ 8 ਸ਼ਿਵ ਸਿੰਘ ਨੂੰ ਬਹੁਤ ਜ਼ਖਮ ਸਨ । 9 ਸੋਹਨ ਸਿੰਘ ਨੂੰ 15 ਸੱਟਾਂ ਲਗੀਆਂ ਸਨ । 10 ਕਾਬਲ ਸਿੰਘ ਨੂੰ 14 ਸੱਟਾਂ ਅਤੇ 13 ਉਤਮ ਸਿੰਘ ਨੂੰ ਪਿੰਜਰ ਅਤੇ ਨੱਕ ਤੇ ਜ਼ਖਮ ਸਨ । 19 ਹਜ਼ਾਰਾ ਸਿੰਘ ਸਖਤ ਜ਼ਖਮੀ ਸੀ ।

ਮੈਂ ਕਰਨਲ ਗੁਲਾਬ ਸਿੰਘ ਦੇ ਨਾਲ 11 ਸਤੰਬਰ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੇ ਨੇੜੇ ਅਤੇ ਅਕਾਲੀ ਹਸਪਤਾਲ ਵਿਚ 200 ਜ਼ਖਮੀ ਵੇਖੇ ।

ਇਕ ਹਜ਼ਾਰ ਤੋਂ ਵਧੀਕ ਅਕਾਲੀਆਂ ਨੂੰ ਪੁਲਸ ਨੇ ਮਾਰਿਆ, ਜਿਹਨਾਂ ਨੂੰ ਮੈਂ ਹਸਪਤਾਲ ਵਿਚ ਵੇਖਿਆ ਹੈ । ਮੈਂ ਇਸ ਸਬੰਧੀ ਖਿਲਾਫਤ ਕਮੇਟੀ ਨੂੰ ਰੀਪੋਰਟ ਭੇਜੀ ਸੀ ।

ਖਿਲਾਫਤ ਕਮੇਟੀ ਦਾ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨਾਲ ਕੋਈ ਸਬੰਧ ਨਹੀਂ ਹੈ। ਜੇਕਰ ਸਰਕਾਰ ਆਪ ਜ਼ਖਮੀਆਂ ਦੀ ਸੰਭਾਲ਼ ਕਰਦੀ ਤਾਂ ਸ਼ਾਇਦ ਖਿਲਾਫਤ ਕਮੇਟੀ ਮੈਨੂੰ ਇਸ ਡਿਊਟੀ ਤੇ ਨਾ ਲਾਉਂਦੀ।

ਸਿਖ ਪੰਜਾਬ ਦੀਆਂ ਸਾਰੀਆਂ ਕੌਮਾਂ ਨਾਲੋਂ ਸਖਤ ਹਨ, ਬਿਨਾਂ ਸਰਹੱਦੀ ਪਠਾਣਾਂ ਦੇ। ਜੇ ਇਹ ਸੱਟਾਂ ਹੋਰ ਕਿਸੇ ਕੌਮ ਦੇ ਆਦਮੀਆਂ ਨੂੰ ਵਜਦੀਆਂ ਤਾਂ ਉਹ ਬਹੁਤ ਦੁਖ ਪਾਉਂਦੇ । ਮੇਰੀ ਰਾਇ ਵਿਚ ਮਾਰ ਕੁਟਾਈ ਦਾ ਉਦੇਸ਼ ਸਿੱਖਾਂ ਨੂੰ ਰੋਕਣਾ ਨਹੀਂ ਸੀ, ਬਲਕਿ ਸਜ਼ਾ ਦੇਣਾ ਸੀ।

ਮੈਂ ਪੰਜਾਬ ਕੌਂਸਲ ਵਲੋਂ ਨੀਯਤ ਕੀਤੀ ਹੋਈ ਮੈਡੀਕਲ

ਕੌਂਸਲ ਦਾ ਮੈਂਬਰ ਹਾਂ। ਮੈਂ ਗੁਰੂ ਕੇ ਬਾਗ ਦੇ ਸਿਘਾਂ ਚੋਂ ਕਈਆਂ ਨੂੰ ਬਾਹਰਲੀਆ ਸੱਟਾਂ ਨਹੀਂ ਵੇਖੀਆਂ, ਪਰ ਉਹਨਾਂ ਨੂੰ 'ਗੁਝੀ ਮਾਰ' ਕੀਤੀ ਗਈ ਸੀ।

ਮੈਂ ਅਖੀਂ ਵੇਖਿਆ ਕਿ ਕਈਆਂ ਨੂੰ ਲਤਾਂ ਤੇ ਕੇਸਾਂ ਤੋਂ ਧੂਹ ਕੇ ਸੁਟਦੇ ਸਨ। ਉਹਨਾਂ ਚੋਂ ਕਈ ਬੇਹੋਸ਼ ਹੁੰਦੇ ਸਨ। ਮੈਂ ਗੁਰੂ ਕੇ ਬਾਗ ਵਿਚ ਮਹੰਤ ਜਾਂ ਉਸ ਦੇ ਆਦਮੀਆਂ ਨੂੰ ਨਹੀਂ ਵੇਖਿਆ। ਇਹ ਸੰਭਵ ਸੀ ਕਿ ਜਿੰਨੀ ਬੇ-ਰਹਿਮੀ ਨਾਲ ਮਾਰ ਕੁਟਾਈ ਹੁੰਦੀ ਸੀ, ਕਈ ਆਦਮੀ ਸਹਿਮ ਨਾਲ ਹੀ ਮਰ ਜਾਂਦੇ।

ਛੀਨੇ ਪੁਲ ਕੋਲ ਜਦ ਮੈਂ ਪੁਜਿਆ ਤਾਂ ਮਿ: ਬੀ. ਟੀ. ਦੇ ਹੁਕਮ ਨਾਲ ਪੁਲਸ ਵਲੋਂ ਦਰਸ਼ਕਾਂ ਤੇ ਹਮਲਾ ਕੀਤਾ ਗਿਆ, ਜੋ ਅਕਾਲੀਆਂ ਤੋਂ 100 ਗਜ਼ ਦੀ ਵਿਥ ਤੇ ਖੜੇ ਸਨ। ਹੱਲਾ ਹੋਣ ਪਰ ਲੋਕੀਂ ਖੇਤਾਂ ਵਲ ਚਲੇ ਗਏ।

ਕਈਆਂ ਦਰਸ਼ਕਾਂ ਨੂੰ ਵੀ ਮਾਰ ਪਈ, ਪਰ ਉਹਨਾਂ ਨੇ ਅਗੋਂ ਕੁਝ ਨਹੀਂ ਕੀਤਾ। ਮੇਰੀ ਰਾਇ ਹੈ ਕਿ ਪੁਲਸ ਨੇ ਅਮਨ ਭੰਗ ਕੀਤਾ ਹੈ, ਲੋਕਾਂ ਨੇ ਨਹੀਂ।

ਜਥਾ ਸ਼ਾਂਤ-ਮਈ ਰਿਹਾ, ਪਰ ਪੁਲਸ ਨੇ ਅਮਨ ਨੂੰ ਭੰਗ ਕੀਤਾ। ਮੈਂ ਸਪੱਸ਼ਟ ਵੇਖਿਆ ਹੈ ਕਿ ਅਕਾਲੀਆਂ ਵਿਚ ਰੱਬ ਵਸਦਾ ਸੀ ਤੇ ਪੁਲਸ ਵਿਚ ਜ਼ੁਲਮੀ ਤਾਕਤ ਸੀ।

ਮੈਂ ਦਰਸ਼ਕਾਂ ਨੂੰ ਸ਼ਾਂਤਮਈ ਰਹਿਣ ਲਈ ਖਾਸ ਪ੍ਰੇਰਨਾ ਕੀਤੀ। ਪੁਲਸ ਨੇ ਕਿਸੇ ਨੂੰ ਗ੍ਰਿਫਤਾਰ ਕਰਨ ਦਾ ਜਤਨ ਨਹੀਂ ਕੀਤਾ, ਹਾਲਾਂ ਕਿ ਗ੍ਰਿਫਤਾਰ ਕਰਨਾ ਸੌਖਾ ਕੰਮ ਸੀ।

ਮੈਂ ਕਿਸੇ ਆਦਮੀ ਨੂੰ ਮਾਰ ਪੈਣ ਪਰ ਹਾਇ ਕਰਦਾ ਨਹੀਂ ਸੁਣਿਆ ਅਤੇ ਨਾ ਹੀ ਮਾਰ ਤੋਂ ਜਾਨ ਬਚਾਉਂਦੇ ਵੇਖਿਆ ਹੈ। ਇਹ ਰੱਬੀ-ਸ਼ਕਤੀ ਨਾਲ ਹੀ ਹੋ ਸਕਦਾ ਹੈ।

ਅਕਾਲੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਸ਼ਾਂਤ-ਮਈ ਦਾ ਪ੍ਰਣ ਲੈਂਦੇ ਸਨ। ਉਹ ਇਸ ਪ੍ਰਣ ਪਰ ਕਾਇਮ ਰਹੇ। ਜਦ ਅਕਾਲੀਆਂ ਨੂੰ ਕੇਸਾਂ ਜਾਂ ਲੱਤਾਂ ਤੋਂ ਫੜ ਕੇ ਧੂੰਹਦੇ ਸਨ ਤਾਂ ਪੁਲਸ ਵਾਲੇ ਗੁਰੂ

ਅਤੇ ਪ੍ਰਮੇਸ਼ਰ ਦੀ ਨਿਰਾਦਰੀ ਕਰਦੇ ਸਨ ।

ਗੁਰੂ ਕੇ ਬਾਗ ਵਿਚ ਮਾਰ ਕੁਟਾਈ ਕਰਨ ਵਾਲੇ ਪੁਲਸੀਏ ਜ਼ਿਲਾ ਜੇਹਲਮ, ਸ਼ਾਹਪੁਰ, ਰਾਵਲਪਿੰਡੀ ਅਤੇ ਸੂਬਾ ਸਰਹਦ ਦੇ ਸਨ । ਇਹਨਾਂ ਵਿਚ ਕੁਝ ਗੋਰਖੇ ਵੀ ਸਨ ।

ਮੈਂ ਗੁਰੂ ਕੇ ਬਾਗ ਵਿਚ ਇਕ ਜ਼ਖਮੀ ਇਸਤਰੀ ਨੂੰ ਵੀ ਵੇਖਿਆ, ਜਿਸ ਨੂੰ ਪੁਲਸ ਨੇ ਕੁਟਿਆ ਸੀ ।

ਜੇ ਜ਼ਖਮੀਆਂ ਦੀ ਮਲ੍ਹਮ ਪੱਟੀ ਜਾਂ ਸੰਭਾਲ ਨਾ ਕੀਤੀ ਜਾਂਦੀ ਤਾਂ ਕਈਆਂ ਦੀ ਮੌਤ ਹੋ ਜਾਂਦੀ । ਮੈਂ 7 ਸਤੰਬਰ ਨੂੰ ਛੀਨੇ ਪੁਲ ਤੇ ਜ਼ਖਮੀਆਂ ਨੂੰ ਵੇਖਿਆ ਹੈ । ਉਹਨਾਂ ਨੂੰ ਬੜੀਆਂ ਸਖਤ ਸੱਟਾਂ ਲਗੀਆਂ ਹੋਈਆਂ ਸਨ ।

## ੧੫.

## ਗੁਰੂ ਕੇ ਬਾਗ ਦੇ

# ਕੁਝ ਸੂਰਬੀਰਾਂ ਦੀ ਸੂਚੀ ਪੱਤਰ

ਜਿਹਨਾਂ ਸੂਰਬੀਰ, ਕੌਮੀ ਪ੍ਰਵਾਨਿਆਂ ਅਤੇ ਸਿਦਕੀਆਂ ਨੇ ਗੁਰੂ ਕੇ ਬਾਗ ਵਿਚ ਸ਼ਾਂਤਮਈ ਸਤਿਆਗ੍ਰਹਿ ਕਰਦੇ ਹੋਏ ਬੀ. ਟੀ. ਦੀ ਪੁਲਸ ਦੀਆਂ ਡਾਂਗਾਂ ਖਾਧੀਆਂ, ਫੌਜ ਪਾਸੋਂ ਮਾਰ ਖਾਧੀ, ਜਿਹਨਾਂ ਨੂੰ ਮਾਰ ਕੁਟ ਕੇ ਤੇ ਬੇਹੋਸ਼ ਕਰਕੇ ਛਪੜਾਂ ਅਤੇ ਨਹਿਰ ਦੇ ਸੂਇਆਂ ਵਿਚ ਸੁਟਿਆ ਗਿਆ, ਜਿਹਨਾਂ ਦੀਆਂ ਛਾਤੀਆਂ ਤੇ ਘੋੜੇ ਦੁੜਾਏ ਗਏ, ਉਹਨਾਂ ਚੋਂ 829 ਜ਼ਖ-ਮੀਆਂ ਦੀ ਇਕ ਸੂਚੀ-ਪੱਤਰ (List) ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਸਤੰਬਰ 1922 ਵਿਚ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਤੋਂ ਅੰਗਰੇਜ਼ੀ ਵਿਚ ਛਪਵਾਈ ਸੀ ।

ਇਹ ਸੂਚੀ ਪੱਤਰ ਇਕ ਤਰ੍ਹਾਂ ਦੀ ਮੈਡੀਕਲ ਰੀਪੋਰਟ ਹੈ । ਜਿਸ ਵਿਚ ਸਿੰਘਾਂ ਦੇ ਨਾਂ, ਪਤੇ, ਵਲਦੀਅਤ, ਲੱਗੀਆਂ ਸੱਟਾਂ ਅਤੇ ਜ਼ਖਮਾਂ ਦਾ ਵੇਰਵਾ ਦਰਜ ਹੈ । ਇਸ ਵਿਚ ਵਧੇਰੇ ਜ਼ਿਲਾ ਅੰਮ੍ਰਿਤਸਰ, ਲਾਹੌਰ, ਜਲੰਧਰ, ਹੁਸ਼ਿਆਰਪੁਰ, ਕਪੂਰਥਲਾ ਅਤੇ ਲਾਇਲਪੁਰ ਦੇ ਸਿੰਘਾਂ ਦੇ ਨਾਂ ਦਰਜ ਹਨ। ਟਾਵੇਂ ਟਾਵੇਂ ਹੋਰ ਕਈ ਜ਼ਿਲਿਆਂ ਦੇ ਨਾਂ ਵੀ ਮਿਲਦੇ ਹਨ ।

ਇਸ ਪੁਸਤਕ ਵਿਚ ਥਾਂ ਦੀ ਥੁੜ ਕਰਕੇ ਅਸੀਂ ਜ਼ਖਮਾਂ ਦਾ ਵੇਰਵਾ ਨਹੀਂ ਦੇ ਰਹੇ, ਕੇਵਲ ਸਤਿਆਗ੍ਰਹੀ ਸਿੰਘਾਂ ਦੇ ਨਾਂ ਅਤੇ ਪਤੇ ਹੀ ਦਰਜ ਕਰਦੇ ਹਾਂ, ਜੋ ਇਸ ਪ੍ਰਕਾਰ ਹਨ—

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਹਰਭਜਨ ਸਿੰਘ | ਜਵਾਲਾ ਸਿੰਘ | ਘਰਿੰਡਾ (ਅੰਮ੍ਰਿਤਸਰ) |
| ਸੇਵਾ ਸਿੰਘ | ਦੇਵੀ ਦਿਤਾ | ਮਾੜੀ (ਰਾਵਲਪਿੰਡੀ) |
| ਜਗਤ ਸਿੰਘ | ਸੁੰਦਰ ਸਿੰਘ | ਚੋਹਲਾ (ਅੰਮ੍ਰਿਤਸਰ) |
| ਦਲਜੀਤ ਸਿੰਘ | ਹੀਰਾ ਸਿੰਘ | ਲਲਤੋਂ (ਲੁਧਿਆਣਾ) |
| ਧਰਮ ਸਿੰਘ | ਲਾਭ ਸਿੰਘ | (ਅੰਮ੍ਰਿਤਸਰ) |
| ਸਾਵਣ ਸਿੰਘ | ਰਣ ਸਿੰਘ | ਭਿਖੀ (ਸ਼ੇਖੂਪੁਰਾ) |
| ਜਗਤ ਸਿੰਘ | ਅਤਰ ਸਿੰਘ | ਕੱਲਾ (ਲੁਧਿਆਣਾ) |
| ਨਿਰਭੈ ਸਿੰਘ | ਮਸਤਾਨ | ,, ,, |
| ਲਾਭ ਸਿੰਘ | ਪਾਲਾ ਸਿੰਘ | ਘਣੀਏ ਕੇ ਬਾਂਗਰ (ਗੁਰਦਾਸਪੁਰ) |
| ਅਜੀਤ ਸਿੰਘ | ਅਛਰ ਸਿੰਘ | ਅਠੂਲਾ (ਜਲੰਧਰ) |
| ਮਘਾ ਸਿੰਘ | ਫਗਣ | ਵਧਾਈ ਚੀਮਾ (ਸਿਆਲਕੋਟ) |
| ਕਰਤਾਰ ਸਿੰਘ | ਫਤਹ ਸਿੰਘ | ਖਡੂਰ ਸਾਹਿਬ (ਅੰਮ੍ਰਿਤਸਰ) |
| ਹਰਨਾਮ ਸਿੰਘ | ਸ਼ਾਮ ਸਿੰਘ | ਨਾਗੋਕੀ ,, |
| ਨੱਥਾ ਸਿੰਘ | ਤੇਜਾ ਸਿੰਘ | ਕਾਲਰਾ (ਜਲੰਧਰ) |
| ਸੁੰਦਰ ਸਿੰਘ | ਸ਼ਾਮ ਸਿੰਘ | ,, ,, |
| ਤ੍ਰਿਲੋਕ ਸਿੰਘ | ਧਰਮਾ | ਕੁਲ ਪੁਰ (ਅੰਬਾਲਾ) |
| ਵਸਾਖਾ ਸਿੰਘ | ਦੇਵਾ ਸਿੰਘ | ਮਹੇਸ਼ਰੀ (ਫੀਰੋਜ਼ਪੁਰ) |
| ਬਿਸ਼ਨ ਸਿੰਘ | ਅਨੂਪ ਸਿੰਘ | ਪੁਲ ਕੰਜਰੀ (ਅੰਮ੍ਰਿਤਸਰ) |
| ਰੂੜ ਸਿੰਘ | ਨੰਦ ਸਿੰਘ | ਮਾਣੋਕੀ (ਲੁਧਿਆਣਾ) |
| ਰਣਧੀਰ ਸਿੰਘ | ਰੋੜਾ ਸਿੰਘ | ਬੁਧ ਸਿੰਘ ਵਾਲਾ (ਕਲਸੀਆਂ) |
| ਮੀਹਾਂ ਸਿੰਘ | ਦਾਨ ਸਿੰਘ | ਨਾਨੋਕੀ (ਲੁਧਿਆਣਾ) |
| ਰਾਮ ਸਿੰਘ | ਗੁਰਦਿਤ ਸਿੰਘ | ਕਾਮਲ ਪੁਰਾ ,, |
| ਬਖਸ਼ੀਸ਼ ਸਿੰਘ | ਚੰਦਾ ਸਿੰਘ | ,, ,, |
| ਕੁਲਦੀਪ ਸਿੰਘ | ਸੰਤ ਸਿੰਘ | ਲੰਗੇਰੀ (ਹੁਸ਼ਿਆਰਪੁਰ) |
| ਮੰਗਲ ਸਿੰਘ | ਖੁਸ਼ਾਲ ਸਿੰਘ | ਮਾਣੋਕੀ (ਲੁਧਿਆਣਾ) |
| ਹਰੀ ਸਿੰਘ | ਰਾਮ ਸਿੰਘ | ਕੋਟ ਸੂਰਜ ਮਲ ( ਜਲੰਧ |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਸ਼ਿਵ ਸਿੰਘ | ਇੰਦਰ ਸਿੰਘ | ਸਿਧਵਾਂ (ਲੁਧਿਆਣਾ) |
| ਧਿਆਨ ਸਿੰਘ | ਫਤਹ ਸਿੰਘ | ਕਮਾਲ ਪੁਰ ,, |
| ਖਜ਼ਾਨ ਸਿੰਘ | ਮਹਿਤਾਬ ਸਿੰਘ | ਜਗਤ ਪੁਰ (ਜਲੰਧਰ) |
| ਬਖਸ਼ੀਸ਼ ਸਿੰਘ | ਭੂਪ ਸਿੰਘ | ਚੱਬੇਵਾਲ (ਹੁਸ਼ਿਆਰਪੁਰ) |
| ਇੰਦਰ ਸਿੰਘ | ਜੀਵਾ ਸਿੰਘ | ਨਕੋਦਰ (ਜਲੰਧਰ) |
| ਸੂਬਾ ਸਿੰਘ | ਸ਼ਾਮ ਸਿੰਘ | ਮਹਿਮਾ (ਫੀਰੋਜ਼ਪੁਰ) |
| ਸੰਤ ਸਿੰਘ | ਪਾਲ ਸਿੰਘ | ਧੰਮਣ ਖੁਰਦ (ਹੁਸ਼ਿਆਰਪੁਰ) |
| ਹਰਨਾਮ ਸਿੰਘ | ਹਰਦਿਤ ਸਿੰਘ | ਸੀਕਰੀ ,, |
| ਬੇਲਾ ਸਿੰਘ | ਅਮੀਰ ਸਿੰਘ | ਦਕਰਾਣੀ ਕਲਾਂ ,, |
| ਪੰਜਾਬ ਸਿੰਘ | ਸੁਹੇਲ ਸਿੰਘ | ਕੋਟ ਮੂਲਚੰਦ (ਮੁਲਤਾਨ) |
| ਨਰਾਇਣ ਸਿੰਘ | ਜੀਤਾ ਸਿੰਘ | ਵੈਰੋਕੇ (ਫੀਰੋਜ਼ਪੁਰ) |
| ਕਾਬਲ ਸਿੰਘ | ਲਭਾ ਸਿੰਘ | ਚੱਬੇਵਾਲ (ਹੁਸ਼ਿਆਰਪੁਰ) |
| ਕਰਤਾਰ ਸਿੰਘ | ਵੀਰ ਸਿੰਘ | ਕੋਟਲੀ ਬਾਵਾ ਦਾਸ ,, |
| ਪੂਰਨ ਸਿੰਘ | ਨਥਾ ਸਿੰਘ | ਜੰਡੋਲੀ ,, |
| ਮਨਸਾ ਸਿੰਘ | ਅਤਰ ਸਿੰਘ | ਸੰਘਰਵਾਲ ,, |
| ਬਹਾਦਰ ਸਿੰਘ | ਸੋਭਾ ਸਿੰਘ | ਚਕਾਰ (ਲੁਧਿਆਣਾ) |
| ਇੰਦਰ ਸਿੰਘ | ਹਰੀ ਸਿੰਘ | ਹੇਅਰ (ਅੰਮ੍ਰਿਤਸਰ) |
| ਸੰਤੋਖ ਸਿੰਘ | ਮਹਿਤਾਬ ਸਿੰਘ | ਸੂਬੇਵਾਲ ,, |
| ਬਿਸ਼ਨ ਸਿੰਘ | ਮੰਨਾ ਸਿੰਘ | ਜਲਵਾਲ ,, |
| ਮੀਹਾਂ ਸਿੰਘ | ਨਰਾਇਣ ਸਿੰਘ | ਪੁਰਹੀਰਾਂ (ਹੁਸ਼ਿਆਰਪੁਰ) |
| ਧੰਨਾ ਸਿੰਘ | ਨਥਾ ਸਿੰਘ | ,, ,, |
| ਫਕੀਰ ਚੰਦ | ਰਾਮ ਚੰਦ | ਲਾਹੌਰ ,, |
| ਬਚਨ ਸਿੰਘ | ਭੋਲਾ ਸਿੰਘ | ਜੈਤਪੁਰ (ਹੁਸ਼ਿਆਰਪੁਰ) |
| ਦਲੀਪ ਸਿੰਘ | ਸੋਭਾ ਸਿੰਘ | ਢਕੋਵਾਲ ,, |
| ਬਚਨ ਸਿੰਘ | ਅਮਰ ਸਿੰਘ | ਜੰਡੋਲੀ ,, |
| ਬਿਸ਼ਨ ਸਿੰਘ | ਬੇਲਾ ਸਿੰਘ | ਢਕੋਂ ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਜਵਾਲਾ ਸਿੰਘ | ਸੁੰਦਰ ਸਿੰਘ | ਢਕੋਂ | (ਹੁਸ਼ਿਆਰਪੁਰ) |
| ਅਰੂੜ ਸਿੰਘ | ਜਵਾਲਾ ਸਿੰਘ | ਜੰਡੌਲੀ | ,, |
| ਵਰਿਆਮ ਸਿੰਘ | ਦਸੌਂਧਾ ਸਿੰਘ | ਜੈਤਪੁਰ | ,, |
| ਕਿਸ਼ਨ ਸਿੰਘ | ਵੀਰ ਸਿੰਘ | ਬਰੂਵਾਲ | ,, |
| ਪੂਰਨ ਸਿੰਘ | ਮੋਹਰ ਸਿੰਘ | ਲੰਗੇਰੀ | ,, |
| ਸੰਤ ਸਿੰਘ | ਨੰਦ ਸਿੰਘ | ਨੰਗਲ ਮਾਜਰਾ | ,, |
| ਹਰਦਿਤ ਸਿੰਘ | ਦੂਲਾ ਸਿੰਘ | ਚਬੇਵਾਲ | ,, |
| ਕਰਮ ਸਿੰਘ | ਲਾਲ ਸਿੰਘ | ਸੋਨੋ | ,, |
| ਬਾਵਾ ਸਿੰਘ | ਭਗਵਾਨ ਸਿੰਘ | ਸਾਰੰਗਵਾਲ | ,, |
| ਹਜ਼ਾਰਾ ਸਿੰਘ | ਬੂੜ ਸਿੰਘ | ਨੰਗਲ ਕਲਾਂ | ,, |
| ਕਰਮ ਸਿੰਘ | ਵਰਿਆਮ ਸਿੰਘ | ਕਾਲੇ ਨੰਗਲ | ,, |
| ਮੂਲ ਸਿੰਘ | ਸੁਹੇਲ ਸਿੰਘ | ਨੰਗਲ ਕਲਾਂ | ,, |
| ਨਰੈਣ ਸਿੰਘ | ਜਥੇ: ਨਥਾ ਸਿੰਘ | ਪੰਡੋਰੀ ਗੋਲਾ | (ਅੰਮ੍ਰਿਤਸਰ) |
| ਕੇਸਰ ਸਿੰਘ | ਗੁਲਾਬ ਸਿੰਘ | ਥਾਂਦੇ | ,, |
| ਬੂਟਾ ਸਿੰਘ | ਨਿਹਾਲ ਸਿੰਘ | ਅੰਮ੍ਰਿਤਸਰ | |
| ਚੜ੍ਹਤ ਸਿੰਘ | ਸੁਚੇਤ ਸਿੰਘ | ਪੰਜਵੜ | ,, |
| ਉਜਾਗਰ ਸਿੰਘ | ਬੀਰ ਸਿੰਘ | ਥਾਂਦੇ | ,, |
| ਹਰਨਾਮ ਸਿੰਘ | ਨਿਹਾਲ ਸਿੰਘ | ਗੋਹਲਵੜ | ,, |
| ਭੋਲਾ ਸਿੰਘ | ... | .. | |
| ਇੰਦਰ ਸਿੰਘ | ਜਵਾਲਾ ਸਿੰਘ | ਗਗੋਬੂਹਾ | ,, |
| ਥੰਮਣ ਸਿੰਘ | ਕੇਸਰ ਸਿੰਘ | ਦੁਬਲੀਆਂ | ,, |
| ਮੋਹਰ ਸਿੰਘ | ਜੈਮਲ ਸਿੰਘ | ਝਬਾਲ | ,, |
| ਹੀਰਾ ਸਿੰਘ | ਨੰਦ ਸਿੰਘ | ਕੋਟ ਧਰਮਚੰਦ | ,, |
| ਹਿੰਮਤ ਸਿੰਘ | ਰਾਮ ਦਿਤਾ | ਮੁਲਾਪੁਰ ਕਲਾਂ | (ਨਾਭਾ) |
| ਇੰਦਰ ਸਿੰਘ | ਪ੍ਰੀਤਮ ਸਿੰਘ | ਪੰਡੋਰੀ ਗੋਲਾ | (ਅੰਮ੍ਰਿਤਸਰ) |
| ਕੇਹਰ ਸਿੰਘ | ਸਾਵਣ ਸਿੰਘ | ਟਾਂਗਰਾ | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਗੰਗਾ ਸਿੰਘ | ਸੋਹਣ ਸਿੰਘ | ਟਾਂਗਰਾ (ਅੰਮ੍ਰਿਤਸਰ) |
| ਪ੍ਰੀਤਮ ਸਿੰਘ | ਨਿਹਾਲ ਸਿੰਘ | ਭੰਗਾਣੀ ,, |
| ਸਾਧੂ ਸਿੰਘ | ਨਥਾ ਸਿੰਘ | ਅੰਮ੍ਰਿਤਸਰ |
| ਲਛਮਣ ਸਿੰਘ | ਜਗਤ ਸਿੰਘ | ,, |
| ਰਣਜੋਧ ਸਿੰਘ | ਪ੍ਰਤਾਪ ਸਿੰਘ | ਕਸੇਲ (ਅੰਮ੍ਰਿਤਸਰ) |
| ਮਹਿਤਾਬ ਸਿੰਘ | ਬੂਟਾ ਸਿੰਘ | ਭੋਜਰਾਂ ਵਾਲਾ ,, |
| ਬੂਟਾ ਸਿੰਘ | ਗੰਡਾ ਸਿੰਘ | ਪੰਜਵੜ ,, |
| ਦਾਨ ਸਿੰਘ | ਰਲਾ ਸਿੰਘ | ਵਡਾ ਚਕ ਗਿਲਾਂ ,, |
| ਮਹਿਤਾਬ ਸਿੰਘ | ਹੁਕਮ ਸਿੰਘ | ਕੋਟ ਧਰਮ ਚੰਦ ,, |
| ਕਿਸ਼ਨ ਸਿੰਘ | ਪੰਜਾਬ ਸਿੰਘ | ਭਸੀਣ ,, |
| ਮੋਹਨ ਸਿੰਘ | ਦਿਆਲ ਸਿੰਘ | ਪੰਡੋਰੀ ਗੋਲਾ ,, |
| ਕੇਸਰ ਸਿੰਘ | ਦੇਵਾ ਸਿੰਘ | ਗੋਹਲਵੜ ,, |
| ਕਿਸ਼ਨ ਸਿੰਘ | ਤਾਰਾ ਸਿੰਘ | ਸਰਹਾਲੀ ਕਲਾਂ ,, |
| ਗੁਰਦਿਆਲ ਸਿੰਘ | ਪਾਲ ਸਿੰਘ | ਨੁਸ਼ਹਿਰਾ ਪਨੂੰਆਂ ,, |
| ਜੋਧ ਸਿੰਘ | ਬੂਟਾ ਸਿੰਘ | ਮਾਲੋਵਾਲ ,, |
| ਮੇਲਾ ਸਿੰਘ | ਸੰਤਾ ਸਿੰਘ | ਜਾਗੋਵਾਲ ,, |
| ਗੁਰਬਖਸ਼ ਸਿੰਘ | ਵਰਿਆਮ ਸਿੰਘ | ਕੋਟ ਧਰਮ ਚੰਦ ,, |
| ਨਥਾ ਸਿੰਘ | ਵੀਰ ਸਿੰਘ | ਜੰਡੋਕੇ ,, |
| ਜੋਧ ਸਿੰਘ | ਬੱਗਾ ਸਿੰਘ | ਟਾਂਗਰਾ ,, |
| ਆਲਾ ਸਿੰਘ | ਚੰਦਾ ਸਿੰਘ | ਗਗੋਬੂਹਾ ,, |
| ਮੇਜਾ ਸਿੰਘ | ਮੂਲਾ ਸਿੰਘ | ,, ,, |
| ਸੁੰਦਰ ਸਿੰਘ | ਦੇਵਾ ਸਿੰਘ | ਵਿਰਮਾਨ (ਲਾਹੌਰ) |
| ਸੋਹਣ ਸਿੰਘ | ਝੰਡਾ ਸਿੰਘ | ਪੰਜਵੜ (ਅੰਮ੍ਰਿਤਸਰ) |
| ਕਾਲਾ ਸਿੰਘ | ਮੇਲਾ ਸਿੰਘ | ਮੂਸੇ (ਅੰਮ੍ਰਿਤਸਰ) |
| ਰਣਧੀਰ ਸਿੰਘ | ਭਾਨ ਸਿੰਘ | ਦੁਬਲੀਆਂ ,, |
| ਨਰੈਣ ਸਿੰਘ | ਕੇਸਰ ਸਿੰਘ | ਧਨਕੇ (ਸ਼ੇਖੂਪੁਰਾ) |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਸੰਤਾ ਸਿੰਘ | ਨਰੈਣ ਸਿੰਘ | ਨਰਵੜ (ਲਾਹੌਰ) |
| ਮੰਨਾ ਸਿੰਘ | ਬਲਾਕਾ ਸਿੰਘ | ਬਾਸਰਕੀ ,, |
| ਈਸ਼ਰ ਸਿੰਘ | ਦਿਆਲਾ | ਮਲ੍ਹੇਕੇ (ਸਿਆਲਕੋਟ) |
| ਚਰਨ ਸਿੰਘ B.Sc.St. | ਇੰਦਰ ਸਿੰਘ | ਕਾਲੇ ਘਨੂੰਪੁਰ (ਅੰਮ੍ਰਿਤਸਰ) |
| ਹਰੀ ਸਿੰਘ | | ਕੇਰ (ਗੁਰਦਾਸਪੁਰ) |
| ਪ੍ਰੀਤਮ ਸਿੰਘ | ਨਿਹਾਲ ਸਿੰਘ | ਫਤੂਭੀਲਾ (ਅੰਮ੍ਰਿਤਸਰ) |
| ਭਗਵਾਨ ਸਿੰਘ | ਈਸ਼ਰ ਸਿੰਘ | ਕੋਟ ਧਰਮ ਚੰਦ |
| ਰਾਮ ਸਿੰਘ | ਮੇਘ ਸਿੰਘ | ਚੱਕ ਨੰ: 446 |
| ਜਸਵੰਤ ਸਿੰਘ | ਜੀਵਨ ਸਿੰਘ | ਜੈਜੋਂ (ਹੁਸ਼ਿਆਰਪੁਰ) |
| ਪ੍ਰੀਤਮ ਸਿੰਘ | ਹਰੀ ਸਿੰਘ | ਛਜਲਵਢੀ (ਅੰਮ੍ਰਿਤਸਰ) |
| ਭੂਪ ਸਿੰਘ | ਪਾਲ ਸਿੰਘ | ਬਾਸਰਕੀ (ਲਾਹੌਰ) |
| ਕੇਹਰ ਸਿੰਘ | ਗੁਰਦਿਤ ਸਿੰਘ | ਕੋਟ ਧਰਮ ਚੰਦ (ਅੰਮ੍ਰਿਤਸਰ) |
| ਨੰਦ ਸਿੰਘ | ਗੁਰਦਿਤ ਸਿੰਘ | ਬਾਂਦੇ ,, |
| ਮੇਹਰ ਸਿੰਘ | ਵਸਾਵਾ ਸਿੰਘ | ਨਰਵੜ (ਲਾਹੌਰ) |
| ਕ੍ਰਿਪਾਲ ਸਿੰਘ | ਗੰਡਾ ਸਿੰਘ | ਵਰਨਾਲੀ (ਅੰਮ੍ਰਿਤਸਰ) |
| ਹਰਨਾਮ ਸਿੰਘ | ਬਹਾਦਰ ਸਿੰਘ | ਤੋਲੇ ਨੰਗਲ ,, |
| ਭਗਵਾਨ ਸਿੰਘ | ਸ਼ੇਰ ਸਿੰਘ | ਖਤਰਾ ਨਿਕੇ , |
| ਪ੍ਰੇਮ ਸਿੰਘ | ਅਤਰ ਸਿੰਘ | ਵਡਾਲੀ ਮਾਈ ਕੀ (ਪਟਿਆਲਾ) |
| ਬਿਅੰਤ ਸਿੰਘ | ਚੇਤ ਸਿੰਘ | (ਲਾਹੌਰ) |
| ਜੋਧ ਸਿੰਘ | ਭੋਲਾ ਸਿੰਘ | ਨਾਗੋਕੇ (ਅੰਮ੍ਰਿਤਸਰ) |
| ਤੇਜਾ ਸਿੰਘ | | ਪੂਲੇ (ਲਾਹੌਰ) |
| ਜੋਧ ਸਿੰਘ | ਰਤਨ ਸਿੰਘ | ਚੀਮੇਕਲਾਂ (ਅੰਮ੍ਰਿਤਸਰ) |
| ਸੁੰਦਰ ਸਿੰਘ | ਆਲਾ ਸਿੰਘ | ਚੰਗੜ ਪੁਰ ,, |
| ਜਵੰਦ ਸਿੰਘ | ਗੁਰਦਿਤ ਸਿੰਘ | ਸ਼ਾਮ ਨਗਰ ,, |
| ਕਰਤਾਰ ਸਿੰਘ | ... | ਹੇਰਾਂ (ਲੁਧਿਆਣਾ) |
| ਠਾਕਰ ਸਿੰਘ | ਨਰੈਣ ਸਿੰਘ | ਹਰੀਓਂ (ਲਾਹੌਰ) |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਪ੍ਰੀਤਪਾਲ ਸਿੰਘ | ਅਤਰ ਸਿੰਘ | ਸੰਗਰੂਰ |
| ਰਣਜੋਧ ਸਿੰਘ | ਲਾਲ ਸਿੰਘ | ਮਾੜੀ ਕੰਬੋਕੀ ,, |
| ਰਣਜੀਤ ਸਿੰਘ | ਲਾਲ ਸਿੰਘ | ਈਚੋ ਕੇ (ਲਾਹੌਰ) |
| ਸੁੰਦਰ ਸਿੰਘ | ਹਾਕਮ ਸਿੰਘ | ,, ,, |
| ਮੋਹਨ ਸਿੰਘ | ਲਾਭ ਸਿੰਘ | ਦੁਗਲੀ ,, |
| ਤਾਰਾ ਸਿੰਘ | ਸ਼ੇਰ ਸਿੰਘ | ਪੂਲੇ ਵਾਲੀ ,, |
| ਸ਼ਾਮ ਸਿੰਘ | ਨੈਣਾ ਸਿੰਘ | ... |
| ਤਾਰਾ ਸਿੰਘ | ਭਾਨ ਸਿੰਘ | ਮਾੜੀ ਕੰਬਕੀ ,, |
| ਵਸਾਵਾ ਸਿੰਘ | ਸੁਚੇਤ ਸਿੰਘ | ਭਸੀਣ ,, |
| ਮਹਿਤਾਬ ਸਿੰਘ | ਗੁਰਦਿਤ ਸਿੰਘ | ਪਹੂ ਵਿੰਡ ,, |
| ਸੁੰਦਰ ਸਿੰਘ | ਚੰਦਾ ਸਿੰਘ | ਈਚੋਕੇ ,, |
| ਬਹਾਦਰ ਸਿੰਘ | ਭਾਗ ਸਿੰਘ | ,, ,, |
| ਇੰਦਰ ਸਿੰਘ | ਈਸ਼ਰ ਸਿੰਘ | ਸਰਾਏ ਅਮਾਨਤ ਖਾਂ (ਅਸਰ) |
| ਨਰਿੰਜਨ ਸਿੰਘ | ਗੰਡਾ ਸਿੰਘ | ਭਸੀਣ (ਲਾਹੌਰ) |
| ਗੰਡਾ ਸਿੰਘ | ਪਰਤਾਪ ਸਿੰਘ | ਪਢਾਣਾ ,, |
| ਬਿਸ਼ਨ ਸਿੰਘ | ਜਵਾਲਾ ਸਿੰਘ | ਮਾੜੀ ਕੰਬੋਕੀ ,, |
| ਤੇਜਾ ਸਿੰਘ | ਆਲਾ ਸਿੰਘ | ,, ,, |
| ਚੇਤ ਸਿੰਘ | ਸੰਤ ਸਿੰਘ | ਰਣੀ ਕੇ (ਅੰਮ੍ਰਿਤਸਰ) |
| ਲਛਮਣ ਸਿੰਘ | ਤਾਰਾ ਸਿੰਘ | ਹਰੀਨਾ (ਲਾਹੌਰ) |
| ਨਿਹਾਲ ਸਿੰਘ | ਗੁਰਮੁਖ ਸਿੰਘ | ਮਾੜੀ ਮੇਘਾ ,, |
| ਅਰਜਨ ਸਿੰਘ | ਸੁੰਦਰ ਸਿੰਘ | ਹੇਰਾ ,, |
| ਨਰਿੰਜਨ ਸਿੰਘ | ਲਾਲ ਸਿੰਘ | ਸਿਵੀਆਂ ,, |
| ਰਾਮ ਸਿੰਘ | ਇੰਦਰ ਸਿੰਘ | ਘਣੀਏ ਕੇ ,, |
| ਸੋਹਣ ਸਿੰਘ | ਵੀਰ ਸਿੰਘ | ਰਣੀਕੇ (ਅੰਮ੍ਰਿਤਸਰ) |
| ਨਰੈਣ ਸਿੰਘ | ਪ੍ਰੇਮ ਸਿੰਘ | ,, ,, |
| ਨਿਹਾਲ ਸਿੰਘ | ਕੇਸਰ ਸਿੰਘ | ਭਸੀਣ (ਲਾਹੌਰ) |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਦਇਆ ਸਿੰਘ | ਸ਼ੇਰ ਸਿੰਘ | ਹੇਰਾਂ (ਲਾਹੌਰ) |
| ਵਰਿਆਮ ਸਿੰਘ | ਚੰਦਾ ਸਿੰਘ | ਭਸੀਣ ,, |
| ਚੰਨਣ ਸਿੰਘ | ਕਿਸ਼ਨ ਸਿੰਘ | ਘਣੀਏ ਕੇ ,, |
| ਦਾਨ ਸਿੰਘ | ਵਸਾਖਾ ਸਿੰਘ | ਪਧਰੀ (ਅੰਮ੍ਰਿਤਸਰ) |
| ਦਿਆਲ ਸਿੰਘ | ਬੁਢਾ ਸਿੰਘ | ਭਸੀਣ (ਲਾਹੌਰ) |
| ਰਣਜੋਧ ਸਿੰਘ | ਕਾਲਾ ਸਿੰਘ | ਕੈਰੋ ਕੇ ,, |
| ਸੋਹਣ ਸਿੰਘ | ਠਾਕਰ ਸਿੰਘ | ਵਧਾਣ ,, |
| ਬਲਵੰਤ ਸਿੰਘ | ਲਛਮਣ ਸਿੰਘ | ਈਚੋ ਗਿਲ ,, |
| ਉਜ਼ਾਗਰ ਸਿੰਘ | ... | ਢੰਡ (ਅੰਮ੍ਰਿਤਸਰ) |
| ਤਾਰਾ ਸਿੰਘ | ਹੀਰਾ ਸਿੰਘ | ਕਰੈਲ (ਜਲੰਧਰ) |
| ਜਸਵੰਤ ਸਿੰਘ | ਦੇਵਾ ਸਿੰਘ | ਚੀਮੇ ਕਲਾਂ (ਅੰਮ੍ਰਿਤਸਰ) |
| ਰਤਨ ਸਿੰਘ | ਭਗਤ ਸਿੰਘ | ਹੇਅਰ (ਲਾਹੌਰ) |
| ਤਾਰਾ ਸਿੰਘ | ਹਾਕਮ ਸਿੰਘ | ,, ,, |
| ਜੋਧ ਸਿੰਘ | ਜਵੰਦ ਸਿੰਘ | ਚਕ ਸਿਕੰਦਰ (ਅੰਮ੍ਰਿਤਸਰ) |
| ਨੰਦ ਸਿੰਘ | ਪ੍ਰੇਮ ਸਿੰਘ | ਗੁਜਰਪੁਰਾ ,, |
| ਸ਼ਰਮ ਸਿੰਘ | ਫਗੂ ਸਿੰਘ | ਸਿਧਵਾਂ (ਲਾਹੌਰ) |
| ਕਰਤਾਰ ਸਿੰਘ | ਵੀਰ ਸਿੰਘ | ਭਸੀਣ ,, |
| ਦੂਲਾ ਸਿੰਘ | ਦਸੌਂਧਾ ਸਿੰਘ | ,, ,, |
| ਰਘਬੀਰ ਸਿੰਘ | ਭਗਤ ਸਿੰਘ | ,, ,, |
| ਲਾਹੌਰਾ ਸਿੰਘ | ਰੋਡਾ | ਪੱਟੀ ,, |
| ਅਵਤਾਰ ਸਿੰਘ | ਜਵੰਦ ਸਿੰਘ | ਨਾਗੋਕੇ (ਅੰਮ੍ਰਿਤਸਰ) |
| ਭਗਵਾਨ ਸਿੰਘ | ਰਾਮ ਸਿੰਘ | ਚਕੋਧਰ ,, |
| ਇੰਦਰ ਸਿੰਘ | ਵਸਾਵਾ ਸਿੰਘ | ਪਧਰੀ ਕਲਾਂ ,, |
| ਹਜ਼ਾਰਾ ਸਿੰਘ | ਧਿਆਨ ਸਿੰਘ | (ਚਕਰੀ ਅਟਕ) |
| ਸੁਰੈਣ ਸਿੰਘ | ... | ਸਕੇਰੀ ਪਰਦੋਮੀ (ਲਾਹੌਰ) |
| ਜੁਗਿੰਦਰ ਸਿੰਘ | ਸੰਤਾ ਸਿੰਘ | ਤਹ ਪੁਰ ਅੰਮ੍ਰਿਤਸਰ) |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਚਤਰ ਸਿੰਘ | ਲਾਭ ਸਿੰਘ | ਭਸੀਣ (ਲਾਹੌਰ) |
| ਸੋਹਣ ਸਿੰਘ | ਖੁਸ਼ਹਾਲ ਸਿੰਘ | ਮਾੜੀ ਕੰਬੋਕੀ ,, |
| ਗੁਰਮੁਖ ਸਿੰਘ | ਗੰਡਾ ਸਿੰਘ | ਠੱਟਾ (ਅੰਮ੍ਰਿਤਸਰ) |
| ਅਰਜਨ ਸਿੰਘ | ਹਾਕਮ ਸਿੰਘ | ਪਧਰੀ ਕਲਾਂ ,, |
| ਸੰਤਾ ਸਿੰਘ | ਆਲਾ ਸਿੰਘ | ,, ,, |
| ਮਾਨ ਸਿੰਘ | ਵਸਾਖਾ ਸਿੰਘ | ਨੂਰਪੁਰ (ਲਾਹੌਰ) |
| ਨਿਹਾਲ ਸਿੰਘ | ਬੂਟਾ ਸਿੰਘ | ਈਚੋ ਗਿਲ ,, |
| ਰਤਨ ਸਿੰਘ | ਨੰਦ ਸਿੰਘ | ਹਰੀ ਰਾਇ ,, |
| ਸੰਤਾ ਸਿੰਘ | ਕਿਸ਼ਨ ਸਿੰਘ | ਈਚੋ ਗਿਲ ,, |
| ਗੁਰਬਖਸ਼ ਸਿੰਘ | ਜਮੀਤ ਸਿੰਘ | ਸਿਧਵਾਂ ,, |
| ਹਾਕਮ ਸਿੰਘ | ਦੇਵਾ ਸਿੰਘ | ਜਗਤਪੁਰ (ਅੰਮ੍ਰਿਤਸਰ) |
| ਤਾਰਾ ਸਿੰਘ | ਖੁਸ਼ਹਾਲ ਸਿੰਘ | ਢੰਡ ,, |
| ਕਰਮ ਸਿੰਘ | ਗੁਰਮੁਖ ਸਿੰਘ | ਤੇਜਾ ਵਹੀੜਾ (ਗੁਰਦਾਸਪੁਰ) |
| ਨਿਹਾਲ ਸਿੰਘ | ਜਵੰਦ ਸਿੰਘ | ਥੇਹ ਕੇ (ਅੰਮ੍ਰਿਤਸਰ) |
| ਨੰਦ ਸਿੰਘ | ਜਵੰਦ ਸਿੰਘ | ਚਕੰਦਰ ,, |
| ਰਾਮ ਸਿੰਘ | ਦਇਆ ਸਿੰਘ | ਚੀਮੇ ਕਲਾਂ ,, |
| ਮੋਹਨ ਸਿੰਘ | ਨਿਕਾ ਸਿੰਘ | ਪਧਰੀ ਕਲਾਂ ,, |
| ਹਜ਼ੂਰ ਸਿੰਘ | ਸ਼ੇਰ ਸਿੰਘ | ਲਾਹੌਰ |
| ਨਿਹਾਲ ਸਿੰਘ | ਵਸਾਖਾ ਸਿੰਘ | ਅੰਮ੍ਰਿਤਸਰ |
| ਰਾਮ ਸਿੰਘ | ਜਵੰਦ ਸਿੰਘ | ਚਕ ਸਕੰਦਰ (ਅੰਮ੍ਰਿਤਸਰ) |
| ਜੈਮਲ ਸਿੰਘ | ਭਗਵਾਨ ਸਿੰਘ | ਲੋਟ ਬੱਧੀ (ਨਾਭਾ) |
| ਅਰਜਨ ਸਿੰਘ | ਚੰਨ ਸਿੰਘ | ਪੰਜੋਖਰਾ ਸਾਹਿਬ (ਅੰਬਾਲਾ) |
| ਵਰਿਆਮ ਸਿੰਘ | ਨੰਦ ਸਿੰਘ | ਪੂਹਲੇ (ਲਾਹੌਰ) |
| ਗੁਰਦਿਆਲ ਸਿੰਘ | ਨਿਹਾਲ ਸਿੰਘ | ਪਦਮ ,, |
| ਮਖਣ ਸਿੰਘ | ਇੰਦਰ ਸਿੰਘ | ਚਕ ਸਿਕੰਦਰ (ਅੰਮ੍ਰਿਤਸਰ) |
| ਮਾਨ ਸਿੰਘ | ਬਿਸ਼ਨ ਸਿੰਘ | ,, ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਬਘੇਲ ਸਿੰਘ | ਮਨਮੋਹਨ ਸਿੰਘ | ਪਧਰੀ ਕਲਾਂ ,, |
| ਨੰਦ ਸਿੰਘ | ਕੇਹਰ ਸਿੰਘ | ਸਫਰ ਵਾਲਾ (ਫੀਰੋਜ਼ਪੁਰ) |
| ਕੇਹਰ ਸਿੰਘ | ਕੁੰਡਾ ਸਿੰਘ | ਮੋਹਰਾਂ ,, |
| ਕਪੂਰ ਸਿੰਘ | ਈਸ਼ਰ ਸਿੰਘ | ਡਗੋਕਾ ,, |
| ਅਮਰ ਸਿੰਘ | ਹੇਮ ਸਿੰਘ | ਘਲਿਤ (ਅੰਮ੍ਰਿਤਸਰ) |
| ਹਰਭਜਨ ਸਿੰਘ | ਸੋਭਾ ਸਿੰਘ | ਚਕ 74 (ਲਾਇਲਪੁਰ) |
| ਸੋਹਣ ਸਿੰਘ | ਨਿਹਾਲ ਸਿੰਘ | ਕਾਲੇ ਚਕ (ਗੁਰਦਾਸਪੁਰ) |
| ਤੇਜਾ ਸਿੰਘ | ਖੜਕ ਸਿੰਘ | ਚਕ 50 (ਲਾਇਲਪੁਰ) |
| | ਤਰੀਕ 2-9-1922 | |
| ਤਾਰਾ ਸਿੰਘ | ਗੰਡਾ ਸਿੰਘ | ਮਾੜੀ ਕੰਬੋਕੀ (ਲਾਹੌਰ) |
| ਜਗ ਸਿੰਘ | ਪਰਤਾਪ ਸਿੰਘ | ਕਰਬਾਠ ,, |
| ਬੁਧ ਸਿੰਘ | ਘਸੀਟਾ ਸਿੰਘ | ਗੁਰਾਲਾ (ਗੁਰਦਾਸਪੁਰ) |
| ਦਿਆਲ ਸਿੰਘ | ਜੈਰਾਮ ਸਿੰਘ | ਲਲਿਆਣੀ (ਲਾਹੌਰ) |
| ਪ੍ਰੇਮ ਸਿੰਘ | ਜਗਤ ਸਿੰਘ | ,, ,, |
| ਸੋਹਣ ਸਿੰਘ | ਜਵਾਲਾ ਸਿੰਘ | ਡੱਲ ,, |
| ਪੂਰਨ ਸਿੰਘ | ਸੁੰਦਰ ਸਿੰਘ | ,, ,, |
| ਕਿਰਪਾਲ ਸਿੰਘ | ਬਖਸ਼ੀ ਸਿੰਘ | ਰਣੀਕੇ (ਅੰਮ੍ਰਿਤਸਰ) |
| ਤਿਰਲੋਕ ਸਿੰਘ | ਜਵੰਦ ਸਿੰਘ | ਦੂਲ੍ਹ (ਲਾਹੌਰ) |
| ਅਤਰ ਸਿੰਘ | ਜਵਾਲਾ ਸਿੰਘ | ਲਿਧੜ ,, |
| ਰਾਮ ਸਿੰਘ | ਨਰੈਣ ਸਿੰਘ | ਨੂਰਪੁਰ ਗਜੂ ,, |
| ਹੁਸ਼ਿਆਰ ਸਿੰਘ | ਗਿਆਨ ਸਿੰਘ | ਚਕਵਾਲ਼ (ਜਿਹਲਮ) |
| ਗੁਰਮੁਖ ਸਿੰਘ | ਅਤਰ ਸਿੰਘ | ਸਹਿਜਰਾ (ਲਾਹੌਰ) |
| ਹਰਨਾਮ ਦਾਸ | ਕਾਂਸ਼ੀ ਰ ਮ | ਵਾਂ ,, |
| ਜੀਵਨ ਸਿੰਘ | ਵੀਰ ਸਿੰਘ | ਘੜਿੰਡ ,, |
| ਨਰੈਣ ਸਿੰਘ | ਕਾਲਾ ਸਿੰਘ | ਲਿਧੜ ,, |
| ਬੰਤਾ ਸਿੰਘ | ਸਰਦੂਲ ਸਿੰਘ | ,, ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਦੀਵਾਨ ਸਿੰਘ | ਭੂਪ ਸਿੰਘ | ਲਾਹੌਰ |
| ਮੇਹਰ ਸਿੰਘ | ਗੁਰਦਿਆਲ ਸਿੰਘ | ਜੈਤੋ (ਨਾਭਾ) |
| ਰਣਜੀਤ ਸਿੰਘ | ਮਿਤ ਸਿੰਘ | ਕਰਬਾਠ (ਲਾਹੌਰ) |
| ਕੇਹਰ ਸਿੰਘ | ਗੰਡਾ ਸਿੰਘ | ,, ,, |
| ਲਾਭ ਸਿੰਘ | ਗਣੇਸ਼ਾ ਸਿੰਘ | ਨੁਸ਼ਹਿਰਾ (ਅੰਮ੍ਰਿਤਸਰ) |
| ਇੰਦਰ ਸਿੰਘ | ਰਲਾ ਸਿੰਘ | ਅਟਾਰੀ ,, |
| ਗੰਡਾ ਸਿੰਘ | ਪ੍ਰੇਮ ਸਿੰਘ | ਡਲ (ਲਾਹੌਰ) |
| ਰਣਧੀਰ ਸਿੰਘ | ਗਿਆਨ ਸਿੰਘ | ਗਗਨ (ਅਟਕ) |
| ਆਤਮਾ ਸਿੰਘ | ਆਲਾ ਸਿੰਘ | ਤਕੀਪੁਰ (ਲਾਹੌਰ) |
| ਬਲਵੰਤ ਸਿੰਘ | ਜਲਮੇਲ ਸਿੰਘ | ਮਾੜੀ ਗੌਹਰ ਸਿੰਘ |
| ਹਰਬੰਸ ਸਿੰਘ | ਭਾਨ ਸਿੰਘ | ਸਰਹਾਲੀ ਕਲਾਂ |
| ਮੰਗਲ ਸਿੰਘ | ਵਸਾਵਾ ਸਿੰਘ | ਲਿਧੜ (ਲਾਹੌਰ) |
| ਵਸਾਵਾ ਸਿੰਘ | ਭਾਨ ਸਿੰਘ | ,, ,, |
| ਹੁਕਮ ਸਿੰਘ | ਹੇਮ ਸਿੰਘ | ਡਲ ,, |
| ਬੁਢਾ ਸਿੰਘ | ਚਤਰ ਸਿੰਘ | ਲਲਿਆਣੀ ,, |
| ਕਰਮ ਸਿੰਘ | ਸੰਤਾ ਸਿੰਘ | ਸਹਿਜਰਾ ,, |
| ਸੰਪੂਰਨ ਸਿੰਘ | ਸਾਧੂ ਸਿੰਘ | ਮੁਲਖੇ ਕੀ ,, |
| ਮੰਗਲ ਸਿੰਘ | ਜੀਵਨ ਸਿੰਘ | ਡਲ ,, |
| ਨਰੈਣ ਸਿੰਘ | ਕਰਮ ਸਿੰਘ | ,, ,, |
| ਮੀਹਾਂ ਸਿੰਘ | ਬੇਲਾ ਸਿੰਘ | ਮੁਲਖੋ ਕੀ ,, |
| ਅਰਜਨ ਸਿੰਘ | ਸੋਹਣ ਸਿੰਘ | ਸਰਹਾਲੀ ਕਲਾਂ ,, |
| ਕਿਸ਼ਨ ਸਿੰਘ | ਝੰਡਾ ਸਿੰਘ | ਪਾਂਡੋਕੀ ,, |
| ਟਹਿਲ ਸਿੰਘ | ਈਸ਼ਰ ਸਿੰਘ | ,, ,, |
| ਪ੍ਰੀਤਮ ਸਿੰਘ | ਈਸ਼ਰ ਸਿੰਘ | ਘੰਡੋਰੀ ,, |
| ਗੁਰਦਿਆਲ ਸਿੰਘ | ਸ਼ੇਰ ਸਿੰਘ | ,, ,, |
| ਰਾਮ ਸਿੰਘ | ਸੁੰਦਰ ਸਿੰਘ | ਪੰਜਵੜ (ਅੰਮ੍ਰਿਤਸਰ) |

| ਨਾਂ | ਪਿਤਾ | ਪਿੰਡ ਤੇ ਜਿਲਾ | |
|---|---|---|---|
| ਕਰਮ ਸਿੰਘ | ਸ਼ੇਰ ਸਿੰਘ | ਚੋਹਲਾ | (ਲਾਹੌਰ) |
| ਭੋਲਾ ਸਿੰਘ | ਗੰਡਾ ਸਿੰਘ | ਕਿਰਤੋਵਾਲ | ,, |
| ਜਵਾਹਰ ਸਿੰਘ | ਵਸਾਵਾ ਸਿੰਘ | ਜਾਹਮਣ | ,, |
| ਨਰਾਇਣ ਸਿੰਘ | ਅਨੋਖ ਸਿੰਘ | ਰਾਜੋ ਕੇ | ,, |
| ਤੇਜਾ ਸਿੰਘ | ਸੁਰਜਨ ਸਿੰਘ | ,, | ,, |
| ਪ੍ਰੀਤਮ ਸਿੰਘ | ਚੰਦਾ ਸਿੰਘ | ਚਠਿਆਂ ਵਾਲਾ | ,, |
| ਸਾਧੂ ਸਿੰਘ | ਅਤਰ ਸਿੰਘ | ਪਿਪਲਾਂਵਾਲਾ | (ਹੁਸ਼ਿਆਰਪੁਰ) |
| ਸੋਹਣਾ ਸਿੰਘ | ਸੁਰਿੰਦਰ ਸਿੰਘ | ,, | ,, |
| ਸਦਾਗਰ ਸਿੰਘ | ਨਿਹਾਲ ਸਿੰਘ | ਕਰਬਾਠ | (ਲਾਹੌਰ) |
| ਕਿਸ਼ਨ ਸਿੰਘ | ਵਸਾਵਾ ਸਿੰਘ | ,, | ,, |
| ਕਪੂਰ ਸਿੰਘ | ਮੰਗਲ ਸਿੰਘ | ,, | ,, |
| ਗੋਪਾਲ ਸਿੰਘ | ਲਧਾ ਸਿੰਘ | ,, | ,, |
| ਦੀਦਾਰ ਸਿੰਘ | ਗੋਬਿੰਦ ਸਿੰਘ | ਘਵਿੰਡ | (ਲਾਹੌਰ) |
| ਕਰਤਾਰ ਸਿੰਘ | ਈਸ਼ਰ ਸਿੰਘ | ਸੁਲਤਾਨਕੀ | ,, |
| ਚੰਨਣ ਸਿੰਘ | ਕਿਸ਼ਨ ਸਿੰਘ | ਜਾਹਮਣ | ,, |
| ਉਜਾਗਰ ਸਿੰਘ | ਸ਼ੇਰ ਸਿੰਘ | ਕਰਬਾਠ | ,, |
| ਮੰਗਲ ਸਿੰਘ | ਸਚੇਤ ਸਿੰਘ | ਜਾਹਮਣ | ,, |
| ਖਜ਼ਾਨ ਸਿੰਘ | ਹੁਕਮ ਸ਼ਿੰਘ | ,, | ,, |
| ਉਜਾਗਰ ਸਿੰਘ | ਸੰਤਾ ਸਿੰਘ | ,, | ,, |
| ਮਹਿੰਦਰ ਸਿੰਘ | ਸੇਵਾ ਸਿੰਘ | ,, | ,, |
| ਦਲੀਪ ਸਿੰਘ | ਸੰਤ ਸਿੰਘ | ,, | ,, |
| ਰਤਨ ਸਿੰਘ | ਨਿਹਾਲ ਸਿੰਘ | ,, | ,, |
| ਹਾਕਮ ਸਿੰਘ | ਫਤਹ ਸਿੰਘ | ,, | ,, |
| ਜਗਤ ਸਿੰਘ | ਨੰਦ ਸਿੰਘ | ,, | ,, |
| ਬਲਵੰਤ ਸਿੰਘ | ਕੇਸਰ ਸਿੱਘ | ਰਤੋ ਕੇ | ,, |
| ਚੰਨਣ ਸਿੰਘ | ਹੀਰਾ ਸਿੰਘ | ਕਾਹਨਾ ਕਾਛਾ | (ਲਾਹੌਰ) |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਉਜਾਗਰ ਸਿੰਘ | ਸਤਿਆ ਸਿੰਘ | ਰਾਣਾ | (ਲਾਹੌਰ) |
| ਖੜਕ ਸਿੰਘ | ਠਾਕਰ ਸਿੰਘ | ਮਲਬੀਰ | ,, |
| ਨਰੈਣ ਸਿੰਘ | ਸੁੰਦਰ ਸਿੰਘ | ਸਰੈਚ | ,, |
| ਅਤਰ ਸਿੰਘ | ਵੀਰ ਸਿੰਘ | ,, | ,, |
| ਜੀਵਨ ਸਿੰਘ | ਹੀਰਾ ਸਿੰਘ | ਗਜੂ ਮਤਾ | ,, |
| ਨਿਧਾਨ ਸਿੰਘ | ਹੀਰਾ ਸਿੰਘ | ਡਲ | ,, |
| ਸੁੰਦਰ ਸਿੰਘ | ਬਤਨ ਸਿੰਘ | ਡੱਬੀ | ,, |
| ਮਖਨ ਸਿੰਘ | ਵਧਾਵਾ ਸਿੰਘ | ਔਲਖ | ,, |
| ਭਗਤ ਸਿੰਘ | ਖੜਕ ਸਿੰਘ | ਰੇਰੂ | ,, |
| ਕਪੂਰ ਸਿੰਘ | ਰਾਧਾ ਸਿੰਘ | ਉਰਾੜਾ | ,, |
| ਨਥਾ ਸਿੰਘ | ਗੁਰਦਿਤ ਸਿੰਘ | ,, | ,, |
| ਭਗਵਾਨ ਸਿੰਘ | ਭਾਨ ਸਿੰਘ | ਤਕੀਪੁਰ | ,, |
| ਸੁੰਦਰ ਸਿੰਘ | ਜਵਾਲਾ ਸਿੰਘ | ਉਰਾੜਾ | ,, |
| ਸੁਲਖਣ ਸਿੰਘ | ਜੀਵਨ ਸਿੰਘ | ਚਠਿਆਂਵਾਲਾ | ,, |
| ਬੀਰ ਸਿੰਘ | ਮਹਿਤਾਬ ਸਿੰਘ | ਫਤਹਪੁਰ | (ਅੰਮ੍ਰਿਤਸਰ) |
| ਸੁਜਾਨ ਸਿੰਘ | ਖੜਕ ਸਿੰਘ | ਕਰਬਾਠ | (ਲਾਹੌਰ) |
| ਈਸ਼ਰ ਸਿੰਘ | ਖੁਸ਼ਹਾਲ ਸਿੰਘ | ,, | ,, |
| ਬਹਾਦਰ ਸਿੰਘ | ਈਸ਼ਰ ਸਿੰਘ | ਖੁਰਦ ਚੀਮੇ | (ਲਾਹੌਰ) |
| ਅਪਾਰ ਸਿੰਘ | ਬੂਟਾ ਸਿੰਘ | ਸੁਲਤਾਨਕੇ | ,, |
| ਸ਼ੇਰ ਸਿੰਘ | ਲਾਭ ਸਿੰਘ | ਡਲ | ,, |
| ਅਰਜਨ ਸਿੰਘ | ਕੇਹਰ ਸਿੰਘ | ਕੋਰਾਨਾ | ,, |
| ਸੁਰੈਣ ਸਿੰਘ | ਬੂਟਾ ਸਿੰਘ | ਸਹਿਜਰਾ | ,, |
| ਰਣਜੋਧ ਸਿੰਘ | ਭਾਗ ਸਿੰਘ | ਕਰਬਾਠ | ,, |
| ਟਹਿਲ ਸਿੰਘਜਥੇ: | ਬੁਢਾ ਸਿੰਘ | ਸਰਹਾਲੀ | (ਅੰਮ੍ਰਿਤਸਰ) |
| ਬੀਬੀ ਲਾਭ ਕੌਰ | ...... | ਅਦਲੀਵਾਲਾ | ,, |

| ਨਾਂ | ਪਿਤਾ | ਪਿੰਡ ਤੇ ਜਿਲਾ |
|---|---|---|
| ਦਲੀਪ ਸਿੰਘ | ਜਗਤ ਸਿੰਘ | ਮੁਲਖੇ ਕੀ (ਲਾਹੌਰ) |
| ਹਰਨਾਮ ਸਿੰਘ | ਦੇਵਾ ਸਿੰਘ | ਡਲ ,, |
| ਧਿਆਨ ਸਿੰਘ | ਸੁਹਾਵਾ ਸਿੰਘ | ,, ,, |
| ਜੈ ਸਿੰਘ | ਭੋਲਾ ਸਿੰਘ | ,, ,, |
| ਗੁਰਮੁਖ ਸਿੰਘ | ਜਵਾਲਾ ਸਿੰਘ | ਹਲੋਕੀ ,, |
| ਵਰਿਆਮ ਸਿੰਘ | ਝੰਡਾ ਸਿੰਘ | ਵੇਰਕਾ (ਅੰਮ੍ਰਿਤਸਰ) |
| ਬੁਧ ਸਿੰਘ | ਘਸੀਟਾ ਸਿੰਘ | ਗੁਰਾਲਾ (ਗੁਰਦਾਸਪੁਰ) |
| ਬੇਲਾ ਸਿੰਘ | ਲਛਮਣ ਸਿੰਘ | ਸ਼ਫੀਪੁਰਾ ,, |
| ਮਸਾ ਸਿੰਘ | ਸੀਂਹਾ ਸਿੰਘ | ਜਗਤਸਿੰਘਵਾਲਾ(ਅੰਮ੍ਰਿਤਸਰ) |
| ਚਰਨ ਸਿੰਘ | ਆਤਮਾ ਸਿੰਘ | ਕਸੇਲ ,, |
| ਗੁਰਮੁਖ ਸਿੰਘ | ਜਵਾਲਾ ਸਿੰਘ | ਝਬਾਲ ,, |
| ਗੁਰਦਿਤ ਸਿੰਘ | ਫਤਹਿ ਸਿੰਘ | ਸੁਲਤਾਨਵਿੰਡ ,, |
| ਗੁਰਬਖਸ਼ ਸਿੰਘ | ਪ੍ਰਤਾਪ ਸਿੰਘ | ,, ,, |
| ਸੁਰਜਨ ਸਿੰਘ | ਵਸਾਖਾ ਸਿੰਘ | ਮਰਹਾਣਾ ,, |
| ਬਹਾਦਰ ਸਿੰਘ | ਲਛਮਣ ਸਿੰਘ | ,, ,, |
| ਫਤਹਿ ਸਿੰਘ | ਸੰਤ ਸਿੰਘ | ,, ,, |
| ਲਖਾ ਸਿੰਘ | ਖੜਕ ਸਿੰਘ | ,, ,, |
| ਮਾਹਣਾ ਸਿੰਘ | ਖੁਸ਼ਹਾਲ ਸਿੰਘ | ਕੰਬੋਢਾਹੇਵਾਲੀ(ਗੁਰਦਾਸਪੁਰ) |
| ਉਤਮ ਸਿੰਘ | ਪ੍ਰਤਾਪ ਸਿੰਘ | ਮਰਹਾਣਾ (ਅੰਮ੍ਰਿਤਸਰ) |
| ਧਿਆਨ ਸਿੰਘ | ਆਸਾ ਸਿੰਘ | ,, ,, |
| ਬਿਸ਼ਨ ਸਿੰਘ | ਜੀਵਨ ਸਿੰਘ | ਤੂਸਿਕਾ ,, |
| ਬੇਲਾ ਸਿੰਘ | ਘਨੱਯਾ ਸਿੰਘ | ,, ,, |
| ਫੌਜਾ ਸਿੰਘ | ਲਛਮਣ ਸਿੰਘ | ,, ,, |
| ਬੂੜ ਸਿੰਘ | ਨਿਹਾਲਾ | ਮਰਹਾਣਾ ,, |
| ਭਗਵਾਨ ਸਿੱਘ | ਕੇਸਰ ਸਿੰਘ | ਚੁਗਾਵਾਂ ,, |
| ਉਜਾਗਰ ਸਿੰਘ | ਸੌਦਾਗਰ ਸਿੰਘ | ਮਰਹਾਣਾ ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਲਾਭ ਸਿੰਘ | ਭੋਲਾ ਸਿੰਘ | ਮਰਹਾਣਾ | (ਅੰਮ੍ਰਿਤਸਰ) |
| ਮੂਲਾ ਸਿੰਘ | ਰਾਮ ਸਿੰਘ | ਧੂਲਕਾ | ,, |
| ਅਮਰ ਸਿੰਘ | ਸ਼ਾਮ ਸਿੰਘ | ,, | ,, |
| ਅਰਜਨ ਸਿੰਘ | ਵਸਾਵਾ ਸਿੰਘ | ,, | ,, |
| ਦਿਆਲ ਸਿੰਘ | ਲਾਲ ਸਿੰਘ | ,, | ,, |
| ਸਾਵਨ ਸਿੰਘ | ਦਇਆ ਸਿੰਘ | ਨੂਰਪੁਰ | ,, |
| ਬੇਲਾ ਸਿੰਘ | ਪ੍ਰੇਮ ਸਿੰਘ | ਧੂਲਕਾ | ,, |
| ਨਿਰੰਜਨ ਸਿੰਘ | ਚੰਨਣ ਸਿੰਘ | ਚੀਚਾ | ,, |
| ਅਤਰ ਸਿੰਘ | ਮਾਹਣਾ ਸਿੰਘ | ਧੂਲਕਾ | ,, |
| ਨਰੈਣ ਸਿੰਘ | ਵਸਾਵਾ ਸਿੰਘ | ,, | ,, |
| ਪ੍ਰੇਮ ਸਿੰਘ | ਆਲਾ ਸਿੰਘ | ਪਲਾਸੌਰ | ,, |
| ਕੇਸਰ ਸਿੰਘ | ਖੜਕ ਸਿੰਘ | ਕੰਬੋਢਾਹੇਵਾਲੀ | ,, |
| ਕਾਲਾ ਸਿੰਘ | ਸੰਤ ਸਿੰਘ | ਸਖੀਪੁਰ | ,, |
| ਸੁਰੈਣ ਸਿੰਘ | ਖੜਕ ਸਿੰਘ | ਸ਼ਫੀਪੁਰ | ,, |
| ਉਜਾਗਰ ਸਿੰਘ | ਸੇਵਾ ਸਿੰਘ | ਸੁਲਤਾਨਵਿੰਡ | ,, |
| ਪ੍ਰਤਾਪ ਸਿੰਘ | ਲਛਮਣ ਸਿੰਘ | ਵਛੋਆ | ,, |
| ਸੇਵਾ ਸਿੰਘ | ਪ੍ਰਤਾਪ ਸਿੰਘ | ਚਕਮੁਕੰਦ | ,, |
| ਤੇਜਾ ਸਿੰਘ | ਝੰਡਾ ਸਿੰਘ | ਛਿਡਣ | ,, |
| ਗੁਰਦਿਤ ਸਿੰਘ | ਕਿਸ਼ਨ ਸਿੰਘ | ਸਰਜਾ | ,, |
| ਸੁੰਦਰ ਸਿੰਘ | ਮੰਗਲ ਸਿੰਘ | ਮੁਛਲ | ,, |
| ਰਣਧੀਰ ਸਿੰਘ | ਚੇਤ ਸਿੰਘ | ,, | ,, |
| ਕਿਰਪਾਲ ਸਿੰਘ | ਭਾਨ ਸਿੰਘ | ,, | ,, |
| ਕਪੂਰ ਸਿੰਘ | ਨੱਥਾ ਸਿੰਘ | ਮਰਹਾਣਾ | ,, |
| ਚੰਨਣ ਸਿੰਘ | ਬੂਟਾਸਿੰਘ ਜਥੇਦਾਰ | ,, | ,, |
| ਗੁਰਦਿਆਲ ਸਿੰਘ | ਬਲਵੰਤ ਸਿੰਘ | ਪੱਕੇ ਧਨੋਏ | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਨਿਕਾ ਸਿੰਘ | ਖੜਕ ਸਿੰਘ | ਚੰਨਣ ਕੀ | (ਅੰਮ੍ਰਿਤਸਰ) |
| ਭਗਵਾਨ ਸਿੰਘ | ਧੰਨਾਸਿੰਘ | ਕਾਲੇਕੇ | ,, |
| ਲਾਭ ਸਿੰਘ | ਨਿਹਾਲ ਸਿੰਘ | ਕਸੇਲ | ,, |
| ਨਥਾ ਸਿੰਘ | ਜੋਤਾ ਸਿੰਘ | ਭਕਨਾ | ,, |
| ਸੋਹਣ ਸਿੰਘ | ਗੁਰਦਿਆਲਸਿੰਘ | ਕਸੇਲ | ,, |
| ਜਗਾ ਸਿੰਘ | ਵਧਾਵਾ ਸਿੰਘ | ਬਾਹਮਣੀਵਾਲਾ | ,, |
| ਆਲਾ ਸਿੰਘ | ਖੜਕ ਸਿੰਘ | ਕਸੇਲ | ,, |
| ਸੋਹਣ ਸਿੰਘ | ਪਾਲ ਸਿੰਘ | ,, | ,, |
| ਇੰਦਰ ਸਿੰਘ | ਨਿਧਾਨ ਸਿੰਘ | ,, | ,, |
| ਵਰਿਆਮ ਸਿੰਘ | ਸ਼ੇਰ ਸਿੰਘ | ਸੁਲਤਾਨਵਿੰਡ | ,, |
| ਕਾਲਾ ਸਿੰਘ | ਚੰਦਾ ਸਿੰਘ | ,, | ,, |
| ਜੋਗਾ ਸਿੰਘ | ਮੀਹਾਂ ਸਿੰਘ | ਉਦੋ ਨੰਗਲ | ,, |
| ਬਲਵੰਤ ਸਿੰਘ | ਰੂੜ ਸਿੰਘ | ਅਠਵਾਲ | ,, |
| ਗੁਰਦਿਤ ਸਿੰਘ | ਨਿਹਾਲ ਸਿੰਘ | ਬੁਢਾਬੰਹ | ,, |
| ਮੇਘ ਸਿੰਘ | ਦੇਵਾ ਸਿੰਘ | ਮੀਰਪੁਰ | ,, |
| ਬਹਾਦਰ ਸਿੰਘ | ਜਵਾਲਾਸਿੰਘ | ਮੀਰਪੁਰ | ,, |
| ਸਾਵਣ ਸਿਘ | ਦਇਆ ਸਿੰਘ | ,, | ,, |
| ਮੋਹਣ ਸਿੰਘ | ਈਸ਼ਰ ਸਿੰਘ | ,, | ,, |
| ਰਾਮ ਸਿੰਘ | ਕਾਲਾ ਸਿੰਘ | ਸਰਲੀ | ,, |
| ਭਗਵਾਨ ਸਿੰਘ | ਬੀਰ ਸਿੰਘ | ਬਾਹਮਣੀਵਾਲਾ | ,, |
| ਮੰਗਲ ਸਿੰਘ | ਵਸਾਵਾਸਿੰਘ | ,, | ,, |
| ਗੁਰਦਿਤ ਸਿੰਘ | ਮਿਹਰ ਸਿੰਘ | ,, | ,, |
| ਤਾਰਾ ਸਿੰਘ | ਹਰਨਾਮ ਸਿੰਘ | ਭਾਨਗੋਇ | (ਗੁਰਦਾਸਪੁਰ) |
| ਨਰੈਣ ਸਿੰਘ | ਲਹਿਣਾ ਸਿੰਘ | ਨਾਗੋਕੇ | (ਅੰਮ੍ਰਿਤਸਰ) |
| ਬੂਟਾ ਸਿੰਘ | ਹਰੀ ਸਿੰਘ | ,, | ,, |
| ਹਰਨਾਮ ਸਿੰਘ | ਬੂਟਾ ਸਿੰਘ | ਮੀਰਪੁਰ | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਪਾਲ ਸਿੰਘ | ਵਸਾਵਾ ਸਿੰਘ | ਸਰਲੀ | (ਅੰਮ੍ਰਿਤਸਰ) |
| ਗੁਰਬਖਸ਼ ਸਿੰਘ | ਵਸਾਵਾਸਿੰਘ | ,, | ,, |
| ਬਲਵੰਤ ਸਿੰਘ | ਹਾਕਮ ਸਿੰਘ | ,, | ,, |
| ਨਰਿੰਜਨ ਸਿੰਘ | ਈਸ਼ਰ ਸਿੰਘ | ਵੇਰਕਾ | ,, |
| ਪਾਲ ਸਿੰਘ | ਸੋਭਾ ਸਿੰਘ | ਸਰਜਾ | ,, |
| ਕੇਸਰ ਸਿੰਘ | ਭਾਨ ਸਿੰਘ | ਕਨੇਰ ਡਡੀਆਂ | ,, |
| ਸੰਤ ਸਿੰਘ | ਆਲਾ ਸਿੰਘ | ,, | ,, |
| ਸੁੰਦਰ ਸਿੰਘ | ਬੂਢਾ ਸਿੰਘ | ਕਸੇਲ | ,, |
| ਲਾਭ ਸਿੰਘ | ਈਸ਼ਰ ਸਿੰਘ | ,, | ,, |
| ਹਰਬੰਸ ਸਿੰਘ | ਕਿਸ਼ਨ ਸਿੰਘ | ,, | ,, |
| ਵਰਿਆਮ ਸਿੰਘ | ਕਾਕਾ ਸਿੰਘ | ,, | ,, |
| ਕਰਤਾਰ ਸਿੰਘ | ਮੇਵਾ ਸਿੰਘ | ,, | ,, |
| ਸਾਧੂ ਸਿੰਘ | ਜਵਾਲਾਸਿੰਘ | ,, | ,, |
| ਖੁਸ਼ਹਾਲ ਸਿੰਘ | ਮਾਨ ਸਿੰਘ | ,, | ,, |
| ਉਤਮ ਸਿੰਘ | ਦੂਲਾ ਸਿੰਘ | ,, | ,, |
| ਅਮਰ ਸਿੰਘ | ਬਚਨ ਸਿੰਘ | ਕੱਕੜ | ,, |
| ਇੰਦਰ ਸਿੰਘ | ਮੰਗਲ ਸਿੰਘ | ਮਦੂ ਛਾਂਗਾ | ,, |
| ਆਤਮਾ ਸਿੰਘ | ਜਵਾਲਾਸਿੰਘ | ਸੁਲਤਾਨਵਿੰਡ | ,, |
| ਊਧਮ ਸਿੰਘ | ਬੇਲਾ ਸਿੰਘ | ਨਾਗੋਕੇ | ,, |
| ਰਾਮ ਸਿੰਘ | ਲਛਮਣ ਸਿੰਘ | ਜਗਤਪੁਰਾ | ,, |
| ਗੰਡਾ ਸਿੰਘ | ਵਜ਼ੀਰ ਸਿੰਘ | ਵਰਪਾਲ | ,, |
| ਠਾਕਰ ਸਿੰਘ | ਜਗਤਸਿੰਘ | ਵੇਰਕਾ | ,, |
| ਖੁਸ਼ਹਾਲਸਿੰਘ | ਵਜ਼ੀਰਸਿੰਘ | ਸੇਰੋਂ | ,, |
| ਭਾਗ ਸਿੰਘ | ਬੂਟਾ ਸਿੰਘ | ਚੀਚਾ | ,, |
| ਨੰਦ ਸਿੰਘ | ਸੂਬਾ ਸਿੰਘ | ਜੈਤੋ ਸਰਜਾ | (ਗੁਰਦਾਸਪੁਰ) |
| ਨਿਹਾਲ ਸਿੰਘ | ਜਮੀਅਤ ਸਿੰਘ | ਤੁਗਲਵਾਲਾ | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਹਰਨਾਮ ਸਿੰਘ | ਜੋਧ ਸਿੰਘ | ਅੰਮ੍ਰਿਤਸਰ |
| ਹਰਨਾਮ ਸਿੰਘ | ਮੂਲਾ ਸਿੰਘ | ਸੋਹਲਾਂ (ਗੁਰਦਾਸਪੁਰ) |
| ਨਰੈਣ ਸਿੰਘ | ਜੀਵਾ ਸਿੰਘ | ਸਾਈਂਵਾਲਾ ਚਕ੧੯੩(ਲੈਲਪੁਰ) |
| ਮੋਹਣ ਸਿੰਘ | ਸ਼ਾਵਨ ਸਿੰਘ | (ਨਈ ਵਾਂ ਲਾਹੌਰ) |
| ਸ਼ਿਵ ਸਿੰਘ | ਫਰੰਗਾ ਸਿੰਘ | ਅੰਮ੍ਰਿਤਸਰ |
| ਵਧਾਵਾ ਸਿੰਘ | ਜਵਾਹਰਸਿੰਘ | ਮਾੜੀ ਪਨੂੰਆਂ(ਗੁਰਦਾਸਪੁਰ) |
| ਉਤਮ ਸਿੰਘ | ਹਰਦਿਤ ਸਿੰਘ | ਢੁਡਿਆਲ ਨਤਾਂ ,, |
| ਸਰਦੂਲ ਸਿੰਘ | ਮੰਗਲਸਿੰਘ | ਅਨੂਪ ਸ਼ਹਿਰ ,, |
| ਠਾਕਰ ਸਿੰਘ | ਕੇਸਰ ਸਿੰਘ | ਮਲੀਆਂ ,, |
| ਨੰਦ ਸਿੰਘ | ਬੁਢਾ ਸਿੰਘ | ਵਡਾਲਾ ਬਾਂਗਰ ,, |
| ਮਘਰ ਸਿੰਘ | ਅਨੂਪ ਸਿੰਘ | ਨੁਸ਼ਹਿਰਾ ਨਲਵਾ ,, |
| ਗੁਰਦਿਆਲਸਿੰਘ | ਅਰਜਨ ਸਿੰਘ | ਗੁਨੂਪੁਰ ,, |
| ਕੇਸਰ ਸਿੰਘ | ਰੂੜ ਸਿੰਘ | ਕਲੇਰ ,, |
| ਖੜਕ ਸਿੰਘ | ਗੁਲਾਬ ਸਿੰਘ | ਮਲੀਆਂ ,, |
| ਹਰਨਾਮ ਸਿੰਘ | ਗੁਰਮੁਖਸਿੰਘ | ਭੰਡਾਲ ,, |
| ਥਮਣ ਸਿੰਘ | ਗੁਰਮੁਖ ਸਿੰਘ | ਢੁਡਿਆਲਾ ਨਤਾਂ ,, |
| ਲਖਾ ਸਿੰਘ | ਬੂਟਾ ਸਿੰਘ | ਝੰਜੀਆਂ ,, |
| ਬੂੜ ਸਿੰਘ | ਹੀਰਾ ਸਿੰਘ | ਮਲੀਆਂ ,, |
| ਸੰਤ ਸਿੰਘ | ਖੜਕ ਸਿੰਘ | ਅਨੂਪ ਸ਼ਹਿਰ ,, |
| ਜਗਤ ਸਿੰਘ | ਦੇਵਾ ਸਿੰਘ | ਖੁਡੀ ,, |
| ਬਲਵੰਤ ਸਿੰਘ | ਕਿਰਪਾਸਿੰਘ | ਗੁਨੋਪੁਰ ,, |
| ਕੇਸਰ ਸਿੰਘ | ਮਈਆ ਸਿੰਘ | ਭਾਗੋਵਾਲ ,, |
| ਰਾਮ ਸਿੰਘ | ਹੀਰਾ ਸਿੰਘ | ਔਜਲੇ ,, |
| ਹਰਨਾਮ ਸਿੰਘ | ਨਾਬੋ | ਟਾਂਡਾ ,, |
| ਰਣਜੋਧ ਸਿੰਘ | ਗੁਰਮੁਖਸਿੰਘ | ਧਾਰੋਵਾਲ ,, |
| ਅਰਜਨ ਸਿੰਘ | ਖੜਕ ਸਿੰਘ | ਰੁਖਹਰਿਆਈ ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਲਛਮਣ ਸਿੰਘ | ਸੁਚੇਤ ਸਿੰਘ | ਪਾਹੜੇ | (ਗੁਰਦਾਸਪੁਰ) |
| ਵਧਾਵਾ ਸਿੰਘ | ਫਕੀਰ ਸਿੰਘ | ਤਿਬੜੀ | ,, |
| ਉਜਾਗਰ ਸਿੰਘ | ਮੋਹਣ ਸਿੰਘ | ਝੋਰ | ,, |
| ਧਰਮ ਸਿੰਘ | ਸੋਹਣੂ | ਢਈ ਕਾਂਗੜ | ,, |
| ਨਰੈਣ ਸਿੰਘ | ਜੀਵਨ ਸਿੰਘ | ਭਾਗੋਵਾਲ | ,, |
| ਸੁਚਾ ਸਿੰਘ | --- | ---- | ,, |
| ਬੇਤਾ ਸਿੰਘ | ਚੇਤ ਸਿੰਘ | ਭਾਗੋਵਾਲ | ,, |
| ਕੇਹਰ ਸਿੰਘ | ਮੰਗਲ ਸਿੰਘ | ਬੱਲ | ,, |
| ਰੂਪਾ ਸਿੰਘ | ਅਰਜਨ ਸਿੰਘ | ਕੋਟਕਰਮਚੰਦ | ,, |
| ਬਲਵੰਤ ਸਿੰਘ | ਮੌਲਾ ਸਿੰਘ | ਭਾਗੋਵਾਲ | ,, |
| ਸੁਖਦੇਵ ਸਿੰਘ | ਮੰਗਲ ਸਿੰਘ | ਜਾਗੋਵਾਲ | ,, |
| ਉਜਾਗਰ ਸਿੰਘ | ਲਾਭ ਸਿੰਘ | ਰੌੜ ਖਹਿਰੇ | ,, |
| ਮਿਹਰ ਸਿੰਘ | ਜਗਤ ਸਿੰਘ | ਭਾਗੋਵਾਲ | ,, |
| ਪ੍ਰੇਮ ਸਿੰਘ | ਜਵਾਲਾਸਿੰਘ | ਗਾਦੜੀਆਂ | ,, |
| ਹਰਭਜਨ ਸਿੰਘ | ਨਰੈਣਸਿੰਘ | ਨੌਲ ਪੁਰ | ,, |
| ਤੇਜਾ ਸਿੰਘ | ਘਸੀਟਾ ਸਿੰਘ | ਭਾਗੋਵਾਲ | ,, |
| ਹਰਨਾਮ ਸਿੰਘ | ਮੀਹਾਂ ਸਿੰਘ | ਬੁਟਰ | ,, |
| ਟਹਿਲ ਸਿੰਘ | ਪੂਰਨ ਸਿੰਘ | ਭਾਗੋਵਾਲ | ,, |
| ਸੰਤੋਖ ਸਿੰਘ | ਬੂੜ ਸਿੰਘ | ਬਟਾਲਾ | ,, |
| ਵਧਾਵਾ ਸਿੰਘ | ਦੀਵਾਨਸਿੰਘ | ਬੱਲਪੁਰੀਆਂ | ,, |
| ਬਾਵਾ ਸਿੰਘ | ਅੱਛਰ ਸਿੰਘ | ਵਡਾਲਾਬਾਂਗਰ | ,, |
| ਕਿਸ਼ਨ ਸਿੰਘ | ਵੀਰ ਸਿੰਘ | ਝੋਰ | ,, |
| ਜੋਗਾ ਸਿੰਘ | ਦਲ ਸਿੰਘ | ਮੰਨਣ | ,, |
| ਅਗੋਚਰ ਸਿੰਘ | ਲਭਾ ਸਿੰਘ | ਘੁਮਾਣ | ,, |
| ਗੁਰਬਖ਼ਸ਼ ਸਿੰਘ | ਨਥਾਸਿੰਘ | ਭਾਗੋਵਾਲ | ,, |
| ਸ਼ਿਵ ਸਿੰਘ | ਰਣਧੀਰ ਸਿੰਘ | ਨਵੜ | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਗੁਰਦਿਤ ਸਿੰਘ | ਗੁਜਰ ਸਿੰਘ | ਭਾਗੋਵਾਲ | (ਗੁਰਦਾਸਪੁਰ) |
| ਵੀਰ ਸਿੰਘ | ਨਿਹਾਲ ਸਿੰਘ | ,, | ,, |
| ਮਖਣ ਸਿੰਘ | ਰਾਧਾ ਸਿੰਘ | ਜੌੜੇ ਸਿੰਘਾਂ | ,, |
| ਅਮਰ ਸਿੰਘ | ਹਰੀ ਸਿੰਘ | ਮਾੜੀ ਪਨੂੰਆਂ | ,, |
| ਸੰਤਾ ਸਿੰਘ | ਰੂੜ ਸਿੰਘ | ਵਡਾਲਾ ਬਾਂਗਰ | ,, |
| ਜਵੰਤ ਸਿੰਘ | ਪੰਜਾਬ ਸਿੰਘ | ,, | ,, |
| ਧਰਮ ਸਿੰਘ | ਪੰਜਾਬ ਸਿੰਘ | ਛਨੀਆਂ | ,, |
| ਲਹਿਣਾ ਸਿੰਘ | ਫਤਹ ਸਿੰਘ | ਮਰੜਪੁਰੀ ਵਾਲੀ | ,, |
| ਤੇਜਾ ਸਿੰਘ | ਮੂਲਾ ਸਿੰਘ | ਸ਼ੇਖ ਪੁਰਾ | ,, |
| ਜੋਗਿੰਦਰ ਸਿੰਘ | ਲਛਮਣ ਸਿੰਘ | ਭਾਗੋਵਾਲ | ,, |
| ਜੈ ਸਿੰਘ | ਖਜ਼ਾਨ ਸਿੰਘ | ਮਰੜ | ,, |
| ਬੁਢਾ ਸਿੰਘ | ਜਗਤ ਸਿੰਘ | ਸਰਜਾ | ,, |
| ਗੰਗਾ ਸਿੰਘ | ਮਯਾ ਸਿੰਘ | ਬੁਲੋਵਾਲ | ,, |
| ਪੰਜਾਬ ਸਿੰਘ | ਚਤਰ ਸਿੰਘ | ਘਨੋਰ | ,, |
| ਹਰਨ ਮ ਸਿੰਘ | ਈਸ਼ਰਸਿੰਘ | ਮਾੜੀ ਪਨੂੰਆਂ | ,, |
| ਘਨਯਾ ਸਿੰਘ | ਜਵਾਲਾ ਸਿੰਘ | ਤੇਜੋਵਾਲੀ | ,, |
| ਸਾਧੂ ਸਿੰਘ | ਗੰਡਾ ਸਿੰਘ | ਬੁਲੋਵਾਲ | ,, |
| ਰਾਮ ਸਿੰਘ | ਗੰਗਾ ਸਿੰਘ | ਪੋਰੀਆਂ | ,, |
| ਤ੍ਰਿਲੋਚਨ ਸਿੰਘ | ਗੰਡਾ ਸਿੰਘ | ਭਾਗੋਵਾਲ | ,, |
| ਜੋਗਾ ਸਿੰਘ | ਵਰਿਆਮ ਸਿੰਘ | ਦੌਲੋ ਮਜਾਰਾ | ,, |
| ਮੂਲ ਸਿੰਘ | ਫਕੀਰ ਸ਼ਿੰਘ | ਗੁਜਰਖਾਨ | (ਰਾਵਲਪਿੰਡੀ) |
| ਹਰਭਜਨ ਸਿੰਘ | ਗੁਰਦਿਤਸਿੰਘ | ਡਲਾ | (ਗੁਰਦਾਸਪੁਰ) |
| ਨੰਦ ਸਿੰਘ | ਗੰਡਾ ਸਿੰਘ | ਭਾਗੋਵਾਲ | (ਗੁਰਦਾਸਪੁਰ) |
| ਗੁਰਦਿਤ ਸਿੰਘ | ਜਵਾਹਰ ਸਿੰਘ | ਸ਼ੇਖਪੁਰਾ | ,, |
| ਹਜਾਰਾ ਸਿੰਘ | ਕਿਸ਼ਨ ਸਿੰਘ | ਵਡਾਲਾ | ,, |
| ਮਾਮੂੰ ਸਿੰਘ | ਨਿਹਾਲ ਸਿੰਘ | ਮਾੜੀ ਪਨੂੰਆਂ | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਨਰੈਣ ਸਿੰਘ | ਹੀਰਾ ਸਿੰਘ | ਮਾੜੀ ਪਨੂੰਆਂ (ਗੁਰਦਾਸਪੁਰ) |
| ਹਰਨਾਮ ਸਿੰਘ | ਗੁਰਦਿਤਸਿੰਘ | ਨੰਦ ਪੁਰ ,, |
| ਤਾਰਾ ਸਿੰਘ | ਵਰਿਆਮਸਿੰਘ | ਢੇਰੂ ਚਕ ,, |
| ਹਰਦਿਤ ਸਿੰਘ | ਸਾਵਣਸਿੰਘ | ਬਰੋਸੇ ,, |
| ਭਗਵਾਨ ਸਿੰਘ | ਮਹਾਂ ਸਿੰਘ | ਰਾਵੜ ,, |
| ਸੁੰਦਰ ਸਿਘ | ਪੰਜਾਬ ਸਿੰਘ | ਸਿਧਵਾਂ ,, |
| ਹਰਨਾਮ ਸਿੰਘ | ਜੋਧ ਸਿੰਘ | ਅੰਮ੍ਰਿਤਸਰ |
| ਭਗਵਾਨ ਸਿੰਘ | ਅਤਰਸਿੰਘ | ਮੰਢਿਆਲਾ (ਗੁਰਦਾਸਪੁਰ) |
| ਝੰਡਾ ਸਿੰਘ | ਲਹਿਣਾ ਸਿੰਘ | ਮਰੜ ,, |
| ਦੀਵਾਨ ਸਿੰਘ | ਬੁਢਾ ਸਿੰਘ | ਦੂਲੂ ,, |
| ਸੌਦਾਗਰ ਸਿੰਘ | ਹਰਦਿਤ ਸਿੰਘ | ਮਰੜ ,, |
| ਹਰੀ ਸਿੰਘ | ਖੜਕ ਸਿੰਘ | ਮਾਨ ਗਿਲ ,, |
| ਹਰੀ ਸਿੰਘ | ਗੰਡਾ ਸਿੰਘ | ਭਾਗੋਵਾਲ ,, |
| ਕੇਸਰ ਸਿੰਘ | ਰੂੜ ਸਿੰਘ | ਕਲੇਰ ,, |
| ਪ੍ਰਿਤਪਾਲ ਸਿੰਘ | ਗੰਡਾਸਿੰਘ | ਸ਼ਾਹਪੁਰ ,, |
| ਕੇਹਰ ਸਿੰਘ | ਸੁੰਦਰ ਸਿੰਘ | ਗੁਨੋਪੁਰ ,, |
| ਰਾਜਿੰਦਰ ਸਿੰਘ | ਗੰਡਾ ਸਿੰਘ | ਠਾਕਰ ਸੰਧੂ ,, |
| ਕਿਸ਼ਨ ਸਿੰਘ | ਗੁਰਬਖਸ਼ ਸਿੰਘ | ਮਰੜ ,, |
| ਸੇਵਾ ਸਿੰਘ | ਮੋਹਨ ਸਿੰਘ | ਤੁਗਲਵਾਲਾ ,, |
| ਸਵਾਸ ਸਿੰਘ | ਬੁਢਾਸਿੰਘ | ਵੈਰੋਨੰਗਲ ,, |
| ਫੌਜਾ ਸਿੰਘ | ਵੀਰ ਸਿੰਘ | ਠਾਕਰਵਾਲ ,, |
| ਨਥਾ ਸਿੰਘ | ਮੋਤਾ ਸਿੰਘ | ਝਨਾਲ ,, |
| ਹਰਨਾਮ ਸਿੰਘ | ਹੁਕਮਸਿੰਘ | ਝੌਰ ,, |

ਤਾਰੀਕ 4-9-22

| | | |
|---|---|---|
| ਸੇਵਾ ਸਿੰਘ | ਦੇਵੀ ਦਿਤਾ | ਮੁਰੀਦ (ਜੇਹਲਮ) |
| ਤਾਰਾ ਸਿੰਘ | ਗੰਡਾ ਸਿੰਘ | ਕੰਬੋਕੀ ਮਾੜੀ (ਲਾਹੌਰ) |

| ਨਾਂ | ਪਿਤਾ | ਪਿੰਡ ਤੇ ਜਿਲਾ |
|---|---|---|
| ਬੂਟਾ ਸਿੰਘ | ਨਿਹਾਲ ਸਿੰਘ | ਅੰਮ੍ਰਿਤਸਰ |
| ਬੁਧ ਸਿੰਘ | ਘਸੀਟਾ ਸਿੰਘ | ਗੁਰਾਲਾ (ਗੁਰਦਾਸਪੁਰ) |
| ਲਛਮਣ ਸਿੰਘ | ਖੇਮ ਸਿੰਘ | (ਮਰਹਾਣਾ ਅੰਮ੍ਰਿਤਸਰ) |
| ਵਰਿਆਮ ਸਿੰਘ | ਝੰਡਾਸਿੰਘ | ਵੇਰਕਾ ,, |
| ਕਰਤਾਰਸਿੰਘ | ਵੀਰਸਿੰਘ | ਕੋਠੀ ਬੰਨਾਦਾਸ(ਹੁਸ਼ਿਆਰਪੁਰ) |
| ਸੰਤਾ ਸਿੰਘ | ਪਾਲ ਸਿੰਘ | ਧਾਮੀਆਂ ,, |
| ਗੁਰਮੁਖ ਸਿੰਘ | ਜਵਾਲਾਸਿੰਘ | ਧਲੋਕੀ (ਲਾਹੌਰ) |
| ਹਰਬੰਸ ਸਿੰਘ | ਜਵਾਲਾਸਿੰਘ | ਘਰਿੰਡਾ (ਅੰਮ੍ਰਿਤਸਰ) |
| ਦਲਜੀਤ ਸਿੰਘ | ਹੀਰਾਸਿੰਘ | ਲਲਤੋਂ (ਲੁਧਿਆਣਾ ) |
| ਅਰਜਨ ਸਿੰਘ | ਸੁਖਾ ਸਿੰਘ | ਥਾਂਦੇ (ਅੰਮ੍ਰਿਤਸਰ) |
| ਗੁਰਬਚਨ ਸਿੰਘ | ਪਾਲਾਸਿੰਘ | ਸੇਰੋਂ ,, |
| ਗੁਰਦਿਆਲ ਸਿੰਘ | ਪਾਲ ਸਿੰਘ | ਨੁਸ਼ਿਹਰ ਪੰਨੂੰਆਂ ,, |
| ਤਿਰਲੋਕ ਸਿੰਘ | ਧੰਨਾ | ਕੁਲ ਪੁਰ (ਅੰਬਾਲਾ) |
| ਸੋਹਣ ਸਿੰਘ | ਨਿਹਾਲ ਸਿੰਘ | ਚੂਲੇਚਕ (ਗੁਰਦਾਸਪੁਰ) |
| ਮੂਲਾ ਸਿੰਘ | ਫੌਜਾ ਸਿੰਘ | ਚਕ 318 (ਲਾਇਲਪੁਰ) |
| ਸੁਚਾ ਸਿੰਘ | ਝੰਡਾਸਿੰਘ | ਤੁਗਲਵਾਲਾ(ਗੁਰਦਾਸਪੁਰ) |
| ਜਗਤ ਸਿੰਘ | ਪਾਲਾ ਸਿੰਘ | ਮੁਲਾਂਪੁਰ (ਲਾਇਲਪੁਰ) |
| ਰਤਨ ਸਿੰਘ | ਪ੍ਰੇਮ ਸਿੰਘ | ਲਾਇਲਪੁਰ |
| ਸੁੰਦਰ ਸਿੰਘ | ਵਸਾਵਾ ਸਿੰਘ | ਚਕ 75 (ਲਾਇਲਪੁਰ) |
| ਪੰਜਾਬ ਸਿੰਘ | ਸ਼ਿਵਦੇਵ ਸਿੰਘ | ਚਕ 73 ,, |
| ਸੁਚਾ ਸਿੰਘ | ਲਹਿਣਾ ਸਿੰਘ | ,, ,, |
| ਦੀਦਾਰ ਸਿੰਘ | ਤ੍ਰਿਲੋਚਨ ਸਿੰਘ | ਚਕ 34 ,, |
| ਵਰਿਆਮ ਸਿੰਘ | ਕਾਹਨਸਿੰਘ | ਨਾਗੋਕੀ ਸਰਲੀ ,, |
| ਮਾਨ ਸਿੰਘ | ਗੁਥੀ ਸਿੰਘ | ਚਕ 38 ,, |
| ਬੂੜ ਸਿੰਘ | ਗੰਡਾ ਸਿੰਘ | ਚਕ 261 ,, |

| ਨਾਂ | ਪਿਤਾ | ਪਿੰਡ ਤੇ | ਜ਼ਿਲਾ |
|---|---|---|---|
| ਜਵਾਲਾ ਸਿੰਘ | ਜੈ ਸਿੰਘ | ਚਕ 152 | (ਲਾਇਲਪੁਰ) |
| ਸੋਹਣ ਸਿੰਘ | ਵਰਿਆਮਸਿੰਘ | ਚਕ 258 | ,, |
| ਹਰਨਾਮ ਸਿੰਘ | ਸੁਜਾਨ ਸਿੰਘ | ਪਾਰਾ ਲੇਰ | ,, |
| ਕਰਤਾਰ ਸਿੰਘ | ਊਧਮ ਸਿੰਘ | ਚਕ 73 | ,, |
| ਈਸ਼ਰ ਸਿੰਘ | ਮੇਵਾ ਸਿੰਘ | ਚਕ 263 | ,, |
| ਕੇਹਰ ਸਿੰਘ | ਮੁਨਸ਼ੀ ਸਿੰਘ | ਚਕ 61 | ,, |
| ਇੰਦਰ ਸਿੰਘ | ਵਰਿਆਮਸਿੰਘ | ,, | ,, |
| ਬਖਸ਼ੀਸ਼ ਸਿੰਘ | ਵਧਾਵਾ ਸਿੰਘ | ਚਕ 61 | ,, |
| ਬਘੇਲ ਸਿੰਘ | ਅਰੂੜ ਸਿੰਘ | ਚਕ 58 | ,, |
| ਬਹਾਦਰ ਸਿੰਘ | ਹੁਕਮ ਸਿੰਘ | ਚਕ 158 | ,, |
| ਮੀਹਾਂ ਸਿੰਘ | ਚੰਦਾ ਸਿੰਘ | ,, | ,, |
| ਜੈ ਨੰਦ ਸਿੰਘ | ਸ਼ੇਰ ਸਿੰਘ | ਨਾਗੋਕੀ | ,, |
| ਸੁਜਾਨ ਸਿੰਘ | ਜੀਵਨ ਸਿੰਘ | ਉਦੋਵਾਲੀ | ,, |
| ਇੰਦਰ ਸਿੰਘ | ਨਰੈਣ ਸਿੰਘ | ਚਕ 83 | ,, |
| ਮਹਿਤਾਬ ਸਿੰਘ | ਬਹਾਦਰ ਸਿੰਘ | ,, | ,, |
| ਕਿਸ਼ਨ ਸਿੰਘ | ਵਸਾਵਾ ਸਿੰਘ | ,, | ,, |
| ਨੌਰੰਗ ਸਿੰਘ | ਖੜਕ ਸਿੰਘ | ਚਕ 158 | ,, |
| ਨਿਹਾਲ ਸਿੰਘ | ਭਗਤਸਿੰਘ | ਚਕ 372 | ,, |
| ਸੋਹਣ ਸਿੰਘ | ਪ੍ਰਤਾਪ ਸਿੰਘ | ਚਕ 808 | ,, |
| ਸੁਰੈਣ ਸਿੰਘ | ਜਵਾਲਾ ਸਿੰਘ | ਚਕ 42 | ,, |
| ਖੁਸ਼ਹਾਲ ਸਿੰਘ | ਬੁਧ ਸਿੰਘ | ਚਕ 293 | ,, |
| ਪਾਲ ਸਿੰਘ | ਸੰਤਾ ਸਿੰਘ | ਚਕ 73 | ,, |
| ਨੰਦ ਸਿੰਘ | ਫੂਲਾ ਸਿੰਘ | ਚਕ 543 | ,, |
| ਗੰਗਾ ਸਿੰਘ | ਨਿਧਾਨ ਸਿੰਘ | ਚਕ 85 | ,, |
| ਸੋਹਣ ਸਿੰਘ | ਮਾਨ ਸਿੰਘ | ਚਕ 463 | ,, |
| ਸੰਪੂਰਨ ਸਿੰਘ | ਵਸਾਵਾਸਿੰਘ | ਚਕ 465 | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਪ੍ਰਤਾਪ ਸਿੰਘ | ਧੁੰਨਾ ਸਿੰਘ | ਨੁਸ਼ਿਹਰਾ ਪਨੂੰਆ (ਲਾਇਲਪੁਰ) | |
| ਭਾਨ ਸਿੰਘ | ਰੂਪਾ ਸਿੰਘ | ਬੁਢੀ ਚਕ 220 | ,, |
| ਸੰਤਾ ਸਿੰਘ | ਜੀਵਨ ਸਿੰਘ | ਚਕ 277 | ,, |
| ਗੁਲਾਬ ਸਿੰਘ | ਲਹਿਣਾ ਸਿੰਘ | ਚਕ 31 | ,, |
| ਭਗਤ ਸਿੰਘ | ਫਤਹ ਸਿੰਘ | ਚਕ 61 | , |
| ਚੰਨਣ ਸਿੰਘ | ਕਰਮ ਸਿੰਘ | ਚਕ 258 | ,, |
| ਭਗਵਾਨ ਸਿੰਘ | ਧਰਮ ਸਿੰਘ | ਚਕ 258 (ਲਾਇਲਪੁਰ) | |
| ਕੇਹਰ ਸਿੰਘ | ਹਰਨਾਮ ਸਿੰਘ | , | ,, |
| ਹਰਨਾਮ ਸਿੰਘ | ਵਸਾਖਾਸਿੰਘ | ਚਕ 52 | ,, |
| ਬਚਨ ਸਿੰਘ | ਜੈਮਲ ਸਿੰਘ | ਚਕ 33 | ,, |
| ਗੁਰਦਿਤ ਸਿੰਘ | ਲਹਿਣਾ ਸਿੰਘ | ,, | ,, |
| ਮਲ ਸਿੰਘ | ਅਤਰ ਸਿੰਘ | ਚਕ 202 | ,, |
| ਰਣਧੀਰ ਸਿੰਘ | ਕਿਸ਼ਨ ਸਿੰਘ | ਚਕ 52 | ,, |
| ਜੀਵਨ ਸਿੰਘ | ਨਰੈਣ ਸਿੰਘ | ਸਾਹੋਵਾਲ | ,, |
| ਇੰਦਰ ਸਿੰਘ | ਖਜ਼ਾਨ ਸਿੰਘ | ਲਾਇਲਪੁਰ | |
| ਆਲਾ ਸਿੰਘ | ਸੰਤਾ ਸਿੰਘ | ਚਕ 71 | ,, |
| ਵੀਰ ਸਿੰਘ | ਟੇਕ ਸਿੰਘ | ਚਕ 64 | ,, |
| ਬਚਨ ਸਿੰਘ | ਲਹਿਣਾਸਿੰਘ | ਚਕ 83 | ,, |
| ਤੇਜਾ ਸਿੰਘ | ਨੰਦ ਸਿੰਘ | ਚਕ 73 | ,, |
| ਦਿਆਲ ਸਿੰਘ | ਰਤਨਸਿੰਘ | ਝਬਾਲ | ,, |
| ਹਜ਼ਾਰਾ ਸਿੰਘ | ਦੇਵਾ ਸਿੰਘ | ਚਕ 92 | ,, |
| ਗਿਆਨ ਸਿੰਘ | ਜੈਮਲਸਿੰਘ | ਚਕ 261 | ,, |
| ਬੇਅੰਤ ਸਿੰਘ | ਈਸ਼ਰ ਸਿੰਘ | ਚਕ 260 | ,, |
| ਹਾਕਮ ਸਿੰਘ | ਗਰਜਾ ਸਿੰਘ | ਚਕ 464 | ,, |
| ਸ਼ੇਰ ਸਿੰਘ | ਫੂਲਾ ਸਿੰਘ | ਚਕ 132 | ,, |
| ਮਹਿਤਾਬ ਸਿੰਘ | ਮੇਹਰ ਸਿੰਘ | ਚਕ 52 | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਲਾਲ ਸਿੰਘ | ਵਜ਼ੀਰ ਸਿੰਘ | ਚਕ 160 | ,, |
| ਪੂਰਨ ਸਿੰਘ | ਮਿਤ ਸਿੰਘ | ਚਕ 95 | ,, |
| ਸੰਤਾ ਸਿੰਘ | ਝੰਡਾ ਸਿੰਘ | ਚਕ 227 | ,, |
| ਨਾਦਰ ਸਿੰਘ | ਈਸ਼ਰ ਸਿੰਘ | ਚਕ 83 | ,, |
| ਸੰਤਾ ਸਿੰਘ | ਸੁੰਦਰ ਸਿੰਘ | ਮਾਲੋਨਗਰ | ,, |
| ਹਰੀ ਸਿੰਘ | ਲਧਾ ਸਿੰਘ | ਸਾਹੋਵਾਲ | ,, |
| ਲਾਭ ਸਿੰਘ | ਜਗਤ ਸਿੰਘ | ਚਕ 227 | ,, |
| ਵਜ਼ੀਰ ਸਿੰਘ | ਗੁਬਾਇਆਸਿੰਘ | ਚਕ 262 | ,, |
| ਪਰਤਾਪ ਸਿੰਘ | ਦੇਵਾਸਿੰਘ | ਚਕ ਮੁਲਾਂਪੁਰ | ,, |
| ਸੰਤੋਖ ਸਿੰਘ | ਅਤਰ ਸਿੰਘ | ਬੂੰਡਾਲਾ | ,, |
| ਨਰੈਣ ਸਿੰਘ | ਭਾਗ ਸਿੰਘ | ਚਕ 465 | ,, |
| ਹਾਕਮ ਸਿੰਘ | ਜਮੀਅਤ ਸਿੰਘ | ਚਕ 202 | ,, |
| ਮੰਗਲ ਸਿੰਘ | ਝੰਡਾ ਸਿੰਘ | ,, | ,, |
| ਸੁੰਦਰ ਸਿੰਘ | ਹਰੀ ਸਿੰਘ | ਚਕ 302 | ,, |
| ਦਿਆਲ ਸਿੰਘ | ਹਾਕਮ ਸਿੰਘ | ਚਕ 260 | ,, |
| ਮੂਲਾ ਸਿੰਘ | ਮਿਹਰ ਸਿੰਘ | ,, | ,, |
| ਘਨਈਆ ਸਿੰਘ | ਮਹਿਤਾਬਸਿੰਘ | ਚਕ 202 | ,, |
| ਜਵੰਦ ਸਿੰਘ | ਜੀਤ ਸਿੰਘ | ,, | ,, |
| ਹਰਨਾਮ ਸਿੰਘ | ਸੰਤ ਸਿੰਘ | ਚਕ 361 | ,, |
| ਨੰਦ ਸਿੰਘ | ਜਵੰਦ ਸਿੰਘ | ਚਕ 90 | ,, |
| ਖੁਸ਼ਹਾਲ ਸਿੰਘ | ਸ਼ੇਰ ਸਿੰਘ | ਚਕ 467 | ,, |
| ਕੇਹਰ ਸਿੰਘ | ਸੰਤਾ ਸਿੰਘ | ਚਕ 194 | ,, |
| ਗੁਲਾਬ ਸਿੰਘ | ਚੰਬੀ ਸਿੰਘ | ਚਕ 464 | ,, |
| ਰਾਮ ਸਿੰਘ | ਜੀਵਨ ਸਿੰਘ | | ,, |
| ਨਿਹਾਲ ਸਿੰਘ | ਲਹਿਣਾਸਿੰਘ | ਚਕ 293 | ,, |
| ਸੁੰਦਰ ਸਿੰਘ | ਵਰਿਆਮ ਸਿੰਘ | ਚਕ 292 | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਤਾਰਾ ਸਿੰਘ | ਮਾਇਆ ਸਿੰਘ | ਸੈਦਮਾਮਦ | (ਲਾਇਲਪੁਰ) |
| ਉਤਮ ਸਿੰਘ | ਬਿਸ਼ਨ ਸਿੰਘ | ਚਕ 463 | ,, |
| ਮੰਗਲ ਸਿੰਘ | ਰਾਮ ਸਿੰਘ | ਚਕ 34 | ,, |
| ਕਿਸ਼ਨ ਸਿੰਘ | ਦਿਤ ਸਿੰਘ | ਚਕ 39 | ,, |
| ਹਜ਼ਾਰਾ ਸਿੰਘ | ਗੰਡਾਸਿੰਘ | ਲਾਇਲਪੁਰ | |
| ਮਈਆ ਸਿੰਘ | ਰਾਮ ਸਿੰਘ | ਚਕ 36 | ,, |
| ਸੰਤਾ ਸਿੰਘ | ਮਘਰ ਸਿੰਘ | ਚਕ 260 | ,, |
| ਝੰਡਾ ਸਿੰਘ | ਅਮਰ ਸਿੰਘ | ਚਕ 464 | ,, |
| ਸੋਹਣ ਸਿੰਘ | ਬਿਸ਼ਨ ਸਿੰਘ | ਚਕ 227 | ,, |
| ਪ੍ਰਿਥੀਪਾਲ ਸਿੰਘ | ਨਿਹਾਲ ਸਿੰਘ | ਚਕ 57 | ,, |
| ਗੁਰਦਿਤ ਸਿਘ | ਬੁਧ ਸਿੰਘ | ਜੰਡਿਆਲਾ | (ਜਲੰਧਰ) |
| ਗੁਰਦਿਤ ਸਿੰਘ | ਨਥਾ ਸਿੰਘ | ਰੰਧਾਵਾ | ,, |
| ਮਨਸਾ ਸਿੰਘ | ਬੂੜ ਸਿੰਘ | ਸ਼ੰਕਰ | ,, |
| ਨਰੈਣ ਸਿੰਘ | ਹਰਨਾਮ ਸਿੰਘ | ਚਿਟੀ | ,, |
| ਹਰਨਾਮ ਸਿੰਘ | ਹੀਰਾਸਿੰਘ | ,, | ,, |
| ਅਮਰ ਸਿੰਘ | ਵਸਾਵਾਸਿੰਘ | ,, | ,, |
| ਬੇਅੰਤ ਸਿੰਘ | ਜਗਤ ਸਿੰਘ | ,, | ,, |
| ਭਗਵਾਨ ਸਿੰਘ | ਜਵਾਲਾਸਿੰਘ | ਸ਼ੰਕਰ | ,, |
| ਲਾਲ ਸਿੰਘ | ਸੁਚੇਤ ਸਿੰਘ | ਚਿਟੀ | ,, |
| ਮਨਸਾ ਸਿੰਘ | ਇੰਦਰਸਿੰਘ | ਜਲੋਵਾਲ | (ਕਪੂਰਥਲਾ) |
| ਸੁੰਦਰ ਸਿੰਘ | ਗਣੇਸ਼ਾ ਸਿੰਘ | ਚਮਿਆਰ | (ਜਲੰਧਰ) |
| ਠਾਕਰ ਸਿੰਘ | ਸ਼ਾਮ ਸਿੰਘ | ਸ਼ਰੀਂਹ | ,, |
| ਪ੍ਰਤਾਪ ਸਿੰਘ | ਵਸਾਵਾ ਸਿੰਘ | ਖ਼ੁਰਦਪੁਰ | ,, |
| ਗੁਲਜਾਰ ਸਿੰਘ | ਨਰੈਣ ਸਿੰਘ | ਸ਼ਰੀਂਹ | ,, |
| ਜਗਤ ਸਿੰਘ | ਭਗਵਾਨਸਿੰਘ | ਢਿੰਗਰੀਆਂ | ,, |
| ਪੂਰਨ ਸਿੰਘ | ਰੂੜ ਸਿੰਘ | ਸ਼ੰਕਰ | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਕਰਤਾਰ ਸਿੰਘ | ਨਥਾ ਸਿੰਘ | ਜੰਡਿਆਲਾ (ਜਲੰਧਰ) |
| ਤਾਰੂ ਸਿੰਘ | ਵੀਰ ਸਿੰਘ | ਸ਼ੰਕਰ ,, |
| ਪਰਤਾਪ ਸਿੰਘ | ਸੁੰਦਰ ਸਿੰਘ | ਪਾਸਲਾ ,, |
| ਅਛਰ ਸਿੰਘ | ਕਾਲਾ ਸਿੰਘ | ਪਟਾ ਕਲਾਂ ,, |
| ਈਸ਼ਰ ਸਿੰਘ | ਕਾਲਾ ਸਿੰਘ | ਚਕ ਬਜਰੀਕਲਾਂ ,, |
| ਬਿਸ਼ਨ ਸਿੰਘ | ਮਹਿਤਾਬ ਸਿੰਘ | ,, |
| ਛਜੂ ਸਿੰਘ | ਮੀਹਾਂ ਸਿੰਘ | ਮਨਸੀਹਾਂ ,, |
| ਦੁਮਨ ਸਿੰਘ | ਆਤਮਾ ਸਿੰਘ | ਡਰੋਲੀਕਲਾਂ ,, |
| ਵੀਰ ਸਿੰਘ | ਰਤਾ | ਮੀਰਪੁਰ ,, |
| ਮੁਲਖਾ ਸਿੰਘ | ਗੁਲਜ਼ਾਰਾ ਸਿੰਘ | ਫਗਵਾੜਾ (ਕਪੂਰਥਲਾ) |
| ਪਰਤਾਪ ਸਿੰਘ | ਦੇਵਾ ਸਿੰਘ | ਰੌਡਲ ,, |
| ਕਰਤਾਰ ਸਿੰਘ | ਹੀਰਾ ਸਿੰਘ | ਪੱਬੀ (ਜ਼ਲੰਧਰ) |
| ਕਨਈਆ ਸਿੰਘ | ਹਰੀ ਸਿੰਘ | ਸਰੀਂਹ ,, |
| ਹਰਦਿਤ ਸਿੰਘ | ਚੌਗਤ ਸਿੰਘ | ਢਿਲੋਂ ,, |
| ਗੁਜਰ ਸਿੰਘ | ਮੰਗਲ ਸਿੰਘ | ਚਿਟੀ ,, |
| ਮਿਹਰ ਸਿੰਘ | ਸੁਰਜਨ ਸਿੰਘ | ਗਾਰਬੋਲ ,, |
| ਹੁਕਮ ਸਿੰਘ | ਸੰਧੀ | ਬੁਲੇਨਾ ,, |
| ਚਰਨ ਸਿੰਘ | ਰਲਾ ਸਿੰਘ | ਧਰਲੀ ,, |
| ਕਰਮ ਸਿੰਘ | ਸੋਢੀ ਸਿੰਘ | ਪਾਸਲਾ ,, |
| ਸਤਨਾਮ ਸਿੰਘ | ਪ੍ਰਤਾਪਸਿੰਘ | ਸਰੀਂਹ ,, |
| ਖੁਸ਼ਹਾਲ ਸਿੰਘ | ਮੰਗਲ ਸਿੰਘ | ਕੋਟਲੀ ਬਗੋਂ ,, |
| ਰਾਮ ਸਿੰਘ | ਭਗਵਾਨ ਸਿੰਘ | ਕਲਮਜਾਰਾ ,, |
| ਸ਼ੇਰ ਸਿੰਘ | ਬਿਸ਼ਨ ਸਿੰਘ | ਬੋਪਾ ਰਾਇ ,, |
| ਵੀਰ ਸਿੰਘ | ਸ਼ਾਮ ਸਿੰਘ | ,, ,, |
| ਜਵਾਲਾ ਸਿੰਘ | ਉਤਮ ਸਿੰਘ | ,, ,, |
| ਦਲੀਪ ਸਿੰਘ | ਹਰਨਾਮ ਸਿੰਘ | ਸ਼ੰਕਰ ,, |

| ਨਾਂ | ਪਿਤਾ | ਪਿੰਡ ਤੇ | ਜ਼ਿਲਾ |
|---|---|---|---|
| ਸੰਤਾ ਸਿੰਘ | ਰੂੜ ਸਿੰਘ | ਖੁਰਦਪੁਰ | (ਜਲੰਧਰ) |
| ਜਵਾਹਰ ਸਿੰਘ | ਸੁੰਦਰਸਿੰਘ | ਢਿਗੜੀਆਂ | ,, |
| ਮੂਲਾ ਸਿੰਘ | ਮੂਲਖਾ ਸਿੰਘ | ਜਮਸ਼ੇਰ | ,, |
| ਨੰਦ ਸਿੰਘ | ਗੰਗਾ ਸਿੰਘ | ਘੜਿਆਲ | ,, |
| ਪੂਰਨ ਸਿੰਘ | ਹਰੀ ਸਿੰਘ | ਜੰਡਿਆਲਾ | ,, |
| ਨਰੈਣ ਸਿੰਘ | ਫਤਹ ਸਿੰਘ | ਰੁੜਕੀ | ,, |
| ਅਰਜਨ ਸਿੰਘ | ਮਹਿਤਾਬ ਸਿੰਘ | ਨੂਰਪੁਰ | ,, |
| ਜੋਗਿੰਦਰ ਸਿੰਘ | ਨਥਾ ਸਿੰਘ | ਮਸਾਨਾ | ,, |
| ਕਿਸ਼ਨ ਸਿੰਘ | ਨਰੈਣ ਸਿੰਘ | ਬੋਪਾ ਰਾਇ | ,, |
| ਬਚਿੰਤ ਸਿੰਘ | ਫੌਜਾ ਸਿੰਘ | ,, | ,, |
| ਮੂਲਖਾ ਸਿੰਘ | ਮਈਆ ਸਿੰਘ | ਸ਼ੰਕਰ | ,, |
| ਬਮਣ ਸਿੰਘ | ਕਿਰਪਾ ਸਿੰਘ | | (ਕਪੂਰਥਲਾ) |
| ਸ਼ਮਸ਼ੇਰ ਸਿੰਘ | ਲਾਭ ਸਿੰਘ | ਜਲੋਵਾਲ | ,, |
| ਦਸੌਂਧਾ ਸਿੰਘ | ਕਾਹਨ ਸਿੰਘ | ਭੰਡਾਲ | ,, |
| ਭਗਤ ਸਿੰਘ | ਜੀਵਨ ਸਿੰਘ | ਬਰਿਆਲ | (ਜਲੰਧਰ) |
| ਸਾਵਣ ਸਿੰਘ | ਗੁਰਬਚਨ ਸਿੰਘ | ਸ਼ੰਕਰ | ,, |
| ਵਸਾਵਾ ਸਿੰਘ | ਨਥਾ ਸਿੰਘ | ਵਡਾਲਾ | ,, |
| ਨਰੈਣ ਸਿੰਘ | ਜਵਾਹਰ ਸਿੰਘ | ਕਰਤਾਰਪੁਰ | ,, |
| ਬਖਸ਼ੀਸ ਸਿੰਘ | ਗੰਡਾ ਸਿੰਘ | ਬੀੜ | ,, |
| ਜਗਤ ਸਿੰਘ | ਹਜ਼ਾਰਾ ਸਿੰਘ | ਸਰੀਂਹ | ,, |
| ਸੁਚਾ ਸਿੰਘ | ਸੁੰਦਰ ਸਿੰਘ | ਸ਼ੰਕਰ | ,, |
| ਹਜ਼ਾਰਾ ਸਿੰਘ | ਦਿਤ ਸਿੰਘ | ਬੁਲੇਨਾ | ,, |
| ਅਮਰ ਸਿੰਘ | ਮੇਲਾ ਸਿੰਘ | ਕੋਟਲੀ | ,, |
| ਦਲੀਪ ਸਿੰਘ | ਮੰਗਲ ਸਿੰਘ | ਵੀਰ | ,, |
| ਅਮਰ ਸਿੰਘ | ਸਾਵਨ ਸਿੰਘ | ਸ਼ੰਕਰ | ,, |
| ਸਵਰਨ ਸਿੰਘ | ਸੁੰਦਰ ਸਿੰਘ | ਨੂਰਪੁਰ | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਸੁਹੇਲ ਸਿੰਘ | ਨਰੈਣ ਸਿੰਘ | ਸ਼ੰਕਰ | (ਜਲੰਧਰ) |
| ਟਹਿਲ ਸਿੰਘ | ਵਜ਼ੀਰ ਸਿੰਘ | ਗਗੜਪੁਰ | ,, |
| ਬਿਧੀ ਸਿੰਘ | ਹਾਕਮ ਸਿੰਘ | ਖ਼ੁਰਦਪੁਰ | ,, |
| ਬੰਤਾ ਸਿੰਘ | ਗੋਪਾਲ ਸਿੰਘ | ਰਮੀਦੀ | (ਕਪੂਰਥਲਾ) |
| ਫੁਮਣ ਸਿੰਘ | ਜਵਾਹਰ ਸਿੰਘ | ਜਲੋਵਾਲ | ,, |
| ਬਤਨ ਸਿੰਘ | ਵਰਿਆਮ ਸਿੰਘ | ਚਿਟੀ | (ਜਲੰਧਰ) |
| ਠਾਕਰ ਸਿੰਘ | ਨਿਹਾਲ ਸਿੰਘ | ,, | ,, |
| ਦਸੌਂਧਾ ਸਿੰਘ | ਸ਼ਾਮ ਸਿੰਘ | ,, | ,, |
| ਪਾਲ ਸਿੰਘ | ਕਾਲਾ ਸਿੰਘ | ,, | ,, |
| ਕਰਤਾਰ ਸਿੰਘ | ਗੁਰਦਿਤ ਸਿੰਘ | ਖੁਰਦਪੁਰ | ,, |
| ਬੂਟਾ ਸਿੰਘ | ਠਾਕਰ ਸਿੰਘ | ਪੰਡੋਰੀ ਨਿਝਰਾਂ | ,, |
| ਬਾਵਾ ਸਿੰਘ | ਜਵਾਲਾ ਸਿੰਘ | ਮਦੋਵਾਲ | ,, |
| ਮੁਲਖਾ ਸਿੰਘ | ਵਰਿਆਮ ਸਿੰਘ | ਬਿਧੀਪੁਰ | ,, |
| ਗੰਗਾ ਸਿੰਘ | ਉਤਮ ਸਿੰਘ | ਚੱਕ ਬਾਗੜੀਆਂ | ,, |
| ਪੂਰਨ ਸਿੰਘ | ਠਾਕਰ ਸਿੰਘ | ਚਿੱਟੀ | ,, |
| ਲਛਮਣ ਸਿੰਘ | ਸੰਤਾ ਸਿੰਘ | ,, | ,, |
| ਬਾਵਾ ਸਿੰਘ | ਲਭੂ | ,, | ,, |
| ਹਜ਼ਾਰਾ ਸਿੰਘ | ਆਲਾ ਸਿੰਘ | ਖੁਰਦਪੁਰ | ,, |
| ਤਾਰਾ ਸਿੰਘ | ਸ਼ੇਰ ਸਿੰਘ | ਸ਼ੰਕਰ | ,, |
| ਠਾਕਰ ਸਿੰਘ | ਖੜਕ ਸਿੰਘ | ਚਮਿਆਰੀ | ,, |
| ਬਸੰਤ ਸਿੰਘ | ਦਲੀਪ ਸਿੰਘ | ਝਾਮਸੀ | ,, |
| ਗੁਰਬਚਨ ਸਿੰਘ | ਅਮਰ ਸਿੰਘ | ਮਸੇੜ | ,, |
| ਹਰਨਾਮ ਸਿੰਘ | ਖੁਸ਼ਹਾਲ ਸਿੰਘ | ਗਾਹੇਵਾਲ | ,, |
| ਮੰਗਲ ਸਿੰਘ | ਨੰਦ ਸਿੰਘ | ਜੰਡਿਆਲਾ | ,, |
| ਦਲੀਪ ਸਿੰਘ | ਈਸ਼ਰ ਸਿੰਘ | ਕਾਲਾ ਸੰਘਾ | ,, |
| ਉਮਰਾਉ ਸਿੰਘ | ਜਵਾਲਾ ਸਿੰਘ | ਡਿੰਗੜੀਆਂ | ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ | |
|---|---|---|---|
| ਬਿਸ਼ਨ ਸਿੰਘ | ਸ਼ਾਮ ਸਿੰਘ | ਦਰੋਕੀ ਕਲਾਂ (ਜਲੰਧਰ) | |
| ਤਾਰਾ ਸਿੰਘ | ਬੇਲਾਸਿੰਘ | ਪਤੌੜ | ,, |
| ਪਿਆਰਾ ਸਿੰਘ | ਰਾਮ ਸਿੰਘ | ਖੁਡੋਵਾਲ | ,, |
| ਅਮਰ ਸਿੰਘ | ਨਥਾ ਸਿੰਘ | ਟਾਹਲੀਵਾਲਾ | ,, |
| ਅਰੂੜ ਸਿੰਘ | ਗੁਰਦਾਸ ਸਿੰਘ | ਖਾਰਾ ਮੱਜਾ | ,, |
| ਵਧਾਵਾ ਸਿੰਘ | ਸੁਚੇਤ ਸਿੰਘ | ਜਲਾਪੁਰ | ,, |
| ਭਗਵਾਨ ਕੌਰ | ਕਰਮ ਸਿੰਘ | ਸਾਹੋਵਾਲ (ਲਾਇਲਪੁਰ) | |
| ਲਾਭ ਰਾਮ | ਗੁਰਦਿਤ ਸਿੰਘ | ਅਧੇਵਾਲਾ(ਅੰਮ੍ਰਿਤਸਰ) | |
| ਹਰੀ ਸਿੰਘ | ਸ਼ੇਰਾ | ਪਧਰੀ (ਹੁਸ਼ਿਆਰਪੁਰ) | |
| ਕਪੂਰ ਸਿੰਘ | ਸੁੰਦਰ ਸਿੰਘ | ਰਾਜਪੁਰ ਭਈਕੇ | ,, |
| ਗੋਪਾਲ ਸਿੰਘ | ਇੰਦਰਸਿੰਘ | ਕਾਲੇਵਾਲ | ,, |
| ਪਿਆਰਾ ਸਿੰਘ | ਠਾਕਰ ਸਿੰਘ | ,, | ,, |
| ਮੂਲਾ ਸਿੰਘ | ਗੰਡਾ ਸਿੰਘ | ਗੈਲੋਵਾਲ ਬਾਗੋ | ,, |
| ਕਾਬਲ ਸਿੰਘ | ਹਜੂਰਾ ਸਿੰਘ | ਕੁਕੜਾਂ | ,, |
| ਬਚਿੰਤ ਸਿੰਘ | ਪਰਤਾਪਸਿੰਘ | ਮੇਘੋਵਾਲ | ,, |
| ਲਖਾ ਸਿੰਘ | ਗੰਗਾ ਸਿੰਘ | ਕੋਟ ਫਤੂਹੀ | ,, |
| ਗਿਆਨ ਸਿੰਘ | ਅਛਰ ਸਿੰਘ | ਮੰਝਪੁਰ | ,, |
| ਬਚਿੰਤ ਸਿੰਘ | ਹਾਕਮ ਸਿੰਘ | ਮੀਰਾਜਪੁਰ | ,, |
| ਭਗਤ ਸਿੰਘ | ਪਰਤਾਪ ਸਿੰਘ | ਹਵੇਲੀ | ,, |
| ਸੁਰੈਣ ਸਿੰਘ | ਚੰਦਾ ਸਿੰਘ | ਢਿਲਵਾਂ (ਕਪੂਰਥਲਾ) | |
| ਦਲੀਪ ਸਿੰਘ | ਅਤਰ ਸਿੰਘ | ਸਰਲੀਕਲਾਂ(ਹੁਸ਼ਿਆਰਪੁਰ) | |
| ਜਵਾਲਾ ਸਿੰਘ | ਸੁੰਦਰ ਸਿੰਘ | ਫਤਹਪੁਰ | ,, |
| ਲਾਭ ਸਿੰਘ | ਸਾਵਣ ਸਿੰਘ | ਸਤਿਆਣਾ | ,, |
| ਰਤਨ ਸਿੰਘ | ਵਰਿਆਮ ਸਿੰਘ | ਕੋਟਕਲਾਂ | ,, |
| ਨਰੈਣ ਸਿੰਘ | ਹਜ਼ਾਰਾ ਸਿੰਘ | ਪੰਡੋਰੀ ਲਾਭੇ ਵਾਲੀ | ,, |
| ਨਰੈਣ ਸਿੰਘ | ਜੀਵਨ ਸਿੰਘ | ਸੰਗੋਜਲਾ (ਕਪੂਰਥਲਾ) | |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਬੂਟਾ ਸਿੰਘ | ਗੰਡਾ ਸਿੰਘ | ਸੰਗੋਜਲਾ (ਕਪੂਰਥਲਾ) |
| ਪੂਰਨ ਸਿੰਘ | ਕਾਹਨ ਸਿੰਘ | ਬਾਹੋਵਾਲ (ਹੁਸ਼ਿਆਰਪੁਰ) |
| ਗਿਆਨ ਸਿੰਘ | ਉਤਮ ਸਿੰਘ | ਬੜੀ ਲਹਿਲ ,, |
| ਸ਼ਾਮ ਸਿੰਘ | ਖੜਕ ਸਿੰਘ | ਮਜੋਵਾਲ ,, |
| ਸੰਤਾ ਸਿੰਘ | ਬੁਧ ਸਿੰਘ | ਭੰਡਾਲ (ਕਪੂਰਥਲਾ) |
| ਵਸਾਵਾ ਸਿੰਘ | ਸ਼ਾਮ ਸਿੰਘ | ਬੁੰਡਾਲਾ ,, |
| ਤਾਰਾ ਸਿੰਘ | ਨਰੈਣ ਸਿੰਘ | ਸੁਭਰਾਣੀ (ਹੁਸ਼ਿਆਰਪੁਰ) |
| ਜਗਤ ਸਿੰਘ | ਵਧਾਵਾ ਸਿੰਘ | ਕਢਲ ,, |
| ਨੱਥਾ ਸਿੰਘ | ਵਜ਼ੀਰ ਸਿੰਘ | ਸਰਵੀ ਜੋਲਾਦ ,, |
| ਸੁਰਜਨ ਸਿੰਘ | ਪਿਆਰਾ ਸਿੰਘ | ਢਿਲਵਾਂ (ਕਪੂਰਥਲਾ) |
| ਗੁਰਬਖਸ਼ ਸਿੰਘ | ਮੋਤਾ ਸਿੰਘ | ਉਸਮਾਨ ਪੁਰ(ਜਲੰਧਰ) |
| ਧੰਨਾ ਸਿੰਘ | ਕਾਹਨ ਸਿੰਘ | ਜੰਤੋ ਮਜਾਰਾ(ਹੁਸ਼ਿਆਰਪੁਰ) |
| ਜਵਾਲਾ ਸਿੰਘ | ਅਤਰ ਸਿੰਘ | ਲਲੜੀ ਕਲਾਂ ,, |
| ਜਵਾਹਰ ਸਿੰਘ | ਦੀਵਾਨਸਿੰਘ | ਢਲੋਵਾਲ ,, |
| ਰਾਏ ਸਿੰਘ | ਕਿਰਪਾਲ ਸਿੰਘ | ਬਰੀਆਂ ,, |
| ਹਰਨਾਮ ਸਿੰਘ | ਚੜ੍ਹਤ ਸਿੰਘ | ਹਵੇਲੀ ,, |
| ਅਮਰ ਸਿੰਘ | ਗੰਡਾ ਸਿੰਘ | ਕੋਟ ਫਤੂਹੀ ,, |
| ਕਿਸ਼ਨ ਸਿੰਘ | ਲਖਾ ਸਿੰਘ | ਕਾਲੇਵਾਲ ,, |
| ਸੰਤਾ ਸਿੰਘ | ਨੱਥਾ ਸਿੰਘ | ਸਰਹਾਲਾਕਲਾਂ ,, |
| ਬਲਵੰਤ ਸਿੰਘ | ਇੰਦਰ ਸਿੰਘ | ,, ,, |
| ਪਰਤਾਪ ਸਿੰਘ | ਹਾਕਮ ਸਿੰਘ | ਕਾਸਮਪੁਰ(ਜਲੰਧਰ) |
| ਜ਼ਵਾਲਾ ਸਿੰਘ | ਹੀਰਾ ਸਿੰਘ | ਖ਼ੁਰਦਪੁਰ ,, |
| ਬੰਤਾ ਸਿੰਘ | ਮਈਆ ਸਿੰਘ | --- |
| ਰਾਮ ਸਿੰਘ | ਦੁਨੀ ਚੰਦ | ਰਾਮਦਾਸਪੁਰ (ਹੁਸ਼ਿਆਰਪੁਰ) |
| ਠਾਕਰ ਸਿੰਘ | ਮਈਆ | ਹਵੇਲੀ ,, |
| ਅਮਰ ਸਿੰਘ | ਮਈਆ | ਚਿਰਅਲ ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਮੁਨਸ਼ਾ ਸਿੰਘ | ਅਰਜਨ ਸਿੰਘ | ਕੋਟਫਤੂਹੀ (ਹੁਸ਼ਿਆਰਪੁਰ) |
| ਬਤਨ ਸਿੰਘ | ਵਰਿਆਮ ਸਿੰਘ | ਬਗੀ ,, |
| ਜੈ ਸਿੰਘ | ਗੰਡਾ ਸਿੰਘ | ਬਢਲਾਂ ,, |
| ਸ਼ਾਮ ਸਿੰਘ | ਰਾਏ ਸਿੰਘ | ਅੰਬਾਲਾ ,, |
| ਤਾਰਾ ਸਿੰਘ | ਜਵਾਲਾ ਸਿੰਘ | ਢੱਲੇਵਾਲ ,, |
| ਹਰਦਿਤ ਸਿੰਘ | ਜੀਵਨ ਸਿੰਘ | ਹਵੇਲੀ ,, |
| ਮਿਹਰ ਸਿੰਘ | ਸੋਭਾ ਸਿੰਘ | ਤਰਕਿਆਣਾ ,, |
| ਧਿਆਨ ਸਿੰਘ | ਨਰੈਣ ਸਿੰਘ | ਸਕਰੌਲੀ ,, |
| ਬਸੰਤ ਸਿੰਘ | ਈਸ਼ਰ ਸਿੰਘ | ਕਾਲਾ ਸੰਘਾ (ਕਪੂਰਥਲਾ) |
| ਹਰਨਾਮ ਸਿੰਘ | ਜਵਾਹਰ ਸਿੰਘ | ਕੰਡੋਵਟ ,, |
| ਬੇਅੰਤ ਸਿੰਘ | ਖੁਸ਼ਹਾਲ ਸਿੰਘ | ਕੋਕਰੀ ,, |
| ਭਾਗ ਸਿੰਘ | ਗੰਡਾ ਸਿੰਘ | ਬੀਰਾ ,, |
| ਬੱਤਾ ਸਿੰਘ | ਦੂਨਾਸਿੰਘ | ਸਰਹਾਲਾ ਕਲਾਂ ,, |
| ਢੇਰਾ ਸਿੰਘ | ਈਸ਼ਰ ਸਿੰਘ | ਘਜੋਵਾਲ ,, |
| ਕਰਤਾਰ ਸਿੰਘ | ਸੁਰਜਨ ਸਿੰਘ | ਹੰਡੋਵਾਲ ,, |
| ਤਾਰਾ ਸਿੰਘ | ਕਾਹਨ ਸਿੰਘ | ਦਸੂਹਾ ,, |
| ਰਾਏ ਸਿੰਘ | ਨਰੈਣ ਸਿੰਘ | ,, ,, |
| ਗੁਰਦਿਤ ਸਿੰਘ | ਈਸ਼ਰ ਸਿੰਘ | ਰੂਪੋਵਾਲ ,, |
| ਆਤਮਾ ਸਿੰਘ | ਖਜਾਨ ਸਿੰਘ | ਅਤੋਵਾਲ ,, |
| ਚੇਤੰਨ ਸਿੰਘ | ਹਾਕਮ ਸਿੰਘ | ਪਖੋਵਾਲ ,, |
| ਗੰਡਾ ਸਿੰਘ | ਸ਼ਿਵ ਸਿੰਘ | ਸ਼ੇਖਪੁਰ ,, |
| ਭੋਲਾ ਸਿੰਘ | ਬਸੰਤ ਸਿੰਘ | ਕੋਟ ਫਤੂਹ ,, |
| ਮਿਤ ਸਿੰਘ | ਗੰਡਾ ਸਿੰਘ | ਜਲੋਵਾਲ ,, |
| ਕਰਮ ਸਿੰਘ | ਜੀਵਾ ਸਿੰਘ | ਢਾਹੇਵਾਲ (ਹੁਸ਼ਿਆਰਪੁਰ) |
| ਭਾਨ ਸਿੰਘ | ਗੈਲਾ | ਸ਼ਰੀਂਹ (ਜਲੰਧਰ) |
| ਸ਼ਿਬ ਸਿੰਘ | ਨਥਾ ਸਿੰਘ | ਸਾਵਣਪੁਰ ,, |

| ਨਾਂ | ਪਿਤਾ | ਪਿੰਡ ਤੇ ਜ਼ਿਲਾ |
|---|---|---|
| ਪ੍ਰੇਮ ਸਿੰਘ | ਦਸਾਵਾ ਸਿੰਘ | ਢਿਲਵਾਂ (ਕਪੂਰਥਲਾ) |
| ਬੇਅੰਤ ਸਿੰਘ | ਗੰਡਾ ਸਿੰਘ | ਪਖੋਵਾਲ (ਹੁਸ਼ਿਆਰਪੁਰ) |
| ਵੀਰ ਸਿੰਘ | ਰਾਮ ਸਿੰਘ | ਭੰਡਾਲ (ਕਪੂਰਥਲਾ) |
| ਆਤਮਾ ਸਿੰਘ | ਵਧਾਵਾਸਿੰਘ | ਰੂਪੋਵਾਲ (ਹੁਸ਼ਿਆਰ) |
| ਹਜ਼ਾਰਾ ਸਿੰਘ | ਦੂਨਾ ਸਿੰਘ | ਵਾਘੇ ,, |
| ਹਰਨਾਮ ਸਿੰਘ | ਕਨਈਆ ਸਿੰਘ | ਬੁੰਡਾਲਾ ,, |
| ਦੂਲਾ ਸਿੰਘ | ਕੌਧ ਸਿੰਘ | ਰੂਪੋਵਾਲ ,, |
| ਬਚਿੰਤ ਸਿੰਘ | ਸੁਦਰ ਸਿੰਘ | ਗਖਲ ,, |
| ਉਜਾਗਰ ਸਿਘ | ਮੁਨਸ਼ੀ ਸਿੰਘ | ਢੰਡੋਵਾਲ ,, |
| ਕਿਸ਼ਨ ਸਿੰਘ | ਹੁਸ਼ਿਆਰ ਸਿੰਘ | ਡੰਡਾਲ (ਕਪੂਰਥਲਾ) |
| ਦੀਦਾਰ ਸਿੰਘ | ਹੁਕਮ ਸਿੰਘ | ਪੰਡੋਰੀ (ਹੁਸ਼ਿਆਰਪੁਰ) |
| ਪਰਤਾਪ ਸਿੰਘ | ਰੂੜ ਸਿੰਘ | ਅੰਬਾਲਾ ,, |
| ਸੰਤਾ ਸਿੰਘ | ਢੇਵਾ ਸਿੰਘ | ਬੋਦਲਾਂ ,, |
| ਲਛਮਣ ਸਿੰਘ | ਮੂਲ ਸਿੰਘ | ਮੈਣਪੁਰ ,, |
| ਕਰਤਾਰ ਸਿੰਘ | ਬੇਲਾ ਸਿੰਘ | ਲਾਹਾਕਲਾਂ ,, |
| ਮੇਵਾ ਸਿੰਘ | ਲਭਾ ਸਿੰਘ | ਸਕੌਣੀ ,, |
| ਹਰਬੰਸ ਸਿੰਘ | ਖੇਰੂ ਸਿੰਘ | ਲਹਿਲੀ ਖੁਰਦ ,, |
| ਹਰਨਾਮ ਸਿੰਘ | ਸ਼ੇਰ ਸਿੰਘ | ਗੋਖੜਾਂ ,, |
| ਕਰਮ ਸਿੰਘ | ਆਸ਼ਾ ਸਿੰਘ | ਢੰਡੋਵਾਲ ,, |
| ਉਤਮ ਸਿੰਘ | ਅੱਛਰ ਸਿੰਘ | ਕਰਤਾਰ ਸਿੰਘ ਵਾਲਾ ,, |
| ਇੰਦਰ ਸਿੰਘ | ਮਈਆ ਸਿੰਘ | ਬਾਦਲ ,, |
| ਦਲੀਪ ਸਿੰਘ | ਗੁਰਦਿਤ ਸਿੰਘ | ਕੁਕੜਾਂ ,, |
| ਮੋਤਾ ਸਿੰਘ | ...... | ਫਤਹ ਜੰਗ (ਅਟਕ) |
| ਗੁਣਤਾਰ ਸਿੰਘ | ਰੂੜ ਸਿੰਘ | ਝੌਰੂ (ਗੁਰਦਾਸਪੁਰ) |

ਇਸ ਸੂਚੀ ਤੋਂ ਬਿਨਾਂ ਗੁਰੂ ਕੇ ਬਾਗ ਵਿਚ ਜਾਣ ਵਾਲਿਆਂ ਦੇ ਹੋਰ ਕਈ ਨਾਮ ਮਿਲੇ ਹਨ–ਸ: ਤਾਰਾ ਸਿੰਘ ਹੈਡਮਾਸਟਰ ਖਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ, ਸ: ਸੁੰਦਰ ਸਿੰਘ ਰਾਮਗੜ੍ਹੀਆ ਆਨਰੇਰੀ ਮਜਿਸਟਰੇਟ ਅੰਮ੍ਰਿਤਸਰ, ਸ: ਸੁੰਦਰ ਸਿੰਘ ਧੂਪੀਆ ਆਦਿਕ ਦਰਸ਼ਕਾਂ ਤੇ ਸਿੰਘਾਂ ਨੂੰ ਪੁਲੀਸ ਦੀ ਮਾਰ ਸਮੇਂ ਹੰਟਰ ਵਜੇ ਤੇ ਇਕ ਬੀਬੀ ਨੂੰ ਵੀ ਮਾਰ ਪਈ ਤੇ ਉਹ ਬੇਹੋਸ਼ ਹੋ ਗਈ । ਇਹ ਘਟਨਾ 3 ਸਿਤੰਬਰ ਨੂੰ ਰਾਜਾ ਸਾਂਸੀ ਦੇ ਅਡੇ ਦੀ ਹੈ । ਉਸ ਬੀਬੀ ਦਾ ਨਾਮ ਲਾਭ ਕੌਰ ਪਿੰਡ ਅਦਲੀਪੁਰ ਹੈ । ਜ: ਪ੍ਰਤਾਪ ਸਿੰਘ ਖੁਰਦਪੁਰ ਤੇ ਸੁੰਦਰ ਸਿੰਘ ਚਮਿਆਰਾ(ਜਲੰਧਰ)ਜ:ਸੰਤ ਸਿੰਘ ਹੁਸ਼ਿਆਰਪੁਰ। ਲੇਖਕ ਆਪ ਮਾਹਣਾ ਸਿੰਘ ਦੀ ਧਰਮਸਾਲਾ ਅੰਮ੍ਰਿਤਸਰ ਵਿਚ ਗੁਜਰਾਂਵਾਲੇ ਦੇ ਜਥੇ ਨਾਲ ਠਹਿਰਿਆ ਹੋਇਆ ਸੀ । ਮੇਰੇ ਪਿਤਾ ਭਾਈ ਮਖਣ ਸਿੰਘ ਜੀ ਗੁਰੂ ਕੇ ਬਾਗ ਦੇ ਜਥੇ ਵਿਚ ਗਏ ਤੇ ਕੈਦ ਹੋ ਗਏ । ਜਥਿਆਂ ਦੇ ਜਾਣ ਆਉਣ ਦੇ ਦ੍ਰਿਸ਼ ਅੱਖੀਂ ਵੇਖੇ ਹਨ । ਜ਼ਖਮੀਆਂ ਦੀ ਸੇਵਾ ਦੇ ਥਾਂ ਸਨ–

ਗੁਰੂ ਕਾ ਬਾਗ, ਪੁਰਾਣਾ ਲੰਗਰ, ਬਾਗ ਅਕਾਲੀਆਂ ਤੇ ਹਿੰਦੂ ਹਾਈ ਸਕੂਲ ਅਤੇ ਧਰਮਸਾਲਾ ਭਾਈ ਮੁਸ਼ਤਾਕ ਸਿੰਘ ।

ਪੰਡਤ ਮਦਨ ਮੋਹਨ ਮਾਲਵੀ ਨੇ ਇਕ ਅੰਗਰੇਜ਼ ਅਫਸਰ | ਲਾਬ ਨੂੰ ਮਾਰਨ ਤੋਂ ਰੋਕਿਆ । ਮਿ: ਮਰਸਰ ਆਈ. ਜੀ. ਪੁਲੀਸ ਸੀ ।

(ਗੁਰੂ ਕਾ ਬਾਗ ਉਰਦੂ ਲਿਖਤ ਪ੍ਰੋ: ਗੰਗਾ ਸਿੰਘ)

# ੧੬

# ਸ਼੍ਰੋ:ਕ: ਦੇ ਮੁਖੀਆਂ ਦਾ ਮੁਕੱਦਮਾ

## ਪੰਜੇ ਸਾਹਿਬ ਦੀ ਸ਼ਹੀਦੀ

## ਜੇਲ੍ਹਾਂ 'ਚ ਸਖਤੀ, ਖ਼ਾਲਸੇ ਦੀ ਜਿੱਤ

ਪਿਛੇ ਦੱਸ ਆਏ ਹਾਂ ਕਿ ਸਰਕਾਰ ਨੇ ਗੁਰੂ ਕੇ ਬਾਗ ਵਿਚ ਸਖਤੀ ਕਰਨ ਦੇ ਨਾਲ ਸ੍ਰੋਮਣੀ ਕਮੇਟੀ ਦੇ ਮੁਖੀਆਂ : ਸ੍ਰਦਾਰ ਬਹਾਦਰ ਮਹਿਤਾਬ ਸਿੰਘ ਪ੍ਰਧਾਨ,ਭਗਤ ਜਸਵੰਤ ਸਿੰਘ ਜਨਰਲ ਸਕੱਤ੍ਰ,ਸ: ਨਰਾਇਣ ਸਿੰਘ ਬੈਰਿਸਟਰ, ਸ: ਸਰਮੁਖ ਸਿੰਘ ਝਬਾਲ ਪ੍ਰਧਾਨ ਅਕਾਲੀ ਦਲ,ਪ੍ਰੋ: ਸਾਹਿਬ ਸਿੰਘ, ਮਾਸਟਰ ਤਾਰਾ ਸਿੰਘ, ਸ: ਰਵੇਲ ਸਿੰਘ, ਸ: ਤੇਜਾ ਸਿੰਘ ਚੂਹੜ-ਕਾਣਾ ਤੇ ਬਾਬਾ ਕੇਹਰ ਸਿੰਘ ਪੱਟੀ ਨੂੰ ਗ੍ਰਿਫਤਾਰ ਕਰ ਲਿਆ ਸੀ। ਸ੍ਰਕਾਰ ਵਲੋਂ ਇਨ੍ਹਾਂ ਵਿਰੁਧ ਜ਼ੇਰ ਦਫਾ 221, 222, 223 ਤਾਜ਼ੀਰਾਤ ਹਿੰਦ ਖਾਨ ਮੁਹੰਮਦ ਅਸਲਮ ਹਯਾਤ ਖਾਂ ਮੈਜਿਸਟਰੇਟ ਦਰਜਾ ਅੱਵਲ ਅੰਮ੍ਰਿਤ-ਸਰ ਦੀ ਅਦਾਲਤ ਵਿਚ ਮੁਕੱਦਮਾ ਚਲਾਇਆ ਗਿਆ। ਇਸ ਕੇਸ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਬਹਾਦਰ ਮਹਿਤਾਬ ਸਿੰਘ ਨੇ ਬਿਆਨ ਦਿੰਦੇ ਹੋਏ ਕਿਹਾ–

"31 ਜਨਵਰੀ 1921 ਤੋਂ ਗੁਰੂ ਕੇ ਬਾਗ ਤੇ ਸ਼੍ਰੋਮਣੀ ਕਮੇਟੀ ਦਾ ਕਬਜ਼ਾ ਹੈ, ਇਸ ਲਈ ਗੁਰਦਵਾਰੇ ਦੀ ਜ਼ਮੀਨ ਚੋਂ ਲੱਕੜਾਂ ਕੱਟਣਾ ਕੋਈ ਜੁਰਮ ਨਹੀਂ।"

ਭਗਤ ਜਸਵੰਤ ਸਿੰਘ ਨੇ ਕਿਹਾ–"ਸ਼੍ਰੋਮਣੀ ਕਮੇਟੀ ਸਿਖਾਂ ਦੀ ਧਾਰਮਿਕ ਪ੍ਰਤੀਨਿਧ ਜਮਾਤ ਹੈ। ਸ੍ਰਕਾਰ ਨੇ ਗੁਰੂ ਕੇ ਬਾਗ ਦੇ ਸੇਵਾਦਾਰਾਂ ਨੂੰ ਗੁਰੂ ਕੇ ਲੰਗਰ ਲਈ ਲੱਕੜਾਂ ਕੱਟਣ ਦੇ ਜੁਰਮ ਵਿਚ ਜੇਲ੍ਹ ਸੁਟ ਦਿਤਾ ਹੈ। ਇਹ ਸਾਡੇ ਧਰਮ ਵਿਚ ਅਯੋਗ ਦਖਲ ਹੈ। ਇਸ ਲਈ ਮੈਂ ਸ਼੍ਰੋਮਣੀ

ਕਮੇਟੀ ਦੇ ਜਨਰਲ ਸਕੱਤਰ ਹੋਣ ਦੀ ਹੈਸੀਅਤ ਵਿਚ ਗੁਰੂ ਕੇ ਬਾਗ ਵਿਚੋਂ ਲਕੜਾਂ ਕੱਟਣ ਲਈ ਜਥਿਆਂ ਨੂੰ ਭੇਜਦਾ ਰਿਹਾ ਹਾਂ । ਮੈਂ ਇਸ ਦਾ ਜ਼ਿੰਮੇਵਾਰ ਹਾਂ ''

(ਦੇਖੋ ਕ੍ਰਿਮੀਨਲ ਕੇਸ ਨੰ: 75 ਸੰਨ 1922)

ਮੈਜਿਸਟਰੇਟ ਨੇ ਉਪ੍ਰੋਕਤ ਮੁਖੀਆਂ ਦੇ ਵਿਰੁਧ ਫਰਦ ਜੁਰਮ ਲਾ ਦਿਤੀ। ਇਸ ਮੁਕੱਦਮੇ ਵਿਚ ਪੰਡਤ ਮਦਨ ਮੋਹਨ ਮਾਲਵੀ ਤੇ ਰਾਇ-ਜ਼ਾਦਾ ਭਗਤ ਰਾਮ ਸਿਖ ਮੁਖੀਆਂ ਵਲੋਂ ਡੀਫੈਂਸ ਵਿਚ ਪੇਸ਼ ਹੋਏ। ਮਾਲਵੀ ਜੀ ਨੇ ਅਦਾਲਤ ਵਿਚ ਕਈ ਘੰਟੇ ਲਗਾਤਾਰ ਸਫਾਈ ਦੀ ਤਕਰੀਰ ਕੀਤੀ । ਉਸ ਵਕਤ ਮੈਜਿਸਟਰੇਟ ਤੇ ਸਰੋਤਿਆਂ ਦੀਆਂ ਅੱਖਾਂ ਵਿਚ ਅੱਥਰੂ ਸਨ। ਲੋਕੀਂ ਇਹ ਮਹਿਸੂਸ ਕਰਦੇ ਸਨ ਕਿ ਗੁਰੂ ਕੇ ਬਾਗ ਵਿਚ ਸਰਕਾਰ ਨੇ ਸਿੰਘਾਂ ਪਰ ਸਖਤੀ ਕਰਕੇ ਜਾਂ ਸ਼੍ਰੋਮਣੀ ਕਮੇਟੀ ਦੇ ਮੁਖੀਆਂ ਵਿਰੁਧ ਮੁਕਦਮਾ ਚਲਾ ਕੇ ਭਾਰੀ ਬੇਇਨਸਾਫੀ ਕੀਤੀ ਹੈ। ਇਹ ਕਾਰਵਾਈ ਲਾਰਡ ਰੀਡਿੰਗ ਚੀਫ ਜਸਟਿਸ ਯੂ.ਕੇ. ਵਾਇਸਰਾਇ ਹਿੰਦ ਦੇ ਰਾਜ ਵਿਚ ਹੋਈ ।

ਮੋਰਚੇ ਦਾ ਅੰਤ–

17 ਨਵੰਬਰ 1922 ਨੂੰ ਸਰਕਾਰ ਨੇ ਸਰ ਗੰਗਾ ਰਾਮ ਲਾਹੌਰ ਨੂੰ ਵਿਚ ਪਾਕੇ ਇਸ ਮੋਰਚੇ ਦਾ ਅੰਤ ਕੀਤਾ। ਸਰਕਾਰ ਨੇ ਗੁਰੂ ਕੇ ਬਾਗ ਦੀ ਜ਼ਮੀਨ ਮਹੰਤ ਪਾਸੋਂ ਸਰ ਗੰਗਾ ਰਾਮ ਨੂੰ ਠੇਕੇ ਤੇ ਦੁਆ ਦਿਤੀ। ਉਸ ਨੇ ਅਫਸਰਾਂ ਨੂੰ ਲਿਖ ਦਿਤਾ–''ਸਾਨੂੰ ਪੁਲਸ ਦੀ ਲੋੜ ਨਹੀਂ।'' ਇਸ ਤਰ੍ਹਾਂ ਗੌਰਮਿੰਟ ਨੇ ਪੁਲਸ ਵਾਪਸ ਬੁਲਾ ਲਈ ਤੇ ਮੋਰਚਾ ਖਤਮ ਹੋ ਗਿਆ । ਉਸੇ ਦਿਨ 170 ਗ੍ਰਿਫਤਾਰ ਕੀਤੇ ਹੋਏ ਸਿੰਘ ਰਿਹਾ ਕੀਤੇ ਗਏ ।

ਪੰਜੇ ਸਾਹਿਬ ਦੀ ਸ਼ਹੀਦੀ–

ਗੁਰੂ ਕੇ ਬਾਗ ਦੇ ਮੋਰਚੇ ਵਿਚ ਫੌਜੀ ਪਿਨਸ਼ਨੀਆਂ ਦਾ ਇਕ ਜਥਾ ਵੀ ਗ੍ਰਿਫ਼ਤਾਰ ਹੋਇਆ ਸੀ। ਇਸ ਦੇ ਮੁਖੀ ਸੂਬੇਦਾਰ ਅਮਰ ਸਿੰਘ ਜੀ ਧਾਲੀਵਾਲ ਰਿਆਸਤ ਕਪੂਰਥਲਾ ਸਨ। ਮੀਤ ਜਥੇਦਾਰ ਮਾਸਟਰ

ਚਤਰ ਸਿੰਘ ਹਵਾਲਦਾਰ ਪਲਟਨ ਨੰ: 19 ਸਨ। ਇਸ ਜਥੇ ਨੂੰ ਅਸਲਮ ਹਯਾਤ ਖਾਂ ਮੈਜਿਸਟਰੇਟ ਨੇ ਢਾਈ ਢਾਈ ਸਾਲ ਕੈਦ ਸਖਤ ਤੇ ਇਕ ਇਕ ਸੌ ਰੁਪਏ ਜੁਰਮਾਨੇ ਦੀ ਸਜ਼ਾ ਦਿਤੀ। ਇਸ ਜਥੇ ਨੂੰ 29 ਅਕਤੂਬਰ ਰਾਤ ਦੀ ਗੱਡੀ ਅੰਮ੍ਰਿਤਸਰੋਂ ਅਟਕ ਜੇਲ੍ਹ ਨੂੰ ਭੇਜਿਆ ਗਿਆ। ਰਸਤੇ ਵਿਚ ਗੁਜਰਾਂਵਾਲੇ ਦੀ ਸੰਗਤ ਨੇ ਭਰਾਵਾਂ ਦੀ ਸੇਵਾ ਕੀਤੀ। 30 ਅਕਤੂਬਰ ਨੂੰ ਦੁਪਹਿਰ ਪਿਛੋਂ ਇਹ ਗੱਡੀ ਰਾਵਲਪਿੰਡੀ ਤੋਂ ਅਟਕ ਨੂੰ ਰਵਾਨਾ ਹੋਈ। ਰਸਤੇ ਵਿਚ ਗੁਰਦਵਾਰਾ ਪੰਜਾ ਸਾਹਿਬ ਸੀ। ਜਦ ਉਥੋਂ ਦੀ ਸੰਗਤ ਨੂੰ ਗੱਡੀ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਫ਼ੌਜੀ ਸਿੰਘਾਂ ਨੂੰ ਜਲ ਪਾਣੀ ਛਕਾਣ ਦਾ ਉਦਮ ਸ਼ੁਰੂ ਕਰ ਦਿਤਾ,ਪਰ ਸਟੇਸ਼ਨ ਮਾਸਟਰ ਨੇ ਮੁਖੀਆਂ ਨੂੰ ਦਸਿਆ ਕਿ ਗੱਡੀ ਪੰਜੇ ਸਾਹਿਬ ਖੜੀ ਨਹੀਂ ਹੋਵੇਗੀ। ਇਹ ਗੱਲ ਸੁਣਕੇ ਸੰਗਤ ਨੂੰ ਬੜੀ ਨਿਰਾਸਤਾ ਹੋਈ, ਪਰ ਕਾਫੀ ਸੰਗਤ ਪ੍ਰਸ਼ਾਦ, ਫਲ ਦੁਧ ਆਦਿਕ ਲੈ ਕੇ ਸਟੇਸ਼ਨ ਤੇ ਪੁਜ ਗਈ।

ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਨੇ ਸੰਗਤ ਨੂੰ ਕਿਹਾ-

'ਗੱਡੀ ਜ਼ਰੂਰ ਖੜੀ ਹੋਵੇਗੀ। ਅਸੀਂ ਆਪਣੇ ਵੀਰਾਂ ਨੂੰ ਪ੍ਰਸ਼ਾਦ ਤੇ ਦੁਧ ਛਕਾਵਾਂਗੇ।'

ਰਾਵਲਪਿੰਡੀ ਤੋਂ ਗੱਡੀ ਚੱਲਕੇ ਪੰਜੇ ਸਾਹਿਬ ਪੁਜ ਗਈ। ਸਟੇਸ਼ਨ ਮਾਸਟਰ ਨੇ ਲਾਈਨ ਕਲੀਅਰ ਦਿਤਾ ਹੋਇਆ ਸੀ। ਗੱਡੀ ਖੜੀ ਹੋਣ ਦੀ ਕੋਈ ਆਸ ਨਹੀਂ ਸੀ। ਇਹ ਵੇਖਕੇ ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਗੱਡੀ ਖੜੀ ਕਰਨ ਲਈ ਰੇਲਵੇ ਲਾਈਨ ਵਿਚ ਲੇਟ ਗਏ। ਡਰਾਈਵਰ ਨੇ ਬਥੇਰੇ ਵਿਸਲ ਦਿਤੇ, ਪਰ ਉਹ ਸੂਰਮੇਂ ਪਟੜੀ ਤੋਂ ਨਾ ਉਠੇ। ਅਖੀਰ ਇੰਜਣ ਉਨ੍ਹਾਂ ਦੀਆਂ ਹੱਡੀਆਂ ਨੂੰ ਚੂਰ ਕਰਦਾ ਹੋਇਆ ਲੰਘ ਗਿਆ ਤੇ ਦੋਹਾਂ ਦੇ ਸਰੀਰ ਪਿੰਜੇ ਗਏ। ਗੱਡੀ ਖੜੀ ਹੋ ਗਈ। ਦੋਵੇਂ ਸ਼ਹੀਦ ਅਜੇ ਸਿਸਕਦੇ ਸਨ। ਜਦ ਉਹਨਾਂ ਨੂੰ ਇੰਜਣ ਦੇ ਪਹੀਆਂ ਚੋਂ ਕਢਿਆ ਗਿਆ ਤਾਂ ਦਮ ਤੋੜਦੇ ਹੋਏ ਉਹਨਾਂ ਕਿਹਾ—

"ਗੱਡੀ ਵਿਚ ਬੈਠੇ ਵੀਰਾਂ ਦੀ ਸੇਵਾ ਕਰ ਲਉ, ਫਿਰ ਸਾਡੀ ਸੰਭਾਲ ਕਰ ਲੈਣੀ।" ਇਹ ਆਖਕੇ ਉਹ ਦੋਵੇਂ ਗੁਰਪੁਰੀ ਜਾ ਬਿਰਾਜੇ। ਸਾਰੀ ਸੰਗਤ ਤੇ ਫੌਜੀ ਜਥੇ ਨੇ ਸ਼ਹੀਦ ਭਰਾਵਾਂ ਦੇ ਸਦੀਵੀ ਵਿਛੋੜੇ ਦਾ

ਬੜਾ ਵੈਰਾਗ ਕੀਤਾ। ਉਸ ਦਰਦਨਾਕ ਨਜ਼ਾਰੇ ਨੂੰ ਵੇਖ ਕੇ ਕਿਸੇ ਨੇ ਕੀ ਛਕਣਾ ਸੀ? ਗੱਡੀ ਅੱਟਕ ਨੂੰ ਤੁਰ ਗਈ। ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਭਰਾਵਾਂ ਦੀ ਸੇਵਾ ਬਦਲੇ ਆਪਾ ਵਾਰ ਕੇ ਗੁਰੂ ਕੇ ਚਰਨਾਂ ਵਿਚ ਜਾ ਬਿਰਾਜੇ। ਉਹਨਾਂ ਦੀ ਬੇ-ਮਿਸਾਲ ਕੁਰਬਾਨੀ ਅਕਾਲੀ ਲਹਿਰ ਦੇ ਇਤਿਹਾਸ ਵਿਚ ਜਿਸ ਤਰ੍ਹਾਂ ਚਮਕਦੀ ਰਹੇਗੀ, ਜਿਵੇਂ ਹਨੇਰੀ ਰਾਤ ਵਿਚ ਤਾਰੇ ਚਮਕਦੇ ਹਨ।

ਅਟਕ ਜੇਲ੍ਹ ਵਿਚ ਸਖਤੀ–

ਗੁਰੂ ਕੇ ਬਾਗ ਦੇ ਜੋ ਕੈਦੀ ਅਟਕ ਜੇਲ੍ਹ ਵਿਚ ਭੇਜੇ ਗਏ ਸਨ, ਉਹਨਾਂ ਤੇ ਬੜੀ ਸਖਤੀ ਕੀਤੀ ਗਈ। ਲੇਖਕ ਦੇ ਪਿਤਾ ਭਾਈ ਮਖਣ ਸਿੰਘ ਜੀ ਵੀ ਦੋ ਸਾਲ ਕੈਦ ਹੋ ਕੇ ਜੇਲ੍ਹ ਗਏ ਸਨ। ਗੁਰੂ ਕੇ ਬਾਗ ਦੇ ਕੈਦੀਆਂ ਚੋਂ ਨੌਂ ਨੂੰ ਅਟਕ ਜੇਲ੍ਹ ਵਿਚ ਤੀਹ ਤੀਹ ਬੈਂਤ ਮਾਰਨ ਦੀ ਸਜ਼ਾ ਦਿਤੀ ਗਈ। ਉਹਨਾਂ ਦੇ ਨਾਂ ਇਹ ਹਨ—

| | |
|---|---|
| 1 ਸ: ਪ੍ਰੇਮ ਸਿੰਘ ਨੰਬਰਦਾਰ | ਮਾੜੀ ਮੇਘਾ (ਲਾਹੌਰ) |
| 2 ਸ: ਲਾਭ ਸਿੰਘ ਚਠਿਆਂ ਵਾਲਾ | " " |
| 3 ਸ: ਪੂਰਨ ਸਿੰਘ ਘਰਿੰਡੀ | ਜ਼ਿਲਾ ਅੰਮ੍ਰਿਤਸਰ |
| 4 ਸ: ਮਘਰ ਸਿੰਘ ਕਸੇਲ | " " |
| 5 ਸ: ਜਗਤ ਸਿੰਘ | ਜ਼ਿਲਾ ਗੁਜਰਾਂਵਾਲਾ |
| 6 ਸ: ਸ਼ਮਸ਼ੇਰ ਸਿੰਘ | ਜ਼ਿਲਾ ਸਿਆਲਕੋਟ |

ਤਿੰਨ ਸਿੰਘਾਂ ਦੇ ਨਾਂ ਨਹੀਂ ਮਿਲ ਸਕੇ, ਪਰ ਇਤਨਾ ਪਤਾ ਹੈ ਕਿ ਇਕ ਤਕੀਪੁਰ ਛਾਪਾ ਜ਼ਿਲਾ ਲਾਹੌਰ ਤੇ ਇਕ ਜੇਹਲਮ ਦੇ ਜ਼ਿਲੇ ਦਾ ਸੀ। ਬੈਂਤ ਮਾਰਨ ਦਾ ਕਾਰਨ ਕੇਵਲ ਇਹ ਸੀ ਕਿ ਜੇਲ੍ਹ ਵਾਲੇ ਪੁਰਾਣੇ ਕਪੜੇ ਦਿੰਦੇ ਸਨ ਤੇ ਸਿੰਘ ਪਹਿਨਣ ਤੋਂ ਇਨਕਾਰੀ ਸਨ।

ਮੁਖੀਆਂ ਦੀ ਰਿਹਾਈ–

ਗੁਰੂ ਕੇ ਬਾਗ ਦੇ ਮੋਰਚੇ ਸਮੇਂ ਸ: ਖੜਕ ਸਿੰਘ ਜੀ ਵੀ ਜੇਲ੍ਹ ਵਿਚ ਸਨ। ਉਹਨਾਂ ਦੀ ਥਾਂ ਸ: ਬ: ਸ: ਮਹਿਤਾਬ ਸਿੰਘ ਆਫੀਸ਼ੀਏਟਿੰਗ

ਪ੍ਰਧਾਨ ਸਨ। ਸਰਕਾਰ ਨੇ ਹੋਰ ਕਈ ਮੁਖੀਆਂ ਸਮੇਤ ਉਹਨਾਂ ਨੂੰ ਕੈਦ ਕੀਤਾ ਹੋਇਆ ਸੀ। 14 ਮਾਰਚ 1923 ਨੂੰ ਸ਼੍ਰੋਮਣੀ ਕਮੇਟੀ ਦੇ ਮੁਖੀਆਂ ਨੂੰ ਰਿਹਾ ਕੀਤਾ ਗਿਆ।

ਆਮ ਰਿਹਾਈ–

ਅਪ੍ਰੈਲ 1923 ਵਿਚ ਅੰਮ੍ਰਿਤਸਰ ਵਿਚ ਹਿੰਦੂ-ਮੁਸਲਿਸ ਫਸਾਦ ਹੋਇਆ, ਜਿਸ ਨੂੰ ਰੋਕਣ ਲਈ ਸਿਖਾਂ ਨੇ ਕਾਫੀ ਕੰਮ ਕੀਤਾ। ਇਸ ਦੀ ਆੜ ਵਿਚ ਸਰਕਾਰ ਪੰਜਾਬ ਨੇ 22 ਅਪ੍ਰੈਲ 1923 ਨੂੰ ਇਕ ਐਲਾਨ ਜਾਰੀ ਕੀਤਾ, ਜਿਸ ਵਿਚ ਦਰਜ ਸੀ–

"ਚੂੰਕਿ ਵਿਸਾਖੀ ਦੇ ਮੌਕੇ ਅੰਮ੍ਰਿਤਸਰ ਵਿਚ ਹੋਏ ਹਿੰਦੂ-ਮੁਸਲਿਮ ਫਸਾਦ ਨੂੰ ਰੋਕਣ ਲਈ ਸਿਖਾਂ ਕਾਫੀ ਮਦਦ ਕੀਤੀ ਹੈ, ਇਸ ਲਈ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੀ ਸਿਫਾਰਸ਼ ਪਰ ਗੁਰੂ ਕੇ ਬਾਗ ਦੇ ਸਾਰੇ ਕੈਦੀਆਂ ਨੂੰ ਰਿਹਾ ਕੀਤਾ ਜਾਂਦਾ ਹੈ।"

29 ਅਪ੍ਰੈਲ ਨੂੰ ਆਮ ਰਿਹਾਈ ਸ਼ੁਰੂ ਹੋਈ। 3 ਮਈ 1923 ਤਕ ਸਾਰੇ ਸਿੰਘਾਂ ਜੇਲ੍ਹਾਂ ਚੋਂ ਰਿਹਾ ਹੋਕੇ ਅੰਮ੍ਰਿਤਸਰ ਪੁਜ ਗਏ। ਇਸ ਤਰ੍ਹਾਂ ਗੁਰੂ ਕੇ ਬਾਗ ਦਾ ਮੋਰਚਾ ਪੰਥ ਦੀ ਕੁਰਬਾਨੀ ਤੇ ਸਾਰੇ ਦੇਸ਼ ਦੀ ਹਮਦਰਦੀ ਤੇ ਸਹਾਇਤਾ ਨਾਲ ਸ਼ਾਨਦਾਰ ਜਿੱਤ ਪ੍ਰਾਪਤ ਕਰਕੇ ਸਫਲ ਹੋਇਆ।

## ੧੭

# ਬਬਰ ਅਕਾਲੀ ਲਹਿਰ

1921 ਵਿਚ ਸਰਕਾਰ ਨੇ ਪੰਜਾਬ ਵਿਚ ਜੋ ਸਖਤੀ ਕੀਤੀ, ਸ੍ਰੀ ਨਨਕਾਣੇ ਸਾਹਿਬ ਦੇ ਸਾਕੇ, ਗੁਰੂ ਕੇ ਬਾਗ ਵਿਚ ਮਿ: ਬੀ. ਟੀ. ਵਲੋਂ ਕੀਤੇ ਗਏ ਅਤਿਆਚਾਰਾਂ ਤੇ ਜੇਲ੍ਹਾਂ ਵਿਚ ਕੀਤੀ ਗਈ ਸਖਤੀ ਦੇ ਫਲ ਸਰੂਪ ਦੁਆਬੇ ਵਿਚ 'ਬਬਰ ਅਕਾਲੀ ਲਹਿਰ'* ਜਾਰੀ ਹੋਈ ਜਿਸ ਦਾ ਮੁਖ ਮੰਤਵ ਮੁਖਬਰਾਂ ਅਤੇ ਝੋਲੀ ਚੁਕਾਂ ਨੂੰ ਸੋਧਣਾਂ ਤੇ ਦੇਸ਼ ਵਿਚ ਸ਼ਸਤ੍ਰ-ਵਿਦਰੋਹ ਕਰਕੇ ਅੰਗਰੇਜ਼ੀ ਰਾਜ ਨੂੰ ਹਿੰਦੁਸਤਾਨ 'ਚੋਂ ਖਤਮ ਕਰਨਾ ਸੀ।

ਜਲੰਧਰ ਤੇ ਹੁਸ਼ਿਆਰਪੁਰ ਵਿਚ ਬਬਰ ਲਹਿਰ ਦੇ ਜਾਰੀ ਹੋਣ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਇਨ੍ਹਾਂ ਜ਼ਿਲਿਆਂ ਦੇ ਸਿਖ ਵਧੇਰੇ ਅਮਰੀਕਾ ਤੇ ਕੈਨੇਡਾ ਗਏ ਹੋਏ ਸਨ। ਉਹਨਾਂ ਦੇ ਅਸਰ ਨਾਲ ਦੁਆਬੇ ਵਿਚ ਆਜ਼ਾਦੀ ਤੇ ਦੇਸ਼ ਭਗਤੀ ਦੀ ਸਪਿਰਟ ਪੈਦਾ ਹੋਈ।

ਬਬਰ ਲਹਿਰ ਵਿਚ ਜ਼ਿਲਾ ਜਲੰਧਰ, ਹੁਸ਼ਿਆਰਪੁਰ ਤੇ ਕਪੂਰ-ਥਲੇ ਦੇ ਸਿਖਾਂ ਨੇ ਬੜੀ ਕੁਰਬਾਨੀ ਕੀਤੀ ਹੈ। ਇਸ ਲਈ ਸੰਖੇਪ ਵਰਣਨ ਕਰਨਾ ਜ਼ਰੂਰੀ ਹੈ।

ਬਬਰ ਲਹਿਰ ਦੇ ਮੋਢੀ–

ਬਬਰ ਅਕਾਲੀ ਲਹਿਰ ਦੇ ਮੋਢੀ ਸ੍ਰਦਾਰ ਕਿਸ਼ਨ ਸਿੰਘ ਗੜਗੱਜ ਪਿੰਡ ਵਿਣਗ ਜ਼ਿਲਾ ਜਲੰਧਰ ਤੇ ਬਾਬੂ ਸੰਤਾ ਸਿੰਘ ਪਿੰਡ ਹਰਿਉਂ ਜ਼ਿਲਾ ਲੁਧਿਆਣਾ ਸਨ। ਇਹ ਦੋਵੇਂ ਰੀਟਾਇਰਡ ਫੌਜੀ ਸਨ। ਸ: ਕਿਸ਼ਨ ਸਿੰਘ ਪਲਟਨ ਨੰ: 2/35 ਵਿਚੋਂ ਨੌਕਰੀ ਛੱਡ ਕੇ ਆਏ ਸਨ। ਬਾਬੂ ਸੰਤਾ

---

*ਬਬਰ ਇਕ ਖਾਸ ਕਿਸਮ ਦੇ ਸ਼ੇਰ ਨੂੰ ਕਹਿੰਦੇ ਹਨ।

ਸਿੰਘ ਪਲਟਨ ਨੰ: 52 ਵਿਚ ਸਨ। 1921 ਵਿਚ ਇਹ ਪਲਟਨ ਜਲੰਧਰ ਛਾਵਣੀ ਵਿਚ ਸੀ ।ਸ੍ਰੀ ਨਨਕਾਣੇ ਸਾਹਿਬ ਦੇ ਸਾਕੇ ਪਿਛੋਂ ਦੁਸਾਂਝ ਕਲਾਂ ਵਿਚ ਇਕ ਭਾਰੀ ਪੁਲੀਟੀਕਲ ਕਾਨਫ੍ਰੰਸ ਹੋਈ। ਉਸ ਮੌਕੇ ਬਾਬੂ ਜੀ ਨੇ ਨੌਕਰੀ ਛੱਡਕੇ ਕੌਮੀ ਲਹਿਰ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ। ਉਪ੍ਰੋਕਤ ਦੋਹਾਂ ਮੁਖੀਆਂ ਨੇ 'ਬਬਰ ਅਕਾਲੀ ਦਲ' ਕਾਇਮ ਕੀਤਾ, ਜਿਸ ਵਿਚ ਹੇਠ ਲਿਖੇ ਸਰਗਰਮ ਮੈਂਬਰ ਸਨ—

ਸ: ਕਰਮ ਸਿੰਘ ਦੌਲਤਪੁਰ (ਜਲੰਧਰ), ਸ: ਸੁੰਦਰ ਸਿੰਘ ਮਖ਼-ਸੂਸਪੁਰ, ਸ: ਕਰਮ ਸਿੰਘ ਝਿੰਗੜ, ਸ: ਧੰਨਾ ਸਿੰਘ ਬਿਹਬਲਪੁਰ (ਹੁਸ਼ਿਆਰ), ਮਾ: ਦਲੀਪ ਸਿੰਘ ਗੋਸਲ (ਜਲੰਧਰ), ਸ: ਹਜ਼ਾਰਾ ਸਿੰਘ ਮੂੰਡੇਰ (ਜਲੰਧਰ), ਸ: ਬੰਤਾ ਸਿੰਘ, ਭੋਲਾ ਸਿੰਘ ਤੇ ਪਿਆਰਾ ਸਿੰਘ ਧਾਮੀਆਂ (ਹੁਸ਼ਿਆਰਪੁਰ), ਸ: ਵਰਿਆਮ ਸਿੰਘ ਧੁਗੋ (ਹੁਸ਼ਿਆਰਪੁਰ), ਸ: ਭੋਲਾ ਸਿੰਘ ਅਧਿਕਾਰੇ ਕਾਠੇ, ਸ: ਉਜਾਗਰ ਸਿੰਘ ਧਾਮੀਆਂ, ਸ: ਰਤਨ ਸਿੰਘ ਸਿੰਗੜੀ ਵਾਲਾ, ਸ: ਕਿਸ਼ਨ ਸਿੰਘ ਸਾਂਸਰਾ, ਸ: ਕਰਤਾਰ ਸਿੰਘ ਪੰਡੋਰੀ ਨਿਝਰਾਂ, ਗਿ: ਹਰਬੰਸ ਸਿੰਘ ਸਰਹਾਲਾ ਕਲਾਂ ਤੇ ਸ: ਨੰਦ ਸਿੰਘ ਆਦਿਕ ।

ਬਬਰ ਪਾਰਟੀ ਦੇ ਨਿਯਮ ਇਹ ਸਨ—ਸ਼ਰਾਬ ਨਹੀਂ ਪੀਣੀ, ਮਾਸ ਨਹੀਂ ਖਾਣਾ, ਇਸਤਰੀ ਦਾ ਤਿਆਗ, ਚੋਰੀ ਨਾ ਕਰਨੀ, ਦੇਸ ਵਿਚ ਏਕਤਾ ਦੀ ਲਹਿਰ ਪੈਦਾ ਕਰਨੀ ਤੇ ਜਾਨ ਤੇ ਖੇਡ ਜਾਣਾ। ਇਹ ਪਾਰਟੀ ਵਿਚ ਤਿੰਨ ਕਿਸਮ ਦੇ ਆਦਮੀ ਸ਼ਾਮਲ ਸਨ—1 ਕੁਰਬਾਨੀ ਕਰਨ ਵਾਲੇ, 2 ਉਹਨਾਂ ਦੇ ਪ੍ਰਵਾਰਾਂ ਦੀ ਸਹਾਇਤਾ ਕਰਨ ਵਾਲੇ, 3 ਬਬਰਾਂ ਨੂੰ ਸਰ-ਕਾਰੀ ਸਰਗਰਮੀਆਂ ਦੀ ਸੂਹ ਦੇਣ ਵਾਲੇ ।

ਬਬਰਾਂ ਨੇ 'ਬਬਰ ਅਕਾਲੀ' ਨਾਂ ਦਾ ਸਾਈਕਲੋ ਸਟਾਈਲ ਤੇ ਛਪਣ ਵਾਲਾ ਇਕ ਅਖਬਾਰ ਜਾਰੀ ਕੀਤਾ, ਜਿਸ ਦੀਆਂ ਕੁਝ ਕਵਿਤਾਵਾਂ ਦੇ ਬੰਦ ਇਸ ਪ੍ਰਕਾਰ ਹਨ—

ਯਾਰੋ ਗੁਣ ਆਜ਼ਾਦੀ ਦੇ ਗਾਣ ਲਗ ਪਉ

(1) ਥਾਉਂ ਥਾਈਂ ਬਣਾਕੇ ਜਥਿਆਂ ਨੂੰ,
ਵੀਰੋ ਜ਼ਾਲਮਾਂ ਤਾਈਂ ਖਪਾਣ ਲਗ ਪਉ।
ਬੇੜਾ ਕੌਮ ਦਾ ਜਿਨ੍ਹਾਂ ਨੇ ਗਰਕ ਕੀਤਾ,
ਸਿਰੀਂ ਜ਼ਾਲਮਾਂ ਦੇ ਖਾਕ ਪਾਣ ਲਗ ਪਉ।
ਦੇਸ਼ ਭਗਤਾਂ ਨੂੰ ਜਿਨ੍ਹਾਂ ਨੇ ਦੁਖ ਦਿਤਾ,
ਉਨ੍ਹਾਂ ਜ਼ਾਲਮਾਂ ਦੀ ਧੌਣ ਲਾਹਣ ਲਗ ਪਉ।
ਹਿੰਦ ਵਿਚ ਪਾਪੀ ਨਹੀਂ ਰਹਿਣ ਦੇਣੇ,
ਜਿਥੇ ਜਿਥੇ ਵੇਖੋ ਵੰਡਾਂ ਪਾਣ ਲਗ ਪਉ।
ਸਾੜੋ ਚੌਕੀਆਂ ਲੁਟੋ ਖਜ਼ਾਨਿਆਂ ਨੂੰ,
ਅਤੇ ਨਾਫਿਆਂ ਧੁਮ ਧਮਾਣ ਲਗ ਪਉ।
ਕੰਮ ਦੂਸਰਾ ਵੀ ਨਾਲ ਸ਼ੁਰੂ ਕਰਨਾ,
ਰੇਲਾਂ ਹੇਠ ਵੀ ਬੰਬ ਟਿਕਾਣ ਲਗ ਪਉ।

(2) ਅਖੀਂ ਵੇਖ ਬਿਅਦਬੀਆਂ ਚੁਪ ਬੈਠਾ,
ਕਾਇਰ ਹੋਕੇ ਝਟ ਟਪਾਇਆ ਕਿਉਂ ?
ਮੂਹਰੇ ਬਾਂਦਰਾਂ ਦੇ ਕਰੇਂ ਹਜ਼ੂਰ ਵਾਲੀ,
ਸਿੰਘ ਨਾਮ ਤੂੰ ਅਜ ਸਦਾਇਆ ਕਿਉਂ ?

(3) ਸ਼ਾਂਤਮਈ ਨੇ ਹਿੰਦ ਜਗਾ ਦਿਤਾ,
ਹੁਣ ਤਾਂ ਸ਼ੁਰੂ ਹੋ ਜਾਉ, ਦੂਜੇ ਦਾ ਲੋਕੋ।
ਮਾਰੇ ਬਿਨਾਂ ਕਦੀ ਨਹੀਂ ਕੰਮ ਸਰਨਾ,
ਲਉ ਜ਼ਾਲਮਾਂ ਵੰਡੀਆਂ ਪਾ ਲੋਕੋ।

(4) ਹਿੰਦੂ ਮੁਸਲਮਾਨ ਤੇ ਸਿੰਘ ਸੂਰਿਓ ਵੇ,
ਵੇਲਾ ਆ ਗਿਆ ਗਦਰ ਮਚਾਵਣੇ ਦਾ।
ਅਖੀਂ ਵੇਖ ਬਿਅਦਬੀਆਂ ਹੁੰਦਿਆਂ ਨੂੰ,
ਰਿਹਾ ਵਕਤ ਨਾ ਝੱਟ ਲੰਘਾਵਣੇ ਦਾ।
ਜ਼ੁਲਮ ਵੇਖ ਕੇ ਕਿਉਂ ਸੂਰਿਓ ਚੁਪ ਬੈਠੇ,

ਵਕਤ ਆ ਗਿਆ ਤੇਗ ਉਠਾਵਣੇ ਦਾ* ।

ਇਨ੍ਹਾਂ ਕਵਿਤਾਵਾਂ ਤੋਂ ਬਬਰ ਅਕਾਲੀਆਂ ਦੇ ਸਹੀ ਖਿਆਲਾਂ ਦਾ ਪਤਾ ਲਗਦਾ ਹੈ । ਇਨ੍ਹਾਂ ਤਿੰਨਾਂ ਤੋਂ ਗਲਾਂ ਪ੍ਰਗਟ ਹੁੰਦੀਆਂ ਹਨ–

(1) ਬਬਰ ਅਕਾਲੀ ਦੇਸ਼ ਦੀ ਆਜ਼ਾਦੀ ਲਈ ਬੜੀ ਤੜਪ ਰਖਦੇ ਅਤੇ ਬੜੇ ਇਨਕਲਾਬੀ ਸਨ ।

(2)ਜ਼ੁਲਮ ਤੇ ਜਬਰ ਨੂੰ ਵੇਖਕੇ ਉਨ੍ਹਾਂਨੇ ਇਹ ਰਾਹ ਫੜਿਆ ਸੀ।

(3) ਉਹ ਏਕਤਾ ਦੇ ਹਾਮੀ ਸਨ, ਇਸੇ ਲਈ ਹਿੰਦੂ ਮੁਸਲਮਾਨਾਂ ਤੇ ਸਿਖਾਂ ਨੂੰ ਮਿਲਕੇ ਦੇਸ਼ ਦੀ ਆਜ਼ਾਦੀ ਲਈ ਇਨਕਲਾਬੀ ਮਾਰਗ ਅਖਤਿਆਰ ਕਰਨ ਦੀ ਪ੍ਰੇਰਨਾ ਕਰਦੇ ਸਨ ।

ਮਿ: ਪਿਟਮੈਨ ਸ੍ਰਕਾਰੀ ਵਕੀਲ ਨੇ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਦੇ ਮੁਕਦਮੇ ਵਿਚ ਇਹ ਦੂਸ਼ਨ ਲਾਇਆ ਸੀ ਕਿ ਜੇਲ੍ਹਾਂ ਵਿਚ ਅਕਾਲੀਆਂ ਤੇ ਸਖਤੀ ਬਾਰੇ ਸ਼੍ਰੋਮਣੀ ਕਮੇਟੀ ਨੇ ਜੋ ਐਲਾਨ ਕੀਤੇ ਹਨ, ਉਨ੍ਹਾਂ ਨੇ ਬਬਰ ਲਹਿਰ ਨੂੰ ਤਾਕਤ ਦਿਤੀ ਹੈ ।†

ਬਬਰ ਲਹਿਰ ਦਾ ਆਰੰਭ–

1921 ਦੀ ਸਿਵਲ ਨਾ-ਫੁਰਮਾਨੀ ਸਮੇਂ ਸਰਕਾਰ ਨੇ ਜਲੰਧਰ ਵਿਚ ਸ਼ਰਾਬ ਦੇ ਠੇਕੇ ਨੀਲਾਮ ਕੀਤੇ । ਉਨ੍ਹਾਂ ਨੂੰ ਰੋਕਣ ਲਈ ਰਾਇਜ਼ਾਦਾ ਹੰਸ ਰਾਜ ਤੇ ਸ੍ਰਦਾਰ ਹਰੀ ਸਿੰਘ ਜਲੰਧਰੀ ਨੇ ਪਿਕਟਿੰਗ ਕੀਤੀ । ਰਾਇ ਜ਼ਾਦਾ ਜੀ ਨੂੰ ਪੁਲਸ ਨੇ ਗ੍ਰਿਫਤਾਰ ਕਰ ਲਿਆ । ਸ੍ਰਦਾਰ ਹਰੀ ਸਿੰਘ ਦੀ ਦਸਤਾਰ ਲਾਹ ਸੁਟੀ ਤੇ ਉਹਨਾਂ ਨੂੰ ਕੇਸਾਂ ਤੋਂ ਫੜ ਕੇ ਇਕ ਗੰਦੀ ਨਾਲੀ ਵਿਚ ਘਸੀਟਿਆ ਗਿਆ । ਉਹ ਬਿਲਕੁਲ ਸ਼ਾਂਤਮਈ ਰਹੇ । ਪਰ ਕਚਿ-

---

*ਇਹ ਕਵਿਤਾਵਾਂ ਬਬਰਾਂ ਦੀ ਕਾਪੀ ਵਿਚੋਂ ਸ੍ਰਕਾਰੀ ਵਕੀਲ ਨੇ ਦਸੰਬਰ 1923 ਵਿਚ ਮਿ: ਐਲ. ਏ. ਬੁਲ੍ਹ ਸਪੈਸ਼ਲ ਮੈਜਿਸਟਰੇਟ ਲਾਹੌਰ ਦੀ ਅਦਾਲਤ ਵਿਚ ਪੇਸ਼ ਕੀਤੀਆਂ ।

(ਅਕਾਲੀ 9–12–1923)

†ਦੇਖੋ ਅਕਾਲੀ ਉਰਦੂ 15-1-24

ਹਰੀ ਵਿਚ ਪਿੰਡਾਂ ਦੇ ਇਕਠੇ ਹੋਏ ਲੋਕਾਂ ਨੂੰ ਇਹ ਨਜ਼ਾਰਾ ਵੇਖਕੇ ਬੜਾ ਜੋਸ਼ ਚੜ੍ਹ ਗਿਆ। ਉਹਨਾਂ ਵਿਚੋਂ ਕਈਆਂ ਦੇ ਦਿਲ ਵਿਚ ਤਸ਼ੱਦਦ ਕਰਨ ਦੀ ਭਾਵਨਾ ਪੈਦਾ ਹੋ ਗਈ। ਇਕ ਰਾਜ਼ ਪਲਟਾਊ ਲਹਿਰ ਜਥੇਬੰਦ ਹੋਣ ਲਗ ਪਈ।

1922 ਵਿਚ ਸ: ਕਿਸ਼ਨ ਸਿੰਘ ਵਿਣਗ ਤੇ ਬਾਬੂ ਸੰਤਾ ਸਿੰਘ ਨੇ ਬਬਰ ਅਕਾਲੀ ਜਥੇਬੰਦੀ ਬਣਾ ਦਿਤੀ। ਇਸ ਦੇ ਪਿਛੇ ਮਾਸਟਰ ਮੋਤਾ ਸਿੰਘ ਜਲੰਧਰੀ ਤੇ ਭਾਈ ਪਿਆਰਾ ਸਿੰਘ ਲੰਗੇਰੀ (ਐਮ. ਐਲ. ਏ.) ਸਹਾਇਕ ਸਨ। ਬਬਰ ਉਹਨਾਂ ਤੇ ਭਰੋਸਾ ਕਰਦੇ ਸਨ। ਉਹਨਾਂ ਦਿਨਾਂ ਵਿਚ ਸ: ਬਸੰਤ ਸਿੰਘ ਕੁਕੜ ਪਿੰਡ ਖਾਲਸਾ ਹਾਈ ਸਕੂਲ ਜਲੰਧਰ ਵਿਚ ਅਠਵੀਂ ਜਮਾਤ ਵਿਚ ਪੜ੍ਹਦੇ ਸਨ। ਉਹ ਬਾਬੂ ਸੰਤਾ ਸਿੰਘ ਦੀਆਂ ਚਿਠੀਆਂ ਕਈ ਥਾਈਂ ਪਹੁੰਚਾਂਦੇ ਸਨ। ਇਸ ਪਾਰਟੀ ਵਿਚ ਕੁਝ ਹੋਰ ਨੌਜਵਾਨ ਵੀ ਸ਼ਾਮਲ ਹੋ ਗਏ। ਦੀਵਾਨ ਬਹਾਦਰ ਦੁਰਗਾ ਦਾਸ ਇਨਸਪੈਕਟਰ ਜਨਰਲ ਕਪੂਰਥਲਾ ਨੇ ਬਬਰ ਕੇਸ ਵਿਚ ਸਰਕਾਰੀ ਗਵਾਹ ਦੇ ਤੌਰ ਤੇ ਇਕ 'ਬਬਰ ਅਕਾਲੀ' ਦੀ ਲਿਖੀ ਹੋਈ ਡਾਇਰੀ ਪੇਸ਼ ਕੀਤੀ ਸੀ। ਉਸ ਵਿਚ ਲਿਖਿਆ ਸੀ ਕਿ 500 ਇਨਕਲਾਬੀ ਪੰਜਾਬ ਵਿਚ ਤਿਆਰ ਹੋ ਜਾਣ ਤਾਂ ਹਕੂਮਤ ਦਾ ਤਖਤਾ ਉਲਟਣ ਦਾ ਪ੍ਰੋਗਰਾਮ ਸਿਰੇ ਚੜ੍ਹ ਸਕਦਾ ਹੈ।*

ਆਪਣੇ ਇਨਕਲਾਬੀ ਪ੍ਰੋਗਰਾਮ ਨੂੰ ਸਿਰੇ ਚੜ੍ਹਾਉਣ ਲਈ ਬਬਰਾਂ ਨੇ ਕੁਝ ਫੌਜਾਂ ਚੋਂ, ਕੁਝ ਰਿਆਸਤਾਂ ਚੋਂ ਤੇ ਕੁਝ ਸਰਹਦ ਵਿਚੋਂ ਹਥਿਆਰ ਇਕਠੇ ਕੀਤੇ। ਹਕੂਮਤ ਨੂੰ ਉਲਟਾਣ ਤੇ ਝੋਲੀ ਚੁਕਾਂ ਨੂੰ ਸੋਧਣ ਦਾ ਕੰਮ ਸ਼ੁਰੂ ਕਰ ਦਿਤਾ। "ਝੋਲੀ ਚੁਕ ਨਹੀਂ ਛਡਣੇ ਕਰਨਾ ਜਲਦ ਸੁਧਾਰ" ਦਾ ਨਾਹਰਾ ਲਾ ਦਿਤਾ।

ਅਗਸਤ 1922 ਵਿਚ ਬਬਰ ਲਹਿਰ ਸ਼ੁਰੂ ਹੋ ਪਈ। ਲੋਕਾਂ ਵਿਚ

---

*ਇਹ ਡਾਇਰੀ ਮਿ:ਐਮ.ਏ. ਬੁਲ੍ਹ ਸਪੈਸ਼ਲ ਮੈਜਿਸਟਰੇਟ ਲਾਹੌਰ ਦੀ ਅਦਾਲਤ ਵਿਚ ਪੇਸ਼ ਕੀਤੀ ਗਈ।

(ਅਕਾਲੀ ਉਰਦੂ 9–12–1923)

ਚਰਚਾ ਚਲ ਪਈ ਕਿ ਦੁਆਬੇ ਦੇ ਪਿੰਡਾਂ ਵਿਚ ਝੋਲੀ ਚੁਕਾਂ ਨੂੰ ਮਾਰਨ ਲਈ ਹਥਿਆਰਬੰਦ ਆਦਮੀ ਫਿਰਦੇ ਹਨ। ਸਤੰਬਰ ਅਕਤੂਬਰ ਵਿਚ ਬਬਰਾਂ ਨੇ ਇਤਿਸ਼ਹਾਰ ਤੇ ਪੈਮਫਲਟ ਵੰਡੇ। ਇਸ ਨਾਲ ਸ੍ਰਕਾਰੀ ਆਦਮੀ ਬਹੁਤ ਘਬਰਾ ਗਏ। ਬਬਰਾਂ ਨੇ ਬਿਸ਼ਨ ਸਿੰਘ ਜ਼ੈਲਦਾਰ ਰਾਣੀ ਪੁਰ ਰਿਆਸਤ ਕਪੂਰਥਲਾ, ਬੂਟਾ ਸਿੰਘ ਨੰਬਰਦਾਰ ਨੰਗਲ ਸ਼ਾਮਾ ਜ਼ਿਲਾ ਜਲੰਧਰ ਰਲੇ, ਦਿਤੂ ਤੇ ਦੀਵਾਨ ਆਦਿਕ ਮੁਖਬਰਾਂ ਤੇ ਝੋਲੀ ਚੁਕਾਂ ਨੂੰ ਪਾਰ ਬੁਲਾਇਆ। ਇਸ ਨਾਲ ਜ਼ਿਲਾ ਜਲੰਧਰ ਤੇ ਹੁਸ਼ਿਆਰਪੁਰ ਵਿਚ ਬਹੁਤ ਦਹਿਸ਼ਤ ਪੈਦਾ ਹੋ ਗਈ। ਬਬਰਾਂ ਨੇ ਪਿੰਡ ਸੂਢ ਦੇ ਝੋਲੀ ਚੁਕਾਂ ਨੂੰ ਸੋਧਣ ਲਈ ਹੱਲਾ ਕੀਤਾ, ਪਰ ਉਹ ਸਫਲ ਨਾ ਹੋਇਆ। ਕੌਲ ਗੜ੍ਹ ਦੇ ਮੁਖਬਰਾਂ ਨੂੰ ਸੋਧਣ ਦਾ ਜਤਨ ਕੀਤਾ। ਇਸ ਹਮਲੇ ਵਿਚ ਬਬਰਾਂ ਨੂੰ ਸਫਲਤਾ ਹੋਈ। ਇਥੇ ਹਰਨਾਮ ਸਿੰਘ ਸਫੈਦਪੋਸ਼ ਮਾਰਿਆ ਗਿਆ।

ਮਿਸਟਰ ਸੀ. ਡਬਲੀਊ ਜੈਕਬ ਡਿਪਟੀ ਕਮਿਸ਼ਨਰ ਜਲੰਧਰ ਨੇ ਐਸ. ਮੋਂਗਰ ਡਿਪਟੀ ਇਨਸਪੈਕਟਰ ਜਨਰਲ ਖੁਫੀਆ ਪੁਲਸ ਪੰਜਾਬ ਨੂੰ ਲਿਖਿਆ–"ਬਬਰਾਂ ਨੂੰ ਛੇਤੀ ਗ੍ਰਿਫਤਾਰ ਕੀਤਾ ਜਾਵੇ ਨਹੀਂ ਤੇ ਜ਼ਿਲੇ ਬਦਅਮਨੀ ਦਾ ਡਰ ਹੈ।"

ਡਿਪਟੀ ਕਮਿਸ਼ਨਰ ਦੀ ਸ਼ਿਕਾਇਤ ਪਰ ਸ੍ਰਕਾਰ ਨੇ ਖਾਂ ਸਾਹਿਬ ਮੀਰ ਅਫਜ਼ਲ ਇਮਾਮ ਨੂੰ ਬਬਰਾਂ ਦੀ ਗ੍ਰਿਫਤਾਰੀ ਲਈ ਨੀਯਤ ਕਰ ਦਿਤਾ। ਸੂਬੇਦਾਰ ਗੇਂਦਾ ਸਿੰਘ ਮਾਣਕੋ ਘੜਿਆਲ ਤੇ ਉਸ ਦੇ ਲੜਕੇ ਨੇ ਬਬਰਾਂ ਨੂੰ ਫੜਾਉਣ ਲਈ ਮੁਖਬਰੀ ਕੀਤੀ।

ਪਿੰਡ ਬਬੇਲੀ ਰਿਆਸਤ ਕਪੂਰਥਲਾ ਦੀ ਘਟਨਾ–

1 ਸਤੰਬਰ 1922 ਨੂੰ ਡਿਪਟੀ ਕਮਿਸ਼ਨਰ ਜਲੰਧਰ ਨੂੰ ਇਤਲਾਹ ਮਿਲੀ ਕਿ ਬਬਰਾਂ ਦੀ ਇਕ ਪਾਰਟੀ ਪਿੰਡ ਬਬੇਲੀ ਰਿਆਸਤ ਕਪੂਰ-ਥਲਾ ਵਿਚ ਸ: ਸ਼ਿਵ ਸਿੰਘ ਦੇ ਘਰ ਛੁਪੀ ਹੋਈ ਹੈ। ਇਸ ਪਰ ਡੀ. ਸੀ. ਨੇ ਬਬਰਾਂ ਨੂੰ ਫੜਨ ਲਈ ਪੁਲਸ ਦੀ ਗਾਰਦ 13 ਨੰਬਰ ਰਸਾਲੇ ਦਾ ਇਕ ਦਸਤਾ ਮਿ: ਸਮਿਥ ਤੇ ਇਕ ਏ, ਐਸ. ਪੀ. ਨੂੰ ਉਥੇ ਭੇਜ ਦਿਤਾ। ਖਾਂ ਬਹਾਦਰ ਮੀਆਂ ਅਬਦੁਲ ਅਜ਼ੀਜ਼ ਪੰਜਾਬ ਪੁਲੀਸ ਤੇ ਦੀਵਾਨ

ਬਹਾਦਰ ਦੁਰਗਾ ਦਾਸ ਇਨਸਪੈਕਟਰ ਜਨਰਲ ਰਿਆਸਤ ਕਪੂਰਥਲਾ ਵੀ ਪੁਜ ਗਏ। ਪੁਲਸ ਨੇ ਬਬਰਾਂ ਨੂੰ ਘੇਰਾ ਪਾ ਲਿਆ। ਉਹ ਵੀ ਤਿਆਰ ਸਨ। ਇਸ ਲਈ ਪੁਲਸ ਤੇ ਇਨ੍ਹਾਂ ਵਿਚਕਾਰ ਲੜਾਈ ਸ਼ੁਰੂ ਹੋ ਗਈ।

ਦੋਹਾਂ ਪਾਸਿਆਂ ਤੋਂ ਗੋਲੀਆਂ ਚਲਣ ਲਗ ਪਈਆਂ। ਬਬਰਾਂ ਨੇ ਬੜਾ ਠੁਕ ਕੇ ਪੁਲਸ ਤੇ ਫੌਜ ਦਾ ਮੁਕਾਬਲਾ ਕੀਤਾ। ਇਸ ਲੜਾਈ 'ਚ ਭਾਈ ਕਰਮ ਸਿੰਘ ਦੌਲਤਪੁਰ, ਸ: ਉਦੇ ਸਿੰਘ ਰਾਮਗੜ੍ਹ, ਸ: ਬਿਸ਼ਨ ਸਿੰਘ ਮਾਂਗਟ, ਸ: ਮਹਿੰਦਰ ਸਿੰਘ ਤੇ ਇਕ ਹੋਰ ਬਬਰ ਸ਼ਹੀਦ ਹੋ ਗਏ। ਸ: ਉਦੇ ਸਿੰਘ ਪਾਸ ਪੱਕੀ ਬੰਦੂਕ ਸੀ। ਉਹ ਆਖਰੀ ਦਮ ਤਕ ਮੁਕਾ-ਬਲਾ ਕਰਦੇ ਰਹੇ। ਇਸ ਘਟਨਾ ਦਾ ਪੁਲਸ ਤੇ ਇਲਾਕੇ ਉਤੇ ਡੂੰਘਾ ਅਸਰ ਪਾਇਆ। ਸ: ਸ਼ਿਵ ਸਿੰਘ ਪਿੰਡ ਬਬੇਲੀ ਨੂੰ ਪੁਲਸ ਨੇ ਬਬਰਾਂ ਦੀ ਸਹਾਇਤਾ ਕਰਨ ਦੇ ਦੋਸ਼ ਵਿਚ ਗ੍ਰਿਫਤਾਰ ਕਰ ਲਿਆ। ਹੋਰ ਕਈ ਲੋਕਾਂ ਤੇ ਵੀ ਬੜੀ ਸਖਤੀ ਕੀਤੀ।

ਇਸ ਘਟਨਾ ਪਿਛੋਂ ਬਬਰਾਂ ਨੇ ਸੂਬੇਦਾਰ ਗੇਂਦਾ ਸਿੰਘ ਮਾਣਕੋ ਨੂੰ ਕਤਲ ਕਰ ਦਿਤਾ।

ਨਵੰਬਰ 1922 ਵਿਚ ਬਬਰ ਲਹਿਰ ਤੇ ਕਾਬੂ ਪਾਣ ਲਈ ਐਸ. ਮੋਂਗਰ ਡੀ. ਆਈ. ਜੀ. ਡਿਪਟੀ ਕਮਿਸ਼ਨਰ ਜਲੰਧਰ, ਡਿਪਟੀ ਕਮਿਸ਼-ਨਰ ਹੁਸ਼ਿਆਰਪੁਰ ਤੇ ਕਈ ਅਫਸਰਾਂ ਦੀ ਇਕ ਕਾਨਫ੍ਰੰਸ ਹੋਈ। ਉਸ ਵਿਚ ਫੈਸਲਾ ਕੀਤਾ ਗਿਆ ਕਿ ਇਸ ਲਹਿਰ ਨੂੰ ਖਤਮ ਕਰਨ ਲਈ ਪੁਲਸ ਦਾ ਖਾਸ ਫੈਲਾਅ ਨੀਯਤ ਕੀਤਾ ਜਾਵੇ ਤੇ ਫੌਜ ਦੀ ਮਦਦ ਲਈ ਜਾਵੇ। ਬਬਰਾਂ ਦੀਆਂ ਗ੍ਰਿਫਤਾਰੀਆਂ ਲਈ ਇਨਾਮ ਵੀ ਰਖੇ ਗਏ। ਭਾਈ ਕਿਸ਼ਨ ਸਿੰਘ, ਭਾਈ ਕਰਮ ਸਿੰਘ ਝਿੰਗੜ ਤੇ ਸ: ਦਲੀਪ ਸਿੰਘ ਦੀ ਗ੍ਰਿਫਤਾਰੀ ਲਈ ਖਾਸ ਇਨਾਮ ਰਖੇ ਗਏ।* ਪਰ ਬਬਰ ਲਹਿਰ ਨਾ ਰੁਕੀ। ਸਰਕਾਰ ਨੇ ਫੌਜ ਤੇ ਪੁਲਸ ਰਾਹੀਂ ਪਿੰਡਾਂ ਵਿਚ ਸਖਤੀ ਸ਼ੁਰੂ ਕਰ ਦਿਤੀ। ਜਿਸ ਤੇ ਵੀ ਬਬਰ ਹੋਣ ਦਾ ਸ਼ੱਕ ਪਿਆ, ਉਸਨੂੰ ਫੜ ਲਿਆ। ਜਿਸ ਪਿੰਡ ਜਾਂ ਖੂਹ ਤੇ ਬਬਰਾਂ ਡੇਰਾ ਕੀਤਾ, ਉਥੇ ਖੁਜ ਕ

*ਡਿਪਟੀ ਕਮਿਸ਼ਨਰ ਜਲੰਧਰ ਦੀ ਗਵਾਹੀ ਬਬਰ ਕੇਸ ਵਿਚੋਂ।

ਪੁਲਸ ਨੇ ਲੋਕਾਂ ਤੇ ਸਖਤੀ ਕੀਤੀ ।

ਪਿੰਡ ਮੁੰਡੇਰ ਦਾ ਮੁਕਾਬਲਾ—

12 ਦਸੰਬਰ 1922 ਨੂੰ ਖਾਂ ਬਹਾਦਰ ਅਬਦੁਲ ਅਜ਼ੀਜ਼ ਤੇ ਡਿਪਟੀ ਕਮਿਸ਼ਨਰ ਜਲੰਧਰ ਨੂੰ ਪਤਾ ਲਗਾ ਕਿ ਕੁਝ ਬਬਰ ਪਿੰਡ ਮੁੰਡੇਰ ਵਿਚ ਹਨ । ਇਸ ਪਰ ਪੁਲਸ ਉਥੇ ਪੁਜ ਗਈ। ਜਲੰਧਰ ਛਾਵਣੀ ਤੋਂ ਜਨਰਲ ਫ਼ਿਟਸ ਦੀ ਕਮਾਨ ਥਲੇ ਫੌਜ ਵੀ ਉਥੇ ਪੁਜ ਗਈ । ਜਨਰਲ ਫ਼ਿਟਸ ਨੇ ਡਿਪਟੀ ਕਮਿਸ਼ਨਰ ਜਲੰਧਰ ਨੂੰ ਦਸਿਆ ਕਿ ਬਬਰ ਇਕ ਮਕਾਨ ਵਿਚ ਹਨ । ਜਦ ਅਫਸਰ ਤੇ ਪੁਲਸ ਵਾਲੇ ਉਸ ਮਕਾਨ ਵਲ ਵਧੇ ਤਾਂ ਅਗੋਂ ਬਬਰਾਂ ਨੇ ਗੋਲੀਆਂ ਚਲਾਈਆਂ । ਇਕ ਤਰਖਾਣ ਨੇ ਪੁਲਸ ਨੂੰ ਦਸਿਆ ਕਿ ਬਬਰ ਉਸ ਮਕਾਨ ਵਿਚ ਹਨ ।

ਪੁਲਸ ਤੇ ਅਫਸਰਾਂ ਨੇ ਸਾਰੇ ਪਿੰਡ ਦੇ ਲੋਕਾਂ ਨੂੰ ਬਾਹਰ ਕਢ ਲਿਆ ਤੇ ਬਬਰਾਂ ਤੇ ਗੋਲੀਆਂ ਵਰ੍ਹਾਣੀਆਂ ਸ਼ੁਰੂ ਕਰ ਦਿਤੀਆਂ । ਪਰ ਉਹ ਸੂਰਮੇਂ ਲਗਾਤਾਰ ਮੁਕਾਬਲਾ ਕਰਦੇ ਰਹੇ । ਸਤਿ ਸ੍ਰੀ ਅਕਾਲ ਦੇ ਜੈਕਾਰੇ ਵੀ ਗਜਾਉਂਦੇ ਸਨ । ਜਦ ਪੁਲਸ ਦੀ ਕੋਈ ਪੇਸ਼ ਨਾ ਗਈ ਤਾਂ ਫ਼ੌਜ ਨੇ ਪਿੰਡ ਨੂੰ ਘੇਰ ਲਿਆ ਤੇ ਜਿਸ ਚੁਬਾਰੇ ਵਿਚ ਬਬਰ ਮੋਰਚਾ ਲਾਈ ਬੈਠੇ ਸਨ, ਉਸ ਪਰ ਮਸ਼ੀਨ ਗੰਨ ਨਾਲ ਫਾਇਰ ਕੀਤੇ ਗਏ । ਪਰ ਫਿਰ ਵੀ ਡਟੇ ਰਹੇ ।

ਅਖ਼ੀਰ ਅਫਸਰਾਂ ਨੇ ਮਕਾਨ ਨੂੰ ਅੱਗ ਲਾਉਣ ਦੀ ਸਲਾਹ ਕੀਤੀ। ਪਟਰੋਲ ਤੇ ਮਿਟੀ ਦਾ ਤੇਲ ਪਾਕੇ ਉਸ ਮਕਾਨ ਨੂੰ ਅੱਗ ਲਾਈ ਗਈ। ਇਸ ਤਰ੍ਹਾਂ ਭਾਈ ਨਥਾ ਸਿੰਘ, ਜਵਾਲਾ ਸਿੰਘ ਤੇ ਬੰਤਾ ਸਿੰਘ ਧਾਮੀਆਂ ਸ਼ਹੀਦ ਹੋ ਗਏ । ਇਨ੍ਹਾਂ ਵਿਚੋਂ ਭਾਈ ਵਰਿਆਮ ਸਿੰਘ ਬਬਰ ਵਰ੍ਹਦੀ ਗੋਲੀ ਤੇ ਅੱਗ ਵਿਚੋਂ ਬਚਕੇ ਨਿਕਲ ਗਿਆ । ਜਾਂਦੀ ਵੇਰ ਉਸਨੇ ਪੁਲਸ ਤੇ ਫਾਇਰ ਕੀਤੇ ।*

---

*ਡਿਪਟੀ ਕਮਿਸ਼ਨਰ ਜਲੰਧਰ ਦੀ ਗਵਾਹੀ ਬਬਰ ਕੇਸ ਵਿਚ ਦੇਖੋ ਅਕਾਲੀ 30-1-24।

ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦਾ ਐਲਾਨ–

ਨਵੰਬਰ 1922 ਵਿਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਨੇ ਐਲਾਨ ਕੀਤੇ, ਜਿਨ੍ਹਾਂ ਵਿਚ ਸਿਖ ਜਨਤਾ ਤੇ ਖਾਸ ਕਰ ਅਕਾਲੀ ਜਥਿਆਂ ਨੂੰ ਤੰਬੀਹ ਕੀਤੀ ਗਈ ਕਿ ਉਹ ਸ਼ਾਂਤ-ਮਈ ਨੂੰ ਕਾਇਮ ਰਖਣ। ਇਨ੍ਹਾਂ ਐਲਾਨਾਂ ਵਿਚ ਤਸ਼ੱਦਦ ਦੀ ਨਿਖੇਧੀ ਕੀਤੀ ਗਈ। ਇਸ ਲਈ ਦੋਹਾਂ ਜਥਬੰਦੀਆਂ ਦੀ ਪਾਲਸੀ ਪੂਰਨ ਸ਼ਾਂਤਮਈ ਸੀ। ਫਰਵਰੀ ਤੇ ਮਾਰਚ ੧੯੨੩ ਵਿਚ ਬਬਰਾਂ ਨੇ ਕਈ ਝੋਲੀ ਚੁਕ ਫੁੜਕਾ ਸੁਟੇ। ਇਸ ਤੋਂ ਲੋਕੀ ਥਰ ਥਰ ਕੰਬਣ ਲਗ ਪਏ।

ਸ਼੍ਰੋਮਣੀ ਕਮੇਟੀ ਦਾ ਐਲਾਨ–

ਸ਼੍ਰੋਮਣੀ ਕਮੇਟੀ ਨੇ ਮਿਤੀ 24 ਅਪ੍ਰੈਲ 1923 ਨੂੰ ਐਲਾਨ ਨੰ: 494 ਜਾਰੀ ਕੀਤਾ, ਜੋ ਇਸ ਪ੍ਰਕਾਰ ਸੀ–

"ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਸਲਾਹ ਨਾਲ ਪਿਛਲੇ ਨਵੰਬਰ (1922) ਵਿਚ ਸ਼੍ਰੋਮਣੀ ਅਕਾਲੀ ਦਲ ਵਲੋਂ ਸਾਰੀ ਸਿਖ ਜਨਤਾ ਤੇ ਅਕਾਲੀ ਜਥਿਆਂ ਲਈ ਖਾਸ ਕਰ ਇਹ ਐਲਾਨ ਜਾਰੀ ਕੀਤਾ ਗਿਆ ਸੀ, ਜਿਸ ਵਿਚ ਬਬਰ ਅਕਾਲੀਆਂ ਵਲੋਂ ਇਕ ਵੰਡੀ ਗਈ 'ਬਬਰ ਅਕਾਲੀ' ਨਾਮੀ ਦੁਵਰਕੀ ਦਾ ਜ਼ਿਕਰ ਸੀ, ਜਿਸ ਵਿਚ ਕਿ ਕੌਮੀ ਤੇ ਪੰਥਕ ਮਸਲਿਆਂ ਨੂੰ ਹੱਲ ਕਰਨ ਲਈ ਤਸ਼ੱਦਦ ਦਾ ਪ੍ਰਚਾਰ ਕੀਤਾ ਗਿਆ ਸੀ। ਉਪਰੋਕਤ ਐਲਾਨਾਂ ਵਿਚ ਤੰਬੀਹ ਕੀਤੀ ਗਈ ਸੀ। ਗੁਰ: ਗੁਰੂ ਕੇ ਬਾਗ ਦੇ ਮੋਰਚੇ ਸਮੇਂ ਸਿਖਾਂ ਨੇ ਜੋ ਆਦਰਸ਼ਕ ਸ਼ਾਂਤਮਈ ਦਾ ਨਮੂਨਾ ਪੇਸ਼ ਕੀਤਾ ਹੈ, ਉਸ ਤੋਂ ਕਮੇਟੀ ਨੂੰ ਨਿਸਚਾ ਹੋ ਗਿਆ ਹੈ ਕਿ ਜਾਗੇ ਹੋਏ ਸਿਖ ਦਿਲਾਂ ਵਿਚ ਤਸ਼ੱਦਦ ਦਾ ਬੀਜ ਨਹੀਂ ਬੀਜਿਆ ਜਾ ਸਕਦਾ। ਭਾਵੇਂ ਕਿਸੇ ਦੂਸ਼ਣ ਨੂੰ ਬਾਰ ਬਾਰ ਦੁਹਰਾਇਆ ਜਾਵੇ ਪਰ ਸਚਿਆਈ ਨਹੀਂ ਛੁਪ ਸਕਦੀ। ਪਰ ਜਿਸ ਥਾਂ ਕਈ ਉਲਝਣਾਂ ਹੋਣ ਉਥੇ ਕੇਵਲ ਸੁਚੇਤ ਰਹਿਣਾ ਹੀ ਕਾਫੀ ਨਹੀਂ। 'ਬਬਰ ਅਕਾਲੀ' ਨਾਮੀ ਦੁਵਰਕੀ ਤੇ ਇਸੇ ਕਿਸਮ ਦਾ ਹੋਰ ਸਾਹਿਤ ਵੰਡਣ ਪਰ ਸ਼੍ਰੋਮਣੀ ਕਮੇਟੀ ਜ਼ਰੂਰੀ ਸਮਝਦੀ ਹੈ ਕਿ ਇਕ ਵੇਰ ਜਨਤਾ ਨੂੰ ਫਿਰ ਖਬਰਦਾਰ ਕਰੇ। ਇਹੋ ਜਿਹਾ ਸਾਹਿਤ ਦੋ ਕਾਰਨਾਂ ਕਰਕੇ ਵੰਡਿਆ ਜਾ ਸਕਦਾ ਹੈ, ਇਕ ਤਾਂ

ਇਹ ਕਿ ਕੁਝ ਖਾਸ ਆਦਮੀ ਮਾੜੇ ਇਰਾਦੇ ਤੇ ਮੰਦੀਆਂ ਭਾਵਨਾਂ ਨਾਲ ਸਿਖਾਂ ਨੂੰ ਗੁਮਰਾਹ ਕਰਨ ਲਈ ਤਸ਼ੱਦਦ ਦਾ ਪ੍ਰਚਾਰ ਕਰਦੇ ਹੋਣ, ਜੋ ਉਨ੍ਹਾਂ ਲਈ ਵੀ ਤਬਾਹੀ ਦਾ ਕਾਰਨ ਹੈ।''

''ਅਜਿਹੇ ਲੋਕਾਂ ਨੂੰ ਗੁਰਦਵਾਰਾ ਗੁਰੂ ਕੇ ਬਾਗ ਦੀ ਸ਼ਾਂਤਮਈ ਤੋਂ ਸਿਖਿਆ ਲੈਣੀ ਚਾਹੀਦੀ ਹੈ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਲਈ ਇਕੋ ਹੀ ਸਿੱਧੀ ਗੱਲ ਹੈ ਕਿ ਉਪ੍ਰੋਕਤ ਲੋਕਾਂ ਦੀ ਨਿਖੇਧੀ ਕਰੇ।''

''ਦੂਜੀ ਗਲ ਇਹ ਹੋ ਸਕਦੀ ਹੈ ਕਿ ਕੁਝ ਸੰਜੀਦਾ ਆਦਮੀਆਂ ਨੇ ਆਪਣੇ ਭਰਾਵਾਂ ਤੇ ਲਗਾਤਾਰ ਜ਼ੁਲਮ ਹੁੰਦਾ ਵੇਖਕੇ, ਜਿਹੜਾ ਕਿ ਗੁਰਦਵਾਰਾ ਸੁਧਾਰ ਰਹਿਰ ਤੋਂ ਪਹਿਲੇ ਦਾ ਚਲਿਆ ਆਉਂਦਾ ਹੈ ਤੇ ਖਾਸ ਕਰਕੇ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਗ੍ਰਿਫਤਾਰੀਆਂ ਤੇ ਮਾਰ-ਕੁਟਾਈ ਹੋਈ ਹੈ ਤੇ ਅਟਕ ਜੇਲ੍ਹ ਵਿਚ ਸਿਖ ਕੈਦੀਆਂ ਨੂੰ ਕਾਇਰਤਾ ਨਾਲ ਨਿਰਦਈ ਤਸੀਹੇ ਦਿਤੇ ਗਏ ਹਨ, ਜਾਂ ਉਨ੍ਹਾਂ ਦੀ ਧਾਰਮਿਕ ਨਿਰਾਦਰੀ ਕੀਤੀ ਗਈ ਹੈ, ਉਸ ਨੂੰ ਵੇਖ ਕੇ ਉਨ੍ਹਾਂ (ਬਬਰਾਂ) ਨੇ ਤਸ਼ੱਦਦ ਕਰਨ ਦਾ ਖਿਆਲ ਕੀਤਾ ਹੋਵੇ।''

'ਜੇ ਅਜਿਹੇ ਚੰਗੇ ਤੇ ਸੁਚੇ ਆਦਮੀਆਂ ਨੇ, ਜਿਨ੍ਹਾਂ ਦਾ ਸਬਰ ਦਾ ਪਿਆਲਾ ਭਰ ਚੁਕਾ ਸੀ, ਕੁਝ ਕੀਤਾ ਹੈ ਤਾਂ ਸ਼੍ਰੋਮਣੀ ਕਮੇਟੀ ਉਨ੍ਹਾਂ ਨਾਲ ਹਮਦਰਦੀ ਰਖਦੀ ਹੈ। ਇਹ ਗੱਲ ਉਨ੍ਹਾਂ ਪ੍ਰਤੀ ਸਪਸ਼ਟ ਕਰਦੀ ਹੈ ਕਿ ਜਦੋਂ ਮੁਸੀਬਤਾਂ ਅਸਹਿ ਹੋ ਜਾਣ ਤਾਂ ਉਹਨਾਂ ਨੂੰ ਸਬਰ ਨਾਲ ਸਹਿਣਾ ਵਡੀ ਗੱਲ ਹੈ।'

''ਖਿਹ ਪੰਥ ਦਾ ਸਮੁਚਾ ਫ਼ੈਸਲਾ ਹੈ ਕਿ ਇਸ ਵਕਤ ਮਨ, ਬਚਨ ਕਰਮ ਕਰਕੇ ਗੁਪਤ ਤੇ ਪ੍ਰਗਟ ਸ਼ਾਂਤਮਈ ਰਿਹਾ ਜਾਵੇ। ਸ਼੍ਰੋਮਣੀ ਕਮੇਟੀ ਬੜੇ ਜੋਰ ਤੇ ਪ੍ਰੇਮ ਨਾਲ ਆਪਣੇ ਭੁਲੜ ਵੀਰਾਂ ਪਾਸ ਬੇਨਤੀ ਕਰਦੀ ਹੈ ਕਿ ਉਹ ਸਬਰ ਤੇ ਸ਼ਾਂਤਮਈ ਨੂੰ ਦ੍ਰਿੜਤਾ ਨਾਲ ਧਾਰਨ ਕਰਨ, ਜਿਹੜੀ ਕਿ ਖਾਲਸੇ ਦੀਆਂ ਰਵਾਇਤਾਂ ਵਿਚ ਹੈ।''

ਭਾਈ ਧੰਨਾ ਸਿੰਘ ਦੀ ਬੀਰਤਾ–

25 ਅਕਤੂਬਰ 1923 ਨੂੰ ਇਕ ਜਵਾਲਾ ਸਿੰਘ ਮੁਖੱਬਰ ਨੇ

ਪੁਲਸ ਨੂੰ ਇਤਲਾਹ ਦਿਤੀ ਕਿ ਭਾਈ ਧੰਨਾ ਸਿੰਘ ਬਬਰ ਬਿਹਬਲਪੁਰੀ ਪਿੰਡ ਮੰਨਣ ਹਾਣਾ (ਹੁਸ਼ਿਆਰਪੁਰ) ਵਿਚ ਹੈ। ਪੁਲਸ ਨੇ ਜਾ ਘੇਰਿਆ। ਸੂਰਮੇ ਨੇ ਪੁਲਸ ਦਾ ਡਟ ਕੇ ਟਾਕਰਾ ਕੀਤਾ। ਭਾਈ ਧੰਨਾ ਸਿੰਘ ਦੀ ਕੱਛ ਵਿਚ ਬੰਬ ਸਨ। ਜਦ ਪੁਲਸ ਉਸਨੂੰ ਫੜਨ ਲਗੀ ਤਾਂ ਉਸਨੇ ਬੰਬ ਚਲਾ ਦਿਤੇ। ਇਸ ਨਾਲ ਇਕ ਤਾਂ ਉਹ ਆਪ ਸ਼ਹੀਦ ਹੋ ਗਿਆ ਤੇ ਪੁਲਸ ਦੇ ਪੰਜ ਆਦਮੀ ਤੇ ਇਕ ਅੰਗਰੇਜ਼ ਮਿਸਟਰ ਹਾਰਟਨ ਮਾਰਿਆ ਗਿਆ। ਇਕ ਮੱਝ ਵੀ ਮਰ ਗਈ।

ਭਾਈ ਵਰਿਆਮ ਸਿੰਘ ਦਾ ਪੁਲਸ ਨਾਲ ਮੁਕਾਬਲਾ–

21 ਮਈ 1924 ਨੂੰ ਥਾਣਾ ਠੀਕਰੀ ਵਾਲਾ ਜ਼ਿਲਾ ਲਾਇਲਪੁਰ ਦੀ ਪੁਲਸ ਨੂੰ ਰਲਾ ਸਿੰਘ ਮਾਣਕੋ ਮੁਖਬਰ ਨੇ ਇਤਲਾਹ ਦਿਤੀ ਕਿ ਸ: ਵਰਿਆਮ ਸਿੰਘ ਬਬਰ ਅਕਾਲੀ ਜੋ ਪਿੰਡ ਮੁੰਡੇਰ ਦੇ ਸੜਦੇ ਮਕਾਨ ਚੋਂ ਬਚਕੇ ਨਿਕਲ ਗਿਆ ਸੀ, ਉਹ ਚਕ ਢਪਈ ਸਟੇਸ਼ਨ ਸਰ ਸ਼ਮੀਰ ਜ਼ਿਲਾ ਲਾਇਲਪੁਰ ਦੇ ਕੋਲ ਸ: ਬੂਟਾ ਸਿੰਘ ਦੇ ਮੁਰਬੇ ਵਿਚ ਛੁਪਿਆ ਹੋਇਆ ਹੈ। ਇਸ ਪਰ ਸ: ਗਹਿਣਾ ਸਿੰਘ ਇਨਸਪੈਕਟਰ,ਇਕ ਹੈਡ ਕਾਨਸਟੇਬਲ ਤੇ ਦਸ ਸਿਪਾਹੀ ਰਫਲਾਂ ਲੈ ਕੇ ਮੌਕੇ ਤੇ ਪੁਜ ਗਏ। ਅਠ ਵਜੇ ਸਵੇਰ ਦਾ ਵਕਤ ਸੀ। ਭਾਈ ਵਰਿਆਮ ਸਿੰਘ ਤੋਂ ਅੱਧੇ ਮੁਰਬੇ ਤੇ ਪੁਲਸ ਸੀ। ਜਦ ਉਸ ਸੂਰਮੇ ਨੂੰ ਪਤਾ ਲਗਾ ਕਿ ਪੁਲਸ ਨੇ ਘੇਰਾ ਪਾ ਲਿਆ ਹੈ ਤਾਂ ਉਸ ਨੇ ਕਣਕ ਦੀਆਂ ਭਰੀਆਂ ਵਿਚੋਂ ਆਪਣੀ ਬੰਦੂਕ ਕਢੀ। ਗੋਲੀ ਬਾਰੂਦ ਸੰਭਾਲਿਆ। ਜਦ ਉਸਨੇ ਬੰਦੂਕ ਪੁਲਸ ਵਲ ਕੀਤੀ ਤਾਂ ਪੁਲਸੀਏ ਖਾਲ ਵਿਚ ਲੇਟ ਗਏ। ਉਹ ਪੁਲਸ ਦੇ ਘੇਰੇ ਚੋਂ ਨਿਕਲ ਗਿਆ। ਪੁਲਸ ਨੇ ਤਿੰਨ ਚਾਰ ਮੀਲ ਤਕ ਉਸਦਾ ਪਿਛਾ ਕੀਤਾ, ਪਰ ਉਹ ਕਾਬੂ ਨਾ ਆਇਆ। ਸੁਪ੍ਰੰਡੰਟ ਪੁਲਸ ਨੇ ਕਾਇਰ ਹੋਣ ਦੇ ਦੋਸ਼ ਵਿਚ ਗਹਿਣਾ ਸਿੰਘ ਇਨਸਪੈਕਟਰ ਤੇ ਉਸ ਸਾਥੀਆਂ ਨੂੰ ਮੁਅੱਤਲ ਕਰ ਦਿਤਾ ਅਤੇ ਵਰਿਆਮ ਸਿੰਘ ਦੀ ਗ੍ਰਿਫਤਾਰੀ ਲਈ ਤਿੰਨ ਮੁਰਬੇ ਇਨਾਮ ਰਖਿਆ। ਜੂਨ 1924 ਵਿਚ ਭਾਈ ਵਰਿਆਮ ਸਿੰਘ ਪਿੰਡ ਧੁਗਾ (ਹੁਸ਼ਿਆਰਪੁਰ)

ਪੁਲਸ ਦਾ ਮੁਕਾਬਲਾ ਕਰਦਾ ਹੋਇਆ ਸ਼ਹੀਦ ਹੋ ਗਿਆ।*

ਬਬਰਾਂ ਦਾ ਮੁਕਦਮਾ—

ਸੰਤ ਕਰਤਾਰ ਸਿੰਘ ਪਿੰਡ ਪ੍ਰਾਗਪੁਰ ਜ਼ਿਲਾ ਜਲੰਧਰ ਨੂੰ ਪੁਲਸ ਨੇ ਗ੍ਰਿਫ਼ਤਾਰ ਕੀਤਾ। ਉਸਨੇ ਸਰਕਾਰੀ ਗਵਾਹ/ ਬਣ ਕੇ ਬਬਰਾਂ ਦਾ ਸਾਰਾ ਭੇਤ ਦਸ ਦਿਤਾ। ਨਵੰਬਰ ਤੇ ਦਸੰਬਰ ੧੯੨੩ ਵਿਚ ਕਈ ਬਬਰਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ। ਉਨ੍ਹਾਂ ਵਿਰੁਧ ਮਿ: ਐਲ. ਏ. ਬੁਲ੍ਹ ਸਪੈਸ਼ਲ ਮੈਜਿਸਟਰੇਟ ਲਾਹੌਰ ਦੀ ਅਦਾਲਤ ਵਿਚ ਮੁਕੱਦਮਾ ਚਲਾਇਆ ਗਿਆ। ਇਸ ਵਿਚ ਦੀਵਾਨ ਪਿੰਡੀ ਦਾਸ ਸਭਰਵਾਲ ਸਰਕਾਰੀ ਵਕੀਲ ਤੇ ਠਾਕਰ ਦਾਸ ਕੋਰਟ ਇਨਸਪੈਕਟਰ ਸਨ। ੯੧ ਆਦਮੀ ਇਸ ਮੁਕੱਦਮੇ ਵਿਚ ਫੜੇ ਗਏ। ਤਿੰਨ ਜੇਲ੍ਹ ਵਿਚ ਹੀ ਗੁਜ਼ਰ ਗਏ। ੮੮ ਦੇ ਵਿਰੁਧ ਮੁਕੱਦਮਾ ਚਲਿਆ। ਸ੍ਰੀ ਭਗਤ ਰਾਮ ਪੁਰੀ ਬਬਰਾਂ ਵਲੋਂ ੪੦੦) ਰੋਜ਼ਾਨਾ ਤੇ ਵਕੀਲ ਸਨ।

ਕੌਂਸਲ ਵਿਚ ਸਵਾਲ—

ਫਰਵਰੀ ੧੯੨੪ ਵਿਚ ਭਾਈ ਜੋਧ ਸਿੰਘ ਐਮ. ਐਲ. ਸੀ. ਨੇ ਪੰਜਾਬ ਕੌਂਸਲ ਵਿਚ ਇਹ ਸਵਾਲ ਪੇਸ਼ ਕੀਤਾ ਕਿ ਬਬਰਾਂ ਦੀ ਆੜ ਵਿਚ ਸਰਕਾਰ ਦੁਆਬੇ ਦੇ ਪਿੰਡਾਂ ਵਿਚ ਬੜੀ ਸਖ਼ਤੀ ਕਰ ਰਹੀ ਹੈ। ਇਸ ਦੀ ਪੜਤਾਲ ਕੀਤੀ ਜਾਵੇ। ਪਰ ਕੌਣ ਸੁਣਦਾ ਸੀ ?

੭ ਅਪਰੈਲ ੧੯੨੪ ਨੂੰ ਮਿ: ਬੁਲ੍ਹ ਸਪੈਸ਼ਲ ਮੈਜਿਸਟਰੇਟ ਲਾਹੌਰ ਨੇ ੯੧ ਬਬਰ ਅਕਾਲੀ ਕੇਸ ਦੇ ਦੋਸ਼ੀਆਂ ਨੂੰ ਸੈਸ਼ਨ ਸਪੁਰਦ ਕਰਦੇ ਹੋਏ ਬਿਆਨ ਦਿਤਾ—

"ਦੋਸ਼ੀਆਂ ਦੀ ਸਾਜ਼ਸ਼ ਦਾ ਮਕਸਦ ਸਰਕਾਰ ਨੂੰ ਉਲਟਾਣਾ ਸੀ। ਨਨਕਾਣੇ ਸਾਹਿਬ ਦੇ ਸਾਕੇ ਦੇ ਕਾਰਨ ਜਦ ਗੁਰਦਵਾਰਾ ਸੁਧਾਰ ਲਹਿਰ ਸਿੱਖਾਂ ਦੇ ਦਿਮਾਗ਼ਾਂ ਵਿਚ ਹਿਲ ਜੁਲ ਪੈਦਾ ਕਰ ਰਹੀ ਸੀ, ਤਾਂ ਕੁਝ ਅਕਾਲੀਆਂ ਨੇ—ਜਿਨ੍ਹਾਂ 'ਚੋਂ ਇਕ ਸਾਬਕ ਹਵਾਲਦਾਰ ਕਿਸ਼ਨ

*ਦੇਖੋ ਅਕਾਲੀ ੩੦ ਮਈ ੧੯੨੪ ਤੇ ਅਕਾਲੀ ਪ੍ਰਦੇਸੀ ੭ ਜੂਨ ੧੯੨੪

ਸਿੰਘ ਤੇ ਅਮਰ ਸਿੰਘ ਵਾਇਦਾ ਮੁਆਫ ਗਵਾਹ ਵੀ ਸ਼ਾਮਲ ਸਨ। ਇਨ੍ਹਾਂ ਨੇ ਸਰਕਾਰੀ ਅਫਸਰਾਂ ਤੇ ਵਫ਼ਾਦਾਰਾਂ ਨੂੰ ਕਤਲ ਕਰਨ ਦੀ ਸਾਜ਼ਸ਼ ਕੀਤੀ। ਚੂੰਕਿ ਇਨ੍ਹਾਂ ਦੇ ਖ਼ਿਆਲ ਵਿਚ ਉਹ ਗੁਰਦਵਾਰਾ ਸੁਧਾਰ ਦੇ ਰਾਹ ਵਿਚ ਰੋਕ ਸਨ, ਇਸ ਮਕਸਦ ਨੂੰ ਮੁਖ ਰਖ ਕੇ ਇਨ੍ਹਾਂ ਨੇ ਬੰਬ ਤੇ ਹੋਰ ਹਥਿਆਰ ਭਾਰੀ ਗਿਣਤੀ ਵਿਚ ਸਰਹਦੀ ਇਲਾਕੇ ਤੇ ਹੋਰ ਥਾਵਾਂ ਵਿਚੋਂ ਇਕੱਠੇ ਕੀਤੇ। ਲੁਟ ਮਾਰ ਤੇ ਕਤਲਾਂ ਦੀ ਸਾਜ਼ਸ਼ ਨੂੰ ਧਕਾ ਲਗਾ ਕਿ ਇਹ ਸਮੇਂ ਤੋਂ ਪਹਿਲੇ ਹੀ ਸ਼ੁਰੂ ਕੀਤੀ ਗਈ, ਇਸ ਲਈ ਕਈ ਦੋਸ਼ੀਆਂ ਨੂੰ ਸਜ਼ਾ ਹੋ ਗਈ। ਇਹ ਨਿਸਚਾ ਕਰਨ ਲਈ ਕਾਫੀ ਤੋਂ ਵਧੇਰੇ ਸ਼ਹਾਦਤਾਂ ਮੌਜੂਦ ਹਨ ਕਿ ਕਤਲਾਂ ਦੀ ਸਾਜ਼ਸ਼ ਦਾ ਕਾਰਨ ਕਿਸ਼ਨ ਸਿੰਘ ਸੀ, ਭਾਵੇਂ ਇਸ ਦੇ ਜੁਰਮ ਵਿਚ ਹਿਸਾ ਨਹੀ ਲਿਆ। ਸੰਤਾ ਸਿੰਘ, ਜਿਸ ਨੇ ਅਧੀ ਦਰਜਨ ਤੋਂ ਵਧੇਰੇ ਕਤਲਾਂ ਤੇ ਹੋਰ ਜੁਰਮਾਂ ਵਿਚ ਜਿਹਾ ਕਿ ਡਾਕਿਆਂ ਤੇ ਚੋਰੀਆਂ ਆਦਿਕ ਵਿਚ ਵਧ ਚੜ੍ਹ ਕੇ ਭਾਗ ਲਿਆ ਹੈ, ਉਹ ਸਾਜ਼ਸ਼ੀਆਂ ਤੋਂ ਸਭ ਤੋਂ ਵਧੀਕ ਜੋਸ਼ੀਲਾ ਮਾਲੂਮ ਹੁੰਦਾ ਹੈ।*

ਮਿ: ਟੈਪ ਸੈਸ਼ਨ ਜੱਜ ਨੇ ਇਸ ਮੁਕੱਦਮੇ ਦੀ ਸਮਾਇਤ ਕੀਤੀ। ਉਸ ਨੇ ਵੀ ਕਾਰਵਾਈ ਖ਼ਤਮ ਕਰਦੇ ਹੋਏ ਲਿਖਿਆ:–"ਇਹ ਗਲ ਸਾਬਤ ਹੋ ਚੁਕੀ ਹੈ ਕਿ ਕਿਸ਼ਨ ਸਿੰਘ, ਮਾਸਟਰ ਦਲੀਪ ਸਿੰਘ, ਕਰਮ ਸਿੰਘ ਝਿੰਗੜ, ਸੁੰਦਰ ਸਿੰਘ ਮਖ਼ਸੂਸਪੁਰ, ਬਾਬੂ ਸੰਤਾ ਸਿੰਘ, ਕਰਤਾਰ ਸਿੰਘ ਗੋਂਦ ਪੁਰ ਤੇ ਕਰਤਾਰ ਸਿੰਘ ਪਰਾਗਪੁਰ ਜ਼ਿਲਾ ਜਲੰਧਰ, ਹੁਸ਼ਿਆਰਪੁਰ ਤੇ ਲੁਧਿਆਣੇ ਵਿਚ ੧੯੨੧ ਤੋਂ ੧੯੨੩ ਤਕ ਗੜ ਬੜ ਕਰਦੇ ਰਹੇ ਹਨ।"

ਬਬਰ ਕੇਸ ਦਾ ਫ਼ੈਸਲਾ–

੨੮ ਫਰਵਰੀ ੧੯੨੫ ਨੂੰ ਮਿ: ਟੈਪ ਸਪੈਸ਼ਲ ਮੈਜਿਸਟਰੇਟ ਲਾਹੌਰ ਨੇ ਬਬਰ ਅਕਾਲੀ ਮੁਕੱਦਮੇ ਦਾ ਫੈਸਲਾ ਸੁਣਾ ਦਿਤਾ। ਇਹ ਮੁਕੱਦਮਾ ਢਾਈ ਕੁ ਸਾਲ ਚਲਦਾ ਰਿਹਾ। ਇਸ ਮੁਕੱਦਮੇ ਵਿਚ ਕੁਲ ੯੧

*ਅਕਾਲੀ ੧੦ ਅਪ੍ਰੈਲ ੧੯੨੪।

ਮੁਲਜ਼ਮਾਂ ਨੂੰ ਹੁਕਮ ਸੁਣਾਇਆ ਗਿਆ। ਪੰਜਾਂ ਮੁਲਜ਼ਮਾਂ ਨੂੰ ਫਾਂਸੀ ਦੀ ਸਜ਼ਾ, ੧੧ ਨੂੰ ਉਮਰ ਕੈਦ ਕਾਲਾ ਪਾਣੀ ਅਤੇ ੩੮ ਆਦਮੀਆਂ ਨੂੰ ਚਾਰ ਸਾਲ ਤੋਂ ਲੈ ਕੇ ੧੧ ਤਕ ਦੀਆਂ ਅੱਡ ਅੱਡ ਸਜ਼ਾਵਾਂ ਦੇ ਹੁਕਮ ਸੁਣਾਏ ਗਏ। ੩੪ ਆਦਮੀ ਬਰੀ ਕੀਤੇ ਗਏ।

(ੳ) ਫਾਂਸੀ ਦੀ ਸਜ਼ਾ—

(੧) ਸ: ਕਿਸ਼ਨ ਸਿੰਘ ਜੀ ਵਿਗੜ ਲੀਡਰ ਬਬਰ ਅਕਾਲੀ ਨੂੰ ਕਾਨੂੰਨ ਵਿਰੁਧ ਹਥਿਆਰ ਰਖਣ ਦੇ ਜੁਰਮ ਵਿਚ ੨ ਸਾਲ ਕੈਦ ਸਖ਼ਤ, ੩ ਮਹੀਨੇ ਕੈਦ ਨਵੇਕਲੀ ਅਤੇ ਇਕ ਸੌ ਰੁਪਿਆ ਜੁਰਮਾਨਾ। ਗੁਪਤ ਤੌਰ ਤੇ ਪਿਸਤੌਲ, ਬੰਬ ਅਤੇ ਕਾਰਤੂਸ ਰਖਣ ਦੇ ਅਪਰਾਧ ਵਿਚ ੪ ਸਾਲ ਕੈਦ ਸਖ਼ਤ ਤਿੰਨਮਹੀਨੇ ਕੈਦ ਨਵੇਕਲੀ ਤੇ ਇਕ ਸੌ ਰੁਪਿਆ ਜੁਰ-ਮਾਨਾ ਤੇ ਬਗਾਵਤ ਦੇ ਮੁਕੱਦਮੇ 'ਚ ਫਾਂਸੀ ਦੀ ਸਜ਼ਾ ਦਾ ਹੁਕਮ ਹੋਇਆ।

ਅਦਾਲਤ ਨੇ ਸ: ਕਿਸਨ ਸਿੰਘ ਨੂੰ ਕਿਹਾ, "ਜੇ ਉਹ ਚਾਹੁਣ ਤਾਂ ਇਕ ਹਫਤੇ ਦੇ ਅੰਦਰ ਹਾਈ ਕੋਰਟ ਵਿਚ ਅਪੀਲ ਕਰ ਸਕਦੇ ਹਨ।" ਪ੍ਰੰਤੂ ਆਪ ਨੇ ਅਪੀਲ ਕਰਨ ਤੋਂ ਇਨਕਾਰ ਕਰਦੇ ਹੋਏ ਉਤਰ ਦਿਤਾ—"ਮੈਂ ਇਸ ਸਜ਼ਾ ਨੂੰ ਲੜੀ ਪ੍ਰਸੰਨਤਾ ਨਾਲ ਕਬੂਲ ਕਰਦਾ ਹਾਂ।"

(੨) ਸ: ਕਰਮ ਸਿੰਘ ਜੀ ਅਤੇ (੩) ਸ: ਨੰਦ ਸਿੰਘ ਜੀ ਨੂੰ ਸੂਬੇਦਾਰ ਗੇਂਦਾਸਿੰਘ ਮਾਣਕੋ ਦੇ ਕਤਲ ਦੇ ਜੁਰਮ ਵਿਚ ਫਾਂਸੀ ਦੀਸਜ਼ਾ।

(੩) ਬਾਬੂ ਸੰਤਾ ਸਿੰਘ ਜੀ ਨੂੰ ਕਾਨੂੰਨ ਵਿਰੁਧ ਹਥਿਆਰ ਰਖਣ ਦੇ ਕਾਰਨ ੨ ਸਾਲ ਕੈਦ ਸਖ਼ਤ, ੩ ਮਹੀਨੇ ਕੈਦ ਬੰਦ ਕੋਠੜੀ ਅਤੇ ਸੌ ਰੁਪਿਆ ਜੁਰਮਾਨਾ, ਗੁਪਤ ਤੌਰ ਤੇ ਹਥਿਆਰ ਰਖਣ ਦੇ ਜੁਰਮ ਵਿਚ ੪ ਸਾਲ ਕੈਦ ਸਖ਼ਤ, ੩ ਮਹੀਨੇ ਕੈਦ ਬੰਦ ਕੋਠੜੀ ਤੇ ਇਕ ਸੌ ਰੁਪਿਆ ਜੁਰਮਾਨਾ ਅਤੇ ਮੁਕੱਦਮਾ ਸਾਜ਼ਸ਼ ਤੇ ਕਤਲ ਦੇ ਜੁਰਮ ਵਿਚ ਫਾਂਸੀ ਦੀ ਸਜ਼ਾ ਮਿਲੀ।

(੪) ਸ: ਦਲੀਪ ਸਿੰਘ ਜੀ ਧਾਮੀਆਂ (੧੬ ਸਾਲ) ਨੂੰ ਡਾਕੇ ਅਤੇ ਕਤਲ ਦੇ ਜੁਰਮ ਵਿਚ ਫਾਂਸੀ ਦੀ ਸਜ਼ਾ ਦਿਤੀ ਗਈ।

(ਅ) ਕਾਲੇ ਪਾਣੀ ਦੀ ਸਜਾ—

ਹੇਠ ਲਿਖੇ ੧੧ ਸਿੰਘਾਂ ਨੂੰ ਉਮਰ ਕੈਦ ਕਾਲੇ ਪਾਣੀ ਦੀ ਸਜ਼ਾ

ਮਿਲੀ :-ਸ: ਦਲੀਪ ਸਿੰਘ ਗੋਸਲ, ਸ: ਆਤਮਾ ਸਿੰਘ ਬੀਕਾ, ਸ: ਕਰਮ ਸਿੰਘ ਝੀਂਗੜ, ਸ: ਸੁੰਦਰ ਸਿੰਘ, ਸ: ਰਤਨ ਸਿੰਘ ਸਿੰਗੜੀ ਵਾਲਾ, ਸ: ਦਲੀਪ ਸਿੰਘ ਨੰ: ੨, ਸ: ਪਿਆਰਾ ਸਿੰਘ ਧਾਮੀਆਂ, ਸ: ਠਾਕਰ ਸਿੰਘ, ਸ: ਸੁਰਜਨ ਸਿੰਘ, ਸ: ਧਰਮ ਸਿੰਘ ਅਤੇ ਸ: ਬੂਟਾ ਸਿੰਘ ਪੰਡੋਰੀ ਨਿਝਰਾਂ।

(ੲ) ਸਖ਼ਤ ਕੈਦ ਦੀ ਸਜ਼ਾ–

(੧) ਸ: ਬੰਤਾ ਸਿੰਘ, ਸ: ਉਜਾਗਰ ਸਿੰਘ, ਸ: ਸ਼ਿਵ ਸਿੰਘ ਬਬੇਲੀ, ਸ: ਬੰਤਾ ਸਿੰਘ ਸ. ਹਰੀ ਸਿੰਘ, ਸ. ਵਰਿਆਮ ਸਿੰਘ, ਸ. ਵਰਿਆਮ ਸਿੰਘ ਭਦਯਾਣਾ, ਸ: ਕਰਤਾਰ ਸਿੰਘ ਪੰਡੋਰੀ ਨਿਝਰਾਂ ਸ: ਰਾਮ ਸਿੰਘ, ਸ: ਦੁਮਣ ਸਿੰਘ ਸ: ਗੁਰਬਚਨ ਸਿੰਘ, ਸ: ਹਰਦਿਤ ਸਿੰਘ, ਸ: ਹਰੀ ਸਿੰਘ ਸ: ਠਾਕਰ ਸਿੰਘ ਡੁਮੇਲੀ ਅਤੇ ਸ: ਕਰਤਾਰ ਸਿੰਘ ਨੰ: ੪ ਨੂੰ ੭ ਸਾਲ ਕੈਦ ਸਖ਼ਤ ੩ ਮਹੀਨੇ ਕੋਠੀ ਬੰਦ ਕੈਦ ਅਤੇ ਇਕ ਸੌ ਰੁਪਿਆ ਜੁਰਮਾਨਾ। ਜੁਰਮਾਨਾ ਨਾ ਤਾਰਨ ਪੁਰ ਇਕ ਸਾਲ ਹੋਰ ਕੈਦ ਦਾ ਹੁਕਮ ਸੁਣਾਇਆ ਗਿਆ।

(੨) ਹੇਠ ਲਿਖੇ ਸਜਣਾਂ ਨੂੰ ਪੰਜ ਸਾਲ ਕੈਦ ਸਖਤ, ਤਿੰਨ ਮਹੀਨੇ ਕੋਠੀ ਬੰਦ ਤੇ ਇਕ ਸੌ ਰੁਪਿਆ ਜੁਰਮਾਨਾ ਨਾ ਤਾਰਨ ਪੁਰ ਇਕ ਸਾਲ ਹੋਰ ਕੈਦ ਸਖਤ ਦੀ ਸਜ਼ਾ ਮਿਲੀ :–

ਸ: ਪ੍ਰੇਮ ਸਿੰਘ ਸ: ਅਰਜਨ ਸਿੰਘ, ਸ: ਊਧਮ ਸਿੰਘ, ਸ: ਸਰਦੂਲ ਸਿੰਘ, ਸ: ਮੁਨਸ਼ਾ ਸਿੰਘ, ਸ: ਮਹਿੰਗਾ ਸਿੰਘ, ਸ: ਸੁਰਜਨ ਸਿੰਘ, ਸ. ਧਰਮ ਸਿੰਘ, ਸ: ਚੰਚਲ ਸਿੰਘ, ਸ: ਭਾਨ ਸਿੰਘ, ਸ: ਦਲੀਪ ਸਿੰਘ, ਸ: ਮੂਲਾ ਸਿੰਘ, ਸ: ਬਖਸ਼ੀਸ਼ ਸਿੰਘ, ਸ: ਛਜਾ ਸਿੰਘ, ਸ: ਕਰਤਾਰ ਸਿੰਘ ਸਪੁਤਰ ਸ: ਬਗਾ ਸਿੰਘ, ਸ: ਕਰਤਾਰ ਸਿੰਘ ਸਪੁਤਰ ਸ: ਬੰਤਾ ਸਿੰਘ, ਸ: ਦਲੀਪ ਸਿੰਘ, ਬੰਤਾ ਸਿੰਘ ਬਿਹਬਲਪੁਰ, ਸ: ਫ਼ਕੀਰ ਸਿੰਘ. ਸ: ਸ਼ਾਮ ਸਿੰਘ ਅਤੇ ਸ: ਭਗਵਾਨ ਸਿੰਘ।

(੩) ਸ: ਅਮਰ ਸਿੰਘ, ਸ: ਛੱਜਾ ਸਿੰਘ ਤੇ ਹਰਨਾਮ ਸਿੰਘ ਨੂੰ ਕਤਲ ਕਰਨ ਦੇ ਇਰਾਦੇ ਨਾਲ ਹਮਲਾ ਕਰਨ ਦੇ ਅਪਰਾਧ ਵਿਚ ੬

ਸਾਲ ਕੈਦ ਸਖਤ ਤਿੰਨ ਮਹੀਨੇ ਕੋਠੀ ਬੰਦ ਕੈਦ ਅਤੇ ਇਕ ਸੌ ਰੁਪਿਆ ਜੁਰਮਾਨਾ ਤੇ ਜੁਰਮਾਨਾ ਨਾ ਤਾਰਨ ਪੁਰ ਹੋਰ ਇਕ ਸਾਲ ਕੈਦ ਸਖਤ ਦਾ ਹੁਕਮ ਸੁਣਾਇਆ ਗਿਆ।

ਹਾਈ ਕੋਰਟ ਵਿਚ ਅਪੀਲ–

ਬਬਰ ਕੇਸ ਦੀ ਹਾਈ ਕੋਰਟ ਵਿਚ ਅਪੀਲ ਕੀਤੀ ਗਈ। ਇਸ ਦਾ ਫੈਸਲਾ ੨੦ ਜਨਵਰੀ ੧੯੨੬ ਨੂੰ ਹੋਇਆ । ਇਹ ਅਨੁਸਾਰ ਸ: ਕਿਸ਼ਨ ਸਿੰਘ, ਬਾਬੂ ਬੰਤਾ ਸਿੰਘ, ਸ: ਕਰਮ ਸਿੰਘ, ਸ: ਨੰਦ ਸਿੰਘ, ਸ: ਦਲੀਪ ਸਿੰਘ ਤੇ ਸ: ਧਰਮ ਸਿੰਘ ਨੂੰ ਫਾਂਸੀ ਦਿਤੀ ਗਈ। ੩੮ ਨੂੰ ਦੋ ਮਹੀਨੇ ਤੋਂ ਲੈ ਕੇ ੭ ਸਾਲ ਤਕ ਦੀ ਕੈਦ, ੧੦ ਨੂੰ ਕਾਲੇ ਪਾਣੀ ਦੀ ਸਜ਼ਾ ਦਿਤੀ ਗਈ ।੩੪ ਨੂੰ ਹਾਈ ਕੋਰਟ ਨੇ ਬਰੀ ਕਰ ਦਿਤਾ। ਇਸ ਤਰ੍ਹਾਂ ਬਬਰ ਲਹਿਰ ਦਾ ਅੰਤ ਹੋ ਗਿਆ।

ਪਰ ਫਿਰ ਵੀ ਬਬਰ ਲਹਿਰ ਦਾ ਅਸਰ ਪਿਛੋਂ ਕਈ ਸਾਲਾਂ ਤਕ ਜ਼ਿਲਾ ਜਲੰਧਰ ਤੇ ਹੁਸ਼ਿਆਰਪੁਰ ਵਿਚ ਕਾਇਮ ਰਿਹਾ । ਇਸ ਲਈ ਪਿਛੋਂ ਵੀ ਕਈ ਜੋਸ਼ੀਲੇ ਆਦਮੀਆਂ ਨੇ ਝੋਲੀ ਚੁਕਾਂ ਨੂੰ ਮਾਰਿਆ।

੧੯੩੭ ਈ. ਵਿਚ ਗਿਆਨੀ ਗੁਰਦਿਤ ਸਿੰਘ ਮੰਢਾਲੀ (ਜਲੰਧਰ), ਸ: ਹਰੀ ਸਿੰਘ ਸੂੰਢ, ਕਰਤਾਰ ਸਿੰਘ ਚੱਕ ਬਾਗੜੀਆਂ ਤੇ ਸ: ਸ਼ਿਵ ਸਿੰਘ ਚੱਬਵਾਲ ਨੇ ਸਰਕਾਰੀ ਮੁਖ਼ੱਬਰ ਅਤੇ ਵੈਨਕੋਵਰ (ਕੈਨੇਡਾ) ਦੇ ਗੁਰਦਵਾਰੇ ਵਿਚ ਭਾਈ ਭਾਗ ਸਿੰਘ ਜੀ ਨੂੰ ਗੋਲੀ ਮਾਰ ਕੇ ਸ਼ਹੀਦ ਕਰਨ ਵਾਲੇ ਕਾਤਲ ਬੇਲਾ ਸਿੰਘ ਪਿੰਡ ਜੈਣ (ਹੁਸ਼ਿਆਰਪੁਰ) ਨੂੰ ਕਤਲ ਕੀਤਾ । ਇਸ ਕੇਸ ਵਿਚ ਗਿਆਨੀ ਗੁਰਦਿਤ ਸਿੰਘ ਤੇ ਕਰਤਾਰ ਸਿੰਘ ਨੂੰ ਫਾਂਸੀ ਹੋਈ।

ਸ: ਉਜਾਗਰ ਸਿੰਘ ਪਨਾਲੀਆ (ਹੁਸ਼ਿਆਰਪੁਰ) ਤੇ ਸ: ਕਰਤਾਰ ਸਿੰਘ ਚੱਕ ਬਾਗੜੀਆਂ ਜਲੰਧਰ) ਨੇ ਪ੍ਰਸਿਧ ਮੁਖ਼ੱਬਰ ਅਨੂਪ ਸਿੰਘ ਮਾਣਕੋ ਤੇ ਉਸ ਦੇ ਪੁਤਰ ਨੂੰ ਮਾਰਿਆ ਸੀ। ਇਸ ਕੇਸ ਵਿਚ ਸ: ਕਰਤਾਰ ਸਿੰਘ ਨੂੰ ਫਾਂਸੀ ਹੋਈ।

੧੯੪੨ ਵਿਚ ਗਿਆਨੀ ਹਰਬੰਸ ਸਿੰਘ ਪੁਤਰ ਹਵਾਲਦਾਰ ਖੇਮ ਸਿੰਘ ਪਿੰਡ ਸਰਹਾਲਾ ਕਲਾਂ ਮੈਨੇਜਰ ਗੁ: ਕਮੇਟੀ ਕੀਰਤਪੁਰ, ਬਾਬਾ

ਗੇਂਦਾ ਸਿੰਘ ਸਰਹਾਲਾ ਕਲਾਂ ਤੇ ਸ: ਨਿਰਮਲ ਸਿੰਘ ਸਰੀਂਹ ਸ਼ੰਕਰ ਨੇ ਅਨੰਦਪੁਰ ਸਾਹਿਬ ਦੇ ਝੱਲੀ ਚੁਕ ਮੇਲਾ ਸਿੰਘ ਪੁਜਾਰੀ ਨੂੰ ਪਾਰ ਬੁਲਾਣ ਦਾ ਜਤਨ ਕੀਤਾ। ਇਸ ਹਮਲੇ ਵਿਚ ਇਕ ਹੋਰ ਆਦਮੀ ਮਾਰਿਆ ਗਿਆ, ਪਰ ਉਹ ਬਚ ਗਿਆ। ਇਹ ਤਿੰਨੇ ਗੁਰਦਵਾਰਾ ਡੇਰਾ ਸਾਹਿਬ ਜਾਮਾ ਰਾਇ ਜ਼ਿਲਾ ਅੰਮ੍ਰਿਤਸਰ ਦੇ ਹਾਈ ਸਕੂਲ ਵਿਚੋਂ ੧੦ ਜਨਵਰੀ ੧੯੪੩ ਵਿਚ ਫੜੇ ਗਏ। ਇਹ ਤਾਰਾ ਸਿੰਘ ਪਣਗੋਟਾ ਜ਼ਿਲਾ ਅੰਮ੍ਰਿਤਸਰ ਨੇ ਫੜਾਏ ਸਨ। ਇਸ ਕੇਸ ਵਿਚ ਗਿਆਨੀ ਹਰਬੰਸ ਸਿੰਘ ਨੂੰ ਫਾਂਸੀ ਹੋਈ। ਸ: ਨਿਰਮਲ ਤੇ ਸ: ਗੇਂਦਾ ਸਿੰਘ ਬਰੀ ਹੋ ਗਏ।*

ਭਾਈ ਰਤਨ ਸਿੰਘ ਪਿੰਡ ਰੱਕੜ ਜ਼ਿਲਾ ਹੁਸ਼ਿਆਰਪੁਰ ਵੀ ਬੜਾ ਦਲੇਰ ਬਬਰ ਅਕਾਲੀ ਸੀ। ਉਹ ਵੀ ਪੁਲਸ ਦਾ ਮੁਕਾਬਲਾ ਕਰਦਾ ਹੋਇਆ ਮਾਰਿਆ ਗਿਆ।

੧੯੩੯-੪੦ ਈਸਵੀ ਵਿਚ ਜਦ ਸੰਤ ਹਰੀ ਸਿੰਘ ਕਹਾਰਪੁਰੀ ਦੀ ਪ੍ਰੇਰਨਾ ਨਾਲ ਸਿੱਖ ਸੰਗਤਾਂ ਨੇ ਤਖਤ ਸ੍ਰੀ ਕੇਸ ਗੜ੍ਹ ਸਾਹਿਬ ਦੀ ਨਵੀਂ ਇਮਾਰਤ ਬਣਾਉਣ ਦੀ ਸੇਵਾ ਕੀਤੀ, ਉਸ ਮੌਕੇ ਅਮਰੀਕਾ ਤੇ ਕੈਨੇਡਾ ਦੇ ਸਿੱਖਾਂ ਨੇ ਬਬਰਾਂ ਦੀ ਯਾਦ ਵਿਚ ਤਖ਼ਤ ਸਾਹਿਬ ਦੀ ਇਮਾਰਤ ਨਾਲ ਸੰਬੰਧਤ ਤੇ ਗੁਰਦਵਾਰਾ ਮੰਜੀ ਸਾਹਿਬ ਦੇ ਹੇਠਾਂ ਇਕ 'ਬਬਰ ਬੁੰਗਾ' ਬਣਵਾਇਆ, ਜੋ ਇਸ ਵਕਤ ਸੰਗਤਾਂ ਦੀ ਰਿਹਾਇਸ਼ ਲਈ ਵਰਤਿਆ ਜਾਂਦਾ ਹੈ।

---

*ਸ. ਨਿਰਮਲ ਸਿੰਘ ਸਰੀਹ ੯ ਮਾਰਚ ੧੯੪੭ ਨੂੰ ਬਾਬੂ ਲਾਭ ਸਿੰਘ ਜੀ ਨਾਲ ਜਲੰਧਰ ਵਿਚ ਮੁਸਲਮ ਲੀਗੀਆਂ ਵਲੋਂ ਕੀਤੀ ਗਈ ਗੜ ਬੜ ਵਿਚ ਮਾਰੇ ਗਏ।

## ੧੮

# ਮੁਕਤਸਰ ਦਾ ਪ੍ਰਬੰਧ

ਗੁਰਦਵਾਰਾ ਮੁਕਤਸਰ ਜ਼ਿਲਾ ਫ਼ੀਰੋਜ਼ਪੁਰ ਵਿਚ ਪ੍ਰਸਿਧ ਇਤਿਹਾਸਕ ਅਸਥਾਨ ਹੈ। ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖ ਸੰਮਤ ੧੭੬੨ ਬਿਕ੍ਰਮੀ ਵਿਚ ਮੁਗਲ ਸੈਨਾ ਨਾਲ ਯੁਧ ਕੀਤਾ। ਉਸ ਵਕਤ ਇਥੇ ਇਕ ਢਾਬ ਸੀ, ਜਿਸ ਨੂੰ ਖਿਦਰਾਣੇ ਦੀ ਢਾਬ ਕਹਿੰਦੇ ਸਨ। ਉਦੋਂ ਇਸ ਦੇ ਆਲੇ ਦੁਆਲੇ ਜੰਗਲ ਬੀਆਬਾਨ ਸੀ।

ਇਥੇ ਝਬਾਲ ਨਿਵਾਸੀ ਮਾਈ ਭਾਗੋ ਨੇ ਭਾਈ ਮਹਾਂ ਸਿੰਘ ਰਟੌਲ (ਅੰਮ੍ਰਿਤਸਰ) ਦੀ ਅਗਵਾਈ ਹੇਠ ਅਨੰਦਪੁਰ ਵਿਚ ਬੇਦਾਵਾ ਦੇਣ ਵਾਲਿਆਂ ਨੂੰ ਗੁਰੂ ਨਾਲ ਜੋੜਿਆ ਤੇ ਟੁਟੀ ਹੋਈ ਸਿੱਖੀ ਗੰਢੀ। ਭਾਈ ਮਹਾਂ ਸਿੰਘ ਦੀ ਜਥੇਦਾਰੀ ਹੇਠ ਜਿਹੜੇ ਸਿੰਘ ਗੁਰੂ ਦੇ ਸਨਮੁਖ ਹੋਣ ਲਈ ਖਿਦਰਾਣੇ ਦੀ ਢਾਬ ਦੇ ਪਾਸ ਜੂਝੇ ਸਨ, ਦਸਮ ਪਾਤਸ਼ਾਹ ਨੇ ਉਨ੍ਹਾਂ ਦਾ ਬੇਦਾਵਾ ਪਾੜ ਕੇ ਉਨ੍ਹਾਂ ਨੂੰ ਮੁਕਤਿਆਂ ਦੀ ਪਦਵੀ ਦਿਤੀ। ਉਨ੍ਹਾਂ ਦਾ ਅੰਤਮ ਸੰਸਕਾਰ ਕੀਤਾ ਅਤੇ ਉਸ ਥਾਂ ਦਾ ਨਾਂ ਮੁਕਤਸਰ ਰਖਿਆ। ਇਥੇ ਪਿਛੋਂ ਇਕ ਸਰੋਵਰ ਬਣਿਆ, ਜਿਸ ਦੇ ਨਾਂ ਪਰ ਨਗਰ ਦਾ ਨਾਂ ਵੀ ਮੁਕਤਸਰ ਪ੍ਰਸਿਧ ਹੋਇਆ।

ਸਰਦਾਰ ਹਰੀ ਸਿੰਘ ਨਲੂਏ ਨੇ ਮੁਕਤਸਰ ਦੇ ਗੁਰਦਵਾਰੇ ਦੀ ਇਮਾਰਤ ਦੀ ਸੇਵਾ ਕੀਤੀ। ਇਸ ਦੇ ਨਾਂ ਕੁਝ ਪਿੰਡਾਂ ਵਿਚ ਜਗੀਰ ਵੀ ਲਾਈ। ਸਿਖ ਰਾਜ ਤੋਂ ਲੈ ਕੇ ੧੯੨੨ ਈ. ਤਕ ਇਸ ਗੁਰਦਵਾਰੇ ਦੀ ਸੇਵਾ ਪੁਜਾਰੀ ਕਰਦੇ ਸਨ। ਉਹ ਗੁਰਦਵਾਰੇ ਦੀ ਆਮਦਨੀ ਤੇ ਜਗੀਰ ਨੂੰ ਆਪਸ ਵਿਚ ਵੰਡ ਲੈਂਦੇ ਸਨ। ਮੁਕਤਸਰ ਵਿਖੇ ਮਾਘੀ ਦਾ ਮੇਲਾ ਲਗਦਾ ਸੀ, ਇਸ ਲਈ ਪੁਜਾਰੀਆਂ ਨੂੰ ਚੰਗੀ ਆਮਦਨੀ ਹੋ ਜਾਂਦੀ ਸੀ। ਪੁਜਾਰੀਆਂ ਦੇ ਕਈ ਪ੍ਰਵਾਰ ਇਸ ਤੇ ਨਿਰਬਾਹ ਕਰਦੇ ਸਨ।

ਮੁਕਤਸਰ ਵਿਚ ਸ਼ਹੀਦ ਗੰਜ–ਜਿਥੇ ਮੁਕਤਿਆਂ ਦਾ ਅੰਤਮ

ਸੰਸਕਾਰ ਕੀਤਾ ਗਿਆ—ਤੇ ਗੁਰਦਵਾਰਾ ਟਿਬੀ ਸਾਹਿਬ ਸ਼ਹਿਰ ਤੋਂ ਅਧ ਮੀਲ ਬਾਹਰ ਦੋ ਪ੍ਰਸਿਧ ਅਸਥਾਨ ਹਨ।

ਗੁਰਦਵਾਰਾ ਸੁਧਾਰ ਲਹਿਰ ਜਾਰੀ ਹੋਣ ਪਰ ਸਿੰਘਾਂ ਨੇ ਮੁਕਤਸਰ ਨੂੰ ਪੰਥਕ ਪ੍ਰਬੰਧ ਵਿਚ ਲਿਆਉਣ ਦਾ ਜਤਨ ਸ਼ੁਰੂ ਕਰ ਦਿਤਾ। ਜਨਵਰੀ ੧੯੨੩ ਵਿਚ ਮੁਕਤਸਰ ਵਿਚ ਮਾਘੀ ਦਾ ਮੇਲਾ ਹੋਇਆ। ਉਸ ਮੌਕੇ ਅਕਾਲੀਆਂ ਨੇ ਇਕ ਦੀਵਾਨ ਕੀਤਾ। ਜਿਸ ਵਿਚ ਸੂ: ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ (ਉਦੋਂ ਪ੍ਰਚਾਰਕ ਸ਼੍ਰੋਮਣੀ ਕਮੇਟੀ ਤੇ ਫਿਰ ਮੈਂਬਰ ਪਾਰਲੀਮੈਂਟ) ਨੇ ਪ੍ਰਚਾਰ ਕੀਤਾ। ਸ਼੍ਰੋਮਣੀ ਕਮੇਟੀ ਨੇ ਮੁਕਤਸਰ ਦੇ ਪੁਜਾਰੀਆਂ ਨੂੰ ਪ੍ਰੇਰਨਾ ਕੀਤੀ ਕਿ ਉਹ ਪ੍ਰਬੰਧ ਕਮੇਟੀ ਦੇ ਹਵਾਲੇ ਕਰ ਦੇਣ ਪਰ ਕਈ ਪੁਜਾਰੀ ਇਸ ਲਈ ਰਜ਼ਾਮੰਦ ਨਾ ਹੋਏ।

੧੭ ਫ਼ਰਵਰੀ ੧੯੨੩ ਨੂੰ ਸਿੰਘਾਂ ਨੇ ਮੁਕਤਸਰ ਵਿਚ ਭਾਰੀ ਦੀਵਾਨ ਕੀਤਾ। ਇਸ ਵਿਚ ਸ. ਮਹਿਤਾਬ ਸਿੰਘ, ਸ. ਤੇਜਾ ਸਿੰਘ ਸਮੁੰਦਰੀ, ਕਪਤਾਨ ਰਾਮ ਸਿੰਘ, ਰਸਾਲਦਾਰ ਸੁੰਦਰ ਸਿੰਘ, ਸ. ਭਾਗ ਸਿੰਘ ਵਕੀਲ ਆਦਿਕ ਮੁਖੀ ਸ਼ਾਮਲ ਹੋਏ। ਸ. ਤੇਜਾ ਸਿੰਘ ਸਮੁੰਦਰੀ ਤੇ ਕਪਤਾਨ ਰਾਮ ਸਿੰਘ ਦੀ ਅਗਵਾਈ ਹੇਠ ਇਕ ਹਜ਼ਾਰ ਸਿੰਘ ਨੇ ਮੁਕਤਸਰ ਦਾ ਪ੍ਰਬੰਧ ਸੰਭਾਲ ਲਿਆ। ਪ੍ਰਕਰਮਾਂ ਵਿਚ ਅਖੰਡ ਪਾਠ ਰਖ ਦਿਤਾ। ੧੯ ਫ਼ਰਵਰੀ ਨੂੰ ਬੁੰਗਿਆਂ ਤੇ ਲੰਗਰ ਤੇ ਕਬਜ਼ਾ ਕਰ ਲਿਆ। ਭਾਈ ਸਰਮੁਖ ਸਿੰਘ ਤੇ ਭਾਈ ਅਨੋਖ ਸਿੰਘ ਪੁਜਾਰੀ ਨੇ ਗੁਰਦਵਾਰਾ ਤੰਬੂ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਦੇ ਸਪੁਰਦ ਕਰ ਦਿਤਾ। ਸ਼੍ਰੋਮਣੀ ਕਮੇਟੀ ਨੇ ਸ. ਰਾਇ ਸਿੰਘ ਕਾਉਣੀ ਨੂੰ ਗੁਰਦਵਾਰੇ ਦਾ ਮੈਨੇਜਰ ਨੀਯਤ ਕਰ ਦਿਤਾ।

# ੧੯

# ਅੰਮ੍ਰਿਤ ਸ੍ਰੋਵਰ ਦੀ ਕਾਰ ਸੇਵਾ

ਗੁਰਦਵਾਰਾ ਸੁਧਾਰ ਲਹਿਰ ਚਲ ਰਹੀ ਰਹੀ ਸੀ, ਸ਼੍ਰੋਮਣੀ ਕਮੇਟੀ ਨੇ ਅੰਮ੍ਰਿਤਸਰ ਦੀ ਗਾਰ ਕਢਣ ਲਈ ਕਾਰ ਸੇਵਾ ਦਾ ਐਲਾਨ ਕੀਤਾ। ਇਸ ਲਈ ਇਕ ਕਾਰ ਸੇਵਾ ਕਮੇਟੀ ਬਣਾਈ ਗਈ, ਜਿਸ ਦੇ ਸਕੱਤ੍ਰ ਭਗਤ ਜਸਵੰਤ ਸਿੰਘ ਸਨ। ਡਾਕਟਰ ਭਗਵਾਨ ਸਿੰਘ ਅੰਮ੍ਰਿਤਸਰ ਤੇ ਹੋਰ ਕਈ ਮੁਖੀ ਇਸ ਸੇਵਾ ਕਮੇਟੀ ਦੇ ਮੈਂਬਰ ਸਨ। ਸਾਰੇ ਸਿਖਾਂ ਨੂੰ ਇਸ ਸੇਵਾ ਵਿਚ ਹਿਸਾ ਲੈਣ ਦੀ ਪ੍ਰੇਰਨਾ ਕੀਤੀ ਗਈ। ਸੇਵਾ ਲਈ ਪੰਜ ਕਹੀਆਂ ਸੋਨੇ ਦੀਆਂ ਤੇ ਪੰਜ ਬਾਟੇ ਚਾਂਦੀ ਦੇ ਤਿਆਰ ਕਰਵਾਏ ਗਏ। ਗੁਰਦਵਾਰਾ ਸੁਧਾਰ ਲਹਿਰ ਜੋਬਨ ਤੇ ਸੀ ਅਤੇ ਸੰਗਤਾਂ ਵਿਚ ਬੜਾ ਉਤਸ਼ਾਹ ਸੀ। ਇਸ ਲਈ ਹਿੰਦੁਸਤਾਨ ਭਰ ਤੇ ਪ੍ਰਦੇਸਾਂ ਤੋਂ ਲੱਖਾਂ ਸਿਖ ਮਾਈ ਭਾਈ ਇਸ ਸੇਵਾ ਵਿਚ ਹਿਸਾ ਲੈਣ ਲਈ ਇਕੱਤ੍ਰ ਹੋਏ। ਪ੍ਰਲੋਕ-ਵਾਸੀ ਮਹਾਰਾਜਾ ਭੂਪਿੰਦਰ ਸਿੰਘ ਪਟਿਆਲਾ ਤੇ ਸਿਖ ਰਿਆਸਤਾਂ ਦੇ ਕਰਮਚਾਰੀ ਵੀ ਸ਼ਾਮਲ ਹੋਏ। ਮਹਾਰਾਜੇ ਨੇ ਚਾਲੀ ਹਜ਼ਾਰ ਰੁਪਿਆ ਭੇਟਾ ਕੀਤਾ।

੧੭ ਜੂਨ ੧੯੨੩ ਨੂੰ ਕਾਰ ਸੇਵਾ ਦਾ ਆਰੰਭ ਕੀਤਾ ਗਿਆ। ਇਸ ਦਿਨ ਗੁਰਦਵਾਰਾ ਪਿਪਲੀ ਸਾਹਿਬ ਤੋਂ ਜਲੂਸ ਸ਼ੁਰੂ ਹੋਇਆ, ਜਿਸ ਦਾ ਦੂਜਾ ਸਿਰਾ ਦਰਬਾਰ ਸਾਹਿਬ ਤਕ ਸੀ। ਏਡਾ ਵਡਾ ਸ਼ਾਨਦਾਰ ਜਲੂਸ ਅਜ ਤੀਕ ਨਹੀਂ ਨਿਕਲਿਆ। ਜਦ ਪੰਜਾਂ ਪਿਆਰਿਆਂ ਨੇ ਅਰਦਾਸਾ ਸੋਧ ਕੇ ਲੱਖਾਂ ਸੰਗਤਾਂ ਸਮੇਤ ਸਰੋਵਰ ਚੋਂ ਗਾਰ ਕਢਣ ਦੀ ਸੇਵਾ ਆਰੰਭ ਕੀਤੀ ਉਹ ਸੇਵਾ ਅਰ ਗੁਰੂ ਭਗਤੀ ਦਾ ਅਸਚਰਜ ਤੇ ਅਕੱਥਨੀਯ ਦ੍ਰਿਸ਼ਯ ਸੀ। ਉਸ ਵਕਤ ਫਿਰਕੂ ਖਿਚੋਤਾਣ ਨਹੀਂ ਸੀ, ਇਸ ਲਈ ਸਿਖਾਂ ਨੂੰ ਸੇਵਾ ਕਰਦਿਆਂ ਵੇਖ ਕੇ ਹਜ਼ਾਰਾਂ ਹਿੰਦੂਆਂ ਤੇ ਸੈਂਕੜੇ ਮੁਸਲਮਾਨਾਂ ਨੇ ਕਾਰ ਸੇਵਾ ਵਿਚ ਹਿਸਾ ਲਿਆ। ੨੦੦ ਮੁਸਲਮਾਨ

ਮਰਦ ਇਸਤ੍ਰੀਆਂ ਤੇ ਬੱਚੇ ਸੇਵਾ ਕਰਦੇ ਸਨ। ਸੇਵਾ ਤੋਂ ਵੇਹਲੇ ਹੋ ਕੇ ਗੁਰੂ ਕੇ ਲੰਗਰ ਵਿਚ ਪ੍ਰਸ਼ਾਦ ਛਕਦੇ ਸਨ ਤੇ ਗੁਰੂ ਕੇ ਬਾਗ ਵਿਚ ਹੀ ਨਿਮਾਜ਼ ਪੜ੍ਹਦੇ ਸਨ। ਅੰਮ੍ਰਿਤਸਰ ਦੇ ਹਿੰਦੂ ਤਨ ਮਨ ਧਨ ਨਾਲ ਸੇਵਾ ਕਰਦੇ ਸਨ।

ਇਕ ਮਹੀਨਾ ਲਗਾਤਾਰ ਇਹ ਸੇਵਾ ਹੁੰਦੀ ਰਹੀ। ਸਰੋਵਰ ਚੋਂ ਜਿਹੜੀ ਗਾਰ ਨਿਕਲੀ, ਉਸ ਨੂੰ ਸੰਗਤਾਂ ਪਵਿਤ੍ਰ ਸਮਝ ਕੇ ਘਰਾਂ ਨੂੰ ਲੈ ਗਈਆਂ।

ਸ਼੍ਰੋਮਣੀ ਕਮੇਟੀ ਨੇ ਅੰਮ੍ਰਿਤ ਸਰੋਵਰ ਵਿਚ ਪਿਤਲ ਦਾ ਜੰਗਲਾ ਲਾਣ ਦੀ ਤਜਵੀਜ਼ ਕੀਤੀ। ਸੰਗਤਾਂ ਨੇ ਇਸ ਕੰਮ ਲਈ ਸੈਂਕੜੇ ਮਣ ਪਿਤਲ ਭੇਟ ਕੀਤਾ। ਪਿਛੋਂ ਇੰਜੀਨੀਅਰਾਂ ਦੀ ਰਾਇ ਬਣੀ ਕਿ ਪਾਣੀ ਵਿਚ ਕੁਝ ਚਿਰ ਪਿਛੋਂ ਪਿਤਲ ਦੇ ਜੰਗਲੇ ਨੂੰ ਜੰਗ ਲਗ ਜਾਵੇਗਾ, ਇਸ ਲਈ ਜੰਗਲਾ ਲਾਉਣ ਦੀ ਤਜਵੀਜ਼ ਰਹਿ ਗਈ। ਕਾਰ ਸੇਵਾ ਗੁਰ-ਦਵਾਰਾ ਸੁਧਾਰ ਲਹਿਰ ਵਿਚ ਸਿਖ ਪੰਥ ਦਾ ਇਕ ਅਦੁਤੀ, ਗੁਰੂ ਭਗਤੀ, ਪ੍ਰੇਮ ਤੇ ਸੇਵਾ ਦਾ ਇਕ ਬੇਮਿਸਾਲ ਸਮਾਗਮ ਸੀ।

# ਮ: ਨਾਭਾ ਦਾ ਗਦੀਓਂ ਉਤਰਨਾ

9 ਜੁਲਾਈ 1923 ਨੂੰ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਗਦੀਉਂ ਲਾਹਿਆ ਗਿਆ। ਉਸ ਵਕਤ ਹਿੰਦੁਸਤਾਨ ਦਾ ਵਾਇਸਰਾਇ ਲਾਰਡ ਰੀਡਿੰਗ, ਪੁਲਟੀਕਲ ਡੀਪਾਰਟਮੈਂਟ ਦਾ ਸਕਤ੍ਰ ਜੇ. ਪੀ. ਥਾਪਮਸਨ ਤੇ ਪੰਜਾਬ ਦੀਆਂ ਰਿਆਸਤਾਂ ਦਾ ਏਜੰਟ ਕਰਨਲ ਮਿੰਚਨ ਸੀ। ਮਹਾਰਾਜਾ ਨਾਭੇ ਦੇ ਗਦੀਓਂ ਲਾਹੇ ਜਾਣ ਦਾ ਕਾਰਣ ਮਹਾਰਾਜਾ ਭੂਪਿੰਦਰ ਸਿੰਘ ਪਟਿਆਲਾ ਤੇ ਨਾਭੇ ਵਿਚਕਾਰ ਜ਼ਾਤੀ ਝਗੜਾ ਸੀ। ਇਸ ਵਿਚ 6 ਮੁਕੱਦਮੇ ਮਹਾਰਾਜਾ ਨਾਭੇ ਦੇ ਵਿਰੁਧ ਕੀਤੇ ਗਏ। ਸਰਕਾਰ ਹਿੰਦ ਨੇ ਨਾਭੇ ਨੂੰ ਕਮਿਸ਼ਨ ਮੰਨਣ ਲਈ ਕਿਹਾ। ਉਸ ਨੇ ਮੰਨ ਲਿਆ।

ਸਰਕਾਰ ਨੇ ਨਾਭੇ ਪਟਿਆਲੇ ਦਾ ਝਗੜਾ ਨਿਬੇੜਨ ਲਈ ਅਲਾਹਬਾਦ ਹਾਈ ਕੋਰਟ ਦੇ ਇਕ ਅੰਗਰੇਜ਼ ਜੱਜ ਸਟੂਆਰਟ ਨੂੰ ਨੀਯਤ ਕੀਤਾ।

ਮੁਕੱਦਮੇ ਦੇ ਦੌਰਾਨ ਵਿਚ ਨਾਭੇ ਦੇ ਬਹੁਤ ਸਾਰੇ ਅਹਿਲਕਾਰ ਦੂਜੇ ਧੜੇ ਨਾਲ ਮਿਲ ਗਏ। ਉਨ੍ਹਾਂ ਨੇ ਜ਼ਰੂਰੀ ਕਾਗਜ਼ ਪਤ੍ਰ ਵਿਰੋਧੀਆਂ ਦੇ ਹਵਾਲੇ ਕਰ ਦਿਤੇ, ਇਸ ਲਈ ਜੱਜ ਨੇ ਫੈਸਲਾ ਮਹਾਰਾਜਾ ਨਾਭਾ ਦੇ ਵਿਰੁਧ ਦਿਤਾ। ਸਰਕਾਰ ਨੇ ਮਹਾਰਾਜੇ ਨੂੰ ਕਿਹਾ, 'ਗੱਦੀ ਛੱਡ ਦਿਉ, ਨਹੀਂ ਤੇ ਤੁਹਾਡੇ ਵਿਰੁਧ ਖੁਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਇਆ ਜਾਵੇਗਾ।'' ਇਸ ਪਰ ਮਹਾਰਾਜਾ ਨਾਭਾ ਨੇ ਤਿਆਗ ਪਤ੍ਰ ਲਿਖ ਦਿਤਾ, ਭਾਵ ਗੱਦੀ ਛਡਣੀ ਪ੍ਰਵਾਨ ਕਰ ਲਈ। ਸਰਕਾਰ ਨੇ ਤਿੰਨ ਲਖ ਸਾਲਾਨਾ ਮੁਕੱਰਰ ਕਰ ਕੇ ਮਹਾਰਾਜੇ ਨੂੰ ਡੇਰਾਦੂਨ ਭੇਜ ਦਿਤਾ।* ਇਹਦੇ ਵਿਰੁਧ

---

*ਮਹਾਰਾਜਾ ਰਿਪੁਦਮਨ ਸਿੰਘ ਦਾ ਜਨਮ ਮਹਾਰਾਜਾ ਹੀਰਾ ਸਿੰਘ ਨਾਭਾ ਦੇ ਘਰ ਰਾਣੀ ਜਸਮੇਰ ਕੌਰ ਤੋਂ 4 ਮਾਰਚ 1883 ਨੂੰ ਹੋਇਆ।†

ਸਿਖ ਪੰਥ ਵਿਚ ਸਖ਼ਤ ਐਜੀਟੇਸ਼ਨ ਹੋਈ ।

ਨਾਭਾ ਤੇ ਪਟਿਆਲਾ ਦੋਵੇਂ ਫੂਲਕੀਆਂ ਰਿਆਸਤਾਂ ਸਨ । ਫੂਲਵੰਸ਼ ਵਿਚੋਂ ਭਾਈ ਰਾਮ ਸਿੰਘ ਦੀ ਸੰਤਾਨ ਪਟਿਆਲੇ ਵਾਲੇ ਤੇ ਭਾਈ ਤ੍ਰਿਲੋਕ ਸਿੰਘ ਦੀ ਸੰਤਾਨ ਨਾਭੇ ਵਾਲੇ ਹਨ । ਇਹ ਦੋਵੇਂ ਆਪਸ ਵਿਚ ਭਰਾ ਹਨ ।

ਮਹਾਰਾਜਾ ਪਟਿਆਲਾ ਸਰਦਾਰ ਭੂਪਿੰਦਰ ਸਿੰਘ ਬੜੇ ਸਿਆਣੇ ਨੀਤੀਵਾਨ ਤੇ ਰਾਜ ਦਰਬਾਰ ਵਿਚ ਬੜਾ ਮਾਣ ਰਖਣ ਵਾਲੇ ਸੀ । ਪੁਲੀਟੀਕਲ ਡੀਪਾਰਟਮੈਂਟ ਤੇ ਉਨ੍ਹਾਂ ਦਾ ਕਾਫ਼ੀ ਅਸਰ ਸੀ । ਆਪ ਨਰਿੰਦ੍ਰ ਮੰਡਲ ਦੇ ਪ੍ਰਧਾਨ ਸਨ ।

ਮਹਾਰਾਜਾ ਰਿਪੁਦਮਨ ਸਿੰਘ ਨਾਭਾ 1906 ਤੋਂ 1908 ਈ: ਤਕ ਗਵਰਨਰ ਜਨਰਲ ਦੀ ਕੌਂਸਲ ਦੇ ਵਾਧੂ ਮੈਂਬਰ ਰਹੇ ਸਨ । ਗਿਆਨੀ ਦਿਤ ਸਿੰਘ ਤੇ ਸੰਤ ਅਤਰ ਸਿੰਘ ਜੀ ਨਾਲ ਉਨ੍ਹਾਂ ਦਾ ਮੇਲ ਜੋਲ ਸੀ । ਕੌਂਸਲ ਵਿਚ ਉਨ੍ਹਾਂ ਨੇ ਅਨੰਦ ਮੈਰਿਜ ਬਿਲ ਪੇਸ਼ ਕਰਨ ਦੀ ਤਜਵੀਜ਼ ਕੀਤੀ, ਪਰ ਉਹ ਸਿਰੇ ਨ ਚੜ੍ਹ ਸਕੀ । ਮਹਾਰਾਜਾ ਨਾਭਾ ਕੁਝ ਹਠੀ ਤਬੀਅਤ ਦੇ ਸਨ । ਕਈ ਗੱਲਾਂ ਤੋਂ ਜੇਮਜ਼ ਡੀਨ ਗਵਰਨਰ ਪੰਜਾਬ (1914-18) ਤੇ ਸਰ ਮਾਈਕਲ ਓਡਵਾਇਰ ਗਵਰਨਰ (1819-20) ਤੇ ਪੁਲੀਟੀਕਲ ਡੀਪਾਰਟਮੈਂਟ ਮਹਾਰਾਜਾ ਨਾਭਾ ਤੇ ਖ਼ੁਸ਼ ਨਹੀਂ ਸਨ । ਖ਼ਿਆਲ ਕੀਤਾ ਜਾਂਦਾ ਹੈ ਕਿ ਲਾਰਡ ਰੀਡਿੰਗ ਦੀ ਪਾਲਿਸੀ ਦੇਸੀ ਰਾਜਿਆਂ ਨੂੰ ਦਬਾਉਣ ਦੀ ਸੀ, ਇਸ ਲਈ ਉਸ ਨੇ ਮਹਾਰਾਜਾ ਨਾਭਾ ਨੂੰ ਗਦੀਓਂ ਉਤਾਰ ਦਿਤਾ । ਅੰਤਰ ਮੁਖੀ ਕਾਰਨ ਭਾਵੇਂ ਕੁਝ ਹੋਣ, ਪਰ ਨਾਭੇ ਦਾ ਗਦੀਓਂ ਉਤਰਨ ਦਾ ਪ੍ਰਤੱਖ ਕਾਰਣ ਨਾਭੇ ਪਟਿਆਲਾ ਦਾ

---

†ਆਪ 24 ਜਨਵਰੀ 1912 ਨੂੰ ਨਾਭੇ ਦੀ ਗੱਦੀ ਤੇ ਬੈਠੇ ਸਨ । 6 ਫਰਵਰੀ 1927 ਨੂੰ ਮਹਾਰਾਜੇ ਨੇ ਹਜ਼ੂਰ ਸਾਹਿਬ ਅੰਮ੍ਰਿਤ ਛਕ ਕੇ ਆਪਣਾ ਨਾਂ ਮਹਾਰਾਜਾ ਗੁਰਚਰਨ ਸਿੰਘ ਰਖਵਾਇਆ ਤੇ ਡਾਕਟਰ ਗੰਗਾ ਸਿੰਘ ਦੀ ਲੜਕੀ ਨਾਲ ਸ਼ਾਦੀ ਕੀਤੀ । 19-2-28 ਨੂੰ ਸਰਕਾਰ ਹਿੰਦ ਨੇ ਉਸ ਦਾ ਅਲਾਉਂਸ ਇਕ ਲਖ ਵੀਹ ਹਜ਼ਾਰ ਕਰ ਦਿੱਤਾ ।

ਜ਼ਾਤੀ ਝਗੜਾ ਸੀ । ਜਸਟਿਸ ਸਟੂਆਰਟ ਦਾ ਫੈਸਲਾ ਨਾਭੇ ਵਿਰੁਧ ਸੀ । ਨਾਭਾ ਪਟਿਆਲਾ ਚੂੰਕਿ ਦੋਵੇਂ ਫੂਲਕੀਆਂ ਸਿਖ ਰਿਆਸਤਾਂ ਸਨ, ਇਸ ਲਈ ਆਮ ਸਿਖਾਂ ਵਿਚ ਦੋਹਾਂ ਲਈ ਪਿਆਰ ਤੇ ਹਮਦਰਦੀ ਸੀ । ਸੰਤ ਅਤਰ ਸਿੰਘ ਜੀ ਨੇ ਮਹਾਰਾਜੇ ਨਾਭੇ ਨੂੰ ਕਿਹਾ ਕਿ ਉਹ ਪਟਿਆਲੇ ਨਾਲ ਝਗੜਾ ਮੁਕਾ ਲਵੇ, ਪਰ ਉਹ ਨਹੀਂ ਮੰਨਿਆ । ਸੰਤਾਂ ਨੂੰ ਉਸ ਨੇ ਉਤਰ ਦਿਤਾ, "ਤੁਸੀਂ ਮੈਨੂੰ ਰਾਜਨੀਤ ਸਿਖਾਣ ਆਏ ਹੋ ?" ਮਹਾਰਾਜਾ ਨਾਭਾ ਦੇ ਗਦੀਓਂ ਉਤਾਰੇ ਜਾਣ ਪਰ ਪੰਥ ਨੇ ਰੋਸ ਪ੍ਰਗਟ ਕੀਤਾ ।

ਅਜੇ ਨਾਭੇ ਪਟਿਆਲੇ ਦੇ ਝਗੜੇ ਦਾ ਫੈਸਲਾ ਨਹੀਂ ਸੀ ਹੋਇਆ ਕਿ ਜੂਨ 1923 ਵਿਚ ਸਿਖ ਲੀਗ ਦਾ ਸਮਾਗਮ ਜਲ੍ਹਿਆਂ ਵਾਲੇ ਬਾਗ ਅੰਮ੍ਰਿਤਸਰ ਵਿਚ ਹੋਇਆ । ਉਸ ਵਿਚ ਕਈ ਮੁਖੀਆਂ ਨੇ ਇਸ ਗੱਲ ਨੂੰ ਪ੍ਰਗਟ ਕੀਤਾ ਕਿ ਸਰਕਾਰ ਹਿੰਦ ਮਹਾਰਾਜਾ ਨਾਭਾ ਨੂੰ ਗਦੀਓਂ ਲਾਹੁਣਾ ਚਾਹੁੰਦੀ ਹੈ । ਜਦ ਮਹਾਰਾਜੇ ਨੂੰ ਗਦੀਓਂ ਲਾਹ ਦਿਤਾ ਗਿਆ ਤਾਂ ਲੋਕਾਂ ਦੀ ਇਹ ਰਾਇ ਬਣੀ :–

(1) ਸਰਕਾਰ ਨੇ ਮਹਾਰਾਜਾ ਨਾਭਾ ਨੂੰ ਗਦੀਓਂ ਲਾਹ ਕੇ ਬੇਇਨਸਾਫੀ ਕੀਤੀ ਹੈ ।

(2) ਮਹਾਰਾਜਾ ਸੁਤੰਤ੍ਰ ਰਾਜਾ ਸੀ, ਇਸ ਲਈ ਜਿਸ ਤਰ੍ਹਾਂ ਬਾਦਸ਼ਾਹ ਇੰਗਲੈਂਡ ਵਿਰੁਧ ਮੁਕੱਦਮਾ ਨਹੀਂ ਚਲ ਸਕਦਾ, ਇਸੇ ਤਰ੍ਹਾਂ ਸਰਕਾਰ ਨਾਭੇ ਵਿਰੁਧ ਮੁਕੱਦਮਾ ਨਹੀਂ ਚਲਾ ਸਕਦੀ ।

(3) ਸਰਕਾਰ ਅੰਗਰੇਜ਼ੀ ਤੇ ਫੂਲਕੀਆਂ ਰਿਆਸਤਾਂ ਵਿਚਕਾਰ ਹੋਏ ਸੰਧੀਪਤਰਾਂ ਨੂੰ ਮੁਖ ਰਖ ਕੇ ਸਰਕਾਰ ਮਹਾਰਾਜੇ ਨੂੰ ਗਦੀਓਂ ਨਹੀਂ ਲਾਹ ਸਕਦੀ ।

(4) ਮਹਾਰਾਜਾ ਨਾਭਾ ਚੰਗਾ ਸਿਖ ਹੈ ! ਰਾਜਨੀਤਕ ਮਤਭਦਾਂ ਦੇ ਕਾਰਣ ਉਸ ਨੂੰ ਗਦੀਓਂ ਲਾਹਿਆ ਗਿਆ ਹੈ । ਅਹਿਲਕਾਰਾਂ ਨੇ ਉਸ ਦੇ ਨਾਲ ਧਰੋਹ ਕੀਤਾ ਹੈ ।

(ਅਕਾਲੀ ਪ੍ਰਦੇਸੀ 9 ਸਤੰਬਰ 1923)

ਇਹ ਗਲਾਂ ਸਾਰੇ ਅੰਦੋਲਨ ਦਾ ਮੂਲ ਸਨ । ਆਮ ਸਿਖਾਂ ਦੀ ਮੰਗ ਸੀ ਕਿ ਮਹਾਰਾਜਾ ਨਾਭਾ ਨਾਲ ਬੇਇਨਸਾਫੀ ਹੋਈ ਹੈ । ਉਸ ਨੂੰ ਦੂਰ

ਕਰਨਾ ਪੰਥ ਦਾ ਫ਼ਰਜ਼ ਹੈ। ਉਸ ਨੂੰ ਮੁੜ ਗੱਦੀ ਉਤੇ ਬਿਠਾ ਕੇ ਦਮ ਲੈਣਾ ਚਾਹੀਦਾ ਹੈ, ਇਸ ਗੱਲ ਦਾ ਅਸਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਤੇ ਵੀ ਪਿਆ।

ਸਰਕਾਰ ਹਿੰਦ ਇਹ ਕਹਿੰਦੀ ਸੀ ਕਿ ਕਮਿਸ਼ਨ ਦਾ ਫ਼ੈਸਲਾ ਮਹਾਰਾਜਾ ਨਾਭਾ ਦੇ ਵਿਰੁਧ ਹੈ, ਇਸ ਲਈ ਉਹ ਗੱਦੀ ਤਿਆਗ ਦਿੰਦਾ ਜਾਂ ਆਪਣੇ ਵਿਰੁਧ ਅਦਾਲਤ ਵਿਚ ਮੁਕੱਦਮਾ ਚਲਣਾ ਪ੍ਰਵਾਨ ਕਰ ਲੈਂਦਾ। ਉਸ ਨੇ ਆਪਣੀ ਮਰਜ਼ੀ ਨਾਲ ਗੱਦੀ ਛੱਡਣੀ ਮੰਨ ਲਈ। ਨਾਲੇ ਇਹ ਮਾਮਲਾ ਨਾਭੇ ਪਟਿਆਲੇ ਦਾ ਨਿੱਜੀ ਤੇ ਪੁਲੀਟੀਕਲ ਹੈ। ਸ਼੍ਰੋਮਣੀ ਕਮੇਟੀ ਨਿਰੋਲ ਧਾਰਮਿਕ ਜਮਾਤ ਹੈ ਅਤੇ ਗੁਰਦਵਾਰਿਆਂ ਦਾ ਪ੍ਰਬੰਧ, ਸੇਵਾ ਤੇ ਰਾਖੀ ਕਰਨ ਵਾਲੀ ਜਥੇਬੰਦੀ ਹੈ, ਉਹ ਨਾਭੇ ਦੇ ਮਾਮਲੇ ਵਿਚ ਦਖ਼ਲ ਨਹੀਂ ਦੇ ਸਕਦੀ।

ਸ: ਬ: ਮਹਿਤਾਬ ਸਿੰਘ ਦਾ ਬਿਆਨ—

ਸ਼੍ਰੋਮਣੀ ਕਮੇਟੀ ਦੇ ਪਹਿਲੇ ਜੱਥੇ ਦੇ ਮੁਕੱਦਮੇ ਵਿਚ ਸ. ਬ. ਮਹਿਤਾਬ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਨੇ ਨਾਭੇ ਸੰਬੰਧੀ ਆਪਣੇ ਬਿਆਨ ਵਿਚ ਕਿਹਾ :—

"ਮਹਾਰਾਜਾ ਨਾਭਾ ਦੇ ਗਦੀਓਂ ਲਾਹੇ ਜਾਣ ਪਰ ਸਾਰੇ ਦੇਸ਼ ਵਿਚ ਰੌਲਾ ਮਚ ਗਿਆ। ਸ਼੍ਰੋਮਣੀ ਕਮੇਟੀ ਤੇ ਹਰ ਪਾਸਿਓਂ ਜ਼ੋਰ ਪਾਇਆ ਗਿਆ ਕਿ ਮਹਾਰਾਜੇ ਦਾ ਗਦੀਓਂ ਲਹਿਣਾ ਖੁਸ਼ੀ ਨਾਲ ਨਹੀਂ। ਸਿੱਖ ਜਨਤਾ ਇਸ ਸਬੰਧੀ ਵਧੇਰੇ ਬੇਚੈਨ ਸੀ। ਸ਼੍ਰੋਮਣੀ ਕਮੇਟੀ ਪਾਸ ਲੋਕਾਂ ਦੇ ਪਾਸ ਕੀਤੇ ਹੋਏ ਹਜ਼ਾਰਾਂ ਮਤੇ ਪੁਜੇ ਕਿ ਇਸ ਬਾਰੇ ਸਹੀ ਹਾਲਾਤ ਪਤਾ ਕੀਤੇ ਜਾਣ। ਸ਼੍ਰੋਮਣੀ ਕਮੇਟੀ ਦੀ ਨਵੀਂ ਚੋਣ ਹੋਣ ਵਾਲੀ ਸੀ। ਪਹਿਲੀ ਕਮੇਟੀ ਨੂੰ ਨਾਭੇ ਦੇ ਬਾਰੇ ਕੁਝ ਸ਼ੱਕ ਸਨ, ਇਸ ਲਈ ਨਵੀਂ ਕਮੇਟੀ ਲਈ ਇਹ ਮਾਮਲਾ ਰਖਿਆ ਗਿਆ। ਸ਼੍ਰੋਮਣੀ ਕਮੇਟੀ ਵਲੋਂ ਨਾਭੇ ਦੇ ਮਾਮਲੇ ਸਬੰਧੀ ਵਾਇਸਰਾਇ ਨੂੰ ਇਕ ਤਾਰ ਦਿਤੀ ਗਈ, ਜਿਸ ਦਾ ਭਾਵ ਇਹ ਸੀ ਕਿ ਮਹਾਰਾਜਾ ਨਾਭਾ ਦੇ ਗਦੀਓਂ ਉਤਰਨ ਬਾਰੇ ਇਕ ਨਿਰਪਖ ਪੜਤਾਲੀਆ ਕਮੇਟੀ ਨੀਯਤ ਕੀਤੀ ਜਾਵੇ, ਜੋ ਸਿੱਖ-ਜਨਤਾ ਨੂੰ ਦਸ

ਸਕੇ ਕਿ ਮਹਾਰਾਜਾ ਆਪਣੀ ਖੁਸ਼ੀ ਨਾਲ ਗਦੀਓਂ ਉਤਰਿਆ ਹੈ ਜਾਂ ਉਸ ਨੂੰ ਜ਼ੋਰੀਂ ਗਦੀਓਂ ਉਤਾਰਿਆ ਗਿਆ ਹੈ। ਸਰਕਾਰ ਵਲੋਂ ਇਸ ਗੱਲ ਦਾ ਕੋਈ ਉਤਰ ਨਾ ਦਿਤਾ ਗਿਆ। ਸ਼੍ਰੋਮਣੀ ਕਮੇਟੀ ਨੂੰ ਲਿਖਤੀ ਸਬੂਤਾਂ ਤੋਂ ਇਹ ਨਿਸਚਾ ਹੋ ਗਿਆ ਕਿ ਮਹਾਰਾਜਾ ਨਾਭਾ ਨੂੰ ਗਦੀਓਂ ਉਤਾਰਿਆ ਗਿਆ ਹੈ, ਮਹਾਰਾਜਾ ਨਾਭਾ ਗੁਰਦਵਾਰਾ ਸੁਧਾਰ ਲਹਿਰ ਨਾਲ ਬੜੀ ਹਮਦਰਦੀ ਰਖਦੇ ਸਨ। ਗੁਰਦਵਾਰਾ ਰਕਾਬ ਗੰਜ ਦੀ ਕੰਧ ਬਾਰੇ ਉਨ੍ਹਾਂ ਨੇ ਚੰਗੀ ਸੇਵਾ ਕੀਤੀ ਸੀ†

"ਨਾਭੇ ਸਬੰਧੀ ਮੈਂ ਕੁਝ ਥੋੜੇ ਜਿਹੇ ਸ਼ਬਦ ਹੋਰ ਕਹਿਣਾ ਚਾਹੁੰਦਾ ਹਾਂ। ਪਹਿਲੇ ਨਾਭੇ ਦਾ ਘਰ ਗੁਰੂ ਸਾਹਿਬ ਨਾਲ ਸਬੰਧ ਰਖਦਾ ਹੈ। ਇਤਿਹਾਸਕਾਰ ਲਿਖਦੇ ਹਨ ਕਿ ਇਸ ਨੂੰ ਗੁਰੂ ਸਾਹਿਬ ਨੇ 'ਤੇਰਾ ਘਰ ਸੋ ਮੇਰਾ ਘਰ' ਹੋਣ ਦਾ ਵਰ ਦਿਤਾ ਹੈ। ਦੂਸਰੇ ਮਹਾਰਾਜੇ ਨਾਭਾ (ਰਿਪੁਦਮਨ ਸਿੰਘ) ਜਦ ਟਿੱਕਾ ਸਨ ਤਾਂ ਉਨ੍ਹਾਂ ਨੇ ਅਨੰਦ ਮੈਰਜ ਬਿਲ ਪਾਸ ਕਰਾਉਣ ਵਿਚ ਬੜੀ ਸੇਵਾ ਕੀਤੀ ਸੀ। ਤੀਸਰੇ ਮਹਾਰਾਜਾ ਹੀਰਾ ਸਿੰਘ ਮੌਜੂਦਾ ਮਹਾਰਾਜੇ ਦੇ ਪਿਤਾ ਨੇ ਖਾਲਸਾ ਕਾਲਜ ਦੀ ਇਮਾਰਤ ਬਣਾਉਣ ਵਿਚ ਬੜੀ ਸੇਵਾ ਕੀਤੀ ਸੀ। ਚੌਥੇ ਮਹਾਰਾਜਾ ਰਿਪੁਦਮਨ ਸਿੰਘ ਨੇ ਗੁਰਦਵਾਰਾ ਰਕਾਬਗੰਜ ਦਿੱਲੀ ਬਾਰੇ ਬੜੀ ਸੇਵਾ ਕੀਤੀ। ਜਿਸ ਕਰਕੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਉਨ੍ਹਾਂ ਦੇ ਧੰਨਵਾਦ ਦਾ ਮਤਾ ਪਾਸ ਕੀਤਾ।

"ਜਨਵਰੀ 1921 ਵਿਚ ਮਹਾਰਾਜਾ ਨਾਭਾ ਨੇ ਸਰ ਐਡਵਰਡ ਮੈਕਲੇਗਨ (ਗਵਰਨਰ ਪੰਜਾਬ) ਨੂੰ ਰਿਆਸਤ ਵਲੋਂ ਪ੍ਰੀਤੀ ਭੋਜਨ ਦਿਤਾ, ਜਿਸ ਵਿਚ ਉਨ੍ਹਾਂ ਨੇ ਗੁਜਦਵਾਰਾ ਰਕਾਬ ਗੰਜ ਬਾਰੇ ਕਿਹਾ ਸੀ, "ਮੈਨੂੰ ਆਸ ਹੈ ਕਿ ਮੈਂ ਤੁਹਾਡਾ ਵਿਸ਼ਵਾਸ ਨਹੀਂ ਗੁਆ ਰਿਹਾ, ਜਦੋਂ ਮੈਂ ਪਬਲਿਕ ਤੌਰ ਤੇ ਅਧੀਨਗੀ ਸਹਿਤ ਇਹ ਦਸਦਾ ਹਾਂ ਕਿ ਗੁਰ-ਦਵਾਰਾ ਰਕਾਬ ਗੰਜ ਦਿਲੀ ਦੀ ਘਟਨਾ ਸਬੰਧੀ ਤਸੱਲੀ ਬਖਸ਼ ਹੱਲ ਛੇਤੀ ਕਰਨਾ ਜ਼ਰੂਰੀ ਹੈ। ਮੈਂ ਪਿਛਲੇ ਅਕਤੂਬਰ ਵਿਚ ਜ਼ਾਤੀ ਤੌਰ ਤੇ

†ਅਕਾਲੀ ਲੀਡਰਜ਼ ਕੇਸ ਪੰਨਾ 711 ਜਿਲਦ

ਤੁਹਾਨੂੰ ਸ਼ਿਮਲੇ ਵੀ ਜ਼ਿਕਰ ਕੀਤਾ ਸੀ ਕਿ ਸਿਖ ਭਾਵ ਇਸ ਘਟਨਾ ਕਰਕੇ ਜੋ ਠੀਕ ਤੌਰ ਤੇ ਬਹੁਤ ਭੜਕੇ ਹਨ, ਉਨ੍ਹਾਂ ਦਾ ਤਸੱਲੀ ਬਖਸ਼ ਹੱਲ ਬਹੁਤ ਜ਼ਰੂਰੀ ਹੈ।"

ਆਪਣੇ ਬਿਆਨ ਵਿਚ ਸਰਦਾਰ ਮਹਿਤਾਬ ਸਿੰਘ ਜੀ ਅਗੇ ਚਲ ਕੇ ਕਹਿੰਦੇ ਹਨ :-

"ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਮਹਾਰਾਜਾ ਨਾਭਾ ਦੇ ਗਦੀਓਂ ਲਾਹੇ ਜਾਣ ਪਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਇਸ ਮਾਮਲੇ ਨੂੰ ਕੇਵਲ ਸਰਕਾਰ ਦੀ ਵਿਰੋਧਤਾ ਕਰਨ ਲਈ ਹੱਥ ਵਿਚ ਲਿਆ। ਹਕੀਕਤ ਇਹ ਹੈ ਕਿ ਜਦ ਪਟਿਆਲੇ ਤੇ ਨਾਭੇ ਦਾ ਆਪਸ ਵਿਚ ਝਗੜਾ ਚਲਿਆ, ਸਿੱਖ ਕੌਮ ਇਸ ਨੂੰ ਵੇਖ ਕੇ ਬੇਚੈਨੀ ਦੀ ਹਾਲਤ ਵਿਚ ਸੀ। ਸ਼੍ਰੋਮਣੀ ਕਮੇਟੀ ਨੇ ਕਈ ਵੇਰ ਦੋਹਾਂ ਰਾਜਿਆਂ ਵਿਚਕਾਰ ਸਮਝੋਤਾ ਕਰਾਉਣ ਦਾ ਜਤਨ ਕੀਤਾ। ਜਦ ਗੁਰੂ ਕੇ ਬਾਗ ਦਾ ਮਾਮਲਾ ਸ਼ੁਰੂ ਹੋਇਆ ਤਦ ਪਟਿਆਲੇ ਨਾਭੇ ਵਲੋਂ ਪ੍ਰੈਸ ਵਿਚ ਇਕ ਦੂਜੇ ਨੂੰ ਗਾਲ੍ਹਾਂ ਦਿਤੀਆਂ ਗਈਆਂ ਤੇ ਪੈਮਫ਼ਲਟ ਪ੍ਰਕਾਸ਼ਤ ਕੀਤੇ ਗਏ। ਇਹ ਵੇਖ ਕੇ ਕਈ ਥਾਵਾਂ ਦੀਆਂ ਸਿੰਘ ਸਭਾਵਾਂ ਨੇ ਸ਼੍ਰੋਮਣੀ ਗੁਰਦਵਾਰਾ ਕਮੇਟੀ ਪਰ ਜੋਰ ਦਿਤਾ ਕਿ ਦੋਹਾਂ ਰਾਜਿਆਂ ਵਲੋਂ ਇਸ ਕਿਸਮ ਦਾ ਮਾੜਾ ਪ੍ਰਾਪੇਗੰਡਾ ਬੰਦ ਕੀਤਾ ਜਾਵੇ। ਇਹ ਬੰਦ ਹੋ ਗਿਆ। ਸ਼੍ਰੋਮਣੀ ਕਮੇਟੀ ਨੇ ਨਾਭੇ ਦੇ ਮਾਮਲੇ ਨੂੰ ਕੇਵਲ ਇਸ ਲਈ ਹੱਥ ਵਿਚ ਲਿਆ ਕਿ ਉਹ ਖੁਸ਼ੀ ਨਾਲ ਗਦੀਓਂ ਨਹੀਂ ਉਤਰਿਆ।

"ਸ: ਅਰਜਨ ਸ਼ਾਹ ਸਿੰਘ ਸੈਸ਼ਨ ਜੱਜ ਪਟਿਆਲਾ ਦੋ ਵੇਰ 20 ਜੁਲਾਈ 1923 ਨੂੰ ਸ਼੍ਰੋਮਣੀ ਕਮੇਟੀ ਦੇ ਦਫਤ੍ਰ ਅੰਮ੍ਰਿਤਸਰ ਵਿਚ ਆਏ ਤੇ ਉਨ੍ਹਾਂ ਨੇ ਕਿਹਾ ਕਿ ਸ਼ਰ ਦਿਆ ਕਿਸ਼ਨ ਕੌਲ ਤੇ ਕਰਨਲ ਮਿੰਚਨ ਨੇ ਉਨ੍ਹਾਂ ਨੂੰ ਮਹਾਰਾਜਾ ਪਟਿਆਲਾ ਦੀ ਪ੍ਰਵਾਨਗੀ ਨਾਲ ਭੇਜਿਆ ਹੈ ਤੇ ਉਹ ਇਹ ਸੁਨੇਹਾ ਲਿਆਏ ਹਨ ਕਿ ਸਰਕਾਰ ਅੰਗਰੇਜ਼ੀ ਸਿਖਾਂ ਦੀ ਤਸੱਲੀ ਲਈ ਇਸ ਮਾਮਲੇ ਨੂੰ ਹੱਲ ਕਰਨ ਲਈ ਤਿਆਰ ਸੀ, ਇਸ ਸ਼ਰਤ ਤੇ ਨਾਭੇ ਦੇ ਕੇਸ ਬਾਰੇ ਸਾਰੇ ਕਾਗਜ਼ ਸ਼੍ਰੋਮਣੀ ਕਮੇਟੀ ਦੇ ਦੋ ਪ੍ਰਤੀ-ਨਿਧਾਂ ਨੂੰ ਵਿਖਾਉਣ ਲਈ ਤਿਆਰ ਹੈ। ਜੇ ਪ੍ਰਤੀਨਿਧਾਂ ਨੂੰ ਨਿਸਚਾ ਹੋ

ਜਾਵੇ ਕਿ ਮਹਾਰਾਜੇ ਨਾਭੇ ਨਾਲ ਅਯੋਗ ਵਰਤਾਉ ਨਹੀਂ ਕੀਤਾ ਗਿਆ ਤਦ ਸ੍ਰੋਮਣੀ ਕਮੇਟੀ ਦਾ ਫ਼ਰਜ ਹੋਵੇਗਾ ਕਿ ਉਹ ਸਿਖਾਂ ਨੂੰ ਸਲਾਹ ਦੇਵੇ ਕਿ ਉਹ ਨਾਭੇ ਬਾਰੇ ਐਜੀਟੇਸ਼ਨ ਨੂੰ ਬੰਦ ਕਰ ਦੇਣ। ਉਸ ਸਮੇਂ ਸ੍ਰੋਮਣੀ ਕਮੇਟੀ ਦੇ ਦਫਤਰ ਵਿਚ ਜੋ ਮੈਂਬਰ ਸਨ, ਉਨ੍ਹਾਂ ਨੇ ਇਹ ਗੱਲ ਪ੍ਰਵਾਨ ਕਰ ਲਈ। ਤਿੰਨ ਦਿਨ ਪਿਛੋਂ ਸ: ਅਰਜਨ ਸ਼ਾਹ ਸਿੰਘ ਫਿਰ ਆਏ। ਅੰਤ੍ਰਿੰਗ ਕਮੇਟੀ ਨੇ ਉਨ੍ਹਾਂ ਨੂੰ ਪੱਕਾ ਭਰੋਸਾ ਦੁਆਇਆ। ਇਹ ਲਿਖਤੀ ਨਹੀਂ ਸੀ। ਇਸ ਤੋਂ ਪਿਛੋਂ ਕੁਝ ਨਹੀਂ ਸੁਣਿਆ।

5 ਅਗਸਤ 1923 ਨੂੰ ਸ੍ਰੋਮਣੀ ਕਮੇਟੀ ਦੀ ਇਕੱਤ੍ਰਤਾ ਹੋਈ, ਜਿਸ ਵਿਚ ਮਹਾਰਾਜਾ ਨਾਭਾ ਸਬੰਧੀ ਇਕ ਮਤਾ ਪਾਸ ਕੀਤਾ ਕਿ ਮਹਾਰਾਜਾ ਖੁਸ਼ੀ ਨਾਲ ਗਦੀਓਂ ਨਹੀਂ ਲੱਥਾ। ਇਸ ਮਤੇ ਵਿਚ ਸਰਕਾਰ ਦੀ ਨਿਖੇਧੀ ਕੀਤੀ ਗਈ ਤੇ ਇਸ ਨੂੰ ਗੁਰਦਵਾਰਾ ਲਹਿਰ ਅਰ ਸਿਖਾਂ ਤੇ ਇਕ ਪਾਸਿਓਂ ਹਮਲਾ ਪ੍ਰਗਟ ਕੀਤਾ ਗਿਆ। ਉਸ ਵਕਤ ਸ੍ਰੋਮਣੀ ਕਮੇਟੀ ਦਾ ਕੋਈ ਇਰਾਦਾ ਨਾਭੇ ਵਿਚ ਜਥੇ ਭੇਜਣ ਦਾ ਨਹੀਂ ਸੀ। ਕੇਵਲ ਪ੍ਰੈਸ ਤੇ ਪਲੇਟ ਫਾਰਮ ਤੇ ਹੀ ਅੰਦੋਲਨ ਜਾਰੀ ਰਖਣ ਦਾ ਸੀ। ਇਸ ਲਈ ਸ਼ਰੋਮਣੀ ਕਮੇਟੀ ਦੇ ਮਤੇ ਵਿਚ 'ਪੁਰ-ਅਮਨ' ਤੇ 'ਯੋਗ' ਸ਼ਬਦ ਵਰਤੇ ਗਏ ਸਨ।

"ਮਹਾਰਾਜਾ ਨਾਭਾ ਨੂੰ ਮੁੜ ਗੱਦੀ ਤੇ ਬਿਠਾਉਣ ਲਈ ਅਕਾਲੀ ਜਥੇ ਭੇਜਣ ਦਾ ਕੋਈ ਹੁਕਮ ਨਹੀਂ ਦਿਤਾ ਗਿਆ। ਨਾ ਹੀ ਕੋਈ ਜੱਥਾ ਭੇਜਿਆ ਗਿਆ। ਨਾ ਹੀ ਸ਼ਰੋਮਣੀ ਕਮੇਟੀ ਦਾ ਆਪਣੇ ਮਤੇ ਦੇ ਸ਼ਬਦਾਂ ਤੋਂ ਬਾਹਿਰ ਜਾਣ ਦਾ ਕੋਈ ਇਰਾਦਾ ਸੀ।

"ਮੈਂ 5 ਅਗਸਤ ਤੋਂ 10 ਅਗਸਤ 1923 ਤਕ ਅੰਮ੍ਰਿਤਸਰ ਰਿਹਾ। ਉਸ ਤੋਂ ਪਿਛੋਂ ਕਸ਼ਮੀਰ ਚਲਾ ਗਿਆ। ਮੇਰੇ ਪਿਛੋਂ ਸ: ਤੇਜਾ ਸਿੰਘ ਸਮੁੰਦਰੀ ਕਾਇਮ ਮੁਕਾਮ ਪ੍ਰਧਾਨ ਦੇ ਸਿਖ ਮਿਸ਼ਨਰੀ ਸੁਸਾਇਟੀ ਦੇ ਮੈਂਬਰ ਇੰਚਾਰਜ ਸਨ। ਸ੍ਰੀ ਨਗਰ (ਕਸ਼ਮੀਰ) ਵਿਚ ਸ਼ਰੋਮਣੀ ਕਮੇਟੀ ਦੀ ਤਾਰ ਪੁਜਣ ਪਰ ਮੈਂ 1 ਸਤੰਬਰ 1923 ਨੂੰ ਵਾਪਸ ਅੰਮ੍ਰਿਤਸਰ ਪੁਜਿਆ। ਉਸ ਸਮੇਂ ਮੇਰੇ ਸਬੰਧੀ ਕਈ ਮੈਂਬਰਾਂ ਵਿਚ ਗ਼ਲਤ ਫਹਿਮੀ ਪਾਈ ਜਾਂਦੀ ਸੀ ਕਿ ਮੈਂ ਨਾਭੇ ਦੇ ਮਾਮਲੇ ਤੋਂ ਬਚਣ ਲਈ ਕਸ਼ਮੀਰ

ਚਲਾ ਗਿਆ ਸੀ। ਸ: ਜੋਗਿੰਦਰ ਸਿੰਘ ਨੇ 'ਸਿਵਲ ਮਿਲਟਰੀ ਗਜ਼ਟ' ਵਿਚ ਇਕ ਲੇਖ ਲਿਖਿਆ ਸੀ, ਜਿਸ ਵਿਚ ਦਸਿਆ ਸੀ ਕਿ ਜਿਸ ਤਰ੍ਹਾਂ ਸ: ਲਹਿਣਾ ਸਿੰਘ ਮਜੀਠਾ ਨਾਜ਼ਕ ਵਕਤ ਵਿਚ ਸਿਖਾਂ ਨੂੰ ਛੱਡ ਕੇ ਬਨਾਰਸ ਚਲਾ ਗਿਆ ਸੀ, ਇਸੇ ਤਰ੍ਹਾਂ ਸ: ਬ: ਮਹਿਤਾਬ ਸਿੰਘ ਕਸ਼ਮੀਰ ਚਲੇ ਗਏ ਹਨ। ਉਨ੍ਹਾਂ ਦਾ ਛੁਟੀ ਤੇ ਹੋਣਾ ਇਕ ਬਹਾਨਾ ਹੈ, ਮੈਂ ਇਹ ਗ਼ਲਤ ਫਹਿਮੀ ਦੂਰ ਕਰਨ ਲਈ ਆਪਣੇ ਦਸਖਤਾਂ ਨਾਲ ਇਕ ਚਿੱਠੀ ਅਖ਼ਬਾਰਾਂ ਵਿਚ ਛਪਵਾਈ।

4 ਸਤੰਬਰ ਨੂੰ ਸ਼ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤ੍ਰਤਾ ਹੋਈ, ਜਿਸ ਵਿਚ ਸ: ਤੇਜਾ ਸਿੰਘ ਸਮੁੰਦਰੀ ਨੇ ਦਸਿਆ ਕਿ ਮਹਾਰਾਜਾ ਨਾਭਾ ਦੇ ਗਦੀਓਂ ਲਾਹੇ ਜਾਣ ਪਰ ਰਿਆਸਤ ਦੇ ਲੋਕੀ ਬਹੁਤ ਬੇਚੈਨ ਹਨ। ਜੋ ਵਰਤਾਉ ਸਰਕਾਰ ਨੇ ਮਹਾਰਾਜੇ. ਮਹਾਰਾਣੀ ਤੇ ਉਸ ਦੀ ਲੜਕੀ ਨਾਲ ਕੀਤਾ ਹੈ, ਉਸ ਪਰ ਔਖੇ ਹਨ। ਇਸ ਸਬੰਧੀ 25, 26 ਤੇ 27 ਅਗਸਤ ਨੂੰ ਸਿਖਾਂ ਨੇ ਜੈਤੋ ਮੰਡੀ ਵਿਚ ਦੀਵਾਨ ਰਖਿਆ। ਜੈਤੋ ਤੋਂ ਇਕ ਆਦਮੀ ਅੰਮ੍ਰਿਤਸਰ ਆਇਆ। ਉਸ ਨੇ ਦਸਿਆ ਕਿ ਦੀਵਾਨ ਦੇ ਅਖ਼ੀਰਲੇ ਦਿਨ 27 ਅਗਸਤ ਨੂੰ ਪੁਲਸ ਗੁਰ-ਦਵਾਰੇ ਵਿਚ ਦਾਖਲ ਹੋਈ। ਉਸ ਨੇ ਇੰਦਰ ਸਿੰਘ ਮੌੜ ਨੂੰ ਬਿਨਾਂ ਵਾਰੰਟ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚੋਂ ਗ੍ਰਿਫ਼ਤਾਰ, ਕਰ ਲਿਆ। ਇਹ ਦੀਵਾਨ ਕੇਵਲ ਮਹਾਰਾਜਾ ਨਾਭਾ ਨਾਲ ਹਮਦਰਦੀ ਲਈ ਹੀ ਨਹੀਂ ਸੀ, ਬਲਕਿ ਧਾਰਮਿਕ ਪਰਚਾਰ ਲਈ ਸੀ। ਇਸ ਲਈ ਪੁਲਸ ਵਲੋਂ ਜ਼ੋਰ ਨਾਲ ਦੀਵਾਨ ਬੰਦ ਕਰਨ ਤੇ ਇਕ ਆਦਮੀ ਦੀ ਗ੍ਰਿਫਤਾਰੀ ਪਰ ਲੋਕਾਂ ਵਿਚ ਬਹੁਤ ਰੋਸ ਪੈਦਾ ਹੋ ਗਿਆ। ਜੈਤੋ ਵਿਚ ਸੰਗਤ ਨੇ ਦੀਵਾਨ ਜਾਰੀ ਰਖਣ ਦਾ ਮਤਾ ਪਾਸ ਕਰ ਦਿਤਾ। ਸ: ਤੇਜਾ ਸਿੰਘ ਕਹਿੰਦੇ ਹਨ ਕਿ ਜੋ ਆਦਮੀ ਜੈਤੋ ਤੋਂ ਅੰਮ੍ਰਿਤਸਰ ਆਇਆ, ਉਸ ਨੂੰ ਉਨ੍ਹਾਂ ਨੇ ਧਾਰਮਿਕ ਦੀਵਾਨ ਜਾਰੀ ਰਖਣ ਲਈ ਕਿਹਾ ਤੇ ਦਸਿਆ ਕਿ ਹਾਕਮ ਧਾਰਮਿਕ ਦੀਵਾਨ ਰੋਕਣ ਦਾ ਕੋਈ ਹੱਕ ਨਹੀਂ ਰਖਦੇ। ਇਹ ਵੀ ਇਤਲਾਹ ਮਿਲੀ ਕਿ ਹਾਕਮਾਂ ਨੇ ਲੋਕਾਂ ਨੂੰ ਧਾਰਮਿਕ ਦੀਵਾਨ ਤੇ ਗੁਰ-ਦਵਾਰੇ (ਗੰਗਸਰ) ਵਿਚ ਜਾਣ ਤੋਂ ਰੋਕ ਦਿਤਾ ਹੈ। ਇਸ ਲਈ ਜੈਤੋ

ਵਿਚ ਪ੍ਰਚਾਰਕ ਭੇਜੇ ਗਏ ਕਿਉਂਕਿ ਗੁਰਦਵਾਰੇ ਦੀ ਯਾਤਰਾ ਲਈ ਜਾਣਾ ਸਿਖਾਂ ਦਾ ਕੁਦਰਤੀ ਹੱਕ ਹੈ। ਅੰਤ੍ਰਿੰਗ ਕਮੇਟੀ ਨੇ ਸ: ਤੇਜਾ ਸਿੰਘ ਸਮੁੰਦਰੀ ਦੇ ਦਸਣ ਪਰ ਸਾਰੇ ਮਾਮਲੇ ਤੇ ਵਿਚਾਰ ਕੀਤੀ, ਤੇ ਉਨ੍ਹਾਂ ਵਲੋਂ ਕੀਤੀ ਗਈ ਕਾਰਵਾਈ ਦੀ ਪੁਸ਼ਟੀ ਕੀਤੀ।

14 ਸਤੰਬਰ 1923 ਨੂੰ ਜੈਤੋ ਵਿਚ ਅਖੰਡ ਪਾਠ ਖੰਡਤ ਕਰਨ ਦੀ ਘਟਨਾ ਹੋਈ। ਇਹ ਮਾਮਲਾ 29 ਸਤੰਬਰ 1923 ਨੂੰ ਸ਼ਰੋਮਣੀ ਕਮੇਟੀ ਦੀ ਜਨਰਲ ਮੀਟਿੰਗ ਵਿਚ ਪੇਸ਼ ਹੋਇਆ। ਜੈਤੋ ਵਿਚ ਧਾਰਮਿਕ ਦੀਵਾਨ ਦਾ ਬੰਦ ਕਰਨਾ ਤੇ ਅਖੰਡ ਪਾਠ ਦਾ ਖੰਡਨ ਕਰਨਾ ਆਦਿਕ ਸਾਰੀਆਂ ਗਲਾਂ ਪਰ ਵਿਚਾਰ ਕਰ ਕੇ ਜਨਰਲ ਕਮੇਟੀ ਨੇ ਅੰਤ੍ਰਿੰਗ ਕਮੇਟੀ ਦੀ ਉਸ ਕਾਰਵਾਈ ਦੀ ਪ੍ਰੋੜ੍ਹਤਾ ਕੀਤੀ ਜੋ ਉਸ ਨੇ ਜੈਤੋ ਸਬੰਧੀ ਕੀਤੀ। ਜੈਤੋ ਦੀ ਸਾਰੀ ਕਾਰਵਾਈ ਦਾ ਜ਼ਿਮੇਵਾਰ ਸ: ਗੁਰਦਿਆਲ ਸਿੰਘ ਨਾਜ਼ਮ ਨੂੰ ਸਮਝ ਕੇ ਉਸ ਨੂੰ ਸਿਖੀ ਤੋਂ ਖਾਰਜ ਕੀਤਾ ਗਿਆ। ਜੈਤੋ ਦੀਆਂ ਘਟਨਾਵਾਂ ਸਬੰਧੀ ਵਾਇਸਰਾਏ ਨੂੰ ਤਾਰਾਂ ਦਿਤੀਆਂ ਗਈਆਂ, ਪਰ ਉਸ ਨੇ ਕੋਈ ਧਿਆਨ ਨਾ ਦਿਤਾ। ਸ਼ਰੋਮਣੀ ਕਮੇਟੀ ਨੇ ਆਪਣੇ ਹਕੂਕ ਕਾਇਮ ਰਖਣ ਲਈ ਜੈਤੋ ਵਿਚ ਜਥੇ ਭੇਜੇ।*

ਮਾਸਟਰ ਤਾਰਾ ਸਿੰਘ ਦਾ ਬਿਆਨ–

ਮਾਸਟਰ ਤਾਰਾ ਸਿੰਘ ਅੰਤ੍ਰਿੰਗ ਮੈਂਬਰ ਸ਼ਰੋਮਣੀ ਕਮੇਟੀ ਨੇ ਅਕਾਲੀ ਲੀਡਰਜ਼ ਕੇਸ ਵਿਚ 1 ਨਵੰਬਰ 1924 ਨੂੰ ਮਿ: ਬੀ. ਜੇ. ਐਂਡਰਸਨ ਸਪੈਸ਼ਲ ਮੈਜਿਸਟਰੇਟ ਲਾਹੌਰ ਦੀ ਅਦਾਲਤ ਵਿਚ ਮਹਾਰਾਜਾ ਨਾਭੇ ਦੇ ਗਦੀਓਂ ਲਾਹੇ ਜਾਣ ਤੇ ਅੰਦੋਲਨ ਬਾਰੇ ਬਿਆਨ ਦਿੰਦੇ ਹੋਏ ਕਿਹਾ :–

"ਨਾਭੇ ਦਾ ਸਵਾਲ ਉਠਾਣ ਵਿਚ ਮੇਰੀ ਸਭ ਤੋਂ ਵਧੀਕ ਜ਼ਿੰਮੇ-ਵਾਰੀ ਹੈ। ਜੁਲਾਈ 1923 ਦੇ ਆਰੰਭ ਵਿਚ ਸੰਤ ਤੇਜਾ ਸਿੰਘ ਤੇ ਸੰਤ ਦੀਦਾਰ ਸਿੰਘ ਨਾਭੇ ਗਏ ਅਤੇ ਮਹਾਰਾਜਾ ਸਾਹਿਬ ਨੂੰ ਮਿਲੇ। ਉਨ੍ਹਾਂ ਨੇ

*ਅਕਾਲੀ ਲੀਡਰਜ਼ ਕੇਸ ਪੰਨਾ 711-14, ਜਿਲਦ 1

ਆ ਕੇ ਸ਼ਰੋਮਣੀ ਕਮੇਟੀ ਨੇ ਕਾਰਜ ਸਾਧਕ ਕਮੇਟੀ ਨੂੰ ਦਸਿਆ ਕਿ ਮਹਾਰਾਜਾ ਸਾਹਿਬ ਗਦੀਓਂ ਉਤਰਨ ਵਾਲੇ ਹਨ। ਸਭ ਅਹਿਲਕਾਰ ਉਨ੍ਹਾਂ ਦੇ ਵਿਰੁਧ ਹਨ। ਮਹਾਰਾਜਾ ਨਾਭਾ ਨੇ ਗੌਰਮਿੰਟ ਦੀਆਂ ਸ਼ਰਤਾਂ ਦੀ ਚਿਠੀ ਤੇ ਦਸਖ਼ਤ ਕਰਨ ਤੋ ਇਨਕਾਰ ਕਰ ਦਿਤਾ ਸੀ। ਦੋ ਦਿਨ ਤਕ ਆਪ ਨੂੰ ਕੋਈ ਅਹਿਲਕਾਰ ਨਹੀਂ ਮਿਲਿਆ, ਜਿਸ ਦੇ ਹੱਥ ਉਹ ਚਿਠੀ ਸ਼ਿਮਲੇ ਭੇਜ ਸਕਦੇ। ਉਨ੍ਹਾਂ (ਸੰਤਾਂ) ਨੇ ਅਹਿਲਕਾਰਾਂ ਵਿਰੁਧ ਹੋਰ ਕਈ ਇਲਜ਼ਾਮ ਲਾਏ। ਇਹ ਸੁਣ ਕੇ ਸ਼ਰੋਮਣੀ ਕਮੇਟੀ ਦੇ ਹੋਰ ਮੈਂਬਰ ਚੁਪ ਰਹੇ। ਮੈਂ ਸੰਤ ਦੀਦਾਰ ਸਿੰਘ ਨਾਲ ਨਾਭੇ ਨੂੰ ਤੁਰ ਗਿਆ।

''ਜਦ ਅਸੀਂ ਮਹਾਰਾਜਾ ਸਾਹਿਬ ਦੇ ਮਹੱਲ ਤੇ ਪੁਜੇ ਤਾਂ ਉਥੇ ਗਰੇਂਡੀ ਨਾਮੀ ਅੰਗਰੇਜ਼ ਸ਼ਿਮਲੇ ਤੋਂ ਇਸ ਕਾਰਵਾਈ ਲਈ ਆਇਆ ਹੋਇਆ ਸੀ ਕਿ ਮਹਾਰਾਜ ਦੇ ਤਖ਼ਤ ਛਡਣ ਦੀ ਚਿਠੀ ਵਾਇਸਰਾਏ ਪਾਸ ਲੈ ਜਾਵੇ। ਇਹ ਗ੍ਰੰਡੀ ਮਹਾਰਾਜੇ ਦਾ ਨੌਕਰ ਸੀ ਤੇ ਸ਼ਿਮਲੇ ਰਹਿੰਦਾ ਸੀ। ਉਹ ਸਾਡੇ ਗਿਆਂ ਤਿੰਨ ਘੰਟੇ ਉਥੇ (ਨਾਭੇ) ਰਿਹਾ। ਜਦ ਉਹ ਮਹਾਰਾਜਾ ਸਾਹਿਬ ਪਾਸੋਂ ਤਖ਼ਤ ਛਡਣ ਦੀ ਮਨਜ਼ੂਰੀ ਲੈ ਕੇ ਤੁਰ ਗਿਆ, ਤਾਂ ਉਸ ਦੇ ਕੁਝ ਚਿਰ ਪਿਛੋਂ ਅਸੀਂ ਮਹਾਰਾਜਾ ਸਾਹਿਬ ਨੂੰ ਮਿਲ ਸਕੇ। ਮਹਾਰਾਜ ਨੇ ਸਾਨੂੰ ਕਿਹਾ, ਹੁਣ ਉਹ ਚਿਠੀ ਚਲੀ ਗਈ ਹੈ। ਇਸ ਲਈ ਹੁਣ ਸਤਿਗੁਰੂ ਦੀ ਰਜ਼ਾ ਤੇ ਹੀ ਰਾਜ਼ੀ ਰਹਿਣਾ ਚਾਹੀਦਾ ਹੈ।' ਅਸੀਂ ਉਸ ਤੋਂ ਪਿਛੇ ਮੁੜ ਪਏ।

ਇਕ ਦੂਜੀ ਵੇਰ ਮੁੜ ਕੇ ਮਹਾਰਾਜ ਨੂੰ ਮਿਲਣ ਲਈ ਗਏ ਤਾਂ ਮਹਾਰਾਜੇ ਨੇ ਕਿਹਾ ਕਿ ਉਨ੍ਹਾਂ ਨੂੰ ਕਈ ਤਰ੍ਹਾਂ ਦੀਆਂ ਧਮਕੀਆਂ ਦਿਤੀਆਂ ਗਈਆਂ ਹਨ।ਮੈਨੂੰ ਪਤਾ ਸੀ ਕਿ ਇਸ਼ਾਰਾ ਉਨ੍ਹਾਂ ਵਿਰੁਧ ਘੜੀ ਗਈ ਸਾਜ਼ਸ਼ ਵਲ ਹੈ ਕਿ ਪ੍ਰਿੰਸ ਆਫ਼ ਵੇਲਜ ਤੇ ਬੰਬ ਸੁਟੇ ਸੀ। ਇਸ ਸਾਜ਼ਸ਼ ਵਿਚ ਸ਼ਰੋਮਣੀ ਕਮੇਟੀ ਨੂੰ ਨਿਬੇੜਨ ਦੀ ਕੋਸ਼ਸ਼ ਕੀਤੀ ਗਈ ਸੀ। ਪ੍ਰੰਤੂ ਇਕ ਝੂਠੇ ਮੂਠੇ ਸਿਖ ਗਵਾਹ ਨੇ† ਇਸ ਦਾ ਭਾਂਡਾ ਭੰਨ ਦਿਤਾ ਤੇ ਰੋਜ਼ਾਨਾ ਡਾਇਰੀ ਸ਼ਰੋਮਣੀ ਕਮੇਟੀ ਨੂੰ ਦਿਤੀ, ਜਿਹੜੀ ਕਿ ਕਮੇਟੀ ਨੇ ਪੁਲਸ

---

†ਗਾਲਬਨ ਡਾਕਟਰ ਬਖ਼ਸ਼ੀਸ਼ ਸਿੰਘ ਵਲ ਇਸ਼ਾਰਾ ਹੈ। (ਲੇਖਕ)

ਦੇ ਹਵਾਲੇ ਕਰ ਦਿਤੀ। ਇਸ ਤਰ੍ਹਾਂ ਜਦ ਇਸ ਸਾਜ਼ਸ਼ ਦਾ ਪਾਜ ਉਘੜ ਗਿਆ ਤਾਂ ਮਹਾਰਾਜਾ ਸਾਹਿਬ (ਨਾਭਾ) ਨੇ ਬਥੇਰੀ ਕੋਸ਼ਸ਼ ਕੀਤੀ ਕਿ ਇਸ ਦੀ ਪੜਤਾਲ ਕੀਤੀ ਜਾਵੇ, ਪ੍ਰੰਤੂ ਪੁਲੀਟੀਕਲ ਏਜੰਟ ਨੇ ਇਸ ਦੀ ਕੋਈ ਪ੍ਰਵਾਹ ਨਾ ਕੀਤੀ।

(ਅਕਾਲੀ ਪ੍ਰਦੇਸੀ,2 ਨਵੰਬਰ 1924)

ਅਗੇ ਚਲ ਕੇ ਮਾਸਟਰ ਤਾਰਾ ਸਿੰਘ ਨੇ ਆਪਣੇ ਬਿਆਨ ਵਿਚ ਕਿਹਾ :–"ਅਸੀਂ ਮਹਾਰਾਜੇ ਨੂੰ ਭਰੋਸਾ ਦਿਤਾ ਕਿ ਸਰਕਾਰ ਉਨ੍ਹਾਂ ਨੂੰ ਐਵੇਂ ਬਦਨਾਮ ਨਹੀਂ ਕਰ ਸਕੇਗੀ। ਆਪ ਨੇ ਸ. ਗੁਰਦਿਆਲ ਸਿੰਘ ਨਾਲ ਗਲ ਛੇੜ ਦਿਤੀ। ਸ. ਗੁਰਦਿਆਲ ਸਿੰਘ ਨੇ ਉਨ੍ਹਾਂ ਨੂੰ ਕਿਹਾ, 'ਅਜਿਹੀ ਹਾਲਤ ਵਿਚ ਤਖ਼ਤ ਨਹੀਂ ਛਡਣਾ ਚਾਹੀਦਾ।' ਜਦ ਸਾਰੇ ਇਸ ਗੱਲ ਤੇ ਸਹਿਮਤ ਹੋ ਗਏ ਤਾਂ ਮਹਾਰਾਜੇ ਨੇ ਸ. ਗੁਰਦਿਆਲ ਸਿੰਘ ਨੂੰ ਕਿਹਾ, 'ਮੋਟਰ ਲੈ ਕੇ ਛੇਤੀ ਜਾਓ ਤੇ ਮਿ. ਗਰੇਂਡੀ ਪਾਸੋਂ ਉਹ ਚਿਠੀ (ਤਖਤ ਛਡਣ ਵਾਲੀ)ਮੋੜ ਲਿਆਓ। ਉਹ ਹਰੀ ਰਾਮ ਵਕੀਲ ਨੂੰ ਨਾਲ ਲੈ ਕੇ ਸ਼ਿਮਲੇ ਚਲਾ ਗਿਆ। ਅਸੀਂ ਦੋਵੇਂ ਰਾਤ ਨਾਭੇ ਹੀ ਰਹੇ। ਰਾਤ ਦੇ ਦਸ ਵਜੇ ਸ: ਗੁਰਦਿਆਲ ਸਿੰਘ ਤੇ ਹਰੀ ਰਾਮ ਵਕੀਲ ਵਾਪਸ ਆਏ। ਉਨ੍ਹਾਂ ਨੂੰ ਪੁਛਿਆ, 'ਕੀ ਗ੍ਰੇਂਡੀ ਨੂੰ ਮਿਲੇ ਸਉ?' ਉਨ੍ਹਾਂ ਨੇ ਕਿਹਾ, 'ਅਸੀਂ ਅੰਬਾਲੇ ਵਿਚ ਹੀ ਗ੍ਰੇਡੀ ਨੂੰ ਮਿਲ ਪਏ ਸਾਂ। ਅਸੀਂ ਰਾਤ ਰਛਪਾਲ ਸਿੰਘ ਦੇ ਗੁਰਦਵਾਰੇ ਰਹੇ। ਸਵੇਰੇ ਗਏ ਤਾਂ ਇਕ ਅਹਿਲਕਾਰ ਨੇ ਦਸਿਆ ਕਿ ਗ੍ਰੇਂਡੀ ਉਹ ਚਿਠੀ ਵਾਪਸ ਨਹੀਂ ਦਿੰਦਾ।'

ਅਗੇ ਚਲ ਕੇ ਮਾਸਟਰ ਜੀ ਨੇ ਕਿਹਾ–

"ਮੈਂ ਸਾਰੇ ਹਾਲਾਤ ਅਕਾਲੀ ਪਰਦੇਸੀ ਵਿਚ ਲਿਖੇ। ਪੰਥ ਵਿਚ ਜੋਸ਼ ਫੈਲ ਗਿਆ। ਸ਼੍ਰੋਮਣੀ ਕਮੇਟੀ ਨੂੰ ਮਜਬੂਰਨ ਇਹ ਮਾਮਲਾ ਆਪਣੇ ਹਥ ਵਿਚ ਲੈਣਾ ਪਿਆ। ਇਹ ਗੱਲਾਂ ਹੋਣ ਲਗ ਪਈਆਂ ਕਿ ਜਾਂ ਸ਼੍ਰੋਮਣੀ ਕਮੇਟੀ ਨਾਭੇ ਦਾ ਸਵਾਲ ਨੂੰ ਆਪਣੇ ਹਥ ਵਿਚ ਲਵੇਗੀ ਜਾਂ ਪੰਥ ਕਮੇਟੀ ਨੂੰ ਤੋੜ ਦੇਵੇਗਾ ਤੇ ਉਸ ਦੀ ਥਾਂ ਕੋਈ ਹੋਰ ਇਸ ਕੰਮ ਨੂੰ ਹੱਥ ਵਿਚ ਲਵੇਗਾ। ਸ਼ਰੋਮਣੀ ਕਮੇਟੀ ਦੀ ਨਵੀਂ ਚੋਣ ਵਿਚ ਉਨ੍ਹਾਂ ਨੂੰ ਵੋਟ ਦਿਤੇ

ਗਏ, ਜੋ ਇਸ ਮਾਮਲੇ ਨੂੰ ਹੱਥ ਵਿਚ ਲੈਣ ਦੇ ਹੱਕ ਵਿਚ ਸਨ।''

(ਦੇਖੋ 'ਅਕਾਲੀ ਪ੍ਰਦੇਸੀ'3-11-24)

ਰਿਆਸਤ ਦਾ ਪ੍ਰਬੰਧ–

ਮਹਾਰਾਜਾ ਰਿਪੁਦਮਨ ਸਿੰਘ ਦੇ ਗਦੀਓਂ ਉਤਰਨ ਦੇ ਪਿਛੋਂ ਸਰਕਾਰ ਹਿੰਦ ਨੇ ਰਿਆਸਤ ਦਾ ਪ੍ਰਬੰਧ ਮਿ. ਵਿਲਸਨ ਜਾਨਸਟਨ ਦੇ ਹਵਾਲੇ ਕੀਤਾ। ਉਸ ਨੂੰ ਐਡਮਨਿਸਟਰੇਟਰ ਤੇ ਸ. ਗੁਰਦਿਆਲ ਸਿੰਘ (ਪ੍ਰਾਈਵੇਟ ਸਕੱਤ੍ਰ ਮਹਾਰਾਜਾ ਨਾਭਾ) ਨੂੰ ਅਸਿਸਟੈਂਟ ਤੇ ਮਿ. ਸੈਨ ਨੂੰ ਸਕੱਤ੍ਰ ਨੀਯਤ ਕੀਤਾ ਗਿਆ।

ਸ਼ਰੋਮਣੀ ਕਮੇਟੀ ਨੇ ਨਾਭੇ ਸਬੰਧੀ ਕੀ ਕੀਤਾ? ਜੈਤੋ ਵਿਚ ਕਿਵੇਂ ਮੋਰਚਾ ਲਗਾ? ਸ਼ਰੋਮਣੀ ਕਮੇਟੀ ਤੇ ਅਕਾਲੀ ਦਲ ਕਾਨੂੰਨ ਵਿਰੁਧ ਕਿਵੇਂ ਕਰਾਰ ਦਿਤੇ ਗਏ। ਇਸ ਦਾ ਜ਼ਿਕਰ ਅਗਲੇ ਕਾਂਡਾਂ ਵਿਚ ਕੀਤਾ ਗਿਆ ਹੈ।



# ਜੈਤੋ ਦੇ ਮੋਰਚੇ ਦਾ ਆਰੰਭ

## ਲੀਡਰਾਂ ਦੇ ਬਿਆਨ

5 ਅਗਸਤ 1923 ਨੂੰ ਸ਼੍ਰੋਮਣੀ ਕਮੇਟੀ ਦੀ ਇਕੱਤ੍ਰਤਾ ਹੋਈ, ਜਿਸ ਵਿਚ ਮਹਾਰਾਜਾ ਨਾਭਾ ਨਾਲ ਹਮਦਰਦੀ ਦਾ ਮਤਾ ਪਾਸ ਕੀਤਾ ਗਿਆ। ਉਸ ਮਤੇ ਦਾ ਭਾਵ ਇਹ ਸੀ, ''ਸਾਰੇ ਯੋਗ ਤੇ ਪੁਰ-ਅਮਨ ਤਰੀਕਿਆਂ ਨਾਲ ਮਹਾਰਾਜੇ ਨਾਭਾ ਨਾਲ ਹੋਈ ਬੇਇਨਸਾਫੀ ਨੂੰ ਦੂਰ ਕੀਤਾ ਜਾਵੇ।'' ਇਸ ਲਈ ਕਮੇਟੀ ਨੇ 9 ਸਤੰਬਰ 1923 ਨੂੰ 'ਨਾਭਾ ਡੇ' ਮਨਾਉਣ ਦਾ ਫੈਸਲਾ ਕੀਤਾ। ਸੰਗਤਾਂ ਪਾਸ ਅਪੀਲ ਕੀਤੀ ਕਿ ਉਹ ਥਾਂ ਥਾਂ ਦੀਵਾਨ ਕਰਨ, ਜਲੂਸ ਕਢਣ, ਮਤੇ ਪਾਸ ਕਰਨ ਤੇ ਨਾਭੇ ਨਾਲ ਹੋਈ ਬੇਇਨਸਾਫੀ ਨੂੰ ਦੂਰ ਕਰਾਉਣ ਲਈ ਅਰਦਾਸੇ ਸੋਧਣ। ਅਕਾਲੀ ਦਲ ਨੇ ਇਸ ਐਲਾਨ ਦੀ ਪ੍ਰੋੜ੍ਹਤਾ ਕੀਤੀ। ਸਭ ਥਾਈਂ 'ਨਾਭਾ ਦਿਨ' ਬੜੇ ਜੋਸ਼ ਨਾਲ ਮਨਾਇਆ ਗਿਆ।

ਅਖਬਾਰ 'ਅਕਾਲੀ ਤੇ ਪ੍ਰਦੇਸੀ' ਨੇ ਨਾਭਾ ਨੰਬਰ ਕਢਿਆ, ਜਿਸ ਵਿਚ ਲਿਖਿਆ ਸੀ :–

''ਪੰਥ ਕੋਸ਼ਸ਼ ਕਰ ਰਿਹਾ ਹੈ ਕਿ ਨਾਭਾ ਨਰੇਸ਼ ਮੁੜ ਗੱਦੀ ਤੇ ਬੈਠ ਜਾਵੇ। ਉਹ ਸਮਾਂ ਬਹੁਤ ਛੇਤੀ ਆਵਣ ਵਾਲਾ ਹੈ ਜਦੋਂ ਕਿ ਸ਼੍ਰੋਮਣੀ ਕਮੇਟੀ ਦੀ ਕਮਾਨ ਹੇਠਾਂ ਅਕਾਲੀ ਪੰਥ ਸੱਚ ਤੇ ਇਨਸਾਫ ਦੇ ਆਸਰੇ ਸ੍ਰੀ ਮਹਾਰਾਜਾ ਰਿਪੁਦਮਨ ਸਿੰਘ ਨੂੰ ਗੱਦੀ ਤੇ ਬਿਠਾ ਕੇ ਸਾਹ ਲਵੇਗਾ।*''

---

*ਲੇਖ ਗਿਆਨੀ ਸਰਦਾਰਾ ਸਿੰਘ ਯੂਬਪ, ਅਕਾਲੀ ਪ੍ਰਦੇਸੀ, 9 ਸਤੰਬਰ 1923।

25, 26, 27 ਅਗਸਤ 1923 ਨੂੰ ਗੁਰਦਵਾਰਾ ਗੰਗਸਰ ਜੈਤੋ ਵਿਚ ਇਲਾਕੇ ਦੀ ਸੰਗਤ ਨੇ ਦੀਵਾਨ ਤੇ ਪਾਠ ਕਰਨ ਦਾ ਫੈਸਲਾ ਕੀਤਾ, ਨਾਭੇ ਦਾ ਹਾਕਮਾਂ ਨੇ ਇਸ ਵਿਚ ਵਿਘਨ ਪਾਉਣ ਲਈ ਇਰਾਦਾ ਕਰ ਲਿਆ। 25 ਅਗਸਤ ਨੂੰ ਦੀਵਾਨ ਵਿਚ ਸ਼ਾਮਲ ਹੋਣ ਵਾਲੇ ਆਦਮੀਆਂ ਦੇ ਪੁਲਸ ਨੇ ਨਾਂ ਲਿਖਣੇ ਸ਼ੁਰੂ ਕਰ ਦਿਤੇ ਅਤੇ ਜਿਨ੍ਹਾਂ ਨੇ ਲੰਗਰ ਲਈ ਰਸ਼ਦ ਲਿਆਂਦੀ ਸੀ, ਉਨ੍ਹਾਂ ਨੂੰ ਧਮਕਾਇਆ ਗਿਆ। ਥਾਣੇਦਾਰ ਨੇ ਰਿਆਸਤ ਨਾਭੇ ਦੇ ਅਕਾਲੀਆਂ ਨੂੰ ਖ਼ਾਸ ਕਰਕੇ ਤੰਗ ਕੀਤਾ। ਜਦ ਪ੍ਰਬੰਧਕਾਂ ਨੇ ਇਹ ਹਾਲਤ ਵੇਖੀ ਤਾਂ ਉਨ੍ਹਾਂ ਨੇ ਲੰਗਰ ਲਈ ਦੀਵਾਨ ਵਿਚ ਅਪੀਲ ਕੀਤੀ। ਇਸ ਪਰ ਸ: ਨੰਦ ਸਿੰਘ ਪਿੰਡ ਮੱਤਾ ਰਿਆਸਤ ਫ਼ਰੀਦਕੋਟ ਨੇ ਐਲਾਨ ਕੀਤਾ ਕਿ ਜਿਤਨੀ ਰਸਦ ਲੋੜੀਦੀ ਹੋਵੇ, ਉਸ ਦਾ ਪ੍ਰਬੰਧ ਮੈਂ ਕਰਾਂਗਾ।

ਜਦ ਪੁਲਸ ਦੀ ਇਹ ਚਾਲ ਸਫਲ ਨਾ ਹੋਈ ਤਾਂ ਉਸ ਨੇ ਗਿ: ਇੰਦਰ ਪਿੰਡ ਮੌੜ ਨੂੰ 27 ਅਗਸਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਚੋਂ ਗ੍ਰਿਫ਼ਤਾਰ ਕਰ ਲਿਆ। ਇਸ ਤਰ੍ਹਾਂ ਦੀਵਾਨ ਤੇ ਸੰਗਤ ਦੀ ਹੱਤਕ ਕੀਤੀ ਗਈ। ਇਸ ਪਰ ਸੰਗਤ ਨੇ ਗੁਰਮਤਾ ਪਾਸ ਕਰ ਦਿਤਾ ਕਿ ਜਦ ਤੀਕ ਨੌਕਰਸ਼ਾਹੀ ਇਸ ਗੱਲ ਦਾ ਪਸਚਾਤਾਪ ਨਹੀਂ ਕਰਦੀ, ਦੀਵਾਨ ਕਰਨ ਤੇ ਪਾਠਾਂ ਦਾ ਸਿਲਸਿਲਾ ਜਾਰੀ ਰਹੇਗਾ।

ਸ਼੍ਰੋਮਣੀ ਕਮੇਟੀ ਵਲੋਂ ਸ: ਤੇਜਾ ਸਿੰਘ ਜੀ ਸਮੁੰਦਰੀ ਨੇ ਸ: ਰਾਇ ਸਿੰਘ ਕਾਉਣੀ ਤਸੀਲ ਮੁਕਤਸਰ (ਉਰਫ ਦਲਜੀਤ ਸਿੰਘ ਸਕੱਤ੍ਰ ਕਾਮਾ ਗਾਟਾ ਮਾਰੂ ਜਹਾਜ਼) ਨੂੰ ਦੀਵਾਨ ਦਾ ਇੰਚਾਰਜ ਨੀਯਤ ਕਰਕੇ ਜੈਤੋ ਵਿਚ ਭੇਜਿਆ ਗਿਆ। ਪੁਲਸ ਨੇ ਸ: ਰਾਇ ਸਿੰਘ ਨੂੰ ਫ਼ੀਰੋਜ਼ਪੁਰ ਛਾਵਣੀ ਦੇ ਸਟੇਸ਼ਨ ਤੇ ਗ੍ਰਿਫ਼ਤਾਰ ਕਰ ਲਿਆ। ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕਾਂ ਚੋਂ ਸ: ਈਸ਼ਰ ਸਿੰਘ ਮਝੈਲ, ਤੇ ਗਿਆਨੀ ਹਰਚਰਨ ਸਿੰਘ ਨੂੰ ਵੀ ਜੈਤੋ ਵਿਚ ਗ੍ਰਿਫ਼ਤਾਰ ਕਰਕੇ ਕੈਦ ਕੀਤਾ ਗਿਆ। ਗ੍ਰਿਫ਼ਤਾਰ ਕੀਤੇ ਗਏ ਸਿੰਘਾਂ ਪਰ ਬੜੀ ਸਖਤੀ ਕੀਤੀ ਗਈ। ਇਸ ਪਰ ਸ਼ਰੋਮਣੀ ਕਮੇਟੀ ਵਲੋਂ 1 ਸਤੰਬਰ ਨੂੰ 25 ਦਾ ਜੱਥਾ ਤੇ ਰਸਾਲਦਾਰ ਰਣਜੋਧ ਸਿੰਘ ਜੈਤੋ

ਭੇਜੇ ਗਏ। ਉਨ੍ਹਾਂ ਨੇ ਨਾਜ਼ਮ ਨਾਭਾ ਨੂੰ ਇਕ ਚਿੱਠੀ ਲਿਖੀ ਕਿ ਦੀਵਾਨ ਕਰਨ ਦੀ ਆਗਿਆ ਦਿਤੀ ਜਾਵੇ ਤਾਕਿ ਦੀਵਾਨ ਕਰਕੇ ਸਹੀ ਹਾਲਾਤ ਪਤਾ ਕੀਤੇ ਜਾਣ ਤੇ ਸਮਝੌਤੇ ਬਾਰੇ ਵਿਚਾਰ ਕੀਤੀ ਜਾਵੇ। ਨਾਜ਼ਮ ਨੇ ਉਨ੍ਹਾਂ ਨੂੰ ਹੁਕਮ ਦਿਤਾ, 'ਜੇ ਤੁਸੀਂ ਦੀਵਾਨ ਵਿਚ ਜਾਓਗੇ ਤਾਂ ਗ੍ਰਿਫਤਾਰ ਕੀਤੇ ਜਾਓਗੇ।' ਰਸਾਲਦਾਰ ਜੀ ਦੇ ਨਾਲ ਸ: ਗੁਰਬਖਸ਼ ਸਿੰਘ ਵੀ ਸਨ। ਇਨ੍ਹਾਂ ਦੋਹਾਂ ਦਾ ਕੰਮ ਇਹ ਸੀ ਕਿ ਜੈਤੋ ਦੇ ਸਾਰੇਵਾਕਿਆਤ ਦੀ ਪੜਤਾਲ ਕਰ ਕੇ ਸ਼ਰੋਮਣੀ ਕਮੇਟੀ ਨੂੰ ਰੀਪੋਰਟ ਕਰਨ।

ਮੋਰਚੇ ਸਬੰਧੀ ਲੀਡਰਾਂ ਦੇ ਬਿਆਨ—

ਸ: ਤੇਜਾ ਸਿੰਘ ਸਮੁੰਦਰੀ ਦਾ ਬਿਆਨ—

ਸ਼ਰੋਮਣੀ ਕਮੇਟੀ ਦੇ ਪਹਿਲੇ ਜੱਥੇ ਦੇ ਕੇਸ ਵਿਚ ਸ: ਤੇਜਾ ਸਿੰਘ ਸਮੁੰਦਰੀ ਨੇ ਬਿਆਨ ਦਿੰਦੇ ਹੋਏ ਜੈਤੋ ਦੇ ਮੋਰਚੇ ਸਬੰਧੀ ਕਿਹਾ—

1 ਸਤੰਬਰ 1923 ਨੂੰ 25 ਸਿੰਘਾਂ ਦਾ ਪਹਿਲਾ ਜੱਥਾ ਜੈਤੋ ਵਿਚ ਪਾਠ ਕਰਨ ਲਈ ਭੇਜਿਆ ਗਿਆ। ਉਹ ਜੱਥਾ ਮੈਂ ਆਪਣੀ ਜ਼ਿੰਮੇਵਾਰੀ ਤੇ ਭੇਜਿਆ ਸੀ, ਕਿਉਂਕਿ ਸ਼ਰੋਮਣੀ ਕਮੇਟੀ ਦੀ ਕਾਰਜ ਸਾਧਕ ਕਮੇਟੀ ਦੇ ਕੁਝ ਮੈਂਬਰ ਹਾਜ਼ਰ ਨਹੀਂ ਸਨ। ਇਸ ਤੋਂ ਪਿਛੋਂ ਇਹ ਖਬਰ ਪੁਜੀ ਕਿ ਦੀਵਾਨ ਤੇ ਲੰਗਰ ਲਈ ਰਸਦ ਲਿਜਾਣੀ ਬੰਦ ਕਰ ਦਿਤੀ ਗਈ ਹੈ ਤੇ ਲੋਕਾਂ ਨੂੰ ਵੀ ਰੋਕ ਲਿਆ ਗਿਆ ਹੈ। ਇਸ ਲਈ 3 ਸਤੰਬਰ ਨੂੰ ਰਸਾਲਦਾਰ ਰਣਜੋਧ ਸਿੰਘ ਤੇ ਇਕ ਪ੍ਰਚਾਰਕ ਨੂੰ ਜੈਤੋ ਭੇਜਿਆ ਗਿਆ ਕਿ ਉਹ ਉਥੇ ਜਾ ਕੇ ਸਭ ਗੱਲ ਅਖੀਂ ਵੇਖਣ। ਰਿਆਸਤ ਨਾਭੇ ਦੇ ਅਫ਼ਸਰਾਂ ਨੂੰ ਵੀ ਮਿਲਣ ਅਰ ਜਿਥੋਂ ਤੀਕ ਹੋ ਸਕੇ ਇਸ ਮਾਮਲੇ ਨੂੰ ਨਜਿੱਠਣ। ਪਰ ਉਨ੍ਹਾਂ ਨੂੰ ਦੀਵਾਨ ਵਿਚ ਨਾ ਜਾਣ ਦਿੱਤਾ ਗਿਆ। 4 ਸਤੰਬਰ ਦੀ ਰਾਤ ਨੂੰ ਰਸਾਲਦਾਰ ਰਣਜੋਧ ਸਿੰਘ ਵਾਪਸ ਆ ਗਏ। ਉਸ ਦਿਨ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਸੀ। ਸ: ਬ: ਮਹਿਤਾਬ ਸਿੰਘ ਕਸ਼ਮੀਰ ਤੋਂ ਆ ਗਏ ਸਨ। ਉਨ੍ਹਾਂ ਨੇ ਪਿਛਲੀ ਕਾਰ-ਵਾਈ ਨਾਲ ਸੰਮਤੀ ਪ੍ਰਗਟ ਕੀਤੀ। ਉਸ ਇਕੱਤ੍ਰਤਾ ਵਿਚ ਜੈਤੋ ਦੀਵਾਨ

ਦੇ ਸਾਰੇ ਹਾਲ ਦਸੇ ਗਏ । ਦੀਵਾਨ ਦੇ ਧਾਰਮਿਕ ਹੱਕ ਨੂੰ ਕਾਇਮ ਰਖਣ ਲਈ ਯੋਗ ਕਾਰਵਾਈ ਕਰਨ ਦੇ ਸਾਰੇ ਅਧਿਕਾਰ ਅੰਤ੍ਰਿੰਗ ਕਮੇਟੀ ਨੂੰ ਦਿਤੇ ਗਏ । 5 ਸਤੰਬਰ ਨੂੰ ਰਸਾਲਦਾਰ ਰਣਜੋਧ ਸਿੰਘ ਤੇ ਸ: ਹਰੀ ਸਿੰਘ ਜਲੰਧਰੀ ਨੂੰ ਫਿਰ ਜੈਤੋ ਭੇਜਿਆ ਗਿਆ। ਉਨ੍ਹਾਂ ਨਾਲ ਕੁਝ ਹੋਰ ਆਦਮੀ ਵੀ ਭੇਜੇ ਗਏ ।

'15, 16 ਸਤੰਬਰ ਨੂੰ ਸ਼੍ਰੋਮਣੀ ਕਮੇਟੀ ਵਲੋਂ ਭੇਜਿਆ ਇਕ ਆਦਮੀ ਮੇਰੇ ਪਾਸ ਦਿੱਲੀ ਪੁਜਾ । ਉਸ ਨੇ ਦਸਿਆ ਕਿ ਜੈਤੇ ਵਿਚ ਹੋ ਰਹੇ ਅਖੰਡ ਪਾਠ ਨੂੰ ਰੋਕ ਦਿਤਾ ਗਿਆ ਹੈ ਤੇ ਪਾਠੀ ਨੂੰ ਜਬਰਨ ਘਸੀਟ ਕੇ ਅੱਡ ਕਰ ਦਿਤਾ ਗਿਆ ਹੈ। ਸਾਰੇ ਪਾਠੀਆਂ ਤੇ ਸੰਗਤ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ । ਸੰਗਤ ਦੀਵਾਨ ਵਿਚ ਪਾਠ ਸੁਣ ਰਹੀ ਸੀ । ਅਖੰਡ ਪਾਠ ਦਾ ਭੋਗ ਅਫ਼ਸਰਾਂ ਨੇ ਬਿਨਾਂ ਕੜਾਹ ਪ੍ਰਸ਼ਾਦ ਦੇ ਪਾਇਆ ।''

ਅਦਾਲਤ ਵਲੋਂ ਸਵਾਲ–ਕੀ ਸ਼ਰੋਮਣੀ ਕਮੇਟੀ ਨੇ ਅਖ਼ਬਾਰਾਂ ਤੇ ਇਸ਼ਤਿਹਾਰਾਂ ਰਾਹੀਂ ਅਕਾਲੀਆਂ ਨੂੰ ਮੋਰਚਾ ਲਾਣ ਦਾ ਹੁਕਮ ਦਿਤਾ ਤੇ ਮਹਾਰਾਜਾ ਨਾਭਾ ਨੂੰ ਗੱਦੀ ਤੇ ਬਿਠਾਣ ਲਈ ਜਥੇ ਭੇਜੇ ?

ਸਰਦਾਰ ਜੀ–ਸ਼ਰੋਮਣੀ ਕਮੇਟੀ ਨੇ ਕਿਸੇ ਨੂੰ ਜੈਤੋ ਜਾਣ ਲਈ ਨਹੀਂ ਉਕਸਾਇਆ । ਪਰ ਆਪਣੇ ਧਾਰਮਿਕ ਹੱਕ ਪਾਠ ਕਰਨ ਤੇ ਦੀਵਾਨ ਲਈ ਜਥੇ ਭੇਜੇ ਹਨ। ਮਹਾਰਾਜਾ ਨਾਭਾ ਨਾਲ ਹੋਈ ਬੇਇਨਸਾਫ਼ੀ ਨੂੰ ਦੂਰ ਕਰਨ ਲਈ ਸ਼ਰੋਮਣੀ ਕਮੇਟੀ ਨੇ 5 ਅਗਸਤ ਦੀ ਇਕੱਤ੍ਰਤਾ ਵਿਚ ਦੀਵਾਨ ਕਰਨ ਲਈ ਫ਼ੈਸਲਾ ਕੀਤਾ ਤੇ ਉਸ ਸਬੰਧੀ ਐਲਾਨ ਵੀ ਕੀਤੇ ਹਨ ।

(ਅਕਾਲੀ ਪ੍ਰਦੇਸੀ, 3 ਅਕਤੂਬਰ 1925)

ਗਿਆਨੀ ਸ਼ੇਰ ਸਿੰਘ ਦਾ ਬਿਆਨ–

ਜੈਤੋ ਦੇ ਮੋਰਚੇ ਸਬੰਧੀ ਸ਼ਰੋਮਣੀ ਕਮੇਟੀ ਦੇ ਪਹਿਲੇ ਜਥੇ ਦੇ ਕੇਸ ਵਿਚ ਬਿਆਨ ਦਿੰਦੇ ਹੋਏ ਗਿਆਨੀ ਸ਼ੇਰ ਸਿੰਘ ਨੇ ਕਿਹਾ :–

"5 ਅਗਸਤ 1923 ਨੂੰ ਸ਼ਰੋਮਣੀ ਕਮੇਟੀ ਨੇ ਇਕ ਮਤਾ ਪਾਸ ਕੀਤਾ ਜਿਸ ਦਾ ਭਾਵ ਇਹ ਸੀ, 'ਸਾਰੇ ਯੋਗ ਤੇ ਪੁਰ-ਅਮਨ ਤਰੀਕਿਆਂ ਨਾਲ ਹੋਈ ਬੇਇਨਸਾਫੀ ਨੂੰ ਦੂਰ ਕੀਤਾ ਜਾਵੇ।' ਇਸ ਮਤੇ ਤੋਂ ਬਿਨਾਂ ਸ਼੍ਰੋਮਣੀ ਕਮੇਟੀ ਨੇ ਮਹਾਰਾਜਾ ਨਾਭਾ ਨੂੰ ਮੁੜ ਗੱਦੀ ਤੇ ਬਿਠਾਉਣ ਲਈ ਕੋਈ ਜੱਥਾ ਨਹੀਂ ਭੇਜਿਆ ਅਤੇ ਕੋਈ ਅਜਿਹਾ ਤਰੀਕਾ ਅਖ਼ਤਿਆਰ ਨਹੀਂ ਕੀਤਾ, ਜਿਸ ਤੋਂ ਇਹ ਸਿੱਧ ਹੋਵੇ ਕਿ ਮਹਾਰਾਜੇ ਨੂੰ ਗੱਦੀ ਬਿਠਾਣ ਲਈ ਜਥੇ ਭੇਜੇ ਜਾਂਦੇ ਹਨ। ਜੈਤੋ ਦਾ ਮੋਰਚਾ ਪੰਥ ਨੇ ਆਪ ਨਹੀਂ ਲਾਇਆ, ਬਲਕਿ ਪਹਿਲਾਂ ਹਕੂਮਤ ਨਾਭਾ ਤੇ ਫਿਰ ਪੰਜਾਬ ਗੌਰਮਿਟ ਦੀ ਗਲਤੀ ਨਾਲ ਇਹ ਮਾਮਲਾ ਸ਼ੁਰੂ ਹੋਇਆ ਹੈ। ਇਨ੍ਹਾਂ ਹਾਲਤਾਂ ਵਿਚ ਕਮੇਟੀ ਮਜਬੂਰ ਸੀ ਕਿ ਜੈਤੋ ਵਿਚ ਜਥੇ ਭੇਜੇ ਜਾਣ।"

(ਅਕਾਲੀ ਪ੍ਰਦੇਸੀ 24-10-24)

ਸਰਕਾਰੀ ਬਿਆਨ-

3 ਸਤੰਬਰ 1923 ਮੁਤਾਬਕ 18 ਭਾਦਰੋਂ ਨੂੰ ਸ: ਜੋਰਾ ਸਿੰਘ ਨਾਜ਼ਮ ਫੂਲ ਨੇ ਜੈਤੋ ਦਾ ਚਾਰਜ ਲਿਆ। ਉਸ ਨੂੰ 12 ਜਨਵਰੀ 1924 ਨੂੰ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਦੇ ਮੁਕੱਦਮੇ ਵਿਚ ਬਤੌਰ ਸਰਕਾਰੀ ਗਵਾਹ ਦੇ ਮਿ: ਬੀ. ਜੇ. ਐਂਡਰਸਨ ਮੈਜਿਸਟਰੇਟ ਦੀ ਅਦਾਲਤ ਵਿਚ ਬਿਆਨ ਦਿੰਦੇ ਹੋਏ ਜੈਤੋ ਦੇ ਮੋਰਚੇ ਸਬੰਧੀ ਕਿਹਾ :-

"3 ਸਤੰਬਰ ਨੇ ਜੈਤੋ ਵਿਚ ਅਕਾਲੀ ਆਏ ਹੋਏ ਸਨ। ਉਨ੍ਹਾਂ ਦਾ ਇਕ ਦੀਵਾਨ ਗੁਰਦਵਾਰਾ ਗੰਗਸਰ ਵਿਚ ਤੇ ਦੂਜਾ ਕਿਲ੍ਹੇ ਦੇ ਪਿਛਲੇ ਪਾਸੇ ਮੈਦਾਨ ਵਿਚ ਸੀ। ਉਨ੍ਹਾਂ ਦਿਨਾਂ ਵਿਚ ਬਾਹਰੋਂ ਵੀ ਅਕਾਲੀ ਜਥੇ ਆਏ ਹੋਏ ਸਨ। ਉਨ੍ਹਾਂ ਲਈ ਹੁਕਮ ਸੀ ਕਿ ਉਹ ਜਥੇ ਗੁਰਦਵਾਰੇ ਦੇ ਦਰਸ਼ਨ ਕਰਕੇ ਵਾਪਸ ਹੋ ਜਾਣ ਤਾਂ ਉਹ ਦੀਵਾਨ ਵਿਚ ਜਾ ਸਕਦੇ ਹਨ। ਜੱਥਿਆਂ ਨੂੰ ਇਹ ਗੱਲ ਦੀਵਾਨ ਵਿਚ ਵੀ ਆਖੀ ਜਾਂਦੀ ਸੀ ਕਿ ਉਹ ਗੁਰਦਵਾਰੇ ਵਿਚ ਠਹਿਰ ਨਹੀਂ ਸਕਦੇ।

ਅਗੇ ਚੱਲ ਕੇ ਸ: ਜ਼ੋਰਾ ਸਿੰਘ ਨੇ ਕਿਹਾ :-

"ਮੇਰੇ ਸਾਹਮਣੇ ਵੀ ਦੋ ਚਾਰ ਅਕਾਲੀ ਜਥਿਆਂ ਨੂੰ ਕਿਹਾ ਗਿਆ ਕਿ ਜੇ ਤੁਸੀਂ ਦੀਵਾਨ ਵਿਚ ਜਾ ਕੇ ਠਹਿਰਨਾ ਹੈ ਤਾਂ ਤੁਸੀਂ ਨਹੀਂ ਜਾ ਸਕਦੇ, ਪਰ ਉਨ੍ਹਾਂ ਨੇ ਉਤਰ ਦਿਤਾ ਕਿ ਅਸੀਂ ਐਸਾ ਨਹੀਂ ਕਰ ਸਕਦੇ ਕਿ ਅਸੀਂ ਵਾਪਸ ਮੁੜ ਆਵੀਏ ਜਾਂ ਇਹ ਦਸੀਏ ਕਿ ਅਸੀਂ ਠਹਿਰਾਂਗੇ ! ਜੋ ਸ਼੍ਰੋਮਣੀ ਕਮੇਟੀ ਸਾਨੂੰ ਹੁਕਮ ਦੇਵੇਗੀ ਉਸ ਤਰ੍ਹਾਂ ਕਰਾਂਗੇ। 7 ਸਤੰਬਰ ਨੂੰ ਸ: ਈਸ਼ਰ ਸਿੰਘ ਮਝੈਲ ਤੇ ਸਰਦਾਰ ਗੁਰਬਖਸ਼ ਸਿੰਘ ਵਸਾਊਕੋਟ ਨੂੰ ਗ੍ਰਿਫ਼ਤਾਰ ਕਰਕੇ ਰਾਜਪੁਰੇ ਲਿਜਾ ਕੇ ਛੱਡ ਦਿਤਾ ਗਿਆ।"

ਅਗੇ ਚਲ ਕੇ ਸ: ਜ਼ੋਰਾ ਸਿੰਘ ਨੇ ਕਿਹਾ ਕਿ 9 ਸਤੰਬਰ ਨੂੰ ਸ਼੍ਰੋਮਣੀ ਕਮੇਟੀ ਦੇ ਹੁਕਮ ਅਨੁਸਾਰ ਮਹਾਰਾਜਾ ਨਾਭਾ ਸਬੰਧੀ ਜੈਤੋ ਵਿਚ ਜਲੂਸ ਨਿਕਲਣਾ ਸੀ। ਜਲੂਸ ਸਬੰਧੀ ਮੈਨੂੰ ਹੁਕਮ ਮਿਲਿਆ ਕਿ ਇਸ ਨੂੰ ਰੋਕ ਦਿਤਾ ਜਾਵੇ।

"9 ਸਤੰਬਰ ਮੁਤਾਬਿਕ 24 ਭਾਦਰੋਂ ਨੂੰ ਮੈਨੂੰ ਸੁਪ੍ਰੰਟੰਡੰਟ ਪੁਲਸ ਨੇ ਇਤਲਾਹ ਦਿਤੀ ਕਿ ਜੈਤੋ ਵਿਚ ਜਲੂਸ ਨਿਕਲਣ ਦੀ ਤਿਆਰੀ ਹੋ ਰਹੀ ਹੈ। ਇਸ ਪਰ ਮੈਂ, ਕਰਨਲ ਬਚਨ ਸਿੰਘ, ਸੁਪ੍ਰੰਟੰਡੰਟ ਪੁਲਸ ਤੇ ਕੁਝ ਸਿਪਾਹੀ ਮੌਕੇ ਪਰ ਪਹੁੰਚੇ, ਜਿਥੋਂ ਕਿ ਜਲੂਸ ਨਿਕਲ ਰਿਹਾ ਸੀ, ਸਾਡੇ ਪਹੁੰਚਣ ਤੇ ਜਲੂਸ ਕਿਲ੍ਹੇ ਦੇ ਪਿਛਲੇ ਪਾਸੇ ਆ ਗਿਆ ਸੀ। ਮੇਰੇ ਹੁਕਮ ਨਾਲ ਸੁਪ੍ਰੰਟੰਡੰਟ ਪੁਲਸ ਨੇ ਉਸ ਨੂੰ ਰੋਕਿਆ, ਪਰ ਅਕਾਲੀ ਨਹੀਂ ਰੁਕੇ। ਇਸ ਪਰ ਉਨ੍ਹਾਂ ਦੀ ਗ੍ਰਿਫ਼ਤਾਰੀ ਦਾ ਹੁਕਮ ਦਿਤਾ ਗਿਆ। ਇਸ ਜਲੂਸ ਦੇ ਨਾਲ 20 ਕੁ ਅਕਾਲੀ ਸਨ। ਉਨ੍ਹਾਂ ਸਾਰਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਫ਼ੌਜੀ ਸਿੰਘਾਂ ਨੇ ਹੱਥ ਪੈਰ ਧੋ ਕੇ ਉਨ੍ਹਾਂ ਪਾਸੋਂ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਲੈ ਲਈ ਤੇ ਗੁਰਦਵਾਰੇ ਪੁਚਾ ਦਿਤੀ।

"13 ਸਤੰਬਰ ਮੁਤਾਬਿਕ 28 ਭਾਦਰੋਂ ਨੂੰ ਸੁਪ੍ਰੰਟੰਡੰਟ ਪੁਲਸ ਨੇ ਮੇਰੇ ਪਾਸ ਰੀਪੋਰਟ ਕੀਤੀ ਕਿ ਰਸਾਲਦਾਰ ਰਣਜੋਧ ਸਿੰਘ ਗੁਰਦਵਾਰੇ ਦੀਆਂ ਪੌੜੀਆਂ ਵਿਚ ਖਲੋ ਕੇ ਲੈਕਚਰ ਦੇ ਰਿਹਾ ਹੈ ਕਿ ਚੂੰਕਿ ਸ: ਗੁਰਦਿਆਲ ਸਿੰਘ ਹਾਕਮ ਆਹਲਾ ਉਥੇ ਮੌਜੂਦ ਸੀ, ਇਸ ਲਈ ਉਸ ਨਾਲ ਸਲਾਹ ਕਰਕੇ ਸੁਪ੍ਰੰਟੰਡੰਟ ਪੁਲਸ ਨੂੰ ਰਸਾਲਦਾਰ ਰਣਜੋਧ ਸਿੰਘ ਦੀ

ਗ੍ਰਿਫਤਾਰੀ ਦਾ ਹੁਕਮ ਦਿਤਾ ਗਿਆ। ਥੋੜੇ ਚਿਰ ਪਿਛੋਂ ਸਾਨੂੰ ਸਿਪਾਹੀਆਂ ਰਾਹੀਂ ਇਤਲਾਹ ਮਿਲੀ ਕਿ ਅਕਾਲੀ ਰਸਾਲਦਾਰ ਨੂੰ ਗ੍ਰਿਫਤਾਰ ਨਹੀਂ ਹੋਣ ਦਿੰਦੇ। ਸੁਪ੍ਰੰਟੈਂਡੰਟ ਨੇ ਇਸ ਗੱਲ ਦੀ ਪੁਸ਼ਟੀ ਕੀਤੀ। ਇਸ ਪਰ ਸ: ਗੁਰਦਿਆਲ ਸਿੰਘ ਆਹਲਾ ਹਾਕਮ, ਕਰਨਲ ਬਚਨ ਸਿੰਘ ਤੇ ਕੁਝ ਸਿਪਾਹੀ ਗੁਰਦੁਵਾਰਾ ਗੰਗਸਰ ਵਿਚ ਪੁਜੇ। ਜਦ ਉਹ ਉਥੇ ਪੁਜੇ ਤਾਂ ਰਸਾਲਦਾਰ ਰਣਜੋਧ ਸਿੰਘ ਪੌੜੀਆਂ ਤੋਂ ਉਤਰ ਕੇ ਗੁਰਦਵਰੇ ਅੰਦਰ ਚਲਾ ਗਿਆ। ਉਸ ਸਮੇਂ ਦੀਵਾਨ ਲਗਾ ਹੋਇਆ ਸੀ। ਇਕ ਅਕਾਲੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਰਿਹਾ ਸੀ। ਚਾਲੀ ਕੁ ਅਕਾਲੀ ਹੋਰ ਬੈਠੇ ਹੋਏ ਸਨ। ਦੀਵਾਨ ਵਿਚ ਅਖੰਡ ਪਾਠ ਨਹੀਂ, ਸਾਧਾਰਨ ਪਾਠ ਹੋ ਰਿਹਾ ਸੀ। ਪੰਜ ਸਿਖ ਸਿਪਾਹੀਆਂ ਨੇ ਹੱਥ ਮੂੰਹ ਧੋ ਕੇ ਗੁਰੂ ਗ੍ਰੰਥ ਸਾਹਿਬ ਸੰਤੋਖ ਦਿਤਾ ਤੇ ਸ਼ਬਦ ਪੜ੍ਹਦੇ ਪੜ੍ਹਦੇ ਮੰਡੀ ਦੇ ਗੁਰਦਵਾਰੇ ਛਡ ਆਏ। ਇਸ ਦੀਵਾਨ ਵਿਚ ਜਿਤਨੇ ਅਕਾਲੀ ਸਨ, ਸਾਰਿਆਂ ਨੂੰ ਗ੍ਰਿਫਤਾਰ ਕਰ ਲਿਆਗਿਆ।

"ਇਸ ਦੇ ਕੁਝ ਚਿਰ ਪਿਛੋਂ ਅਸੀਂ ਵੀ ਗੁਰਦਵਾਰੇ ਵਿਚ ਪੁਜੇ। ਰਸਾਲਦਾਰ ਰਣਜੋਧ ਸਿੰਘ ਤੇ ਉਥੇ ਮੌਜੂਦ ਸਿੰਘਾਂ ਦੀ ਗ੍ਰਿਫਤਾਰੀ ਦਾ ਹੁਕਮ ਦਿਤਾ। ਉਸ ਵਕਤ ਪੰਜ ਛੇ ਅਕਾਲੀ ਗੁਰਦਵਾਰੇ ਵਿਚ ਅਖੰਡ ਪਾਠ ਕਰ ਰਹੇ ਸਨ। ਮਹੰਤ ਪਾਸੋਂ ਪੁਛਣ ਪਰ ਲੱਗਾ ਕਿ ਅਖੰਡ ਪਾਠ ਹੋ ਰਿਹਾ ਹੈ। ਇਕ ਸਿੰਘ ਪਾਠ ਕਰਦਾ ਹੈ, ਚਾਰ ਪਾਠੀ ਹੋਰ ਮੌਜੂਦ ਹਨ। ਭਾਈ ਆਤਮਾ ਸਿੰਘ ਉਥੇ ਮੌਜੂਦ ਸੀ। ਉਸ ਨੂੰ ਅਸਾਂ ਕਿਹਾ ਕਿ ਉਹ ਪਾਠ ਦੀ ਤੁਕ ਲੈ ਲਵੇ। ਉਸ ਸਮੇਂ ਇਕ ਅਕਾਲੀ ਲੜਕਾ ਪਾਠ ਕਰ ਰਿਹਾ ਹੈ। ਉਹ ਲੜਕਾ ਵੀ ਪੜ੍ਹਦਾ ਸੀ ਤੇ ਆਤਮਾ ਸਿੰਘ ਵੀ ਪੜ੍ਹਨ ਲਗ ਪਿਆ। ਉਸ ਲੜਕੇ ਨੂੰ ਅਸੀਂ ਉਠਾ ਦੇਣ ਦਾ ਹੁਕਮ ਦਿਤਾ। ਇਕ ਪੁਲਸ ਅਫਸਰ ਨੇ ਉਸ ਲੜਕੇ ਨੂੰ ਬਾਹੋਂ ਫੜ ਕੇ ਉਠਾ ਦਿਤਾ। ਬਾਕੀ ਪਾਠੀ ਜੋ ਉਥੇ ਮੌਜੂਦ ਸਨ, ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਇਸਦੇ ਪਿਛੋਂ ਅਖੰਡ ਪਾਠ ਜਾਰੀ ਰਿਹਾ। ਤੀਸਰੇ ਰੋਜ਼ ਉਸਦਾ ਭੋਗ ਪਿਆ। ਉਸ ਦਿਨ ਸ: ਗੁਰਦਿਆਲ ਸਿੰਘ, ਕਰਨਲ

ਬਚਨ ਸਿੰਘ ਤੇ ਹੋਰ ਸਿਖ ਮੁਲਾਜ਼ਮ ਉਥੇ ਗਏ। 25) ਰਿਆਸਤ ਵਲੋਂ ਗੁਰਦਵਾਰੇ ਨੂੰ ਦਿਤੇ ਗਏ। ਗੋਟੇ ਵਾਲਾ ਰੁਮਾਲ ਵੀ ਤੇ ਹੋਰ ਵਿਤ ਅਨੁਸਾਰ ਸਭ ਨੇ ਭੇਟਾ ਦਿੱਤੀਆਂ। ਵਾਕ ਲੈ ਕੇ ਅਸੀਂ ਸਾਰੇ ਘਰ ਚਲੇ ਆਏ।

"13 ਸਤੰਬਰ (28 ਭਾਦਰੋਂ) ਤੋਂ ਲੈ ਕੇ ਪਿਛੋਂ ਤਿੰਨ ਮਹੀਨੇ ਤਕ ਮੈਂ ਉਥੇ ਰਿਹਾ। ਇਸ ਦੌਰਾਨ ਵਿਚ ਜਥੇ ਆਉਂਦੇ ਰਹੇ। ਉਹਨਾਂ ਸਬੰਧੀ ਹੁਕਮ ਸੀ ਕਿ ਇਹਨਾਂ ਨੂੰ ਰਿਆਸਤ ਦੀ ਹੱਦ ਚੋਂ ਕੱਢ ਕੇ ਬਾਹਰ ਛੋੜ ਦਿਤਾ ਜਾਵੇ।*

ਸ: ਜੋਰਾ ਸਿੰਘ ਦੇ ਇਸ ਬਿਆਨ ਤੋਂ ਇਕ ਗਲ ਸਪੱਸ਼ਟ ਹੁੰਦੀ ਹੈ ਕਿ ਹਕੂਮਤ ਨਾਭਾ ਗੁਰਦਵਾਰਾ ਗੰਗਸਰ ਵਿਚ ਸਿੰਘਾਂ ਦੇ ਪਾਠ ਕਰਨ ਨੂੰ ਪਸੰਦ ਨਹੀਂ ਕਰਦੀ ਸੀ।

14 ਸਤੰਬਰ ਤੋਂ ਪਿਛੋਂ ਜੈਤੋਂ ਵਿਚ ਮੋਰਚਾ ਲਗ ਗਿਆ। ਸ਼੍ਰੋਮਣੀ ਕਮੇਟੀ ਨੇ 15 ਸਤੰਬਰ 1923 ਤੋਂ ਸ੍ਰੀ ਅਕਾਲ ਤਖਤ ਤੋਂ 25-25 ਸਿੰਘਾਂ ਦੇ ਜਥੇ ਭੇਜਣੇ ਸ਼ੁਰੂ ਕਰ ਦਿਤੇ। ਜੈਤੋ ਵਿਚ ਜੱਥਿਆਂ ਨੂੰ ਗ੍ਰਿਫਤਾਰ ਕਰ ਕੇ ਨਾਭੇ ਬੀੜ ਵਿਚ ਭੇਜ ਦਿੱਤਾ ਜਾਂਦਾ ਸੀ। ਕਈਆਂ ਨੂੰ ਬਾਵਲ ਕਾਂਟੀ ਤੇ ਰੀਵਾੜੀ ਲਿਜਾ ਕੇ ਛੱਡ ਦਿੰਦੇ ਸਨ। ਬਾਅਦ ਵਿਚ ਮਾਰ ਕੁਟਾਈ ਤੇ ਬਹੁਤ ਸਖ਼ਤੀ ਹੋਣ ਲੱਗ ਪਈ।



*ਅਕਾਲੀ, 16 ਜਨਵਰੀ, 1924।

# ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ

## ਕਾਨੂੰਨ ਵਿਰੁਧ, ਮੁਖੀਆਂ ਦਾ ਮੁਕੱਦਮਾ

ਸਰਕਾਰ ਪੰਜਾਬ ਨੇ 13 ਅਕਤੂਬਰ 1923 ਨੂੰ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੂੰ ਕਾਨੂੰਨ ਵਿਰੁਧ ਕਰਾਰ ਦਿੱਤਾ ਅਤੇ ਮੁਖੀਆਂ, ਕੁਝ ਸਟਾਫ਼ ਦੇ ਮੁਲਾਜ਼ਮਾਂ ਤੇ ਅਕਾਲੀ ਦਲ ਦੇ ਵਰਕਰਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਸ: ਬ: ਮਹਿਤਾਬ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਆਪਣੇ ਭਤੀਜੇ ਦੀ ਸ਼ਾਦੀ ਤੇ ਅੰਮ੍ਰਿਤਸਰ ਆਏ ਸਨ। ਉਨ੍ਹਾਂ ਨੂੰ 13-14 ਅਕਤੂਬਰ ਦੀ ਵਿਚਕਾਰਲੀ ਰਾਤ ਨੂੰ ਗ੍ਰਿਫਤਾਰ ਕੀਤਾ ਗਿਆ। 49 ਮੁਖੀਆਂ ਦੇ ਵਿਰੁਧ ਸਰਕਾਰ ਵਲੋਂ ਮੁਕੱਦਮਾ ਚਲਾਇਆ ਗਿਆ, ਜਿਨ੍ਹਾਂ ਚੋਂ ਕੁਝ ਕੁ ਨਾਂ ਹੇਠ ਲਿਖੇ ਅਨੁਸਾਰ ਹਨ :-

1. ਸ: ਬ: ਮਹਿਤਾਬ ਸਿੰਘ, ਪ੍ਰਧਾਨ ਸ਼੍ਰੋਮਣੀ ਕਮੇਟੀ, 2. ਸ: ਤੇਜਾ ਸਿੰਘ ਸਮੁੰਦਰੀ, ਮੀਤ ਪ੍ਰਧਾਨ, 3. ਜਥੇਦਾਰ ਤੇਜਾ ਸਿੰਘ ਅਕਰਪੁਰੀ, ਅਕਾਲ ਤਖ਼ਤ ਸਾਹਿਬ, 4. ਭਗਤ ਜਸਵੰਤ ਸਿੰਘ ਜਨਰਲ ਸਕੱਤ੍ਰ, 5. ਸ: ਭਾਗ ਸਿੰਘ ਵਕੀਲ, 6. ਬਾਵਾ ਹਰਕਿਸ਼ਨ ਸਿੰਘ 7. ਮਾਸਟਰ ਤਾਰਾ ਸਿੰਘ, 8. ਗਿਆਨੀ ਸ਼ੇਰ ਸਿੰਘ, 9. ਸ: ਹਰੀ ਸਿੰਘ ਜਲੰਧਰੀ, 10. ਪ੍ਰੋ: ਤੇਜਾ ਸਿੰਘ, 11. ਪ੍ਰੋ: ਨਰਿੰਜਨ ਸਿੰਘ, 12. ਸ: ਸਰਮੁਖ ਸਿੰਘ ਝਬਾਲ ਪ੍ਰਧਾਨ ਅਕਾਲੀ ਦਲ, 13. ਰਸਾਲਦਾਰ ਸੁੰਦਰ ਸਿੰਘ, 14. ਸ: ਗੁਪਾਲ ਸਿੰਘ ਕੌਮੀ, 15. ਸ: ਸੋਹਣ ਸਿੰਘ ਜੋਸ਼, 16. ਸ: ਤੇਜਾ ਸਿੰਘ ਘਵਿੰਡ, 17. ਸ: ਤੇਜਾ ਸਿੰਘ ਚੂਹੜਕਾਣਾ, 18. ਕਪਤਾਨ ਰਾਮ ਸਿੰਘ, 19. ਸ: ਗੁਪਾਲ ਸਿੰਘ ਸਾਗਰੀ, 20. ਸ: ਦਾਨ ਸਿੰਘ ਵਿਛੋਆ, 21: ਮਾਸਟਰ ਮਹਿਤਾਬ ਸਿੰਘ, 22. ਬਾਬੂ ਤ੍ਰਿਪਤ ਸਿੰਘ

ਲਾਇਲਪੁਰ, 23, ਸ: ਮਿਤ ਸਿੰਘ ਕੇਨੇਡੀਅਨ, 24. ਭਾਈ ਪਿਆਰਾ ਸਿੰਘ ਲੰਗੇਰੀ, 25. ਸ: ਗੁਰਚਰਨ ਸਿੰਘ ਵਕੀਲ, 26. ਸ: ਸੇਵਾ ਸਿੰਘ ਠੀਕਰੀ ਵਾਲਾ, 27. ਸ: ਨਰਾਇਣ ਸਿੰਘ ਬੈਰਿਸਟਰ ਸਰਗੋਧਾ, 28. ਰਸਾਲਦਾਰ ਰਣਜੋਧ ਸਿੰਘ, 29. ਸ: ਨਰਿੰਜਨ ਸਿੰਘ ਜਥੇਦਾਰ ਅਕਾਲੀ ਜਥਾ ਅੰਮ੍ਰਿਤਸਰ, 30. ਸ: ਬਖਸ਼ੀਸ਼ ਸਿੰਘ ਭਮੱਦੀ (ਲੁਧਿਆਣਾ), 31. ਸ: ਗੁਰਦਿਤ ਸਿੰਘ ਬਹਿਲੋਲਪੁਰੀ, 32. ਸ: ਬਾਲ ਸਿੰਘ, 33. ਸ: ਸ਼ਿਵ ਸਿੰਘ, 34. ਸ: ਕ੍ਰਿਪਾਲ ਸਿੰਘ, 35, ਸ: ਕਿਸ਼ਨ ਸਿੰਘ, 36. ਸ: ਗੁਰਦਿਤ ਸਿੰਘ ਐਡੀਟਰ 'ਨੇਸ਼ਨ', 37. ਸੰਤਾ ਸਿੰਘ ਸੁਲਤਾਨਵਿੰਡ ਮੀਤ ਪ੍ਰਧਾਨ ਸਿਖ ਲੀਗ, 38. ਸ: ਗੁਰਬਖਸ਼ ਸਿੰਘ ਸਕੱਤ੍ਰ ਸਿਖ ਲੀਗ ਦਿਲੀ, 39, ਸ: ਨਾਨਕ ਸਿੰਘ, 40 ਡਾ: ਹਰੀ ਸਿੰਘ ਚਕਵਾਲੀਆ, 41. ਪ੍ਰੋਫੈਸਰ ਸਾਹਿਬ ਸਿੰਘ, 42. ਸੋਢੀ ਪ੍ਰੀਤਮ ਸਿੰਘ ਅਨੰਦਪੁਰ ਸਾਹਿਬ, 43 ਸ: ਰਾਇ ਸਿੰਘ ਕਾਉਣੀ, 44. ਸ: ਨਰਿੰਜਨ ਸਿੰਘ ਤਾਨਸੈਨ ਹਾਰਮੋਨੀਅਮ ਵਰਕਸ ਗੁਜਰਾਂਵਾਲਾ, 45. ਸ: ਧਰਮ ਸਿੰਘ, 46. ਸ: ਦਲੀਪ ਸਿੰਘ ਦੁਆਬੀਆ ਸੁਪ੍ਰੰਟੰਡੰਟ ਸ਼੍ਰੋਮਣੀ ਕਮੇਟੀ: 47. ਸ: ਨੰਦ ਸਿੰਘ ਅਕਾਊਟੈਂਟ, 48. ਸ: ਮਾਨ ਸਿੰਘ ਟਾਈਪਿਸਟ, 49. ਸ: ਵਾਸਦੇਵ ਸਿੰਘ ਸਟੋਰਕੀਪਰ ਸ਼੍ਰੋਮਣੀ ਕਮੇਟੀ, 50. ਭਾਈ ਮੰਗਲ ਸਿੰਘ (ਸੇਵਾਦਾਰ ਸ: ਮਹਿਤਾਬ ਸਿੰਘ) ਆਦਿਕ।

ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦੇ ਕਾਨੂੰਨ ਵਿਰੁਧ ਕਰਾਰ ਦਿਤੇ ਜਾਣ, ਗ੍ਰਿਫਤਾਰੀਆਂ, ਕੈਦਾਂ ਤੇ ਜੁਰਮਾਨਿਆਂ ਨਾਲ ਅਕਾਲੀ ਲਹਿਰ ਮੱਠੀ ਨਹੀਂ ਹੋਈ, ਸਗੋਂ ਤੇਜ਼ ਹੋ ਗਈ। ਸਿਖ ਸੰਗਤਾਂ ਤੇ ਦੇਸ਼ ਨੇ ਇਸ ਨੂੰ ਸਰਕਾਰ ਵਲੋਂ ਜਨਤਾ ਤੇ ਜਮਾਇਤੀ ਹਮਲਾ ਸਮਝਿਆ। ਸ਼੍ਰੋਮਣੀ ਕਮੇਟੀ ਨੂੰ ਲੋਕਾਂ ਨੇ ਹਰ ਪ੍ਰਕਾਰ ਦੀ ਸਹਾਇਤਾ ਦਿਤੀ।

ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਦਾ ਮੁਕੱਦਮਾ—

5 ਨਵੰਬਰ 1923 ਨੂੰ ਸਰਕਾਰ ਵਲੋਂ ਮਿ: ਵੀ: ਡਬਲਿਊ ਸਮਿੱਥ ਸੁਪ੍ਰੰਟੰਡੰਟ ਸੀ. ਆਈ. ਡੀ. ਨੇ ਸ਼੍ਰੋ: ਕਮੇਟੀ ਦੇ ਪਹਿਲੇ ਜੱਥੇ ਤੇ ਅਕਾਲੀ ਦਲ ਦੇ ਮੁਖੀਆਂ ਦਾ ਮੁਕੱਦਮਾ ਮਿ: ਪੀ. ਜੇ. ਐਂਡਰਸਨ ਸਪੈਸ਼ਲ ਮੈਜਿਸਟਰੇਟ ਅੰਮ੍ਰਿਤਸਰ ਦੀ ਅਦਾਲਤ ਵਿਚ ਪੇਸ਼ ਕੀਤਾ। ਉਸ

ਨੇ ਪਹਿਲਾ ਸਰਕਾਰੀ ਗਵਾਹ (P.W.) ਹੋਣ ਦੀ ਹੈਸੀਅਤ ਵਿਚ ਬਿਆਨ ਦਿੰਦੇ ਹੋਏ ਕਿਹਾ :–

"ਸ. ਬ. ਮਹਿਤਾਬ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਤੇ ਉਨ੍ਹਾਂ ਦੇ 59 ਸਾਥੀਆ ਵਿਰੁਧ, ਜਿਨ੍ਹਾਂ ਵਿਚੋਂ 48 ਗ੍ਰਿਫਤਾਰ ਹੋ ਚੁਕੇ ਹਨ ਜ਼ੇਰ ਦਫ਼ਾ 120, 121, 124, 17-ਏ, ਤੇ ਬੀ. ਐਕਟ 1908 ਅਨੁਸਾਰ ਮੁਕੱਦਮਾ ਚਲਾਇਆ ਜਾਂਦਾ ਹੈ, ਜਿਸ ਦੀ ਪ੍ਰਵਾਨਗੀ ਗਵਰਨਰ ਜਨਰਲ ਪੰਜਾਬ ਤੇ ਸਟੇਟਸ ਨੇ ਦੇ ਦਿਤੀ ਹੈ। ਗਵਾਹੀਆਂ ਰਾਹੀਂ ਸਾਬਤ ਕੀਤਾ ਜਾਵੇਗਾ ਕਿ ਇਸ ਦਰਖ਼ਾਸਤ ਵਿਚ ਦਸੇ ਦੋਸ਼ੀਆਂ ਨੇ ਬਾਦਸ਼ਾਹ ਤੇ ਸਰਕਾਰ ਦੇ ਵਿਰੁਧ ਸਾਜ਼ਸ਼ ਕੀਤੀ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਖੜਕ ਸਿੰਘ ਇਕ ਮੁਕੱਦਮੇ ਵਿਚ ਅੱਗੇ ਕੈਦ ਹਨ, ਇਸ ਲਈ ਉਨ੍ਹਾਂ ਵਿਰੁਧ ਮੁਕੱਦਮਾ ਨਹੀਂ ਚਲਾਇਆ ਗਿਆ।'

ਅਗੇ ਚਲ ਕੇ ਮਿਸਟਰ ਸਮਿੱਥ ਨੇ ਕਿਹਾ :–

'ਅਕਤੂਬਰ 1920 ਵਿਚ ਮਹਾਤਮਾ ਗਾਂਧੀ ਅੰਮ੍ਰਿਤਸਰ ਆਏ। ਸਿਖਾਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਬਾਰੇ ਬੇਚੈਨੀ ਪੈਦਾ ਹੋ ਗਈ। 15 ਨਵੰਬਰ 1920 ਨੂੰ ਅਕਾਲ ਤਖ਼ਤ ਤੇ ਸ਼੍ਰੋਮਣੀ ਕਮੇਟੀ ਦੀ ਇਕੱਤ੍ਰਤਾ ਹੋਈ, ਜਿਸ ਵਿਚ ਗੁਰਦਵਾਰਿਆਂ ਦੇ ਪ੍ਰਬੰਧ ਲਈ ਇਕ ਵੱਡੀ ਕਮੇਟੀ ਬਣਾਉਣ ਦਾ ਮਤਾ ਪਾਸ ਕੀਤਾ ਗਿਆ। ਉਸ ਵਿਚ ਸਰਕਾਰ ਵਲੋਂ ਕਾਇਮ ਕੀਤੀ ਗਈ ਕਮੇਟੀ ਦੇ 36 ਮੈਂਬਰ ਵੀ ਸ਼ਾਮਲ ਕੀਤੇ ਗਏ। ਉਦਾਸੀਆਂ, ਛਾਮਧਾਰੀਆਂ ਤੇ ਪੁਜਾਰੀਆਂ ਨੇ ਉਸ ਦੀ ਵਿਰੋਧਤਾ ਕੀਤੀ। ਮਈ 1921 ਵਿਚ ਸ. ਹਰਬੰਸ ਸਿੰਘ ਅਟਾਰੀ, ਭਾਈ ਜੋਧ ਸਿੰਘ ਤੇ ਕੁਝ ਹੋਰ ਮੈਂਬਰਾਂ ਨੇ ਅਸਤੀਫੇ ਦੇ ਦਿਤੇ। ਸ਼੍ਰੋਮਣੀ ਕਮੇਟੀ ਦੇ ਪਹਿਲੇ 240 ਮੈਂਬਰ ਸਨ, ਪਿਛੋਂ 300 ਕੀਤੇ ਗਏ।"

ਮਿ. ਸਮਿਥ ਨੇ ਆਪਣੇ ਬਿਆਨ ਵਿਚ ਮੁਖੀਆਂ ਵਿਰੁਧ ਜੋ ਦੂਸ਼ਨ ਲਾਏ, ਉਨ੍ਹਾਂ ਦਾ ਸਾਰੰਸ਼ ਇਹ ਸੀ :–

(1) ਸ਼ਰੋਮਣੀ ਕਮੇਟੀ ਨੇ ਨਨਕਾਣੇ ਸਾਹਿਬ, ਧੰਜੇ ਸਾਹਿਬ, ਮੁਕਤਸਰ, ਤਰਨਤਾਰਨ, ਤੇਜਾ ਕਲਾਂ, ਹੋਠੀਆਂ, ਨੋਨਾਰ, ਕਮਾਲੀਆ,

ਅਨੰਦਪੁਰ, ਕੀਰਤਪੁਰ, ਆਦਿਕ ਕੋਈ ਥਾਵਾਂ ਤੇ ਮਹੰਤਾਂ ਤੇ ਪੁਜਾਰੀਆਂ ਪਾਸੋਂ ਗੁਰਦਵਾਰਿਆਂ ਦੇ ਜ਼ੋਰੀ ਕਬਜ਼ੇ ਲੀਤੇ ਅਤੇ ਕਾਨੂੰਨ ਨੂੰ ਭੰਗ ਕੀਤਾ।

(2) ਸ਼ਰੋਮਣੀ ਕਮੇਟੀ ਨੇ ਗੁਰਦਵਾਰਾ ਸੁਧਾਰ ਲਈ ਸ਼ਰੋਮਣੀ ਅਕਾਲੀ ਦਲ ਕਾਇਮ ਕੀਤਾ ਹੈ, ਜਿਸ ਦਾ ਪਹਿਲਾ ਨਾਂ ਸੰਟਰਲ ਅਕਾਲੀ ਦਲ ਸੀ। 1922 ਵਿਚ ਇਸ ਦਾ ਨਾਂ ਸ਼ਰੋਮਣੀ ਅਕਾਲੀ ਦਲ ਰਖਿਆ ਗਿਆ। ਇਸ ਦੇ ਨਾਲ ਗੁਰਦਵਾਰਾ ਕਮੇਟੀਆਂ ਤੇ ਅਕਾਲੀ ਜਥੇ ਕਾਇਮ ਕੀਤੇ ਹਨ। ਅਕਾਲੀਆਂ ਨੇ ਕਈ ਥਾਈਂ ਕਾਨੂੰਨ ਨੂੰ ਭੰਗ ਕੀਤਾ। ਸ਼ਰੋਮਣੀ ਕਮੇਟੀ ਨੇ ਸਿਖ ਮਿਸ਼ਨਰੀ ਸੁਸਾਇਟੀ ਕਾਇਮ ਕੀਤੀ, ਜਿਸ ਦੇ ਪ੍ਰਚਾਰਕ ਪੁਲੀਟੀਕਲ ਪ੍ਰਚਾਰ ਕਰਦੇ ਹਨ।

(3) ਸ਼ਰੋਮਣੀ ਕਮੇਟੀ ਦਾ ਸਬੰਧ ਕਾਂਗਰਸ ਦੇ ਖ਼ਿਲਾਫ਼ਤ ਕਮੇਟੀ ਨਾਲ ਹੈ, ਜੋ ਪੁਲੀਟੀਕਲ ਜਮਾਤਾਂ ਹਨ। ਇਸ ਦੇ ਕਈ ਮੁਖੀ ਕਾਂਗਰਸ ਤੇ ਸਿਖ ਲੀਗ ਵਿਚ ਕੰਮ ਕਰਦੇ ਹਨ। ਕਮੇਟੀ ਨੇ ਪ੍ਰਿੰਸ ਆਫ਼ ਵੇਲਜ਼ ਦੇ ਸਵਾਗਤ ਦਾ ਬਾਈਕਾਟ ਕੀਤਾ। ਗੁਰੂ ਕੇ ਬਾਗ਼ ਵਿਚ ਮੋਰਚਾ ਲਾਇਆ।

(4) ਸ਼ਰੋਮਣੀ ਕਮੇਟੀ ਨੇ ਅਲੀਗੜ੍ਹ ਦੀ ਇਕ ਫ਼ਰਮ ਨਾਲ ਢਾਈ ਲੱਖ ਕਿਰਪਾਨਾਂ ਖਰੀਦਣ ਦੀ ਗੱਲ ਬਾਤ ਕੀਤੀ।

(5) ਘਵਿੰਡ ਤੇ ਹਠਿਆਰਾ ਜ਼ਿਲਾ ਲਾਹੌਰ ਅਤੇ ਚਕ 266 ਜ਼ਿਲ੍ਹਾ ਲਾਇਲਪੁਰ ਵਿਚ ਪੰਚਾਇਤਾਂ ਕਾਇਮ ਕੀਤੀਆਂ।

(6) ਸ਼ਰੋਮਣੀ ਕਮੇਟੀ ਨੇ ਜੇਲ੍ਹਾਂ ਦੀ ਸਖਤੀ ਬਾਰੇ ਜੋ ਐਲਾਨ ਕੀਤੇ, ਉਨ੍ਹਾਂ ਦੇ ਜ਼ੇਰ ਅਸਰ ਜ਼ਿਲਾ ਜਲੰਧਰ, ਹੁਸ਼ਿਆਰਪੁਰ ਤੇ ਕਪੂਰ-ਥਲੇ ਵਿਚ ਬਬਰ ਅਕਾਲੀ ਲਹਿਰ ਜਾਰੀ ਹੋਈ, ਜਿਸ ਵਿਚ ਲੁਟ ਮਾਰ ਕੀਤੀ ਗਈ ਤੇ ਕਈ ਆਦਮੀਆਂ ਨੂੰ ਕਤਲ ਕੀਤਾ ਗਿਆ।

(7) ਸ਼ਰੋਮਣੀ ਕਮੇਟੀ ਕਈ ਪੁਲੀਟੀਕਲ ਮਾਮਲਿਆਂ ਵਿਚ ਦਖਲ ਦਿੰਦੀ ਰਹੀ ਹੈ। ਸਰਕਾਰ ਨੇ ਗੁਰਦਵਾਰਿਆਂ ਦਾ ਮਾਮਲਾ ਹੱਲ ਕਰਨ ਦੀ ਕੋਸ਼ਸ਼ ਕੀਤੀ, ਪਰ ਕਮੇਟੀ ਹੱਲ ਨਹੀਂ ਹੋਣ ਦਿੰਦੀ। 1921

ਵਿਚ ਸ਼ਰੋਮਣੀ ਕਮੇਟੀ ਨੇ ਪੁਲੀਟੀਕਲ ਕੈਦੀਆਂ ਦੀ ਰਿਹਾਈ ਦੀ ਮੰਗ ਕੀਤੀ।

ਮਈ, ਅਗਸਤ ਤੇ ਸਤੰਬਰ ਦੀਆਂ ਮੀਟਿੰਗਾਂ ਵਿਚ ਗਰਮਾਂ ਗਰਮ ਮਤੇ ਪਾਸ ਕੀਤੇ। ਸ਼ਰੋਮਣੀ ਕਮੇਟੀ ਨੇ ਕਾਂਗਰਸ ਦੇ ਨਾ-ਮਿਲਵਰਤਨ ਦੇ ਪ੍ਰੋਗਰਾਮ ਨੂੰ ਅਪਣਾਇਆ। 1921 ਵਿਚ ਅਕਾਲੀਆਂ ਨੇ ਗੁਰਦਵਾਰਾ ਬਿਲ ਦੀ ਵਿਰੋਧਤਾ ਕੀਤੀ। ਗੁਰਦਵਾਰਾ ਹੋਠੀਆਂ (ਗੁਰਦਾਸਪੁਰ) ਦਾ ਜ਼ੋਰੀ ਕਬਜ਼ਾ ਲੈ ਕੇ ਡਿਪਟੀ ਕਮਿਸ਼ਨਰ ਦੇ ਆਰਡਰ ਨੂੰ ਭੰਗ ਕੀਤਾ।

(8) ਚੀਫ਼ ਖ਼ਾਲਸਾ ਦੀਵਾਨ ਤੇ ਹੋਰ ਸਿੱਖ ਜਥੇ ਪਹਿਲੇ ਮੌਜੂਦ ਸਨ, ਉਨ੍ਹਾਂ ਦੇ ਮੈਂਬਰਾਂ ਨੂੰ ਸ਼ਰੋਮਣੀ ਕਮੇਟੀ ਦਾ ਮੈਂਬਰ ਨਹੀਂ ਲੀਤਾ। ਸਿਖ ਸੰਪ੍ਰਦਾਵਾਂ ਤੇ ਰਿਆਸਤਾਂ ਨੂੰ ਵੀ ਨਜ਼ਰ ਅੰਦਾਜ਼ ਕੀਤਾ ਹੈ।

(9) ਸ਼੍ਰੋਮਣੀ ਕਮੇਟੀ ਨੇ ਹਿੰਦੁਸਤਾਨ ਵਿਚ ਤੇ ਬਾਹਰ ਪ੍ਰਦੇਸਾਂ ਵਿਚ ਅਖਬਾਰਾਂ ਰਾਹੀਂ ਪੁਲਟੀਕਲ ਪ੍ਰਾਪ੍ਰੇਗੰਡਾ ਕੀਤਾ।

(10) ਸ਼੍ਰੋਮਣੀ ਕਮੇਟੀ ਦੇ ਮੁਖੀ ਖੱਦਰ ਪਾਣ ਦੇ ਹਾਮੀ ਹਨ।

ਮਿਸਟਰ ਸਮਿਥ ਨੇ ਅਖੀਰ ਵਿਚ ਸਭ ਤੋਂ ਵਡਾ ਦੂਸ਼ਨ ਇਹ ਲਾਇਆ :-

(11) 9 ਜੁਲਾਈ 1923 ਨੂੰ ਸਰਕਾਰ ਨੇ ਮਹਾਰਾਜਾ ਨਾਭਾ ਨੂੰ ਗੱਦੀਓਂ ਲਾਹ ਦਿਤਾ ਤੇ ਰਿਆਸਤ ਦਾ ਪ੍ਰਬੰਧ ਇਕ ਐਡਮਨਿਸਟਰੇਟਰ ਦੇ ਸਪੁਰਦ ਕੀਤਾ। ਇਸ ਸਬੰਧੀ 10 ਜੁਲਾਈ 1923 ਨੂੰ ਸ਼੍ਰੋਮਣੀ ਕਮੇਟੀ ਨੇ ਇਕ ਐਲਾਨ ਜਾਰੀ ਕੀਤਾ, ਜਿਸ ਵਿਚੋਂ ਨਾਭਾ-ਅੰਦੋਲਨ ਦੀ ਹਮਾਇਤ ਕੀਤੀ ਗਈ। 18 ਜੁਲਾਈ ਨੂੰ ਸ਼੍ਰੋਮਣੀ ਕਮੇਟੀ ਨੇ ਐਲਾਨ ਨੰ: 559 ਜਾਰੀ ਕੀਤਾ, ਜੋ ਨਾਭੇ ਦੇ ਹੱਕ ਵਿਚ ਸੀ। 29 ਜੁਲਾਈ ਨੂੰ ਨਾਭੇ ਸਬੰਧੀ 'ਪ੍ਰਾਰਥਨਾ ਦਿਵਸ' ਨੀਯਤ ਕੀਤਾ। 9 ਅਗਸਤ 1923 ਨੂੰ ਸ਼੍ਰੋਮਣੀ ਕਮੇਟੀ ਦੀ ਇਕੱਤ੍ਰਤਾ ਹੋਈ, ਜਿਸ ਵਿਚ ਸ: ਖੜਕ ਸਿੰਘ ਪ੍ਰਧਾਨ ਚੁਣੇ ਗਏ, ਜੋ ਇਕ ਮੁਕੱਦਮੇ ਵਿਚ ਕੈਦ ਹਨ ਸ਼੍ਰੋ: ਕਮੇਟੀ ਨੇ 22 ਅਗਸਤ ਨੂੰ ਐਲਾਨ ਨੰਬਰ 12 ਰਾਹੀਂ ਅਪੀਲ ਕੀਤੀ ਕਿ ਸਾਰੇ ਸਿਖ 9 ਸਤੰਬਰ ਨੂੰ ਨਾਭਾ ਦਿਨ' ਮਨਾਉਣ ਤੇ ਨੰਗੇ ਪੈਰੀਂ ਜਲੂਸ ਕਢੇ ਜਾਣ। ਨਾਭੇ ਦਾ

ਮਾਮਲਾ ਨਿਰੋਲ ਪੁਲੀਟੀਕਲ ਹੈ । ਇਸ ਵਿਚ ਸ਼੍ਰੋ: ਕਮੇਟੀ ਨੇ ਦਖਲ ਦਿਤਾ ਹੈ । ਉਸ ਦੀਆਂ ਸਰਗਰਮੀਆਂ ਪੁਲੀਟੀਕਲ ਤੇ ਸਰਕਾਰ ਵਿਰੁਧ ਹਨ । ਇਸ ਲਈ ਸਰਕਾਰ ਨੇ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੂੰ ਕਾਨੂੰਨ ਵਿਰੁਧ ਕਰਾਰ ਦੇ ਮੁਕੱਦਮਾ ਚਲਾਇਆ ਹੈ ।

ਇਸ ਮੁਕੱਦਮੇ ਵਿਚ ਮਿ: ਪਿਟਮੈਨ ਤੇ ਰਾਇ ਬਹਾਦਰ ਜਵਾਲਾ ਪ੍ਰਸ਼ਾਦ ਸਰਕਾਰੀ ਵਕੀਲ ਸਨ । ਸ਼੍ਰੋਮਣੀ ਕਮੇਟੀ ਦੇ ਮੁਖੀਆਂ ਵਲੋਂ ਸ੍ਰੀ ਰਘੁਨਾਥ ਸਹਾਇ, ਸ: ਅਤਰ ਸਿੰਘ, ਸ: ਜੀਵਨ ਸਿੰਘ, ਸ: ਰਘੁਬੀਰ ਸਿੰਘ ਤੇ ਸ਼ੇਰ ਚਰਨਜੀਤ ਸਿੰਘ ਵਕੀਲ ਪੈਰਵੀ ਕਰਦੇ ਸਨ । ਸ: ਬ: ਮਹਿਤਾਬ ਸਿੰਘ ਆਪ ਵੀ ਬਹਿਸ ਕਰਦੇ ਸਨ । ਕਈ ਮੁਖੀਆਂ ਨੇ ਡੀਫੈਂਸ ਵਿਚ ਹਿੱਸਾ ਨਹੀਂ ਲਿਆ ।

ਇਸ ਮੁਕੱਦਮੇ ਵਿਚ 414 ਸਰਕਾਰੀ ਗਵਾਹੀਆਂ ਹੋਈਆਂ । ਅਦਾਲਤੀ ਗਵਾਹ (**Court Witness**) ਵਖਰੇ ਸਨ । ਇਕ ਸੌ ਦੇ ਲਗ ਪਗ ਸਫਾਈ ਦੀਆਂ ਗਵਾਹੀਆਂ (**D.W**) ਹੋਈਆਂ । ਸਫਾਈ ਦੇ ਗਵਾਹਾਂ ਵਿਚ ਸ: ਸੁੰਦਰ ਸਿੰਘ ਮਜੀਠੀਆ, ਸ: ਹਰਬੰਸ ਸਿੰਘ ਅਟਾਰੀ, ਸ: ਸ਼ਿਵਦੇਵ ਸਿੰਘ ਸਿਆਲਕੋਟ, ਭਾਈ ਜੋਧ ਸਿੰਘ ਐਮ. ਏ., ਰਾਇਜ਼ਾਦਾ ਹੰਸ ਰਾਜ ਬੈਰਿਸਟਰ ਜਲੰਧਰ, ਲਾਲਾ ਦੁਨੀ ਚੰਦ ਲਾਹੌਰ, ਪ੍ਰੋ: ਰੁਚੀ ਰਾਮ, ਸ: ਹਰਚੰਦ ਸਿੰਘ ਲਾਇਲਪੁਰ ਆਦਿਕ ਦੇ ਨਾਂ ਵਰਨਣਯੋਗ ਹਨ ।

ਪਹਿਲੇ ਇਹ ਮੁਕੱਦਮਾ ਅੰਮ੍ਰਿਤਸਰ ਵਿਚ ਚਲਦਾ ਰਿਹਾ । 3 ਮਾਰਚ 1924 ਨੂੰ ਸ਼੍ਰੋਮਣੀ ਕਮੇਟੀ ਦੇ ਮੁਖੀਆਂ ਨੂੰ ਲਾਹੌਰ ਕਿਲ੍ਹੇ ਵਿਚ ਭੇਜ ਦਿਤਾ ਗਿਆ, ਜਿਥੇ ਇਹ ਕੇਸ ਜਨਵਰੀ 1926 ਤਕ ਚਲਦਾ ਰਿਹਾ । ਇਹ ਮੁਕਦਮਾ ਹਿੰਦੁਸਤਾਨ ਦੇ ਵੱਡੇ ਪੁਲੀਟੀਕਲ ਮੁਕੱਦਮਿਆਂ ਵਿਚੋਂ ਇਕ ਹੈ ।

ਇਸ ਮੁਕੱਦਮੇ ਦੀ ਕਾਰਵਾਈ ਅੰਗਰੇਜ਼ੀ ਵਿਚ ਫੁਲਸਕੇਪ ਸਾਈਜ਼ ਦੇ ਕਈ ਹਜ਼ਾਰ ਸਫਿਆਂ ਵਿਚ ਹੈ । ਕੇਵਲ ਪਹਿਲੀਆਂ ਦੋ ਜਿਲਦਾਂ 2200 ਸਫਿਆਂ ਦੀਆਂ ਹਨ ।

ਸਿਖ ਲੀਡਰਾਂ 'ਚੋਂ ਸ: ਬ: ਮਹਿਤਾਬ ਸਿੰਘ ਬੈਰਿਸਟਰ ਪ੍ਰਧਾਨ ਸ਼੍ਰੋਮਣੀ ਕਮੇਟੀ ਦਾ ਬਿਆਨ ਪਹਿਲੀ ਜਿਲਦ ਵਿਚ 82 ਸਫਿਆਂ ਦਾ ਹੈ। ਇਹ ਗੁਰਦਵਾਰਾ ਸੁਧਾਰ ਲਹਿਰ ਦੇ ਵਾਕਿਆਤ ਦੇ ਨਾਭੇ ਦੇ ਅੰਦੋਲਨ ਦਾ ਨਿਚੋੜ ਤੇ ਇਤਿਹਾਸ ਹੈ। ਥਾਂ ਦੀ ਥੁੜ ਕਰ ਕੇ ਸਾਰੇ ਮੁਖੀਆਂ ਦੇ ਬਿਆਨ ਦੇਣੇ ਕਠਨ ਹਨ। ਪਾਠਕਾਂ ਦੀ ਗਿਆਤ ਲਈ ਸ: ਬ: ਮਹਿਤਾਬ ਦੇ ਬਿਆਨ ਦਾ ਸਾਰੰਸ਼ ਦਰਜ ਕਰਦੇ ਹਾਂ, ਜਿਸ ਵਿਚ ਸਰਕਾਰ ਵਲੋਂ ਲਾਏ ਗਏ ਦੂਸ਼ਨਾਂ ਦਾ ਖੰਡਨ ਕੀਤਾ ਗਿਆ ਹੈ।

ਸ: ਬ: ਮਹਿਤਾਬ ਸਿੰਘ ਦਾ ਬਿਆਨ–

ਸਰਦਾਰ ਜੀ ਨੇ ਆਪਣੇ ਬਿਆਨ ਵਿਚ ਪਹਿਲੇ ਸ਼੍ਰੋਮਣੀ ਕਮੇਟੀ ਦੀ ਹਿਸਟਰੀ ਬਿਆਨ ਕੀਤੀ। ਉਪ੍ਰੰਤ ਸਰਕਾਰੀ ਦੂਸ਼ਨਾਂ ਦਾ ਖੰਡਨ ਕਰਦੇ ਹੋਏ ਕਿਹਾ :---

"ਸ਼੍ਰੋਮਣੀ ਕਮੇਟੀ ਇਕ ਧਾਰਮਿਕ ਜਥੇਬੰਦੀ ਹੈ। ਇਸ ਦਾ ਮੁਖ ਮੰਤਵ ਗੁਰਦਵਾਰਿਆਂ ਦਾ ਸੁਧਾਰ ਕਰਨਾ ਹੈ। ਗੁਰਦਵਾਰਿਆਂ ਨੂੰ ਪੰਥਕ ਪ੍ਰਬੰਧ ਵਿਚ ਲਿਆਉਣਾ ਸਾਰੇ ਸਿਖਾਂ ਦੀ ਮੰਗ ਹੈ। ਸ਼੍ਰੋਮਣੀ ਕਮੇਟੀ ਸਾਰੇ ਪੰਥ ਦੀ ਚੁਣੀ ਹੋਈ ਪ੍ਰਤੀਨਿਧ ਜਮਾਤ ਹੈ। 28 ਅਗਸਤ 1921 ਨੂੰ ਸ਼੍ਰੋਮਣੀ ਕਮੇਟੀ ਦੇ ਮੈਂਬਰ ਚੁਣੇ ਗਏ ਤੇ ਸਕੱਤਰ ਨੀਯਤ ਹੋਏ।

"ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਬਾਰੇ ਸਰਕਾਰ ਨੇ ਜੋ ਰਵਈਆ ਧਾਰਨ ਕੀਤਾ, ਉਸ ਤੋਂ ਸਿਖਾਂ ਨੂੰ ਨਿਰਾਸਤਾ ਹੋਈ।

"ਸਤੰਬਰ 1921 ਵਿਚ ਤੇਜਾ ਕਲਾਂ ਤੇ ਨਵੰਬਰ ਵਿਚ ਗੁਰ-ਦਵਾਰਾ ਹੋਠੀਆਂ ਦੇ ਕਬਜੇ ਲੀਤੇ ਗਏ। ਮਹੰਤ ਰਜ਼ਾਮੰਦ ਸਨ, ਪਰ ਸਰਕਾਰੀ ਅਫਸਰ ਉਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰਨ ਤੋਂ ਰੋਕਦੇ ਸਨ। 26-30 ਸਤੰਬਰ 1921 ਨੂੰ ਇਕ ਮੈਂਬਰ ਨੇ ਪ੍ਰਿੰਸ ਆਫ ਵੇਲਜ਼ ਦੇ ਬਾਈਕਾਟ ਦੀ ਤਜਵੀਜ ਕੀਤੀ। ਮੈਂ, ਸ: ਸੁੰਦਰ ਸਿੰਘ ਰਾਮਗੜ੍ਹੀਏ, ਸ: ਤੇਜਾ ਸਿੰਘ ਸਮੁੰਦਰੀ, ਕਪਤਾਨ ਰਾਮ ਸਿੰਘ ਤੇ ਮਾ: ਤਾਰਾ ਸਿੰਘ ਨੇ ਉਸ ਦੀ ਵਿਰੋਧਤਾ ਕੀਤੀ।

"26 ਨਵੰਬਰ 1921 ਨੂੰ ਸ੍ਰੀ ਦਰਬਾਰ ਸਾਹਿਬ ਦੇ ਚਾਬੀਆਂ ਦੇ

ਸਿਲਸਿਲੇ ਵਿਚ ਸ਼੍ਰੋਮਣੀ ਕਮੇਟੀ ਦੇ ਮੁਖੀਆਂ ਨੂੰ ਗ੍ਰਿਫਤਾਰ ਕੀਤਾ ਗਿਆ। ਸਰਕਾਰ ਦਾ ਇਹ ਕੰਮ ਨਿਆਂ ਭਰਪੂਰ ਨਹੀਂ ਸੀ। ਗੁਰੂ ਕੇ ਬਾਗ਼ ਵਿਚ ਸਰਕਾਰ ਦੀ ਮਦਾਖਲਤ ਬਿਲਕੁਲ ਗ਼ਲਤ ਸੀ। ਮਹੰਤ ਸੁੰਦਰ ਦਾਸ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰ ਚੁਕਾ ਸੀ। ਉਸ ਨੇ ਸਰਕਾਰ ਨੂੰ ਦਖਲ ਦੇਣ ਲਈ ਕੋਈ ਦਰਖਾਸਤ ਨਹੀਂ ਦਿਤੀ ਸੀ।

"ਅਸੀਂ ਕਿਸੇ ਗੁਰਦਵਾਰੇ ਤੇ ਜ਼ੋਰੀ ਕਬਜ਼ਾ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਸਿੱਖਾਂ ਦੀ ਇਹ ਦਿਲੀ ਇੱਛਾ ਸੀ ਕਿ ਗੁਰਦਵਾਰਾ ਬਿਲ ਬਣਾ ਕੇ ਇਹ ਗੁਰਦਵਾਰਿਆਂ ਦਾ ਝਗੜਾ ਨਿਬੇੜ ਲਿਆ ਜਾਵੇ, ਪਰ ਸਰਕਾਰ ਇਸ ਵਿਚ ਰੋਕ ਪਾਉਂਦੀ ਰਹੀ। ਮਾਰਚ 1922 ਵਿਚ ਜਦ ਗੁਰਦਵਾਰਾ ਬਿਲ ਵਿਚਾਰ ਗੋਚਰੇ ਸੀ, ਕਈ ਥਾਈਂ ਅਕਾਲੀਆਂ ਨੇ ਕਬਜ਼ੇ ਕੀਤੇ। ਇਸ ਕਮੇਟੀ ਨੇ ਵਿਰੋਧਤਾ ਕੀਤੀ। ਅਨੰਦਪੁਰ ਸਾਹਿਬ ਤੇ ਕੀਰਤਪੁਰ ਸਾਹਿਬ ਦੇ ਗੁਰਦਵਾਰਿਆਂ ਦਾ ਪ੍ਰਬੰਧ ਪਹਿਲੇ ਪ੍ਰਬੰਧਕਾਂ ਨੂੰ ਸੌਂਪਿਆ ਗਿਆ।

13 ਅਪ੍ਰੈਲ 1923 ਨੂੰ ਅੰਮ੍ਰਿਤਸਰ ਵਿਚ ਫਿਰਕੂ ਫ਼ਸਾਦ ਹੋਇਆ। ਉਸ ਵਿਚ ਸ਼੍ਰੋਮਣੀ ਕਮੇਟੀ ਨੇ ਸਰਕਾਰੀ ਅਫਸਰਾਂ ਨੂੰ ਮਿਲ-ਵਰਤਣ ਦਿੱਤੀ। 200 ਸੇਵਾਦਾਰ ਜਥੇਦਾਰ ਤੇਜਾ ਸਿੰਘ ਭੁਚਰ ਦੀ ਅਗਵਾਈ ਹੇਠ ਸ਼ਹਿਰ ਵਿਚ ਭੇਜੇ ਗਏ। 1700 ਅਕਾਲੀ ਸ਼ਹਿਰ ਵਿਚ ਅਮਨ ਕਾਇਮ ਕਰਨ ਲਈ ਕੰਮ ਕਰਦੇ ਰਹੇ, ਜਿਸ ਨੂੰ ਮੁਖ ਰੱਖ ਕੇ ਸਰ ਜਾਨ ਮੀਨਾਰਡ ਨੇ ਪੰਜਾਬ ਕੌਂਸਲ ਵਿਚ 27 ਅਪਰੈਲ 1923 ਨੂੰ ਗੁਰੂ ਕੇ ਬਾਗ਼ ਦੇ 2200 ਕੈਦੀਆਂ ਦੀ ਰਿਹਾਈ ਦਾ ਐਲਾਨ ਕੀਤਾ।

"ਕੈਂਬਲਪੁਰ ਜੇਲ੍ਹ 'ਚੋਂ ਗੁਰੂ ਕੇ ਬਾਗ਼ ਦੇ 460 ਕੈਦੀ ਰਿਹਾ ਹੋਕੇ ਆਏ। ਉਨ੍ਹਾਂ ਚੋਂ ਕੁਝ ਪੰਜੇ ਸਾਹਿਬ ਦੇ ਦਰਸ਼ਨਾਂ ਲਈ ਰਸਤੇ ਵਿਚ ਉਤਰ ਗਏ। ਜਦ ਉਹ ਰਾਵਲਪਿੰਡੀ ਪੁਜੇ ਤਾਂ ਪੁਲਸ ਤੇ ਫੌਜ ਨੇ ਸੌ ਮੀਲ ਦੇ ਅੰਦਰ ਸਫਰ ਭੰਗ ਕਰਨ ਪਰ ਕੁਟਾਈ ਕੀਤੀ। ਜ਼ਖ਼ਮੀ ਅਕਾਲੀਆਂ ਨੂੰ ਵੇਖਣ ਗਏ ਹਿੰਦੂਆਂ ਮੁਸਲਮਾਨਾਂ ਨੂੰ ਵੀ ਮਾਰਿਆ ਗਿਆ। 30 ਮੁਸਲਮਾਨ ਅਕਾਲੀਆਂ ਦੀ ਸੇਵਾ ਕਰਕੇ ਜ਼ਖ਼ਮੀ ਹੋਏ! ਇਸ ਘਟਨਾ ਦੇ ਪਿਛੋਂ ਸਰ ਗੰਗਾ ਰਾਮ ਨੇ ਉਨ੍ਹਾਂ ਨੂੰ ਦਸਿਆ ਕਿ

ਗਵਰਨਰ ਪੰਜਾਬ ਰਾਵਲਪਿੰਡੀ ਦੀ ਘਟਨਾ ਪਰ ਬੜਾ ਸ਼ੋਕ ਪ੍ਰਗਟ ਕਰਦੇ ਹਨ। ਮੈਂ ਸ: ਬੇਅੰਤ ਸਿੰਘ ਤਸੀਲਦਾਰ ਅੰਮ੍ਰਿਤਸਰ ਤੇ ਸਰਦਾਰ ਗੁਪਾਲ ਸਿੰਘ ਨਾਇਬ ਤਸੀਲਦਾਰ ਦੀ ਮਾਰਫਤ ਮਿ: ਡੰਨਟ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਮਈ 1923 ਵਿਚ ਸੁਨੇਹਾ ਭੇਜਿਆ ਕਿ ਇਹ ਮੌਕਾ ਗੁਰਦਵਾਰਾ ਬਿਲ ਬਣਾਉਣ ਲਈ ਹੈ, ਪਰ ਸਰਕਾਰ ਨੇ ਬਿਲ ਬਣਾਉਣ ਵਿਚ ਟਾਲਮਟੋਲ ਕੀਤੀ। ਅਸੀਂ ਕਾਰ ਸੇਵਾ ਕਮੇਟੀ ਵਿਚ ਸਰਕਾਰੀ ਅਫਸਰਾਂ ਦੀ ਮਿਲਵਰਤਣ ਪ੍ਰਾਪਤ ਕੀਤੀ।"

ਅਕਾਲੀ ਦਲ ਬਾਰੇ ਸ: ਬ: ਮਹਿਤਾਬ ਨੇ ਕਿਹਾ :

"ਤਰਨ ਤਾਰਨ ਤੇ ਨਨਕਾਣੇ ਸਾਹਿਬ ਦੇ ਸਾਕੇ ਪਿਛੋਂ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦੀ ਟੱਕਰ ਹੋ ਗਈ ਸੀ, ਪਰ ਬਾਅਦ ਵਿਚ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਵਿਚਕਾਰ ਇਹ ਸ਼ਰਤ ਤਹਿ ਹੋ ਗਈ ਕਿ ਸ਼੍ਰੋਮਣੀ ਕਮੇਟੀ ਦੀ ਮਨਜ਼ੂਰੀ ਬਿਨਾਂ ਅਕਾਲੀ ਦਲ ਕਿਸੇ ਗੁਰਦਵਾਰੇ ਦਾ ਪ੍ਰਬੰਧ ਆਪਣੇ ਹੱਥ ਵਿਚ ਨਹੀਂ ਲਵੇਗਾ। ਉਸ ਨੇ ਇਸ ਸੰਧੀ ਦਾ ਸਤਿਕਾਰ ਕੀਤਾ ਹੈ। ਜਦੋਂ ਵੀ ਕਿਸੇ ਥਾਂ ਅਕਾਲੀਆਂ ਨੇ ਸ਼੍ਰੋਮਣੀ ਕਮੇਟੀ ਦੀ ਪ੍ਰਵਾਨਗੀ ਤੋਂ ਬਿਨਾਂ ਕਬਜ਼ਾ ਕੀਤਾ ਤਾਂ ਅਕਾਲੀ ਦਲ ਨੇ ਉਸ ਦੀ ਨਿਖੇਧੀ ਕੀਤੀ। ਅਨੰਦਪੁਰ ਸਾਹਿਬ, ਕੀਰਤਪੁਰ, ਹੇਰਾਂ ਜ਼ਿਲਾ ਲੁਧਿਆਣਾ, ਸੈਦੋ ਜ਼ਿਲਾ ਲਾਹੌਰ, ਕੇਰ ਬਾਵਾ (ਗੁਜਰਾਤ) ਵਿਚ ਕੁਝ ਅਕਾਲੀਆਂ ਨੇ ਕਬਜ਼ੇ ਕੀਤੇ। ਸ਼੍ਰੋਮਣੀ ਕਮੇਟੀ ਨੇ ਉਨ੍ਹਾਂ ਨੂੰ ਗ਼ਲਤ ਪ੍ਰਗਟ ਕੀਤਾ ਤੇ ਅਕਾਲੀ ਦਲ ਨੇ ਇਸ ਬਾਰੇ ਸ਼੍ਰੋਮਣੀ ਕਮੇਟੀ ਦੀ ਹਮਾਇਤ ਕੀਤੀ।

"ਸਾਡਾ ਅਕੀਦਾ ਸ਼ਾਂਤਮਈ ਹੈ, ਇਸ ਲਈ ਬਬਰ ਅਕਾਲੀਆਂ ਨਾਲ ਸਾਡਾ ਕੋਈ ਸਬੰਧ ਨਹੀਂ। ਇਕ ਬਿਸ਼ਨਾ ਝੀਵਰ ਸ਼੍ਰੋਮਣੀ ਕਮੇਟੀ ਦੇ ਦਫਤਰ ਬੰਬ ਲੈ ਕੇ ਆਇਆ। ਉਸ ਨੂੰ ਪੁਲਸ ਦੇ ਸਪੁਰਦ ਕਰ ਦਿੱਤਾ ਗਿਆ।

"ਮੈਂ ਹਮੇਸ਼ਾ ਕਹਿੰਦਾ ਰਿਹਾ ਹਾਂ ਕਿ ਗੁਰਦਵਾਰਾ ਸੁਧਾਰ ਲਹਿਰ ਸਮੁਚੇ ਤੌਰ ਤੇ ਰਾਜਨੀਤੀ ਵਲੋਂ ਵਖਰੀ ਹੈ, ਪਰ ਸਰਕਾਰ ਅਰੰਭ ਤੋਂ ਹੀ

ਇਸ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਦੀ ਰਹੀ ਹੈ। ਸਰਕਾਰੀ ਹਾਕਮ ਇਕ ਨਿਰੋਲ ਧਾਰਮਿਕ ਲਹਿਰ ਨੂੰ ਰਾਜਨੀਤਕ ਦ੍ਰਿਸ਼ਟੀ-ਕੋਨ ਨਾਲ ਵੇਖਦੇ ਰਹੇ ਹਨ। ਸਿਖ ਉਦੋਂ ਤਕ ਚੈਨ ਨਾਲ ਨਹੀਂ ਬੈਠ ਸਕਦੇ ਜਦ ਤੀਕ ਗੁਰਦਵਾਰਿਆਂ ਦਾ ਸੁਧਾਰ ਨਹੀਂ ਹੋ ਜਾਂਦਾ। (ਪੰਨਾ 726)

ਸਿੱਖ ਮਿਸ਼ਨਰੀ ਸੁਸਾਇਟੀ ਧਰਮ ਪ੍ਰਚਾਰ ਲਈ ਕਾਇਮ ਕੀਤੀ ਗਈ। ਪਹਿਲੇ ਇਸ ਦਾ ਦਫਤਰ ਨਨਕਾਣੇ ਸਾਹਿਬ ਵਿਚ ਸੀ, 19 ਅਕਤੂਬਰ 1921 ਨੂੰ ਸ਼੍ਰੋਮਣੀ ਕਮੇਟੀ ਨੇ ਮਿਸ਼ਨਰੀ ਸੁਸਾਇਟੀ ਦਾ ਦਫ-ਤਰ ਅੰਮ੍ਰਿਤਸਰ ਬਦਲਣ ਦਾ ਫ਼ੈਸਲਾ ਕੀਤਾ। ਬਾਵਾ ਹਰਿਕਿਸ਼ਨ ਸਿੰਘ ਦੋਸ਼ੀ ਨੰ: 4 ਨੂੰ ਇਸ ਦਾ ਇੰਚਾਰਜ ਨੀਯਤ ਕੀਤਾ ਗਿਆ। 30 ਮਾਰਚ 1922 ਨੂੰ ਸਿਖ ਮਿਸ਼ਨਰੀ ਕਾਲਜ ਕਾਇਮ ਕਰਨ ਦਾ ਮਤਾ ਕੀਤਾ ਗਿਆ, ਜਿਸ ਵਿਚ ਸਿਖ ਪ੍ਰਚਾਰਕ ਤਿਆਰ ਕੀਤੇ ਜਾਣ। 11 ਜੂਨ 1922 ਨੂੰ ਅੰਤ੍ਰਿੰਗ ਕਮੇਤੀ ਨੇ ਬਾਵਾ ਹਰਕਿਸ਼ਨ ਸਿੰਘ ਦੀ ਥਾਂ ਮਾਸਟਰ ਤਾਰਾ ਸਿੰਘ ਨੂੰ ਮਿਸ਼ਨਰੀ ਦਾ ਇੰਚਾਰਜ ਨੀਯਤ ਕੀਤਾ। ਦੋ ਹਜ਼ਾਰ ਰੁਪਏ ਸਿਖ ਧਰਮ ਦੇ ਸਾਹਿੱਤ ਪ੍ਰਕਾਸਨ ਲਈ ਪ੍ਰਵਾਨ ਕੀਤੇ ਗਏ। ਉਪ੍ਰੰਤ 30 ਜੂਨ 1922 ਨੂੰ ਮਾ: ਤਾਰਾ ਸਿੰਘ ਦੀ ਥਾਂ ਸ: ਸਾਹਿਬ ਸਿੰਘ ਬੀ. ਏ. ਮੀਤ ਸਕੱਤ੍ਰ ਸ਼੍ਰੋਮਣੀ ਕਮੇਟੀ ਨੂੰ ਮਿਸ਼ਨਰੀ ਸੁਸਾਇਟੀ ਦਾ ਇੰਚਾਰਜ ਤੇ ਮਿਸ਼ਨਰੀ ਕਾਲਜ ਲਈ ਸਕੀਮ ਤਿਆਰ ਕਰਨ ਲਈ ਨੀਯਤ ਕੀਤਾ ਗਿਆ। ਸਿਖ ਮਿਸ਼ਨਰੀ ਕਾਲਜ ਦੀ ਇਮਾਰਤ ਖ਼ਾਲਸਾ ਕਾਲਜ ਦੇ ਪਾਸ ਇਸ ਲਈ ਖ਼ਰੀਦੀ ਗਈ ਕਿ ਪ੍ਰਚਾਰਕਾਂ ਨੂੰ ਪੜ੍ਹਾਈ ਵਿਚ ਖ਼ਾਲਸਾ ਕਾਲਜ ਦੇ ਪ੍ਰੋਫੈਸਰਾਂ ਦੀ ਸਹਾਇਤਾ ਮਿਲ ਸਕੇ।

"ਸਿਖ ਮਿਸ਼ਨਰੀ ਸੁਸਾਇਟੀ ਦਾ ਮੁਖ ਮੰਤਵ ਸਿਖ ਧਰਮ ਦਾ ਪ੍ਰਚਾਰ ਹੈ। ਭਾਈ ਜਗਤ ਸਿੰਘ, ਭਾਈ ਹੀਰਾ ਸਿੰਘ ਰਾਗੀ, ਭਾਈ ਸੁੰਦਰ ਸਿੰਘ ਲਾਹੌਰ, ਭਾਈ ਜੋਧ ਸਿੰਘ ਐਮ. ਏ. ਤੇ ਪ੍ਰੋ: ਗੰਗਾ ਸਿੰਘ ਨੂੰ ਸ਼੍ਰੋਮਣੀ ਕਮੇਟੀ ਕਈ ਵੇਰ ਬਾਹਰਲੇ ਸੂਬਿਆਂ ਵਿਚ ਪ੍ਰਚਾਰ ਲਈ ਭੇਜਦੀ ਰਹੀ ਹੈ। ਇਕ ਗ੍ਰੈਜੂਏਟ ਉਤਮ ਸਿੰਘ ਬੀ. ਏ. ਨੂੰ ਅਨੁਵਾਦਕ ਲਾਇਆ ਗਿਆ। ਸਿਖ ਮਿਸ਼ਨਰੀ ਬੋਰਡ ਪ੍ਰਚਾਰਕਾਂ ਨੂੰ ਭਰਤੀ ਕਰਨ ਲਗਿਆਂ ਉਨ੍ਹਾਂ ਦੇ ਧਾਰਮਿਕ ਜੀਵਨ ਤੇ ਪ੍ਰਚਾਰਕ ਹੋਣ ਦਾ ਵਿਸ਼ੇਸ਼ ਧਿਆਨ

ਰਖਦਾ ਹੈ। ਇਲਾਕਾ ਗੋਜਰਾ ਦੇ ਇਕ ਸ. ਅਮਰ ਸਿੰਘ 'ਸਫਦਰ' ਨੂੰ ਇਸ ਲਈ ਮਿਸ਼ਨਰੀ ਸੁਸਾਇਟੀ ਵਿਚ ਨਹੀਂ ਲੀਤਾ ਗਿਆ ਕਿ ਉਹ ਰਾਜਸੀ ਵਰਕਰ ਸੀ। ਇਸ ਲਈ ਇਹ ਗ਼ਲਤ ਹੈ ਕਿ ਸਿਖ ਮਿਸ਼ਨਰੀ ਸੁਸਾਇਟੀ ਪੁਲੀਟੀਕਲ ਜਮਾਤ ਹੈ।

''ਅਲੀਗੜ੍ਹ ਦੀ ਇਕ ਫ਼ੈਕਟਰੀ ਨਾਲ ਕਿਰਪਾਨਾਂ ਖਰੀਦਣ ਬਾਰੇ ਚਿੱਠੀ ਪੱਤਰ ਕੀਤੀ ਗਈ। ਇਹ ਕੋਈ ਸਾਜ਼ਸ਼ ਨਹੀਂ, ਬਲਕਿ ਕਿਰ-ਪਾਨਾਂ ਦੀ ਮੰਗ ਵਧ ਗਈ ਹੈ। ਉਥੋਂ ਸਸਤੀਆਂ ਮਿਲਣ ਦੀ ਆਸ ਸੀ।

''ਘਵਿੰਡ, ਹੜਿਆਰਾ ਤੇ ਚੱਕ 266 ਲਾਇਲਪੁਰ ਵਿਚ ਕਾਂਗਰਸ ਨੇ ਪੰਚਾਇਤਾਂ ਕਾਇਮ ਕੀਤੀਆਂ ਹਨ। ਉਨ੍ਹਾਂ ਦਾ ਸ਼੍ਰੋਮਣੀ ਕਮੇਟੀ ਨਾਲ ਕੋਈ ਸਬੰਧ ਨਹੀਂ।

ਸ਼੍ਰੋਮਣੀ ਕਮੇਟੀ ਵਿਚ ਸ: ਖੜਕ ਸਿੰਘ, ਕਪਤਾਨ ਰਾਮ ਸਿੰਘ, ਸ: ਹਰਬੰਸ ਸਿੰਘ ਅਟਾਰੀ, ਭਾਈ ਜੋਧ ਸਿੰਘ ਤੇ ਚੀਫ਼ ਖਾਲਸਾ ਦੀਵਾਨ ਦੇ ਮੈਂਬਰ ਮੌਜੂਦ ਹਨ। ਇਸ ਲਈ ਚੀਫ ਖਾਲਸਾ ਦੀਵਾਨ ਦੇ ਮੈਂਬਰ ਲਏ ਜਾਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। ਨਿਯਮਾਂ ਅਨੁਸਾਰ ਸ਼੍ਰੋਮਣੀ ਕਮੇਟੀ ਦਾ ਮੈਂਬਰ ਉਹੀ ਹੋ ਸਕਦਾ ਹੈ, ਜਿਸ ਨੂੰ ਸਿਖ ਜਨਤਾ ਚੁਣੇ।

''ਗੁਰਦਵਾਰਾ ਸੁਧਾਰ ਲਹਿਰ ਦੇ ਸਹੀ ਹਾਲਾਤ ਪ੍ਰਗਟ ਕਰਨ ਲਈ ਸ਼੍ਰੋਮਣੀ ਕਮੇਟੀ ਨੇ ਗੁਰਦਵਾਰਾ ਗਜ਼ਟ ਜਾਰੀ ਕਰਨ ਦਾ ਇਰਾਦਾ ਕੀਤਾ। ਬਹੁਤ ਸਾਰੇ ਅਖਬਾਰ ਕਮੇਟੀ ਦੇ ਐਲਾਨ ਆਦਿਕ ਛਾਪਣ ਤੋਂ ਸੰਕੋਚ ਕਰਦੇ ਸਨ, ਇਸ ਲਈ ਆਪਣਾ ਅਖਬਾਰ ਜਾਰੀ ਕਰਨ ਦਾ ਖਿਆਲ ਕੀਤਾ ਗਿਆ। ਸ੍ਰੀ ਸੀ. ਆਰ. ਦਾਸ ਲਾਹੌਰ ਆਏ, ਉਨ੍ਹਾਂ ਨੂੰ ਕਿਹਾ ਗਿਆ ਕਿ ਉਹ ਪੰਜਾਬ ਦੇ ਅਖਬਾਰਾਂ ਨੂੰ ਪ੍ਰੇਰਨਾ ਕਰਨ ਕਿ ਉਹ ਗੁਰਦਵਾਰਾ ਸੁਧਾਰ ਲਹਿਰ ਤੇ ਜੇਲ੍ਹਾਂ ਵਿਚ ਕੀਤੀ ਗਈ ਸਖਤੀ ਦੇ ਹਾਲਾਤ ਛਾਪਣ। ਜੇ ਕਿਸੇ ਅਖਬਾਰ ਪਰ ਸਰਕਾਰ ਵਲੋਂ ਮੁਸੀਬਤ ਆਵੇ ਤਾਂ ਸ਼੍ਰੋਮਣੀ ਕਮੇਟੀ ਉਸ ਦੀ ਮਾਲੀ ਸਹਾਇਤਾ ਕਰੇਗੀ। ਇਸ ਲਈ ਅੰਗਰੇਜ਼ੀ ਦੇ ਅਖਬਾਰ 'ਨੇਸ਼ਨ' ਦੇ ਹਿੱਸੇ ਖਰੀਦੇ ਗਏ। ਸ: ਗੁਰਦਿੱਤ ਸਿੰਘ ਨੂੰ ਉਸਦਾ ਐਡੀਟਰ ਨੀਯਤ ਕੀਤਾ ਗਿਆ।

ਸ: ਗੁਰਦਿੱਤ ਸਿੰਘ 'ਦਾਰਾ' ਇੰਗਲੈਂਡ ਤੋਂ ਅੰਗਰੇਜ਼ੀ ਅਖਬਾਰ 'ਹਿੰਦ' ਕਢਦਾ ਸੀ। ਉਸ ਨੇ ਗੁਰੂ ਕੇ ਬਾਗ਼ ਦੇ ਮੋਰਚੇ ਦੇ ਹਾਲਤ ਪ੍ਰਕਾਸ਼ਤ ਕੀਤੇ। 5 ਫਰਵਰੀ 1923 ਨੂੰ ਸ਼੍ਰੋਮਣੀ ਕਮੇਟੀ ਨੇ ਹਿੰਦ ਅਖਬਾਰ ਦੇ ਪਰਚੇ ਖਰੀਦਣ ਲਈ ਨੈਸ਼ਨਲ ਬੈਂਕ ਆਫ ਇੰਡੀਆ ਰਾਹੀਂ ਇਕ ਹਜ਼ਾਰ ਰੁਪਿਆ ਭੇਜਿਆ। ਸਰਕਾਰੀ ਅਖਬਾਰ ਗੁਰਦਵਾਰਾ ਸੁਧਾਰ ਲਹਿਰ ਸਬੰਧੀ ਗ਼ਲਤ ਪ੍ਰਾਪੇਗੰਡਾ ਕਰਦੇ ਸਨ, ਇਸ ਲਈ ਸਾਡੇ ਲਈ ਪ੍ਰੈਸ ਦੀ ਸਹਾਇਤਾ ਲੈਣੀ ਜ਼ਰੂਰੀ ਸੀ।"

ਨਾਭਾ ਅੰਦੋਲਨ ਬਾਰੇ ਸ: ਬ: ਮਹਿਤਾਬ ਸਿੰਘ ਨੇ ਜੋ ਕੁਝ ਬਿਆਨ ਵਿਚ ਕਿਹਾ, ਉਸ ਦਾ ਜ਼ਿਕਰ ਪਿਛਲੇ ਕਾਂਡ ਵਿਚ ਕਰ ਆਏ ਹਾਂ। ਇਸ ਲਈ ਜਿਥੇ ਦੁਹਰਾਉਣ ਦੀ ਲੋੜ ਨਹੀ।

ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਦੇ ਮੁਖੀਆਂ 'ਚੋਂ ਸ: ਗੋਪਾਲ ਸਿੰਘ ਕੌਮੀ ਤੇ ਸ: ਸੋਹਨ ਸਿੰਘ ਜੋਸ਼ ਦੇ ਬਿਆਨ ਬਹੁਤ ਧੜੱਲੇਦਾਰ ਸਨ, ਜਿਨ੍ਹਾਂ ਦੀ ਉਦੋਂ ਬਹੁਤ ਚਰਚਾ ਹੋਈ ਸੀ।

ਇਸ ਜਥੇ ਚੋਂ ਸ: ਤੇਜਾ ਸਿੰਘ ਸਮੁੰਦਰੀ ਲਾਹੌਰ ਕਿਲੇ'ਚ ਹੀ ਅਕਾਲ ਚਲਾਣਾ ਕਰ ਗਏ।

1925 ਵਿਚ ਗੁਰਦਵਾਰਾ ਐਕਟ ਬਣਨ ਪਰ ਇਸ ਮੁਕੱਦਮੇ ਦਾ ਅੰਤ ਹੋਇਆ, ਜਿਸ ਦਾ ਵਰਣਨ ਅਗਲੇ ਕਾਂਡਾਂ ਵਿਚ ਕੀਤਾ ਗਿਆ ਹੈ।



# ੨੩

# ਸ੍ਰੀ ਜਵਾਹਰਲਾਲਦੀਕੁਰਬਾਨੀ

## ਰਿਆਸਤ ਨਾਭੇ ਤੇ ਫ਼ਰੀਦਕੋਟ ਵਿਚ ਸਖ਼ਤੀ

1923 ਦੀ ਪਤਝੜ ਵਿਚ ਆਲ ਇੰਡੀਆ ਕਾਂਗ੍ਰਸ ਦਾ ਸਮਾਗਮ ਦਿਲੀ ਵਿਚ ਹੋਇਆ। ਉਸ ਵਿਚ ਅਕਾਲੀਆਂ ਤੇ ਸਖਤੀ ਦੀਆਂ ਖਬਰਾਂ ਪੁਜੀਆਂ। ਆਜ਼ਾਦ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਤੇ ਏਸ਼ੀਆ ਦੇ ਲੀਡਰ ਸ੍ਰੀ ਜਵਾਹਰ ਲਾਲ ਨਹਿਰੂ ਵੀ ਕਾਂਗ੍ਰਸ ਦੇ ਸਮਾਗਮ ਵਿਚ ਸ਼ਾਮਲ ਹੋਏ। ਉਨ੍ਹਾਂ ਨੂੰ ਜੈਤੋ ਦੀ ਸਖਤੀ ਦੇ ਹਾਲਾਤ ਵੇਖਣ ਲਈ ਸੱਦਾ ਦਿਤਾ ਗਿਆ। ਸ੍ਰੀ ਨਹਿਰੂ ਤੇ ਪ੍ਰੋ: ਗਿਡਾਵਾਨੀ ਜੈਤੋ ਵਿਚ ਪੁਜੇ। ਪੁਲਸ ਨੇ ਉਨ੍ਹਾਂ ਨੂੰ ਗ੍ਰਿਫਚਾਰ ਕਰ ਲਿਆ।। ਉਨ੍ਹਾਂ ਦੇ ਨਾਲ ਸ: ਦਰਬਾਰਾ ਸਿੰਘ ਪਿੰਡ ਮਲਣ ਤਸੀਲ ਮੁਕਤਸਰ ਵੀ ਸ਼ਾਮਲ ਸਨ।

ਨਾਭੇ ਵਿਚ ਗ੍ਰਿਫਤਾਰੀ ਉਪ੍ਰੰਤ ਜੋ ਕੁਝ ਨਹਿਰੂ ਜੀ ਨਾਲ ਬੀਤੀ, ਉਸ ਦਾ ਬ੍ਰਿਤਾਂਤ ਉਹ ਆਪਣੇ ਸਵੈ-ਲਿਖਤ ਜੀਵਨ ਵਿਚ ਇਉਂ ਲਿਖਦੇ ਹਨ :

"ਸਾਨੂੰ ਸਾਰਾ ਦਿਨ ਹਵਾਲਾਤ ਵਿਚ ਰਖਿਆ ਗਿਆ ਤੇ ਸ਼ਾਮ ਨੂੰ ਸਟੇਸ਼ਨ ਵਲ ਟੁਰਾਇਆ ਗਿਆ। ਸੰਤਾਨਮ ਨੂੰ ਤੇ ਮੈਨੂੰ ਇਕੱਠੀ ਹਥਕੜੀ ਬੱਝੀ ਹੋਈ ਸੀ. ਉਨ੍ਹਾਂ ਦੀ ਖੱਬੀ ਬੀਣੀ ਤੇ ਮੇਰੀ ਸਜੀ ਤੇ ਹਥਕੜੀ ਨਾਲ ਇਕ ਜ਼ੰਜੀਰ ਬਧੀ ਹੋਈ ਸਾਡੇ ਅਗੇ ਅਗੇ ਇਕ ਪੁਲਸੀਏ ਦੇ ਹਥ ਵਿਚ ਸੀ। ਗਿਡਵਾਨੀ ਵੀ ਹਥਕੜੀ ਤੇ ਜ਼ੰਜੀਰ ਨਾਲ ਪਿਛੇ ਪਿਛੇ ਆ ਰਿਹਾ ਸੀ। ਜੈਤੋ ਦੀਆਂ ਗਲੀਆਂ ਵਿਚ ਸਾਡੀ ਇਸ ਟੋਰ ਨੇ ਮੈਨੂੰ ਆਪ-ਮੁਹਾਰੇ ਜ਼ੰਜੀਰ ਨਾਲ ਕੁਤੇ ਨੂੰ ਚਲਾਣ ਦੀ ਝਾਕੀ ਯਾਦ ਆ ਗਈ ਸੀ। ਸ਼ੁਰੂ ਵਿਚ ਸਾਨੂੰ ਕੁਝ ਗੁਸਾ ਚੜ੍ਹਿਆ, ਪਰ ਸਾਨੂੰ ਮੌਕੇ ਦਾ ਹਾਸ ਰਸ ਸੁਝ

ਪਿਆ ਤੇ ਇਸ ਤਜਰਬੇ ਦਾ ਬੜਾ ਸੁਆਦ ਆਇਆ, ਅਗਲੀ ਰਾਤ ਸਾਨੂੰ ਬੜੀ ਤਕਲੀਫ ਹੋਈ। ਇਹ ਅੱਧੀ ਤਾਂ, ਹੌਲੇ ਚਲਦੀ ਗਡੀ ਦੇ ਤੜੇ ਹੋਏ ਤੀਜੇ ਦਰਜੇ ਦੇ ਡਬੇ ਵਿਚ ਬੀਤੀ, ਤੇ ਇਕ ਥਾਂ ਅਸੀਂ ਬਦਲੇ ਵੀ, ਤੇ ਅਧੀ ਨਾਭੇ ਦੀ ਹਵਾਲਾਤ ਵਿਚ। ਇਸ ਸਾਰੇ ਸਮੇਂ ਦੇ ਅਗਲੇ ਦਿਨ ਦੁਪਹਿਰ ਤਕ ਜਦ ਅਸੀਂ ਵਾਪਸ ਨਾਭੇ ਜੇਲ੍ਹ ਵਿਚ ਦਾਖਲ ਕੀਤੇ ਗਏ, ਭਾਰੀਆਂ ਹਥਕੜੀਆਂ ਤੇ ਜ਼ੰਜੀਰ ਨੇ ਸਾਡਾ ਸਾਥ ਰਖਿਆ। ਸਾਡੇ ਦੋਵਾਂ ਵਿਚੋਂ ਕੋਈ ਵੀ ਦੂਜੇ ਦੀ ਮਿਲਵਰਤਨ ਬਗੈਰ ਨਹੀਂ ਸੀ ਹਿਲ ਸਕਦਾ। ਸਾਰੀ ਰਾਤ ਤੇ ਅਧੇ ਦਿਨ ਵਾਸਤੇ ਕਿਸੇ ਹੋਰ ਨਾਲ ਹਥਕੜੀ ਲਗਵਾਣ ਦੇ ਤਜਰਬੇ ਮੈਂ ਹੁਣ ਦੁਹਰਾਣਾ ਪਸੰਦ ਨਹੀਂ ਕਰਦਾ।

"ਨਾਭਾ ਜੇਲ੍ਹ ਵਿਚ ਅਸੀਂ ਤਿੰਨੋ ਬੜੀ ਭੈੜੀ ਤੇ ਮੰਦੀ ਕੋਠੜੀ ਵਿਚ ਰਖੇ ਗਏ। ਇਹ ਬੜੀ ਛੋਟੀ, ਸਿਲ੍ਹ ਵਾਲੀ ਤੇ ਨੀਵੀਂ ਛਤ ਦੀ ਸੀ, ਜਿਸ ਨੂੰ ਅਸੀਂ ਹੱਥ ਲਾ ਸਕਦੇ ਸਾਂ। ਰਾਤ ਨੂੰ ਫਰਸ਼ ਉਤੇ ਸੁਤੇ। ਕਈ ਵਾਰੀ ਮੈਂ ਡਰ ਤੇ ਤਬਾਕੇ ਨਾਲ ਉਠ ਬੈਠਾ ਤੇ ਦੇਖਿਆ ਕਿ ਇਕ ਚੂਹਾ ਮੇਰੇ ਮੂੰਹ ਤੋਂ ਲੰਘ ਗਿਆ ਹੈ।

"ਦੋ ਜਾਂ ਤਿੰਨ ਦਿਨ ਬਾਅਦ ਅਸੀਂ ਮੁਕੱਦਮੇ ਵਾਸਤੇ ਕਚਹਿਰੀ ਵਿਚ ਲਿਜਾਏ ਗਏ। ਉਥੇ ਹਰ ਰੋਜ਼ ਬੜੀ ਅਸਾਧਾਰਨ ਤੇ ਤਮਾਸ਼ੇ ਦੀ ਕਾਰਵਾਈ ਹੁੰਦੀ ਰਹੀ। ਮੈਜਿਸਟਰੇਟ ਜਾਂ ਜੱਜ ਬਿਲਕੁਲ ਅੰਜਾਣ ਜਾਪਦਾ ਸੀ। ਉਹਨੂੰ ਅੰਗਰੇਜ਼ੀ ਤਾਂ ਆਉਂਦੀ ਹੀ ਨਹੀਂ ਸੀ,ਤੇ ਮੈਨੂੰ ਸ਼ੱਕ ਹੈ ਕਿ ਉਹਨੂੰ ਅਦਾਲਤੀ ਬੋਲੀ ਉਰਦੂ ਵੀ ਲਿਖਣੀ ਆਉਂਦੀ ਸੀ ਕਿ ਨਹੀਂ। ਅਸੀਂ ਉਸ ਨੂੰ ਹਫਤਾ ਭਰ ਵੇਖਦੇ ਰਹੇ ਤੇ ਇਸ ਸਮੇਂ ਵਿਚ ਉਸ ਨੇ ਇਕ ਸਤਰ ਵੀ ਨਾ ਲਿਖੀ। ਜੇ ਉਸ ਨੇ ਕੁਝ ਲਿਖਣਾ ਹੁੰਦਾ ਸੀ ਤਾਂ ਕਚਹਿਰੀ ਦੇ ਅਹਿਲਮਦ ਕੋਲੋਂ ਲਿਖਵਾ ਲੈਂਦਾ ਸੀ। ਅਸੀਂ ਕਈ ਛੋਟੀਆਂ ਛੋਟੀਆਂ ਅਰਜ਼ੀਆਂ ਲਿਖੀਆਂ। ਉਸ ਵੇਲੇ ਉਹ ਉਨ੍ਹਾਂ ਉਤੇ ਕੋਈ ਹੁਕਮ ਨਹੀਂ ਸੀ ਲਿਖਦਾ। ਉਹ ਉਨ੍ਹਾਂ ਨੂੰ ਰਖ ਲੈਂਦਾ ਸੀ ਤੇ ਅਗਲੇ ਦਿਨ ਉਨ੍ਹਾਂ ਤੇ ਕਿਸੇ ਹੋਰ ਦੇ ਲਿਖੇ ਹੁਕਮ ਸਮੇਤ ਲੈ ਆਉਂਦਾ ਸੀ। ਅਸੀਂ ਬਾਜ਼ਾਬਤਾ ਆਪਣੀ ਸਫਾਈ ਨਹੀਂ ਸੀ ਪੇਸ਼ ਕੀਤੀ। ਅਸੀਂ ਨਾ-ਮਿਲਵਰਤਨ ਦੇ ਅੰਦੋਲਨ ਵਿੱਚ ਕਚਹਿਰੀਆਂ ਵਿੱਚ ਸਫਾਈਆਂ ਨਾ

ਪੇਸ਼ ਕਰਨ ਦੇ ਇਤਨੇ ਆਦੀ ਹੋ ਗਏ ਸਾਂ ਕਿ ਜਿਸ ਵੇਲੇ ਸਫਾਈ ਪੇਸ਼ ਕਰਨ ਦੀ ਆਗਿਆ ਵੀ ਹੋਵੇ ਉਸ ਵੇਲੇ ਵੀ ਇਹ ਖਿਆਲ ਹੀ ਬੁਰਾ ਲਗਦਾ ਸੀ ! ਪਰ ਮੈਂ ਕਚਹਿਰੀ ਵਿਚ ਇਕ ਲੰਮਾ ਬਿਆਨ ਦਿਤਾ, ਜਿਸ ਵਿਚ ਸਾਰੇ ਵਾਕਿਆਤ ਦਸੇ ਤੇ ਨਾਭੇ ਦੇ ਤਰੀਕਿਆਂ ਬਾਬਤ, ਖਾਸ ਕਰ ਅੰਗਰੇਜ਼ ਐਡਮਨਿਸਟਰੇਟਰ ਹੇਠਾਂ ਆਪਣੀ ਰਾਏ ਦਸੀ।

"ਸਾਡਾ ਮੁਕੱਦਮਾ ਭਾਵੇਂ ਬਿਲਕੁਲ ਸਾਦਾ ਮੁਆਮਲਾ ਸੀ, ਦਿਨੋਂ ਦਿਨ ਲਮਕਦਾ ਗਿਆ ਤੇ ਅਚਾਨਕ ਇਕ ਨਵੀਂ ਗੱਲ ਸ਼ੁਰੂ ਹੋ ਗਈ। ਇਕ ਸ਼ਾਮ ਕਚਹਿਰੀ ਬਰਖਾਸਤ ਹੋਣ ਪਿਛੋਂ ਸਾਨੂੰ ਉਸੀ ਇਮਾਰਤ ਵਿਚ ਉਡੀਕਵਾਇਆ ਗਿਆ, ਤੇ ਸ਼ਾਮ ਨੂੰ ਬੜੀ ਦੇਰ ਪਿਛੋਂ ਸਤ ਵਜੇ ਦੇ ਕਰੀਬ ਸਾਨੂੰ ਇਕ ਹੋਰ ਕਮਰੇ ਵਿਚ ਲਿਜਾਇਆ ਗਿਆ, ਜਿਥੇ ਇਕ ਮੇਜ਼ ਦੇ ਸ਼ਾਹਮਣੇ ਇਕ ਆਦਮੀ ਬੈਠਾ ਹੋਇਆ ਸੀ। ਉਸ ਦੇ ਅਗੇ ਪਿਛੇ ਹੋਰ ਲੋਕ ਖੜੇ ਸਨ। ਇਕ ਆਦਮੀ ਸਾਡਾ ਪੁਰਾਣਾ ਬੇਲੀ ਪੁਲਸ ਅਫਸਰ ਸੀ, ਜਿਸ ਨੇ ਸਾਨੂੰ ਜੈਤੋ ਵਿਚ ਗ੍ਰਿਫਤਾਰ ਕੀਤਾ ਸੀ। ਉਸ ਨੇ ਖੜੇ ਹੋ ਕੇ ਬਿਆਨ ਦੇਣਾ ਸ਼ੁਰੂ ਕੀਤਾ। ਮੈਂ ਪੁਛਿਆ ਕਿ ਅਸੀਂ ਕਿਥੇ ਸਾਂ ਤੇ ਕੀ ਹੋ ਰਿਹਾ ਸੀ। ਮੈਨੂੰ ਦਸਿਆ ਕਿ ਉਹ ਕਚਹਿਰੀ ਸੀ ਤੇ ਸਾਡੇ ਉਤੇ ਸਾਜ਼ਸ਼ ਦਾ ਮੁਕੱਦਮਾ ਚਲਾਇਆ ਜਾ ਰਿਹਾ ਸੀ। ਕਾਰਵਾਈ ਪਹਿਲੀ ਕੋਲੋਂ, ਜਿਸ ਵਿਚ ਅਸੀਂ ਜਾਂਦੇ ਰਹੇ ਸਾਂ ਤੇ ਜਿਹੜੀ ਨਾਭੇ ਵਿਚ ਨਾ ਦਾਖਲ ਹੋਣ ਦਾ ਹੁਕਮ ਤੋੜਨ ਕਰ ਕੇ ਸੀ, ਬਿਲਕੁਲ ਵਖਰੀ ਸੀ। ਜ਼ਾਹਰਨ ਇਹ ਸੋਚਿਆ ਗਿਆ ਕਿ ਇਸ ਜੁਰਮ ਦੀ ਵਧ ਤੋਂ ਵਧ ਸਜ਼ਾ ਛੇ ਮਹੀਨੇ ਤਕ ਹੋਣ ਕਰ ਕੇ ਸਾਡੇ ਵਾਸਤੇ ਕਾਫ਼ੀ ਨਹੀਂ ਸੀ, ਇਸ ਕਰ ਕੇ ਇਕ ਚੌਥਾ ਆਦਮੀ, ਜਿਸ ਦਾ ਸਾਡੇ ਨਾਲ ਕੋਈ ਸਬੰਧ ਨਹੀਂ ਸੀ ਗ੍ਰਿਫ਼ਤਾਰ ਕੀਤਾ ਗਿਆ ਤੇ ਸਾਡੇ ਨਾਲ ਮੁਕੱਦਮੇ ਵਿਚ ਸ਼ਾਮਲ ਕੀਤਾ, ਗਿਆ। ਇਸ ਵਿਚਾਰੇ ਆਦਮੀ, ਇਕ ਸਿਖ, ਨੂੰ ਅਸੀਂ ਜਾਣਦੇ ਨਹੀਂ ਸਾਂ, ਪਰ ਅਸੀਂ ਉਸ ਨੂੰ ਸਿਰਫ ਜੈਤੋ ਆਉਂਦੇ ਹੋਏ ਖੇਤਾਂ ਵਿਚ ਦੇਖਿਆ ਸੀ।

"ਮੇਰੀ ਵਕਾਲਤੀ ਸਮਝ ਇਹ ਦੇਖ ਕੇ ਦੰਗ ਰਹਿ ਗਈ ਕਿ ਸਾਜ਼ਸ਼ ਦਾ ਮੁਕੱਦਮਾ ਇਕ ਲਾਪਰਵਾਹੀ ਨਾਲ ਚਲਾ ਦਿਤਾ ਗਿਆ ਸੀ।

ਮੁਕੱਦਮਾ ਬਿਲਕੁਲ ਝੂਠਾ ਸੀ, ਪਰ ਸ਼ਰਾਫਤ ਇਹ ਮੰਗ ਕਰਦੀ ਸੀ ਕਿ ਕੁਝ ਜ਼ਾਬਤੇ ਦੀ ਪਾਬੰਦੀ ਕੀਤੀ ਜਾਏ। ਮੈਂ ਜਜ ਨੂੰ ਕਿਹਾ ਕਿ ਸਾਨੂੰ ਕੋਈ ਨੋਟਿਸ ਨਹੀਂ ਦਿਤਾ ਗਿਆ। ਸ਼ਾਇਦ ਅਸੀਂ ਆਪਣੀ ਸਫ਼ਾਈ ਪੇਸ਼ ਕਰਨ ਦਾ ਇੰਤਜ਼ਾਮ ਕਰਨਾ ਹੁੰਦਾ। ਇਸ ਦੀ ਉਸ ਨੂੰ ਕੋਈ ਪ੍ਰਵਾਹ ਨਹੀਂ ਸੀ। ਇਹ ਨਾਭੇ ਦਾ ਤਰੀਕਾ ਹੀ ਸੀ। ਜੇ ਸਾਨੂੰ ਆਪਣੀ ਸਫਾਈ ਪੇਸ਼ ਕਰਨ ਦੀ ਜ਼ਰੂਰਤ ਹੋਵੇ ਤਾਂ ਅਸੀਂ ਨਾਭੇ ਦੇ ਹੀ ਕਿਸੇ ਵਕੀਲ ਨੂੰ ਚੁਣ ਸਕਦੇ ਸਾਂ। ਜਦ ਮੈਂ ਕਿਹਾ ਕਿ ਕੋਈ ਬਾਹਰੋਂ ਵੀ ਵਕੀਲ ਮੰਗਵਾ ਲਈਏ ਤਾਂ ਮੈਨੂੰ ਦਸਿਆ ਗਿਆ ਕਿ ਇਸ ਦੀ ਨਾਭੇ ਦੇ ਕਾਨੂੰਨਾਂ ਵਿਚ ਇਜਾਜ਼ਤ ਨਹੀਂ। ਇਸ ਤੋਂ ਇਲਾਵਾ ਸਾਨੂੰ ਨਾਭੇ ਦੇ ਜ਼ਾਬਤੇ ਦੀਆਂ ਕਈ ਵਿਸ਼ੇਸ਼ ਗਲਾਂ ਪਤਾ ਲਗੀਆਂ। ਕੁਝ ਤੰਗ ਪੈ ਕੇ ਅਸਾਂ ਜੱਜ ਨੂੰ ਕਿਹਾ ਕਿ ਉਹ ਜੋ ਮਰਜ਼ੀ ਕਰੀ ਜਾਵੇ, ਪਰ ਜਿਥੋਂ ਤਕ ਤੁਹਾਡਾ ਤੁਅਲਕ ਹੈ, ਅਸੀਂ ਕਾਰਵਾਈ ਵਿਚ ਕੋਈ ਹਿੱਸਾ ਨਹੀਂ ਲਵਾਂਗੇ। ਮੈਂ ਇਸ ਇਰਾਦੇ ਉਤੇ ਬਿਲਕੁਲ ਪਕਾ ਨਾ ਰਿਹਾ। ਆਪਣੀ ਬਾਬਤ ਬਿਲਕੁਲ ਸਫੈਦ ਝੂਠ ਸੁਣ ਕੇ ਚੁਪ ਰਹਿਣਾ ਮੁਸ਼ਕਲ ਹੈ, ਇਸ ਵਾਸਤੇ ਅਸੀਂ ਕਦੀ ਕਦੀ ਗਵਾਹਾਂ ਦੀ ਬਾਬਤ ਆਪਣੀ ਥੋੜੀ ਪਰ ਢੁਕਵੀਂ ਰਾਏ ਦੇ ਦੇਂਦੇ ਸਾਂ। ਇਹ ਦੂਸਰਾ ਜੱਜ, ਜਿਸ ਨੇ ਸਾਜ਼ਸ਼ ਦਾ ਮੁਕੱਦਮਾ ਸੁਣਿਆ, ਪਹਿਲੇ ਤੋਂ ਵਧੇਰਾ ਪੜ੍ਹਿਆ ਹੋਇਆ ਤੇ ਸਿਆਣਾ ਸੀ।

''ਦੋਵੇਂ ਮੁਕੱਦਮੇ ਚਲਦੇ ਗਏ ਤੇ ਅਸੀਂ ਰੋਜ਼ਾਨਾ ਕਚਹਿਰੀਆਂ ਵਿਚ ਜਾਣ ਦੀ ਇੰਤਜ਼ਾਰ ਕਰਦੇ ਰਹਿੰਦੇ ਸਾਂ, ਕਿਉਂਕਿ ਉਸ ਨਾਲ ਜੇਲ੍ਹ ਦੀ ਗੰਦੀ ਕੋਠੜੀ ਤੋਂ ਥੋੜੀ ਦੇਰ ਲਈ ਛੁਟਕਾਰਾ ਮਿਲ ਜਾਂਦਾ ਸੀ। ਇਤਨੇ ਵਿਚ ਐਡਮਨਿਸਟਰੇਟਰ ਵਲੋਂ ਜੇਲ੍ਹ ਦੇ ਸੁਪ੍ਰੰਟੰਡੰਟ ਨੇ ਸਾਨੂੰ ਕਿਹਾ ਕਿ ਜੇ ਅਸੀਂ ਮੁਆਫ਼ੀ ਮੰਗ ਲਈਏ ਤੇ ਨਾਭੇ ਤੋਂ ਚਲੇ ਜਾਣ ਦਾ ਇਕਰਾਰ ਕਰੀਏ ਤਾਂ ਸਾਡੇ ਬਰਖ਼ਿਲਾਫ਼ ਮੁਕੱਦਮੇ ਹਟਾ ਲਏ ਜਾਣਗੇ। ਅਸੀਂ ਜਵਾਬ ਦਿਤਾ ਕਿ ਸਾਡੇ ਵਾਸਤੇ ਮੁਆਫੀ ਮੰਗਣ ਦੀ ਕੋਈ ਗੱਲ ਨਹੀਂ ਸੀ ਬਲਕਿ ਐਡਮਨਿਸਟਰੇਟਰ ਨੂੰ ਸਾਡੇ ਕੋਲੋਂ ਮੁਆਫ਼ੀ ਮੰਗਣੀ ਚਾਹੀਦੀ ਸੀ। ਅਸੀਂ ਕਿਸੇ ਕਿਸਮ ਦਾ ਇਕਰਾਰ ਕਰਨ ਨੂੰ ਵੀ ਤਿਆਰ ਨਹੀਂ ਸੀ।

''ਸਾਡੀ ਗ੍ਰਿਫਤਾਰੀ ਦੇ ਤਕਰੀਬਨ ਦੋ ਹਫਤੇ ਬਾਅਦ ਦੋਵੇਂ ਮੁਕੱਦਮੇ ਆਖਰ ਖਤਮ ਹੋ ਗਏ। ਇਹ ਸਾਰਾ ਵਕਤ ਇਸਤਗਾਸੇ ਵਿਚ ਹੀ ਲੱਗਾ ਕਿਉਂਕਿ ਅਸੀਂ ਆਪਣੀ ਸਫਾਈ ਪੇਸ਼ ਹੀ ਨਹੀਂ ਸੀ ਕੀਤੀ। ਬਹੁਤਾ ਵਕਤ ਲੰਮੀਆਂ ਇੰਤਜ਼ਾਰਾਂ ਵਿਚ ਲਗ ਗਿਆ ਤੇ ਹਰ ਨਿਕੀ ਗੱਲ ਵਾਸਤੇ ਮੁਕੱਦਮਾ ਮੁਲਤਵੀ ਕੀਤਾ ਜਾਂਦਾ ਸੀ ਤੇ ਮੁਆਮਲਾ ਕਿਸੇ ਉਚੇਰੇ ਅਫਸਰ–ਸ਼ਾਇਦ ਅੰਗਰੇਜ਼ ਐਡਮਨਿਸਰੇਟਰ–ਪਾਸ ਕੀਤਾ ਜਾਂਦਾ ਸੀ। ਅਖੀਰਲੇ ਦਿਨ ਜਦ ਇਸਤਗਾਸਾ ਖਤਮ ਹੋਇਆ ਤਾਂ ਆਪਣਾ ਲਿਖਤੀ ਬਿਆਨ ਪੇਸ਼ ਕੀਤਾ। ਪਹਿਲੀ ਕਚਹਿਰੀ ਮੁਲਤਵੀ ਹੋ ਗਈ, ਪਰ ਅਸੀਂ ਹੈਰਾਨ ਰਹਿ ਗਏ, ਜਦ ਜੱਜ ਥੋੜੀ ਦੇਰ ਬਾਅਦ ਬੜਾ ਲੰਬਾ ਉਰਦੂ ਵਿਚ ਲਿਖਿਆ ਹੋਇਆ ਫ਼ੈਸਲਾ ਲੈ ਕੇ ਆ ਗਿਆ। ਜ਼ਾਹਰਨ ਇਹ ਲੰਬਾ ਫ਼ੈਸਲਾ ਉਸ ਵਕਫੇ ਵਿਚ ਨਹੀਂ ਸੀ ਲਿਖਿਆ ਜਾ ਸਕਦਾ। ਇਹ ਸਾਡੇ ਬਿਆਨ ਤੋਂ ਪਹਿਲੇ ਤਿਆਰ ਹੋ ਚੁਕਾ ਸੀ। ਫੈਸਲਾ ਸਾਨੂੰ ਪੜ੍ਹ ਕੇ ਸੁਣਾਇਆ ਗਿਆ। ਸਿਰਫ ਇਹ ਦਸਿਆ ਗਿਆ ਕਿ ਨਾਭੇ ਵਿਚੋਂ ਨਿਕਲ ਜਾਣ ਦਾ ਹੁਕਮ ਤੋੜਨ ਵਾਸਤੇ ਸਾਨੂੰ ਪੂਰੀ ਛੇ ਮਹੀਨੇ ਦੀ ਸਜ਼ਾ ਦਿਤੀ ਗਈਸੀ।ਸਾਜ਼ਸ਼ ਦੇ ਮੁਕੱਦਮੇ ਵਿਚ ਸਾਨੂੰ ਉਸੇ ਦਿਨ ਅਠਾਰਾਂ ਮਹੀਨੇ ਜਾਂ ਦੋ ਸਾਲ ਦੀ, ਮੈਨੂੰ ਯਾਦ ਨਹੀਂ ਕੇਹੜੀ, ਸਜ਼ਾ ਮਿਲੀ। ਇਹ ਛੇ ਮਹੀਨੇ ਦੀ ਸਜ਼ਾ ਦੇ ਇਲਾਵਾ ਸੀ। ਸੋ ਸਾਰੀ ਸਾਨੂੰ ਦੋ ਜਾਂ ਢਾਈ ਸਾਲ ਦੀ ਸਜ਼ਾ ਮਿਲੀ।

ਸਾਡੇ ਮੁਕੱਦਮੇ ਦੇ ਸਾਰੇ ਦੌਰਾਨ ਵਿਚ ਕਈ ਧਿਆਨ ਯੋਗ ਘਟਨਾਵਾਂ ਹੋਈਆਂ, ਜਿਸ ਨਾਲ ਹਿੰਦੁਸਤਾਨੀ ਰਿਆਸਤੀ ਹਕੂਮਤ, ਜਾਂ ਅਸਲ ਵਿਚ ਹਿੰਦੁਸਤਾਨੀ ਰਿਆਸਤ ਦੀ ਅੰਗਰੇਜ਼ੀ ਹਕੂਮਤ ਦੀਆਂ ਅਸਲੀਅਤਾਂ ਦਾ ਪਤਾ ਲਗਦਾ ਹੈ। ਸਾਰੀ ਕਾਰਵਾਈ ਇਕ ਮਖੌਲ ਸੀ, ਇਸ ਵਾਸਤੇ ਮੇਰੇ ਖਿਆਲ ਵਿਚ ਕਿਸੇ ਅਖਬਾਰ ਵਾਲੇ ਜਾਂ ਬਾਹਰਲੇ ਆਦਮੀ ਨੂੰ ਕਚਹਿਰੀ ਵਿਚ ਆਉਣ ਦੀ ਇਜਾਜ਼ਤ ਨਹੀਂ ਸੀ। ਪੁਲਸ ਜੋ ਮਰਜ਼ੀ ਆਉਂਦੀ ਸੀ, ਕਰਦੀ ਸੀ ਤੇ ਅਕਸਰ ਜੱਜ ਜਾਂ ਮੈਜਿਸਟਰੇਟ ਦੀ ਵੀ ਪਰਵਾਹ ਨਹੀਂ ਸੀ ਕਰਦੀ, ਤੇ ਉਸ ਦੇ ਹੁਕਮ ਵੀ ਨਹੀਂ ਸੀ ਮੰਨਦੀ। ਵਿਚਾਰਾ ਮੈਜਿਸਟਰੇਟ ਆਜਜ਼ੀ ਨਾਲ ਇਹ ਸਭ ਬਰਦਾਸ਼ਤ

ਕਰਦਾ ਸੀ। ਪਰ ਸਾਨੂੰ ਕੋਈ ਵਜ੍ਹਾ ਨਜ਼ਰ ਨਹੀਂ ਸੀ ਆਉਂਦੀ ਕਿ ਅਸੀਂ ਕਿਉਂ ਇਸ ਤਰ੍ਹਾਂ ਕਰੀਏ। ਇਸ ਵਾਸਤੇ ਮੈਨੂੰ ਕਈ ਵਾਰੀ ਖੜੇ ਹੋ ਕੇ ਪੁਲਸ ਦੇ ਚੰਗੇ ਸਲੂਕ ਤੇ ਮੈਜਿਸਟਰੇਟ ਦਾ ਹੁਕਮ ਮੰਨਣ ਉਤੇ ਜ਼ੋਰ ਦਿਤਾ ਗਿਆ। ਕਈ ਵਾਰ ਪੁਲਸ ਬੜੇ ਗੁਸਤਾਖ ਤਰੀਕੇ ਨਾਲ ਹੱਥਾਂ ਚੋਂ ਕਾਗਜ਼ ਖੋਹ ਲੈਂਦੀ ਸੀ ਕਿਉਂਕਿ ਮੈਜਿਸਟਰੇਟ ਆਪਣੀ ਕਚਹਿਰੀ ਉਤੇ ਕਾਬੂ ਨਹੀਂ ਸੀ ਪਾ ਸਕਦਾ, ਉਸ ਦਾ ਕੁਝ ਕੰਮ ਸਾਨੂੰ ਕਰਨਾ ਪੈਂਦਾ ਸੀ। ਵਿਚਾਰਾ ਮੈਜਿਸਟਰੇਟ ਬੜੀ ਅਫਸੋਸਨਾਕ ਹਾਲਤ ਵਿਚ ਸੀ। ਉਹ ਪੁਲਸ ਤੋਂ ਵੀ ਡਰਦਾ ਸੀ ਤੇ ਸਾਡੇ ਤੋਂ ਵੀ ਕੁਝ ਡਰਦਾ ਮਲੂਮ ਦੇਂਦਾ ਸੀ, ਕਿਉਂਕਿ ਸਾਡੀ ਗ੍ਰਿਫਤਾਰੀ ਅਖਬਾਰਾਂ ਵਿਚ ਨਿਕਲ ਚੁਕੀ ਸੀ। ਜਦ ਸਾਡੇ ਵਰਗੇ ਰਤਾ ਮਸ਼ਹੂਰ ਨੀਤੀਵਾਨਾਂ ਦਾ ਇਹ ਹਾਲ ਸੀ ਤਾਂ ਮੈਂ ਹੈਰਾਨ ਹੁੰਦਾ ਹਾਂ ਕਿ ਬਾਕੀ ਘਟ ਮਸ਼ਹੂਰ ਲੋਕਾਂ ਦੀ ਕੀ ਹਾਲਤ ਹੁੰਦੀ ਹੋਵੇਗੀ।

''ਮੇਰੇ ਪਿਤਾ ਜੀ ਨੂੰ ਹਿੰਦੁਸਤਾਨੀ ਰਿਆਸਤਾਂ ਦਾ ਕੁਝ ਪਤਾ ਸੀ, ਇਸ ਵਾਸਤੇ ਉਹ ਮੇਰੀ ਨਾਭੇ ਵਿਚ ਗ੍ਰਿਫਤਾਰੀ ਤੋਂ ਬੜੇ ਘਬਰਾਏ। ਉਨ੍ਹਾਂ ਨੂੰ ਗ੍ਰਿਫਤਾਰੀ ਦਾ ਵਾਕਿਆ ਹੀ ਪਤਾ ਸੀ, ਹੋਰ ਕੋਈ ਖਬਰ ਘਟ ਹੀ ਬਾਹਰ ਨਿਕਲ ਸਕਦੀ ਸੀ। ਦੁਖ ਵਿਚ ਉਨ੍ਹਾਂ ਵਾਇਸਰਾਏ ਨੂੰ ਵੀ ਮੇਰੀ ਖਬਰ ਬਾਬਤ ਤਾਰ ਭੇਜੀ। ਉਨ੍ਹਾਂ ਦੇ ਮੈਨੂੰ ਨਾਭੇ ਵਿਚ ਮਿਲਣ ਦੇ ਰਸਤੇ ਵਿਚ ਮੁਸ਼ਕਲਾਂ ਪਾਈਆਂ ਗਈਆਂ, ਪਰ ਆਖ਼ਰਕਾਰ ਉਨ੍ਹਾਂ ਨੂੰ, ਮੈਨੂੰ ਜੇਲ੍ਹ ਵਿਚ ਮਿਲਣ ਦੀ ਇਜਾਜ਼ਤ ਮਿਲ ਗਈ। ਉਹ ਮੇਰੀ ਕੁਝ ਮਦਦ ਨਹੀਂ ਸਨ ਕਰ ਸਕਦੇ, ਕਿਉਂਕਿ ਮੈਂ ਆਪਣੀ ਸਫ਼ਾਈ ਨਹੀਂ ਸਾਂ ਪੇਸ਼ ਕਰ ਰਿਹਾ, ਤੇ ਮੈਂ ਉਨ੍ਹਾਂ ਨੂੰ ਅਲਾਹਬਾਦ ਵਾਪਸ ਜਾਣ ਅਰ ਮੇਰਾ ਨਾ ਫਿਕਰ ਕਰਨ ਦੀ ਬੇਨਤੀ ਕੀਤੀ। ਉਹ ਚਲੇ ਗਏ, ਪਰ ਸਾਡੇ ਇਕ ਜਵਾਨ ਵਕੀਲ ਸਾਥੀ, ਕਪਲ ਦੇਵ ਮਲਾਵੀਆਂ ਨੂੰ ਨਾਭੇ ਦੀ ਕਾਰਵਾਈ ਦੇਖਣ ਵਾਸਤੇ ਛਡ ਗਏ। ਕਪਲ ਦੇਵ ਦੀ ਕਾਨੂੰਨ ਤੇ ਜ਼ਾਬਤੇ ਦੀ ਸਮਝ, ਨਾਭੇ ਦੀਆਂ ਕਚਹਿਰੀਆਂ ਦੇ ਥੋੜੇ ਜਹੇ ਤਜਰਬੇ ਨਾਲ ਕਾਫੀ ਵਧ ਗਈ ਹੋਵੇਗੀ। ਪੁਲਸ ਨੇ ਉਨ੍ਹਾਂ ਤੋਂ ਖੁਲ੍ਹੀ ਕਚਹਿਰੀ ਵਿਚ ਕਾਗਜ਼ਾਤ ਖੋਹਣ ਦੀ ਕੋਸ਼ਸ਼ ਵੀ ਕੀਤੀ।''

ਅਗੇ ਚਲ ਕੇ ਪੰਡਤ ਜਵਾਹਰ ਲਾਲ ਜੀ ਲਿਖਦੇ ਹਨ :–

"ਨਾਭੇ ਵਿਚ ਮੈਂ ਇਸ ਕਿਸਮ ਦੀ ਹਾਲਤ ਵੇਖੀ। ਰਿਆਸਤ ਇਕ ਅੰਗਰੇਜ਼ ਹਾਕਮ (ਵਿਲਸਨ ਜਾਨਸਟਨ)–ਇਕ ਆਈ. ਸੀ. ਐਸ. ਦੇ ਹੇਠਾਂ ਸੀ, ਜਿਸ ਨੂੰ ਨਿਰੰਕੁਸ਼ ਰਾਜ ਦੇ ਪੂਰੇ ਅਖ਼ਤਿਆਰ ਸਨ, ਤੇ ਜੋ ਸਿਰਫ਼ ਸਰਕਾਰ ਹਿੰਦ ਦੇ ਅਧੀਨ ਸੀ। ਪਰ ਤਾਂ ਵੀ ਆਮ ਮਾਮੂਲੀ ਹਕਾਂ ਤੋਂ ਵਾਂਝਿਆਂ ਰਖਣ ਵਾਸਤੇ ਸਾਨੂੰ ਨਾਭੇ ਦੇ ਕਾਨੂੰਨਾਂ ਤੇ ਜ਼ਾਬਤੇ ਦਾ ਹਵਾਲਾ ਦਿਤਾ ਜਾਂਦਾ ਸੀ। ਸਾਨੂੰ ਜਗੀਰਦਾਰੀ ਤੇ ਨਵੀਨ ਨੌਕਰਸ਼ਾਹੀ ਦੇ ਗਠ-ਜੋੜ ਦਾ ਮੁਕਾਬਲਾ ਕਰਨਾ ਪੈਂਦਾ ਸੀ, ਜਿਸ ਵਿਚ ਖ਼ਰਾਬੀਆਂ ਦੋਹਾਂ ਦੀਆਂ ਸਨ, ਪਰ ਖ਼ੂਬੀਆਂ ਕਿਸੇ ਦੀਆਂ ਵੀ ਨਹੀਂ ਸਨ।

"ਸੋ ਸਾਡਾ ਮੁਕੱਦਮਾ ਖਤਮ ਹੋ ਗਿਆ। ਸਾਨੂੰ ਸਜ਼ਾ ਦੇ ਦਿਤੀ ਗਈ।* ਸਾਨੂੰ ਇਹ ਨਹੀਂ ਸੀ ਪਤਾ ਕਿ ਫ਼ੈਸਲੇ ਵਿਚ ਕੀ ਲਿਖਿਆ ਹੋਇਆ ਹੈ, ਪਰ ਸਿਰਫ ਲੰਮੀ ਸਜ਼ਾ ਦੀ ਠਸ ਅਸਲੀਅਤ ਨੇ ਸਾਡੇ ਤੇ ਅਸਰ ਕੀਤਾ। ਅਸੀਂ ਫ਼ੈਸਲੇ ਦੀਆਂ ਨਕਲਾਂ ਮੰਗੀਆਂ ਤਾਂ ਸਾਨੂੰ ਕਿਹਾ ਗਿਆ ਕਿ ਉਸ ਵਾਸਤੇ ਬਾਜ਼ਾਬਤਾ ਅਰਜ਼ੀ ਦਿਓ।

"ਉਸੇ ਸ਼ਾਮ ਨੂੰ ਜੇਲ੍ਹ ਵਿਚ ਸੁਪ੍ਰੰਟੰਡੰਟ ਨੇ ਸਾਨੂੰ ਬੁਲਾਇਆ ਤੇ ਫ਼ੌਜਦਾਰੀ ਜ਼ਾਬਤੇ ਹੇਠਾਂ ਸਾਡੀ ਸਜ਼ਾ ਮੁਲਤਵੀ ਕਰਨ ਦਾ ਐਡਮਨਿਸ-ਟਰੇਟਰ ਵਲੋਂ ਇਕ ਹੁਕਮ ਸੁਣਾਇਆ। ਇਸ ਨਾਲ ਕੋਈ ਸ਼ਰਤ ਨਹੀਂ ਸੀ ਲਗਾਈ ਗਈ। ਸੁਪ੍ਰੰਟੰਡੰਟ ਨੇ ਇਕ ਹੋਰ ਹੁਕਮ ਦਸਿਆ, ਜਿਸ ਨੂੰ ਐਗਜ਼ੈਕਟਿਵ ਆਰਡਰ ਕਹਿੰਦੇ ਸਨ। ਇਹ ਵੀ ਐਡਮਨਿਸਟਰੇਟ ਵਲੋਂ ਸੀ। ਇਸ ਵਿਚ ਸਾਨੂੰ ਨਾਭੇ ਤੋਂ ਚਲੇ ਜਾਣ ਤੇ ਮੁੜ ਆਗਿਆ ਤੋਂ ਬਿਨਾਂ ਨਾ ਆਉਣ ਦਾ ਹੁਕਮ ਸੀ। ਮੈਂ ਦੋਹਾਂ ਹੁਕਮਾਂ ਦੀਆਂ ਨਕਲਾਂ ਮੰਗੀਆਂ, ਪਰ ਨਾਂਹ ਕਰ ਦਿਤੀ ਗਈ। ਇਸ ਤੋਂ ਬਾਅਦ ਸਾਨੂੰ ਰੇਲਵੇ ਸਟੇਸ਼ਨ ਤੇ ਲਿਜਾਇਆ ਗਿਆ ਤੇ ਉਥੇ ਛੋੜ ਦਿਤਾ ਗਿਆ। ਅਸੀਂ

---

*ਸ: ਨਰਾਇਣ ਸਿੰਘ ਮੈਜਿਸਟਰੇਟ ਨਾਭਾ ਨੇ ਪੰਡਤ ਨਹਿਰੂ, ਪ੍ਰਿੰਸੀਪਲ ਗਿਡਵਾਨੀ, ਸ੍ਰੀ ਕੇ. ਸੰਤਾਨਮ ਤੇ ਇਕ ਸਿੰਘ ਨੂੰ ਢਾਈ ਸਾਲ ਕੈਦ ਦੀ ਸਜਾ ਦਿਤੀ। –ਲੇਖਕ

ਨਾਭੇ ਵਿਚ ਕਿਸੇ ਨੂੰ ਵੀ ਨਹੀਂ ਜਾਣਦੇ ਸਾਂ ਤੇ ਸ਼ਹਿਰ ਦੇ ਦਰਵਾਜ਼ੇ ਵੀ ਰਾਤ ਲਈ ਬੰਦ ਹੋ ਚੁਕੇ ਸਨ। ਅਸੀਂ ਵੇਖਿਆ ਕਿ ਇਕ ਗੱਡੀ ਜਲਦੀ ਹੀ ਅੰਬਾਲੇ ਜਾਣ ਵਾਲੀ ਸੀ, ਅਸੀਂ ਉਸ ਵਿਚ ਚਲੇ ਗਏ। ਅੰਬਾਲੇ ਤੋਂ ਮੈਂ ਦਿਲੀ ਤੇ ਫਿਰ ਅਲਾਹਬਾਦ ਆ ਗਿਆ।"†

ਪੰਡਤ ਜੀ ਦੇ ਨਾਲ ਕੇ. ਸੰਤਾਨਮ ਤੇ ਪ੍ਰਿੰਸੀਪਲ ਗਿਡਵਾਨੀ ਨੂੰ ਰਿਹਾ ਕਰ ਦਿਤਾ ਗਿਆ। ਪਰ ਚੌਥੇ ਸਾਥੀ ਸ: ਦਰਬਾਰਾ ਸਿੰਘ ਮਲਣ ਜਿਲਾ ਫ਼ੀਰੋਜ਼ਪੁਰ ਦੀ ਢਾਈ ਸਾਲ ਕੈਦ ਕਾਇਮ ਰਖੀ ਤੇ ਉਸ ਨੂੰ ਜੇਲ੍ਹ ਵਿਚ ਰਖਿਆ ਗਿਆ। ਲਾਰਡ ਰੀਡਿੰਗ ਤੇ ਸਰਕਾਰ ਹਿੰਦ ਦੀ ਪ੍ਰੇਰਨਾ ਨਾਲ ਪੰਡਤ ਜਵਾਹਰ ਲਾਲ ਤੇ ਉਨ੍ਹਾਂ ਦੇ ਸਾਥੀਆਂ ਦੀ ਰਿਹਾਈ ਹੋਈ ਸੀ। ਜੈਤੋ ਦੇ ਮੋਰਚੇ ਦੇ ਆਰੰਭ ਵਿਚ ਸਿਖ ਪੰਥ ਨਾਲ ਹਮਦਰਦੀ ਕਰਦੇ ਹੋਏ, ਜੋ ਕੁਰਬਾਨੀ ਸ੍ਰੀ ਜਵਾਹਰ ਲਾਲ ਜੀ ਨੇ ਕੀਤੀ ਹੈ, ਉਹ ਅਕਾਲੀ ਲਹਿਰ ਦੇ ਇਤਿਹਾਸ ਵਿਚ ਸਦਾ ਚਮਕਦੀ ਰਹੇਗੀ।

ਨਵੰਬਰ 1923 ਵਿਚ ਪੰਡਤ ਜੀ ਨੂੰ ਰਿਹਾ ਕੀਤਾ ਗਿਆ। ਇਸ ਤੋਂ ਪਿਛੋਂ ਵੀ ਉਨ੍ਹਾਂ ਨੇ ਅਕਾਲੀ ਲਹਿਰ ਸਬੰਧੀ ਕਾਫ਼ੀ ਹਮਦਰਦੀ ਪ੍ਰਗਟ ਕੀਤੀ ਤੇ ਕੰਮ ਕਰਦੇ ਰਹੇ।

5 ਦਸੰਬਰ 1923 ਨੂੰ ਪੰਡਤ ਜਵਾਹਰ ਲਾਲ ਜੀ ਨੇ ਅਖਬਾਰ ਦੇ ਪ੍ਰਤੀਨਿਧ ਗੱਲ ਬਾਤ ਕਰਦੇ ਹੋਏ ਅਕਾਲੀ ਲਹਿਰ ਸਬੰਧੀ ਹੇਠ ਲਿਖਿਆ ਬਿਆਨ ਦਿਤਾ :–

ਪ੍ਰਸ਼ਨ ਅੱਜ ਕਲ੍ਹ ਅਕਾਲੀ ਜੰਗ ਦੀ ਕੀ ਹਾਲਤ ਹੈ ?

ਪੰਡਤ ਜੀ ਦਾ ਉੱਤਰ–ਸਰਕਾਰ ਵਲੋਂ ਸ਼੍ਰੋਮਣੀ ਕਮੇਟੀ ਨੂੰ ਕਾਨੂੰਨ ਵਿਰੁਧ ਕਰਾਰ ਦਿਤਾ ਗਿਆ ਹੈ, ਪਰ ਉਹ ਦਿਨੋ ਦਿਨ ਤਾਕਤ ਪਕੜ ਰਹੀ ਹੈ। ਗੁਰਦਵਾਰਾ ਕਮੇਟੀ ਪੰਜਾਬ ਦੇ ਬਹੁਤ ਸਾਰੇ ਗੁਰਦਵਾਰਿਆਂ ਦਾ ਪ੍ਰਬੰਧ ਕਰ ਰਹੀ ਹੈ। ਇਨ੍ਹਾਂ ਵਿਚ ਸ੍ਰੀ ਅਕਾਲ ਤਖਤ ਤੇ ਦਰਬਾਰ ਸਾਹਿਬ ਵੀ ਸ਼ਾਮਲ ਹਨ। ਗੁਰਦਵਾਰਿਆਂ ਦਾ ਟ੍ਰਸਟੀ ਹੋਣ ਕਰ ਕੇ

---

†ਮੇਰੀ ਕਹਾਣੀ ਲਿਖਤ ਪੰਡਤ ਜਵਾਹਰ ਲਾਲ ਜੀ ਸਫ਼ਾ 100 ਤੋਂ 104 ਤਕ

ਉਨ੍ਹਾਂ ਦੀ ਜ਼ਮੀਨ ਤੇ ਵੀ ਕਮੇਟੀ ਦਾ ਕਬਜ਼ਾ ਹੈ। ਇਸ ਤੋਂ ਬਿਨਾਂ ਬਹੁਤ ਚੜ੍ਹਾਵਾ ਵੀ ਮਿਲਦਾ ਹੈ। ਅਕਾਲੀ ਦਲ ਵਿਚ ਸਿਖ ਭਰਤੀ ਹੋ ਰਹੇ ਹਨ। ਵੱਡੇ ਵੱਡੇ ਸ਼ਹਿਰਾਂ ਵਿਚ ਜਲੂਸ ਨਿਕਲਦੇ ਹਨ। ਉਹ ਆਪਣੇ ਨਾਲ ਇਕ ਬੋਰਡ ਲਈ ਫਿਰਦੇ ਹਨ, ਜਿਨ੍ਹਾਂ ਤੇ ਲਿਖਿਆ ਹੁੰਦਾ ਹੈ 'ਅਸੀਂ ਕਾਨੂੰਨ ਵਿਰੁਧ ਜਮਾਤ ਹਾਂ।' ਇਸ ਤਰ੍ਹਾਂ ਉਹ ਗ੍ਰਿਫਤਾਰੀ ਨੂੰ ਸੱਦਾ ਦਿੰਦੇ ਹਨ। ਸਰਕਾਰ ਲਈ ਇਸ ਤੋਂ ਵਧੇਰੇ ਖਤਰਨਾਕ ਤੇ ਤਬਾਹ-ਕੁਨ ਹੋਰ ਕੋਈ ਗੱਲ ਨਹੀਂ ਹੋ ਸਕਦੀ। ਸਿਵਲ ਨਾ-ਫੁਰਮਾਨੀ ਲਈ ਕਈ ਹੋਰ ਸ਼ਕਲ ਧਾਰਨ ਕਰਨ ਤੋਂ ਮੈਨੂੰ ਸਿਖਾਂ ਦੀ ਇਹ ਤਾਕਤ ਵਧੇਰੇ ਸ਼ਾਨਦਾਰ ਤੇ ਪੁਰਅਸਰ ਮਾਲੂਮ ਹੁੰਦੀ ਹੈ। ਮੈਂ ਖਿਆਲ ਕਰਦਾ ਹਾਂ ਕਿ ਅਕਾਲੀਆਂ ਦੀ ਪੋਜ਼ੀਸ਼ਨ ਬੜੀ ਜ਼ਬਰਦਸਤ ਹੈ। ਜੇ ਦੂਜੀਆਂ ਕੌਮਾਂ ਵੀ ਉਨ੍ਹਾਂ ਦੀ ਸਹਾਇਤਾ ਤੇ ਹਮਦਰਦੀ ਕਰਨ ਤਾਂ ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਅਕਾਲੀ ਜ਼ਰੂਰ ਸਫਲ ਹੋਣਗੇ ਤੇ ਜਿਤ ਪ੍ਰਾਪਤ ਕਰਨਗੇ।

ਪ੍ਰਸ਼ਨ—ਕਾਂਗਰਸ ਤੇ ਹੋਰ ਜਮਾਤਾਂ ਅਕਾਲੀਆਂ ਦੀ ਕਿਸ ਤਰ੍ਹ ਮਦਦ ਕਰ ਰਹੀਆਂ ਹਨ?

ਪੰਡਤ ਜੀ—ਸਿਖਾਂ ਵਿਚ ਫੁਟ ਪਾਣ ਲਈ ਸਰਕਾਰ ਸਿਰਤੋੜ ਜਤਨ ਕਰ ਰਹੀ ਹੈ। ਉਹ ਇਹ ਜ਼ਾਹਰ ਕਰਨਾ ਚਾਹੁੰਦੀ ਹੈ ਕਿ ਸਿਖ ਨਿਰੋਲ ਧਾਰਮਿਕ ਮਸਲੇ ਵਿਚ ਜੰਗ ਕਰ ਰਹੇ ਹਨ, ਇਸ ਦਾ ਹੋਰ ਜਮਾਤਾਂ ਨਾਲ ਕੋਈ ਸਬੰਧ ਨਹੀਂ। ਸਿਖ ਮੁਖੀਆਂ ਦੇ ਮੁਕੱਦਮੇ ਵਿਚ ਸਰਕਾਰ ਨੇ ਇਸ ਗੱਲ ਤੇ ਜ਼ੋਰ ਦਿਤਾ ਹੈ ਕਿ ਸਿਖ ਪੰਜਾਬ ਵਿਚ ਆਪਣਾ ਰਾਜ ਚਾਹੁੰਦੇ ਹਨ।

"ਇਹ ਸਾਰਾ ਪ੍ਰਾਪ੍ਰੇਗੰਡਾ ਹਿੰਦੂਆਂ ਮੁਸਲਮਾਨਾਂ ਨੂੰ ਸਿਖਾਂ ਵਲੋਂ ਬਦਜ਼ਨ ਕਰਨ ਲਈ ਹੈ। ਸਿਖ ਅਜਿਹੀ ਕੋਈ ਚੀਜ਼ ਨਹੀਂ ਚਾਹੁੰਦੇ। ਉਹ ਚੰਗੀ ਤਰ੍ਹਾਂ ਸਮਝਦੇ ਹਨ ਕਿ ਅੱਜ ਕਲ ਹਿੰਦੁਸਤਾਨ ਵਿਚ ਫਿਰਕੂ ਰਾਜ ਅਸੰਭਵ ਹੈ। ਇਸ ਲਈ ਦੂਜੀਆਂ ਕੌਮਾਂ ਵਾਂਗ ਉਹ ਸਵਰਾਜ ਲਈ ਜਤਨ ਕਰ ਰਹੇ ਹਨ। ਕੁਝ ਸਮਾਂ ਹੋਇਆ ਕਿ ਪੰਜਾਬ ਦੇ ਹਿੰਦੂਆਂ ਸਿਖਾਂ ਵਿਚਕਾਰ ਕੁਝ ਝਗੜਾ ਹੋਇਆ ਸੀ, ਪਰ ਇਹ ਮਾਮੂਲੀ ਕਾਰਨਾਂ

ਕਰਕੇ ਸੀ। ਮੈਨੂੰ ਨਿਸ਼ਚਾ ਹੈ ਕਿ ਇਹ ਮਤਭੇਦ ਤੇ ਝਗੜੇ ਜ਼ਰੂਰ ਮਿਟ ਜਾਣਗੇ। ਸਿਖ, ਹਿੰਦੂਆਂ ਤੇ ਮੁਸਲਮਾਨਾਂ ਦੀ ਸ਼ੁਭ ਇਛਾ ਤੇ ਹਮਦਰਦੀ ਜ਼ਰੂਰ ਪ੍ਰਾਪਤ ਕਰਨਗੇ ਤੇ ਹਿੰਦੂ ਮੁਸਲਮਾਨ ਵੀ ਤੀਸਰੇ ਭਰਾ ਉਤੇ ਹੁੰਦਾ ਜ਼ੁਲਮ ਵੇਖ ਕੇ ਚੁਪ ਚਾਪ ਨਹੀਂ ਖੜੇ ਰਹਿਣਗੇ। ਸਿਖਾਂ ਦੀ ਜੰਗ ਸਾਰੇ ਹਿੰਦੁਸਤਾਨ ਦੀ ਲੜਾਈ ਹੈ। ਮੈਨੂੰ ਯਕੀਨ ਹੈ ਕਿ ਸਾਰੇ ਹਿੰਦੂ ਤੇ ਮੁਸਲਮਾਨ ਇਸ ਕੰਮ ਵਿਚ ਸਿਖਾਂ ਦੀ ਇਮਦਾਦ ਕਰਨਗੇ। ਕਾਂਗਰਸ ਨੇ ਸਿਖਾਂ ਨੂੰ ਸਹਾਇਤਾ ਪੇਸ਼ ਕਰ ਕੇ ਸਿਆਣਪ ਦਾ ਸਬੂਤ ਦਿਤਾ ਹੈ।"

13 ਦਸੰਬਰ 1923 ਨੂੰ ਪੰਡਤ ਜੀ ਅਕਾਲੀ ਲਹਿਰ ਸਬੰਧੀ ਅੰਮ੍ਰਿਤਸਰ ਪੁਜੇ ਤੇ ਉਨ੍ਹਾਂ ਨੇ ਮੁਖੀਆਂ ਨਾਲ ਗੱਲ ਬਾਤ ਕੀਤੀ।

22 ਮਈ 1924 ਨੂੰ ਹਾਕਮ ਨਾਭਾ ਨੇ ਮਹਾਤਮਾ ਗਾਂਧੀ ਨੂੰ ਇਕ ਚਿੱਠੀ ਲਿਖੀ, ਜਿਸ ਵਿਚ ਦਰਜ ਸੀ ਕਿ ਪੰਡਤ ਜਵਾਹਰ ਲਾਲ ਜੀ ਨੂੰ ਰਿਹਾ ਕਰ ਕੇ ਹੁਕਮ ਦਿਤਾ ਗਿਆ ਸੀ ਕਿ ਉਹ ਮੁੜ ਰਿਆਸਤ ਵਿਚ ਦਖਲ ਨਾ ਹੋਣ। ਇਸੇ ਲਈ ਉਨ੍ਹਾਂ ਦੀ ਸਜ਼ਾ ਤੋੜੀ ਗਈ ਸੀ। 24 ਮਈ 1924 ਨੂੰ ਪੰਡਤ ਜੀ ਨੇ ਇਕ ਚਿਠੀ ਰਾਹੀਂ ਇਸ ਗੱਲ ਦੀ ਤਰਦੀਦ ਕੀਤੀ। ਹਾਕਮ ਨਾਭਾ ਪਾਸੋਂ ਉਸ ਹੁਕਮ ਦੀ ਨਕਲ ਮੰਗੀ, ਪਰ ਉਸ ਨੇ ਨਕਲ ਨਾ ਭੇਜੀ।*

ਰਿਆਸਤ ਨਾਭੇ ਵਿਚ ਸਖ਼ਤੀ–

ਅਗਸਤ 1923 ਤੋਂ ਰਿਆਸਤ ਨਾਭਾ ਵਿਚ ਵਿਲਸਨ ਜਾਨਸਟਨ ਦੀ ਹਕੂਮਤ ਨੇ ਸਖ਼ਤੀ ਸ਼ੁਰੂ ਕੀਤੀ। ਜਨਵਰੀ 1924 ਤਕ ਪੰਜਾਂ ਮਹੀਨਿਆਂ ਵਿਚ 90 ਸਿੰਘ ਦੀ ਜਾਇਦਾਦ ਜ਼ਬਤ ਕੀਤੀ ਗਈ। 12 ਹਜ਼ਾਰ ਦੇ ਮੁਚੱਲਕੇ ਲਏ ਗਏ।

(ਸ਼੍ਰੋਮਣੀ ਕਮੇਟੀ ਦਾ ਐਲਾਨ, 'ਅਕਾਲੀ' 30 ਜਨਵਰੀ 1924)

ਸ਼੍ਰੋ: ਕਮੇਟੀ ਦਾ ਐਲਾਨ ਨੰ: 598

"ਰਿਆਸਤ ਫ਼ਰੀਦਕੋਟ ਤੋਂ ਇਤਲਾਹ ਮਿਲੀ ਹੈ ਕਿ ਉਕਤ

*ਅਕਾਲੀ ਪ੍ਰਦੇਸੀ, 2 ਜੂਨ 1924

ਰਿਆਸਤ ਵਿਚ ਬਿਨਾਂ ਕਾਰਨ ਅਕਾਲੀਆਂ ਨਾਲ ਪਸ਼ੂਪੁਣੇ ਦਾ ਵਰਤਾਉ ਕੀਤਾ ਜਾਂਦਾ ਹੈ। ਇਹ ਵਰਤਾਉ ਬ੍ਰਤਾਨਵੀ ਗੌਰਮਿੰਟ ਦੇ ਉਸ ਵਰਤਾਉ ਨਾਲੋਂ, ਜੋ ਗੁਰਦਵਾਰਾ ਸੁਧਾਰ ਲਹਿਰ ਨੂੰ ਖਤਮ ਕਰਨ ਲਈ ਕੀਤਾ ਜਾਂਦਾ ਹੈ, ਬਾਜ਼ੀ ਲੈ ਗਿਆ ਹੈ। ਅਕਾਲੀ ਕੈਦੀਆਂ ਨੂੰ ਸਖਤ ਤੋਂ ਸਖਤ ਸਜ਼ਾਵਾਂ ਦਿਤੀਆਂ ਜਾਂਦੀਆਂ ਹਨ, ਜਿਹਾ ਕਿ ਸਤ ਸਾਲ ਕੈਦ ਤੇ ਇਕ ਇਕ ਹਜ਼ਾਰ ਜੁਰਮਾਨਾ। ਜੇਲ੍ਹ ਵਿਚ ਸਿੰਘਾਂ ਨਾਲ ਜੋ ਵਰਤਾਉ ਕੀਤਾ ਜਾਂਦਾ ਹੈ, ਉਹ ਅਤਿਅੰਤ ਪਸ਼ੂਪੁਣੇ ਦਾ ਤੇ ਸਭਯਤਾ-ਹੀਣ ਹੈ।

"ਹਥਾਂ ਵਿਚ ਹਥਕੜੀਆਂ ਤੇ ਪੈਰਾਂ ਵਿਚ ਬੇੜੀਆਂ ਲਾਈਆਂ ਜਾਂਦੀਆਂ ਹਨ। ਇਤਲਾਹ ਮਿਲੀ ਹੈ ਕਿ ਸਿੰਘਾਂ ਨੂੰ 14 ਘੰਟੇ ਤਕ ਕੰਧ ਦੀਆਂ ਕਿਲੀਆਂ ਨਾਲ ਬੰਨ੍ਹ ਕੇ ਖੜ ਰਖਿਆ ਜਾਂਦਾ ਹੈ। ਜਦ ਉਹ ਬੇਹੋਸ਼ ਹੋ ਜਾਂਦੇ ਹਨ, ਫਿਰ ਉਨ੍ਹਾਂ ਨੂੰ ਲਟਕਾ ਦਿਤਾ ਜਾਂਦਾ ਹੈ। ਬੇਹੋਸ਼ੀ ਦੀ ਹਾਲਤ ਵਿਚ ਕਈ ਅਕਾਲੀਆਂ ਦੀ ਟੱਟੀ ਨਿਕਲ ਜਾਂਦੀ ਹੈ। ਇਸ ਤੋਂ ਬਿਨਾਂ ਹੋਰ ਕਈ ਤਰ੍ਹਾਂ ਦੇ ਜ਼ੁਲਮ ਉਨ੍ਹਾਂ ਤੇ ਕੀਤੇ ਜਾਂਦੇ ਹਨ, ਜਿਨ੍ਹਾਂ ਨੂੰ ਸੁਣ ਕੇ ਮਨੁਖ-ਸਰੀਰ ਦੇ ਲੂੰ ਕੰਡੇ ਖੜੇ ਹੋ ਜਾਂਦੇ ਹਨ।"

ਰਿਆਸਤ ਫ਼ਰੀਦਕੋਟ ਵਿਚ ਹੇਠ ਲਿਖੇ ਸਿੰਘਾਂ ਨੂੰ ਲੰਮੀਆਂ ਸਜ਼ਾਵਾਂ ਦਿਤੀਆਂ ਗਈਆਂ :-

ਭਾਈ ਤਖਤ ਸਿੰਘ ਕੈਦ 14 ਸਾਲ ਤੇ ਇਕ ਹਜ਼ਾਰ ਜੁਰਮਾਨਾ, ਭਾਈ ਕਾਲਾ ਸਿੰਘ, ਸਾਧੂ ਸਿੰਘ, ਨੰਦ ਸਿੰਘ, ਨਰਾਇਣ ਸਿੰਘ, ਨਿਹਾਲ ਸਿੰਘ, ਸ਼ਾਮ ਸਿੰਘ, ਹੁਕਮ ਸਿੰਘ ਤੇ ਇੰਦਰ ਸਿੰਘ ਨੂੰ ਸਤ ਸਤ ਸਾਲ ਕੈਦ ਤੇ ਇਕ ਇਕ ਹਜ਼ਾਰ ਰੁਪਏ ਜੁਰਮਾਨੇ ਦੀ ਸਜ਼ਾ ਦਿਤੀ ਗਈ।

[ਸ੍ਰੋ: ਕਮੇਟੀ ਐਲਾਨ 739



---

*ਅਕਾਲੀ 1 ਫਰਵਰੀ 1924

# ੨੪

## ਕਾਂਗਰਸ ਦੀ

# ਸਿਖਾਂ ਨਾਲ ਹਮਦਰਦੀ

ਸਰਕਾਰ ਨੇ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੂੰ ਕਾਨੂੰਨ ਵਿਰੁਧ ਕਰਾਰ ਦੇ ਕੇ ਸਾਰੇ ਮੁਖੀਆਂ ਨੂੰ ਗ੍ਰਿਫਤਾਰ ਕਰ ਲਿਆ ਸੀ। ਇਸ ਪਰ ਆਲ ਇੰਡੀਆ ਕਾਂਗਰਸ ਕਮੇਟੀ ਨੇ 25, 26 ਨਵੰਬਰ ਨੂੰ ਸਾਬਰਮਤੀ ਦੀ ਇਕੱਤ੍ਰਤਾ ਵਿਚ ਸਰਕਾਰ ਦੀ ਧੱਕੇਸ਼ਾਹੀ ਦੇ ਵਿਰੁਧ ਮਤਾ ਪਾਸ ਕੀਤਾ। ਇਸ ਵਿਚ ਸਿਖ ਪੰਥ ਨਾਲ ਹਮਦਰਦੀ ਪ੍ਰਗਟ ਕੀਤੀ ਗਈ ਤੇ ਕਾਂਗਰਸ ਦੇ ਸਕੱਤ੍ਰਾਂ ਨੂੰ ਹਦਾਇਤ ਕੀਤੀ ਗਈ ਕਿ ਉਹ ਇਸ ਮਤੇ ਦੀ ਇਤਲਾਹ ਸਾਰੇ ਮੈਂਬਰਾਂ ਨੂੰ ਦੇਣ। ਮਤੇ ਦਾ ਭਾਵ ਇਹ ਸੀ, ਆਲ ਇੰਡੀਆ ਕਾਂਗ੍ਰਸ ਦੀ ਰਾਇ ਵਿਚ ਸਰਕਾਰ ਨੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਨੂੰ ਕਾਨੂੰਨ ਵਿਰੁਧ ਦੇ ਕੇ ਸਾਰੀਆਂ ਜਮਾਤਾਂ ਪਰ ਵਾਰ ਕੀਤਾ ਹੈ। ਕਾਂਗਰਸ ਇਸ ਪਰ ਨਿਸਚਾ ਰਖਦੀ ਹੈ ਕਿ ਇਸ ਨਾਲ ਸਾਰੀਆਂ ਜਮਾਤਾਂ ਦੀ ਆਜ਼ਾਦੀ ਤੇ ਅਧਿਕਾਰਾਂ ਨੂੰ ਸੱਟ ਵਜਦੀ ਹੈ। ਇਸ ਲਈ ਕਾਂਗਰਸ ਸਮੂੰਹ ਹਿੰਦੁਸਤਾਨੀਆਂ ਪਾਸ ਅਪੀਲ ਕਰਦੀ ਹੈ ਕਿ ਉਹ ਇਸ ਘੋਲ ਵਿਚ ਸਿਖਾਂ ਦੀ ਹਰ ਪ੍ਰਕਾਰ ਸਹਾਇਤਾ ਕਰਨ।''

ਕਾਂਗਰਸ ਵਰਕਿੰਗ ਕਮੇਟੀ ਨੇ ਇਕ ''ਅਕਾਲੀ ਸਹਾਇਕ ਫੰਡ'' ਜਾਰੀ ਕੀਤਾ, ਜਿਸ ਲਈ ਸਭ ਲੋਕਾਂ ਨੂੰ ਮਾਇਕ ਸਹਾਇਤਾ ਦੇਣ ਦੀ ਅਪੀਲ ਕੀਤੀ ਗਈ।

12 ਦਸੰਬਰ 1923 ਨੂੰ ਕਾਂਗਰਸ ਵਲੋਂ ਸਤਿਆਗ੍ਰਹਿ ਕਮੇਟੀ ਪੰਜਾਬ ਨੂੰ ਇਤਲਾਹ ਮਿਲੀ ਕਿ ਉਹ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ

ਪਾਸੋਂ ਪਤਾ ਕਰੇ ਕਿ ਉਨ੍ਹਾਂ ਦੀ ਸਹਾਇਤਾ ਲਈ ਕਾਂਗਰਸ ਦੇ ਵਾਲੰਟੀ-ਅਰ ਜਾਂ ਅਸਿਖ ਵੀ ਅਕਾਲੀ ਲਹਿਰ ਵਿਚ ਹਿਸਾ ਲੈ ਸਕਦੇ ਹਨ। ਜੇ ਲੈ ਸਕਦੇ ਹਨ ਤਾਂ ਕਿਨ੍ਹਾਂ ਸ਼ਰਤਾਂ ਤੇ ਉਹ ਮੈਂਬਰ ਬਣ ਸਕਦੇ ਹਨ। ਅਜਿਹਾ ਫ਼ਾਰਮੂਲਾ ਲਭੋ ਜਿਸ ਨਾਲ ਗੈਰ ਅਕਾਲੀ ਵੀ ਉਨ੍ਹਾਂ ਦੀ ਮਦਦ ਕਰ ਸਕਣ। ਇਸ ਦਾ ਉੱਤਰ ਆਉਣ ਪਰ ਕਾਂਗਰਸ ਅਕਾਲੀਆਂ ਦੀ ਮਦਦ ਲਈ ਵਾਲੰਟੀਅਰ ਭਰਤੀ ਕਰੇਗੀ। ਸਾਰੀ ਗਲ ਬਾਤ ਛੇਤੀ ਆਲ ਇੰਡੀਆ ਕਾਂਗਰਸ ਨੂੰ ਭੇਜੀ ਜਾਵੇ, ਤਾਕਿ ਉਹ ਕੋਕਾ ਨਾਡਾ ਕਾਂਗਰਸ ਦੇ ਸਮਾਗਮ ਵਿਚ ਇਸ ਨੂੰ ਪੇਸ਼ ਕਰ ਕੇ ਯੋਗ ਕਾਰਵਾਈ ਕਰ ਸਕੇ।

ਕਾਂਗਰਸ ਨੇ ਉਪ੍ਰੋਕਤ ਮਤੇ ਤੇ ਫੈਸਲੇ ਅਨੁਸਾਰ ਪੰਡਤ ਜਵਾਹਰ ਲਾਲ ਨਹਿਰੂ ਤੇ ਪ੍ਰਿੰਸੀਪਲ ਗਿਡਵਾਨੀ ਨੂੰ ਅੰਮ੍ਰਿਤਸਰ ਭੇਜਿਆ। ਉਨ੍ਹਾਂ ਨੇ ਸਾਰੇ ਹਾਲਾਤ ਦੀ ਪੜਤਾਲ ਕਰ ਕੇ ਰੀਪੋਰਟ ਕੀਤੀ।

ਪੰਡਤ ਮੋਤੀ ਲਾਲ ਨਹਿਰੂ 14 ਦਸੰਬਰ 1923 ਨੂੰ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਦੇ ਮੁਖੀਆਂ ਨਾਲ ਜੇਲ੍ਹ ਵਿਚ ਮੁਲਾਕਾਤ ਕਰਨ ਲਈ ਅੰਮ੍ਰਿਤਸਰ ਆਏ, ਪਰ ਸਰਕਾਰ ਨੇ ਉਨ੍ਹਾਂ ਨੂੰ ਅਕਾਲੀ ਲੀਡਰਾਂ ਨਾਲ ਮੁਲਾਕਾਤ ਦੀ ਆਗਿਆ ਨਾ ਦਿਤੀ।

29 ਦਸੰਬਰ 1923 ਨੂੰ ਕਾਂਗਰਸ ਦਾ 38 ਵਾਂ ਸਮਾਗਮ ਕੋਕਾ ਨਾਡਾ ਵਿਚ ਹੋਇਆ, ਜਿਸਦੇ ਪ੍ਰਧਾਨ ਮੌਲਾਨਾ ਮੁਹੰਮਦ ਅਲੀ ਸਨ। ਇਸ ਮੌਕੇ ਤੇ ਅਕਾਲੀ ਲਹਿਰ ਨਾਲ ਹਮਦਰਦੀ ਪ੍ਰਗਟ ਕਰਨ ਲਈ ਖ਼ਾਸ ਸਮਾਗਮ ਹੋਇਆ। ਜਿਸ ਵਿਚ ਡਾਕਟਰ ਕਿਚਨੂ ਸ੍ਰੋਜਨੀ ਨੈਡੂ, ਮੌਲਾਨਾ ਅਹਿਮਦ ਸਈਦ, ਬੀ ਅਮਾਂ (ਮੁਹੰਮਦ ਅਲੀ ਸ਼ੌਕਤ ਅਲੀ ਦੀ ਮਾਤਾ), ਮੌਲਾਨਾ ਮੁਹੰਮਦ ਅਲੀ ਪ੍ਰਧਾਨ ਕਾਂਗਰਸ, ਰਾਜਾ ਗਪਾਲਾਚਾਰਯ ਤੇ ਸ਼ੌਕਤ ਅਲੀ ਨੇ ਤਕਰੀਰਾਂ ਕੀਤੀਆਂ।

ਡਾਕਟਰ ਕਿਚਲੂ ਨੇ ਕਿਹਾ :—ਮੈਂ ਅਕਾਲੀ ਦੇਸ਼ ਭਗਤਾਂ ਪਾਸ ਦਰਖਾਸਤ ਕਰਦਾ ਹਾਂ ਕਿ ਉਹ ਮੋਰਚੇ ਵਿਚ ਮੁਸਲਮਾਨਾਂ ਨੂੰ ਵੀ ਭੇਜਣ ਤਾਕਿ ਉਹ ਅਕਾਲੀ ਲਹਿਰ ਦੀ ਮਹਾਨਤਾ ਨੂੰ ਸਮਝ ਸਕਣ। ਗੌਰਮਿੰਟ ਨੇ ਸ਼੍ਰੋਮਣੀ ਕਮੇਟੀ ਨੂੰ ਕਾਨੂੰਨ ਵਿਰੁਧ ਕਰਾਰ ਦੇਕੇ ਐਸੋਸੀਏਸ਼ਨ ਤੇ ਮਜ਼੍ਹਬ

ਦੀ ਆਜ਼ਾਦੀ ਨੂੰ ਚੈਲੰਜ ਕੀਤਾ ਹੈ। ਸਾਰੇ ਹਿੰਦੁਸਤਾਨ ਨੂੰ ਇਹ ਚੈਲੰਜ ਮਨਜ਼ੂਰ ਕਰਨਾ ਚਾਹੀਦਾ ਹੈ। ਅਸੀ ਚੁਪ ਚਾਪ ਰਹਿ ਕੇ ਇਹ ਨਹੀਂ ਸਹਾਰ ਸਕਦੇ ਕਿ ਗੌਰਮਿੰਟ ਅਕਾਲੀ ਲਹਿਰ ਨੂੰ ਕੁਚਲ ਦੇਵੇ। ਗੌਰਮਿੰਟ ਦੀ ਕੋਸ਼ਿਸ਼ ਇਹ ਹੈ ਕਿ ਅਕਾਲੀਆਂ ਨੂੰ ਵਖ ਕਰ ਕੇ ਇਹ ਲਹਿਰ ਖਤਮ ਕਰ ਦਿਤੀ ਜਾਵੇ। ਮੈਂ ਜਾਣਦਾ ਹਾਂ ਕਿ ਅਕਾਲੀ ਬਹਾਦਰ ਤੇ ਮਜ਼ਬੂਤ ਹਨ। ਉਨ੍ਹਾਂ ਨੇ ਗੌਰਮਿੰਟ ਦਾ ਚੈਲੰਜ ਮਨਜ਼ੂਰ ਕਰ ਲਿਆ ਹੈ। ਉਹ ਅਖੀਰ ਦਮ ਤਕ ਟਾਕਰਾ ਕਰਨਗੇ। ਪਰ ਕੀ ਤੁਸੀਂ ਚੁਪ ਬੈਠੇ ਰਹੋਗੇ ਤੇ ਸਹਾਇਤਾ ਨਹੀਂ ਕਰੋਗੇ? ਚੇਤੇ ਰਖੋ ਅਕਾਲੀਆਂ ਨੇ ਸਿਵਲ ਨਾ-ਫ਼ਰਮਾਨੀ ਸ਼ੁਰੂ ਕਰ ਦਿਤੀ ਹੈ। ਉਨ੍ਹਾਂ ਦੇ ਆਗੂ ਜੇਲ੍ਹਾਂ ਵਿਚ ਹਨ। ਅਸੀਂ ਸਿਵਲ ਨਾ-ਫੁਰਮਾਨੀ ਤੋਂ ਬਿਨਾਂ ਆਜ਼ਾਦੀ ਨਹੀਂ ਹਾਸਲ ਕਰ ਸਕਦੇ। ਬਹਾਦਰ ਅਕਾਲੀਆਂ ਨੇ ਇਸ ਕੌਮੀ ਜੰਗ ਨੂੰ ਜਾਰੀ ਰਖਣ ਦਾ ਭਾਰ ਆਪਣੇ ਮੋਢਿਆਂ ਤੇ ਲਿਆ ਹੈ। ਉਨ੍ਹਾਂ ਦੀ ਸਹਾਇਤਾ ਕਰਨਾ ਸਾਡਾ ਫ਼ਰਜ਼ ਹੈ।

ਸ੍ਰੀ ਮਤੀ ਸ੍ਰੋਜਨੀ ਨੈਡੂ ਨੇ ਕਿਹਾ, "ਅੰਧਰਾ ਦੇ ਲੋਕਾਂ ਨੂੰ ਮੇਰੇ ਪਤੀ ਦੇ ਹਮ ਵਤਨ ਹੋਣ ਕਰ ਕੇ ਮੇਰੇ ਤੇ ਮਾਣ ਹੈ। ਪਰ ਅਕਾਲੀ ਮੇਰੇ ਵਲਵਲਿਆਂ ਦੇ ਲਿਹਾਜ਼ ਨਾਲ ਇਹ ਆਸ ਰਖਦੇ ਹਨ। ਆਪ ਨੂੰ ਸਿੱਖ ਮਜ਼੍ਹਬ ਦੇ ਹਾਲਾਤ ਤੋਂ ਵਾਕਫ਼ੀ ਨਹੀਂ। ਸਿੱਖ ਪੰਥ ਦੀ ਤਵਾਰੀਖ ਇਕ ਬਹਾਦਰ ਜਾਤੀ ਦੀ ਤਵਾਰੀਖ ਹੈ। ਇਹ ਕੌਮ ਮੁਸੀਬਤਾਂ ਤੇ ਦੁਖਾਂ ਨਾਲ ਬਣੀ ਹੋਈ ਹੈ। ਸਿਖਾਂ ਦੇ ਗੁਰੂਆਂ ਨੇ ਅਜ ਤੋਂ ਕੁਝ ਸਦੀਆਂ ਪਹਿਲੇ ਉਸ ਸੰਦੇਸ਼ ਦਾ ਪ੍ਰਚਾਰ ਕੀਤਾ ਸੀ, ਜੋ ਅਜ ਸਾਨੂੰ ਸਾਬਰਮਤੀ ਤੋਂ ਪ੍ਰਚਾਰ ਕੀਤਾ ਜਾ ਰਿਹਾ ਹੈ। ਇਹ ਸੰਦੇਸ਼ ਕੇਵਲ ਦੋ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ–'ਸੇਵਾ' ਅਤੇ 'ਕੁਰਬਾਨੀ'। ਮਹਾਤਮਾ ਗਾਂਧੀ ਜੀ ਨੂੰ ਆਰੰਭ ਵਿਚ ਇਹ ਸ਼ੱਕ ਸੀ ਕਿ ਸ਼ਾਇਦ ਇਹ ਬਹਾਦਰ ਸਿੰਘ ਸ਼ਾਂਤਮਈ ਪਰ ਵਰਤੋਂ ਨਾ ਕਰ ਸਕਣ, ਪਰ ਜਦ ਭਾਰਤ ਦੀਆਂ ਦੂਜੀਆਂ ਕੌਮਾਂ ਨੇ ਫਸਾਦ ਕੀਤੇ, ਬਹਾਦਰ ਅਕਾਲੀਆਂ ਨੇ ਕ੍ਰਿਪਾਨਾਂ ਹੁੰਦਿਆਂ ਗੁਰੂ ਕੇ ਬਾਗ਼ ਵਿਚ ਸਾਰੀਆਂ ਤਕਲੀਫ਼ਾਂ ਝਲੀਆਂ। ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨਿਰਾਦਰੀ ਵੀ ਆਪਣੀਆਂ ਅਖਾਂ ਨਾਲ ਵੇਖੀ। ਉਨ੍ਹਾਂ ਨੇ ਹਰ ਤਰ੍ਹਾਂ ਦੇ

ਜ਼ੁਲਮ ਕੀਤੇ ਗਏ, ਪਰ ਉਹ ਸ਼ਾਂਤਮਈ ਰਹੇ। ਅਕਾਲੀਆਂ ਦੀ ਸਫਲਤਾ ਦਾ ਭੇਦ ਜਥੇਬੰਦੀ ਤੇ ਏਕਤਾ ਵਿਚ ਹੈ। ਜਦ ਤੀਕ ਅਸੀਂ ਇਸ ਤਰ੍ਹਾਂ ਦੀ ਏਕਤਾ ਤੇ ਜਥੇਬੰਦੀ ਨਹੀਂ ਕਰਦੇ, ਅਤੇ ਕੰਮ ਕਰਨਾ ਨਹੀਂ ਸਿਖਦੇ, ਤਦ ਤੀਕ ਅਸੀਂ ਉਨ੍ਹਾਂ ਜ਼ੰਜੀਰਾਂ ਨੂੰ ਨਹੀਂ ਕਟ ਸਕਦੇ, ਜੋ ਸਾਡੀ ਪਰਤੰਤ੍ਰਤਾ ਦਾ ਕਾਰਨ ਹਨ।"

ਮੌਲਾਨਾ ਅਹਿਮਦ ਸਈਦ ਪ੍ਰਧਾਨ ਜਮੀਅਤ ਉਲਮਾ ਨੇ ਨਿਸਚਾ ਦਿਵਾਇਆ ਕਿ ਮੁਸਲਮਾਨ ਹਰ ਤਰ੍ਹਾਂ ਅਕਾਲੀਆਂ ਦੀ ਮਦਦ ਕਰਨਗੇ।

ਮੌਲਾਨਾ ਮੁਹੰਮਦ ਅਲੀ ਦੀ ਮਾਤਾ ਨੇ ਆਪਣੇ ਵਿਆਖਿਆਨ'ਚ ਕਿਹਾ, "ਅਕਾਲੀਆਂ ਨੇ ਮਹਾਤਮਾ ਜੀ ਦੀ ਸ਼ਾਂਤਮਈ ਨੂੰ ਸਮਝ ਲਿਆ ਹੈ। ਮੈਂ ਚਾਹੁੰਦੀ ਹਾਂ ਕਿ ਹਿੰਦੂ ਤੇ ਮੁਸਲਮਾਨ ਵੀ ਉਨ੍ਹਾਂ ਦੀ ਪੈਰਵੀ ਕਰਨ। ਮੈਂ ਚਾਹੁੰਦੀ ਹਾਂ ਕਿ ਉਨ੍ਹਾਂ ਦੇ ਪੂਰਨਿਆਂ ਤੇ ਚਲ ਕੇ ਸ੍ਵਰਾਜ ਪ੍ਰਾਪਤ ਕੀਤਾ ਜਾਵੇ।"

ਮੌਲਾਨਾ ਮੁਹੰਮਦ ਅਲੀ ਨੇ ਕਿਹਾ, "ਮੇਰੇ ਅਕਾਲੀ ਵੀਰ ਈਮਾਨ ਦੀ ਹਮਾਇਤ ਅਤੇ ਕੁਫਰ ਦਾ ਟਾਕਰਾ ਕਰਦੇ ਹਨ। ਮੇਰਾ ਨਿਸਚਾ ਹੈ ਕਿ ਜੇ ਅਸੀਂ ਅਕਾਲੀਆਂ ਨੂੰ ਤਬਾਹ ਹੋਣ ਦਿਤਾ ਤਾਂ ਸਾਡੇ ਹਿੰਦੂ ਜਾਂ ਮੁਸਲਮਾਨ ਅਖਵਾਣ ਦਾ ਕੀ ਲਾਭ ? ਜੇਕਰ ਸਾਨੂੰ ਇਸਲਾਮ ਤੇ ਈਮਾਨ ਨਾਲ ਪਿਆਰ ਹੈ ਤਾਂ ਸਾਨੂੰ ਇਸ ਜੰਗ ਵਿਚ ਸਿਖਾਂ ਦੇ ਨਾਲ ਸ਼ਾਮਲ ਹੋਣਾ ਚਾਹੀਦਾ ਹੈ। ਮਹਾਰਾਜਾ ਨਾਭਾ ਦਾ ਸਵਾਲ ਬੜੀ ਮਹਾਨਤਾ ਰਖਦਾ ਹੈ। ਗੁਰਦਵਾਰਿਆਂ ਦਾ ਸਵਾਲ ਵੀ ਘਟ ਨਹੀਂ। ਇਹ ਮਨੁਖ ਤੇ ਰੱਬ ਵਿਚਕਾਰ ਜੰਗ ਹੈ। ਜੇਕਰ ਤੁਸੀਂ ਚਾਹੁੰਦੇ ਕਿ ਰੱਬ ਮਨੁਖ ਦੇ ਅਗੇ ਹਥਿਆਰ ਸੁਟ ਦੇਵੇ, ਤਦ ਅਕਾਲੀਆਂ ਦੀ ਮਦਦ ਕਰੋ, ਤਾਕਿ ਗੌਰਮਿੰਟ ਸਫਲ ਨਾ ਹੋ ਜਾਵੇ। ਜੇਕਰ ਅਕਾਲੀ ਲਹਿਰ ਤਬਾਹ ਹੋ ਗਈ ਤਾਂ ਹਿੰਦੂ ਮੁਸਲਮਾਨ ਮਜ਼ੁਬ ਵੀ ਨਸ਼ਟ ਹੋ ਜਾਣਗੇ। ਆਪ ਹਿੰਦੂ ਹੋ ਤਾਂ ਹਿੰਦੂ ਮਤ ਲਈ, ਤੇ ਜੇ ਮੁਸਲਮਾਨ ਹੋ ਤਾਂ ਇਸਲਾਮ ਲਈ ਮੈਦਾਨ ਵਿਚ ਨਿਤਰੋ। ਇਹ ਜੰਗ ਅੰਮ੍ਰਿਤਸਰ ਦੀ ਰਣ-ਭੂਮੀ ਵਿਚ ਹੋਵੇਗੀ।"

ਸ੍ਰੀ ਯੁਤ ਰਾਜਾ ਗੋਪਾਲਾਚਾਰਯ ਨੇ ਕਿਹਾ—"ਅਜ ਅਕਾਲੀ ਸਾਡੇ ਮਹਿਮਾਨ ਹਨ। ਸਾਡੇ ਅਕਾਲੀ ਵੀਰ ਇਸਗੱਲ ਲਈ ਤਿਆਰ ਹਨ ਕਿ ਗੌਰਮਿੰਟ ਨਾਲ ਸ਼ਾਂਤਮਈ ਜੰਗ ਕਿਸ ਤਰ੍ਹਾਂ ਲੜੀ ਜਾਵੇ। ਵੇਖੋ ਕ੍ਰਿਪਾਨਾਂ ਦੇ ਹੁੰਦਿਆਂ ਉਹ ਤਕਲੀਫਾਂ ਪਏ ਝਲਦੇ ਹਨ। ਮਹਾਤਮਾ ਜੀ ਦੀ ਆਤਮਿਕ ਸਿਖਿਆ ਉਨ੍ਹਾਂ ਵਿਚ ਪ੍ਰਵੇਸ਼ ਕਰ ਗਈ ਹੈ। ਮੈਂ ਬਿਨਾਂ ਖ਼ੁਸ਼ਾਮਦ ਤੇ ਵਾਧੇ ਦੇ ਕਹਿ ਸਕਦਾ ਹਾਂ ਕਿ ਅਕਾਲੀਆਂ ਨੇ ਪ੍ਰਗਟ ਕਰ ਦਿਤਾ ਹੈ ਕਿ ਉਹ ਹਿੰਦੁਸਤਾਨ ਵਿਚ ਦੂਜੀਆਂ ਕੌਮਾਂ ਨਾਲੋਂ ਤਕੜੇ ਹਨ, ਕਿਉਂਕਿ ਉਨ੍ਹਾਂ ਨੇ ਕਸ਼ਟ ਝਲੇ ਹਨ। ਜੋ ਕੌਮ ਸਤਿਆਗ੍ਰਹਿ ਵਿਚ ਤਕੜੀ ਹੈ, ਉਹੀ ਤਕੜੀ ਹੈ। ਮਹਾਤਮਾ ਗਾਂਧੀ ਦਾ ਇਹ ਅਸੂਲ ਅਕਾਲੀਆਂ ਦੇ ਹਿਸੇ ਆਇਆ ਹੈ। ਮੈਂ ਅਕਾਲੀਆਂ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਸਾਡੀ ਅਗਵਾਈ ਕੀਤੀ ਹੈ।"

ਮੌਲਾਨਾ ਸ਼ੌਕਤ ਅਲੀ ਪ੍ਰਧਾਨ ਖਿਲਾਫਤ ਕਮੇਟੀ ਨੇ ਕਿਹਾ—'ਅੰਧਰਾ ਦੇ ਲੋਕਾਂ ਨੇ ਸਭ ਤੋਂ ਪਹਿਲੇ ਅੰਗਰੇਜ਼ਾਂ ਨੂੰ ਇਥੇ ਆਉਣ ਲਈ ਸੱਦਾ ਦਿਤਾ ਸੀ। ਉਸ ਦੇ ਪਿਛੋਂ ਸਿਖ ਕੌਮ ਨੇ ਦੇਸ਼ ਨੂੰ ਗੁਲਾਮ ਬਣਾਨ ਤੇ ਪਰ-ਅਧੀਨ ਰਖਣ ਵਿਚ ਤਾਕਤ ਦਿਤੀ। ਤੀਜੀ ਉਹ ਕੌਮ (ਮੁਸਲਮਾਨ) ਹੈ ਜਿਸ ਨੇ 14) ਰੁਪਏ ਦੇ ਬਦਲੇ ਆਪਣਾ ਸਭ ਕੁਝ ਵੇਚ ਦਿਤਾ ਹੈ,* ਜਿਸ ਵਿਚੋਂ ਇਕ ਬੰਦਾ ਮੈਂ ਹਾਂ। ਜੇਕਰ ਆਪ ਸਾਰੇ ਬਦਨਾਮੀ ਦੇ ਟਿੱਕੇ ਨੂੰ ਧੋਣਾ ਚਾਹੁੰਦੇ ਹੋ ਤਾਂ ਅੰਧਰਾ ਨਿਵਾਸੀ ਤੇ ਸਾਰੇ ਮੁਸਲਮਾਨਾਂ ਨੂੰ ਸਿਖਾਂ ਨਾਲ ਮਿਲ ਜਾਣਾ ਚਾਹੀਦਾ ਹੈ। ਸਾਰਿਆਂ ਨੂੰ ਮਿਲ ਕੇ ਆਜ਼ਾਦੀ ਦੀ ਜੰਗ ਕਰਨੀ ਚਾਹੀਦੀ ਹੈ।"

[ਦੇਖੋ ਅਕਾਲੀ ਉਰਦੂ, 6 ਜਨਵਰੀ 1924

ਕੋਕਾ ਨਾਡਾ ਵਿਚ ਪਹਿਲੀ ਵੇਰ ਸ਼੍ਰੋਮਣੀ ਕਮੇਟੀ ਵਲੋਂ ਅਕਾਲੀ ਕੈਂਪ ਤੇ ਲੰਗਰ ਲਗਾਇਆ ਗਿਆ, ਜਿਸ ਨਾਲ ਸਿਖ ਪੰਥ ਦੀ ਬਹੁਤ

---

*1914-18 ਦੇ ਜੰਗ ਵਿਚ ਹਿੰਦੀ ਮੁਸਲਮਾਨਾਂ ਨੇ ਮਕੇ-ਮਦੀਨੇ ਤੇ ਤੁਰਕਾਂ ਪਰ ਗੋਲੀਆਂ ਚਲਾਈਆਂ ਸਨ। ਉਨ੍ਹਾਂ ਵਲ ਇਸ਼ਾਰਾ ਹੈ।

—ਲੇਖਕ

ਸ਼ੁਹਰਤ ਹੋਈ।

1 ਜਨਵਰੀ 1924 ਨੂੰ ਕਾਂਗਰਸ ਦਾ ਖੁਲ੍ਹਾ ਸਮਾਗਮ ਹੋਇਆ, ਜਸ ਵਿਚ ਸ੍ਰੀ ਮਤੀ ਸ੍ਰੋਜਨੀ ਨੈਡੂ ਨੇ ਇਹ ਮਤਾ ਪੇਸ਼ ਕੀਤਾ :-

"ਗੌਰਮਿੰਟ ਵਲੋਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਤੇ ਹਮਲਾ ਉਨ੍ਹਾਂ ਸਾਰੀਆਂ ਜਮਾਤਾਂ ਦੇ ਵਿਰੁਧ ਹਮਲਾ ਹੈ, ਜੋ ਸ਼ਾਂਤਮਈ ਰਹਿ ਕੇ ਆਪਣੀ ਸੁਤੰਤ੍ਰਤਾ ਪ੍ਰਾਪਤ ਕਰਨਾ ਚਾਹੁੰਦੀਆਂ ਮਨ। ਕਾਂਗ੍ਰਸ ਉਨ੍ਹਾਂ ਦੀ ਇਸ ਜਦੋ ਜਿਹਦ ਨਾਲ ਪੂਰੀ ਹਮਦਰਦੀ ਰਖਦੀ ਹੈ। ਸਾਰੇ ਹਿੰਦੂਆਂ, ਮੁਸਲਮਾਨਾਂ, ਪਾਰਸੀਆਂ, ਈਸਾਈਆਂ ਅਤੇ ਹੋਰ ਮਤਾਂ ਦੇ ਅਨੁਆਈਆਂ ਪਾਸ ਅਪੀਲ ਕਰਦੀ ਹੈ ਕਿ ਇਸ ਜੰਗ ਵਿਚ ਸਿਖਾਂ ਦੀ ਹਰ ਤਰ੍ਹਾਂ ਸਹਾਇਤਾ ਕਰਨ, ਜਿਸ'ਚ ਰੁਪਿਆ ਤੇ ਆਦਮੀ ਵੀ ਸ਼ਾਮਲ ਹਨ। ਆਲ ਇੰਡੀਆ ਕਾਂਗਰਸ ਕਮੇਟੀ ਨੂੰ ਜ਼ਰੂਰੀ ਵਰਤੋਂ ਕਰਨ ਲਈ ਅਧਿਕਾਰ ਦਿਤੇ ਜਾਣ।"

ਡਾਕਟਰ ਕਿਚਲੂ ਤੇ ਉਮਰ ਅਲੀ ਸ਼ਾਹ ਨੇ ਇਸ ਮਤੇ ਦੀ ਤਾਈਦ ਕੀਤੀ। ਮਤਾ ਸਰਬ ਸੰਮਤੀ ਨਾਲ ਹੋ ਗਿਆ।



## ੨੫

# ਭਾਈ ਫੇਰੂ ਦਾ ਮੋਰਚਾ

ਭਾਈ ਫੇਰੂ ਜ਼ਿਲਾ ਲਾਹੌਰ ਵਿਚ ਪ੍ਰਸਿਧ ਗੁਰਦਵਾਰਾ ਭਾਈ ਫੇਰੂ ਸੰਗਤ ਸਾਹਿਬ ਦਾ ਹੈ। ਅਕਾਲੀ ਲਹਿਰ ਦੇ ਆਰੰਭ ਵਿਚ ਇਥੋਂ ਦੇ ਮਹੰਤ ਕਿਸ਼ਨ ਦਾਸ ਨੇ 21 ਦਸੰਬਰ 1922 ਨੂੰ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰ ਲਿਆ ਅਤੇ 28 ਦਸੰਬਰ ਨੂੰ ਉਸ ਨੇ ਕਮੇਟੀ ਨੂੰ ਕਬਜ਼ਾ ਦੇ ਦਿਤਾ। ਸ਼੍ਰੋ:ਕਮੇਟੀ ਨੇ ਮਹੰਤਨੂੰ 400)ਮਹੀਨਾ ਤੇ ਰਸਦ ਦੇਣੀ ਮੁਕੱਰਰ ਕੀਤੀ। ਇਸ ਫੈਸਲੇ ਅਨੁਸਾਰ ਉਹ ਕੁਝ ਚਿਰ ਗੁਜ਼ਾਰਾ ਲੈਂਦਾ ਰਿਹਾ। ਮਹੰਤ ਨਰਾਇਣ ਦਾਸ ਨਨਕਾਣਾ ਸਾਹਿਬ ਵਾਲੇ ਦੇ ਭਰਾ ਪਾਲਾ ਰਾਮ ਨੇ ਮਹੰਤ ਕਿਸ਼ਨ ਦਾਸ ਨੂੰ ਕਮੇਟੀ ਨਾਲ ਕੀਤੀਆਂ ਸ਼ਰਤਾਂ ਭੰਗ ਕਰਨ ਦੀ ਪ੍ਰੇਰਨਾ ਕੀਤੀ। ਉਸ ਨੇ ਸ: ਜਗਤ ਸਿੰਘ ਮੈਨੇਜਰ ਤੇ ਕੁਝ ਸਿੰਘ ਵਿਰੁਧ ਦਾਹਵਾ ਕਰ ਦਿਤਾ। 7 ਦਸੰਬਰ 1923 ਨੂੰ ਪੁਲਸ ਨੇ ਸ: ਜਗਤ ਸਿੰਘ ਮੈਨੇਜਰ, ਤੇਜਾ ਸਿੰਘ, ਕਰਤਾਰ ਸਿੰਘ ਬਾਲ ਸਿੰਘ, ਪੂਰਨ ਸਿੰਘ, ਰਣ ਸਿੰਘ, ਉਦੇ ਸਿੰਘ, ਉਜਾਗਰ ਸਿੰਘ, ਧਰਮ ਸਿੰਘ, ਛਬੀਲ ਸਿੰਘ ਆਦਿਕ 11 ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ।

ਭਾਈ ਫੇਰੂ ਦੀ ਜ਼ਮੀਨ ਸਬੰਧੀ ਡਿਪਟੀ ਕਮਿਸ਼ਨਰ ਲਾਹੌਰ ਪਾਸ ਮੁਕੱਦਮਾ ਚਲ ਰਿਹਾ ਸੀ। ਉਸ ਨੇ ਜ਼ਮੀਨ ਦਾ ਇੰਤਕਾਲ ਸ਼੍ਰੋਮਣੀ ਕਮੇਟੀ ਦੇ ਨਾਂ ਕਰ ਦਿਤਾ। ਇਸ ਅਨੁਸਾਰ ਕੁਝ ਸਿੰਘ ਜ਼ਮੀਨ ਦਾ ਕਬਜ਼ਾ ਲੈ ਕੇ ਮੁਜਾਰਿਆਂ ਨੂੰ ਪੱਟੇ ਤੇ ਦੇਣ ਲਈ ਗਏ। ਮਹੰਤ ਕਿਸ਼ਨ ਦਾਸ ਦੇ ਬੰਦਿਆਂ ਨੇ ਕਸੂਰ ਜਾ ਕੇ ਪੁਲਸ ਵਿਚ ਇਤਲਾਹ ਦਿਤੀ ਕਿ ਅਮਨ ਭੰਗ ਹੋਣ ਦਾ ਖ਼ਤਰਾ ਹੈ, ਅਕਾਲੀ ਸਾਡੀ ਜ਼ਮੀਨ ਤੇ ਜ਼ੋਰੀ ਕਬਜ਼ਾ ਕਰਦੇ ਹਨ। ਕਸੂਰ ਦਾ ਐਸ. ਡੀ. ਓ. ਭਾਈ ਫੇਰੂ ਪੁਜ ਗਿਆ। ਉਸ ਨੇ ਇਹ ਹੁਕਮ ਜਾਰੀ ਕੀਤਾ—"ਮੈਨੂੰ ਪਤਾ ਲਗਾ ਹੈ ਕਿ ਅਕਾਲੀਆਂ

ਦੇ ਇਕ ਵੱਡੇ ਜਥੇ ਨੇ ਸ਼੍ਰੋਮਣੀ ਕਮੇਟੀ ਦੇ ਹੁਕਮ ਅਨੁਸਾਰ ਫਤੇਹ ਵਾਲਾ ਖੂਹ (ਭਾਈ ਫੇਰੂ) ਤੇ ਉਸ ਦੀ ਨਾਲ ਲਗਦੀ ਜ਼ਮੀਨ ਪਰ ਜ਼ੋਰੀ ਕਬਜ਼ਾ ਕਰ ਲਿਆ ਹੈ। ਇਹ ਥਾਂ ਪਾਲਾ ਰਾਮ, ਉਤਮ ਦਾਸ, ਸੁੰਦਰ ਦਾਸ, ਮੇਲਾ ਰਾਮ, ਦਿਆ ਰਾਮ ਤੇ ਨਰਾਇਣ ਦਾਸ ਦੇ ਕਬਜ਼ੇ ਵਿਚ ਸੀ। ਅਕਾਲੀਆਂ ਦੇ ਵੱਡੇ ਵੱਡੇ ਜਥੇ ਆ ਰਹੇ ਹਨ ਜਿਨ੍ਹਾਂ ਚੋਂ ਇਕ ਜਥਾ 70 ਆਦਮੀਆਂ ਦਾ ਅੰਮ੍ਰਿਤਸਰੋਂ ਪਹਿਲੇ ਆ ਚੁਕਾ ਹੈ। ਇਸ ਤਰ੍ਹਾਂ ਅਮਨ ਭੰਗ ਹੋਣ ਦਾ ਡਰ ਹੈ। ਇਸ ਲਈ ਮੈਂ ਤ੍ਰਿਲੋਕ ਸਿੰਘ, ਫੌਜਾ ਸਿੰਘ, ਵਰਿਆਮ ਸਿੰਘ, ਬੂੜ ਸਿੰਘ ਦੇ ਇਕ ਧੜੇ ਨੂੰ ਤੇ ਪਾਲਾ ਰਾਮ, ਸੁੰਦਰ ਦਾਸ, ਉਤਮ ਦਾਸ, ਮੇਲਾ ਰਾਮ ਤੇ ਦਿਆ ਰਾਮ ਆਦਿਕ ਦੂਜੇ ਧੜੇ ਨੂੰ ਹੁਕਮ ਦਿੰਦਾ ਹਾਂ ਕਿ ਉਹ 3 ਜਨਵਰੀ 1924 ਨੂੰ ਦਿਨ ਦੇ 11 ਵਜੇ ਭਾਈ ਫੇਰੂ ਦੇ ਥਾਣੇ ਵਿਚ ਪੇਸ਼ ਹੋਣ ਅਤੇ ਆਪਣੇ ਬਿਆਨ ਝਗੜੇ ਵਾਲੀ ਥਾਂ ਦੇ ਅਧਿਕਾਰਾਂ ਸਬੰਧੀ ਦੇਣ।"

ਇਸ ਪਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਐਲਾਨ ਨੰਬਰ 571 ਜਾਰੀ ਕੀਤਾ, ਜੋ ਇਸ ਪ੍ਰਕਾਰ ਹੈ :–

"ਚੂੰਕਿ ਅਦਾਲਤ ਨੇ ਮੰਨ ਲਿਆ ਹੈ ਕਿ ਗੁਰਦਵਾਰਾ ਭਾਈ ਫੇਰੂ ਸਾਹਿਬ ਦੀ ਸਬੰਧਤ ਜਾਇਦਾਦ ਪਰ ਗੁਰਦਵਾਰੇ ਦਾ ਅਧਿਕਾਰ ਹੈ ਤੇ ਇਹ ਵੀ ਮੰਨ ਲਿਆ ਹੈ ਕਿ ਸ਼੍ਰੋਮਣੀ ਕਮੇਟੀ ਨੂੰ ਇਸ ਦੇ ਪ੍ਰਬੰਧ ਕਰਨ ਦਾ ਹੱਕ ਹੈ, ਇਸ ਲਈ ਕਮੇਟੀ ਨੇ ਜ਼ਮੀਨ ਠੇਕੇ ਪਰ ਦੇਣ ਦਾ ਐਲਾਨ ਕੀਤਾ ਅਤੇ ਫੈਸਲਾ ਕੀਤਾ ਕਿ ਫਲਾਣੇ ਫਲਾਣੇ ਮੁਜ਼ਾਰੇ ਨੂੰ ਜ਼ਮੀਨ ਠੇਕੇ ਪਰ ਦਿਤੀ ਜਾਵੇ। ਮੁਜ਼ਾਰਿਆਂ ਨੂੰ ਜ਼ਮੀਨ ਦਸਣ ਲਈ ਉਥੇ ਲਿਜਾਇਆ ਗਿਆ ਤਾਕਿ ਵਾਹੀ ਦਾ ਕੰਮ ਆਰੰਭ ਕਰਨ। ਇਸ ਕਾਰਵਾਈ ਤੋਂ ਪੁਰਾਣੇ ਮੁਜ਼ਾਰੇ ਨਾਰਾਜ਼ ਹੋ ਗਏ। ਉਨ੍ਹਾਂ ਨੇ ਪੁਲਸ ਦੀ ਸਹਾਇਤਾ ਮੰਗੀ, ਪੁਲਸ ਨੇ ਝਟ ਪਟ ਮਦਦ ਦਿਤੀ ਅਤੇ 34 ਅਕਾਲੀਆਂ ਤੇ ਮੁਜ਼ਾਰਿਆਂ ਨੂੰ ਪੁਲਸ ਨੇ 2 ਜਨਵਰੀ (1924 ਨੂੰ ਗ੍ਰਿਫ਼ਤਾਰ ਕਰ ਲਿਆ। ਗ੍ਰਿਫ਼ਤਾਰੀਆਂ ਬੇਕਸੂਰ ਤੇ ਬੇਫ਼ਾਇਦਾ ਸਾਬਤ ਹੋਈਆਂ, ਕਿਉਂਕਿ ਜ਼ਮੀਨ ਨਵੇਂ ਮੁਜ਼ਾਰਿਆਂ ਦੇ ਕਬਜ਼ੇ ਵਿਚ ਹੈ। ਸੰਭਵ ਹੈ, ਇਥੇ ਇਕ ਭਾਰੀ ਮੋਰਚਾ ਲਗ ਜਾਵੇ।"

5 ਜਨਵਰੀ 1924 ਨੂੰ ਭਾਈ ਫੇਰੂ ਵਿਚ ਮੋਰਚਾ ਲਗ ਗਿਆ ਅਤੇ ਸਿੰਘਾਂ ਦੀਆਂ ਬਾਕਾਇਦਾ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ ।

ਕਾਂਗਰਸ ਵਲੋਂ ਪ੍ਰਿੰਸੀਪਲ ਗਿਡਵਾਨੀ ਤੇ ਰਹੀਮ ਅਲੀ ਹਾਸ਼ਮੀ ਮੀਤ ਸੰਪਾਦਿਕ 'ਇੰਡੀਪੈਂਡੈਂਸ ਅਲਾਹਬਾਦ' ਲਖਨਊ ਤੋਂ ਭਾਈ ਫੇਰੂ ਪੁਜੇ। ਉਨ੍ਹਾਂ ਨੇ ਗੁਰਦਵਾਰੇ ਦੇ ਪ੍ਰਬੰਧਕਾਂ ਤੇ ਸਰਕਾਰੀ ਅਫਸਰਾਂ ਨਾਲ ਗਲ ਬਾਤ ਕੀਤੀ। ਦੋਹਾਂ ਨੇ ਭਾਈ ਫੇਰੂ ਦੀ ਹਾਲਤ ਤੇ ਜ਼ਮੀਨ ਦੇ ਕਬਜ਼ੇ ਬਾਰੇ ਇਕ ਬਿਆਨ ਪ੍ਰੈਸ ਨੂੰ ਦਿਤਾ ਜਿਸ ਵਿਚ ਦਸਿਆ ਕਿ ਜ਼ਮੀਨ ਗੁਰਦਵਾਰੇ ਦੀ ਹੈ । ਉਸ ਦਾ ਕਬਜ਼ਾ ਸ਼੍ਰੋਮਣੀ ਕਮੇਟੀ ਲੈ ਚੁਕੀ ਹੈ । ਮਿ: ਐਮਰਸ ਡਿਪਟੀ ਕਮਿਸ਼ਨਰ ਲਾਹੌਰ ਨੇ ਜ਼ਮੀਨ ਸ਼੍ਰੋਮਣੀ ਕਮੇਟੀ ਦੇ ਨਾਂ ਇੰਤਕਾਲ ਕਰ ਦਿਤੀ ਹੈ, ਇਸ ਲਈ ਮਹੰਤਾਂ ਦਾ ਝਗੜਾ ਕਰਨਾ ਬਿਰਥਾ ਹੈ ।

ਪਰ ਸਰਕਾਰ ਸਿਖਾਂ ਨੂੰ ਦਬਾਉਣਾ ਚਾਹੁੰਦੀ ਸੀ ਇਸ ਲਈ ਅੰਨ੍ਹੇ ਵਾਹ ਗ੍ਰਿਫਤਾਰੀਆਂ ਤੇ ਕੈਦਾਂ ਕਰੀ ਗਈ । ਇਸ ਮੋਰਚੇ ਵਿਚ 25 ਅਕਾਲੀਆਂ ਦਾ ਜਥਾ ਰੋਜ਼ਾਨਾ ਭਾਈ ਫੇਰੂ ਜਾਂਦਾ ਤੇ ਗ੍ਰਿਫਤਾਰ ਹੁੰਦਾ ਸੀ। 5 ਜਨਵਰੀ 1924 ਨੂੰ ਇਹ ਮੋਰਚਾ ਲਗਾ। 6 ਜਨਵਰੀ ਨੂੰ 52 ਗ੍ਰਿਫਤਾਰੀਆਂ ਹੋਈਆਂ ।* ਇਸ ਮੋਰਚੇ ਵਿਚ 1924-25 ਵਿਚ ਚਾਰ ਹਜ਼ਾਰ ਤੋਂ ਵਧੀਕ ਗ੍ਰਿਫਤਾਰੀਆਂ ਹੋਈਆਂ ।

ਭਾਈ ਜਗਤ ਸਿੰਘ ਮੈਨੇਜਰ ਤੇ ਉਸ ਦੇ ਕਈ ਸਾਥੀਆਂ ਨੂੰ ਸਜ਼ਾਵਾਂ ਹੋਈਆਂ। 20 ਸਤੰਬਰ 1925 ਨੂੰ ਭਾਈ ਫੇਰੂ ਵਿਚ ਇਕ ਖ਼ੂਨ ਹੋ ਜਾਣ ਕਰ ਕੇ ਸ਼੍ਰੋਮਣੀ ਕਮੇਟੀ ਨੇ ਇਹ ਮੋਰਚਾ ਬੰਦ ਕਰ ਦਿਤਾ। ਗੁਰਦਵਾਰਾ ਐਕਟ ਬਣਨ ਪਰ ਜਾਇਦਾਦ ਦਾ ਝਗੜਾ ਮੁਕ ਗਿਆ ਤੇ ਗੁਰਦਵਾਰੇ ਦਾ ਪ੍ਰਬੰਧ ਤੇ ਜ਼ਮੀਨ ਦਾ ਕਬਜ਼ਾ ਸ਼੍ਰੋਮਣੀ ਕਮੇਟੀ ਨੂੰ ਮਿਲ ਗਿਆ ।

---

*ਅਕਾਲੀ 9–1–24

# ੨੬

# ਸ਼੍ਰੋ:ਕਮੇਟੀ ਦੇ ਦੂਜੇ ਤੇ ਤੀਜੇ ਜੱਥੇ ਦੀ ਗ੍ਰਿਫ਼ਤਾਰੀ ਦਫਤਰ ਦੀ ਤਲਾਸ਼ੀ

7 ਜਨਵਰੀ 1924 ਨੂੰ ਸ਼੍ਰੋਮਣੀ ਕਮੇਟੀ ਦੇ ਦੂਸਰੇ ਜੱਥੇ ਦੀ ਗ੍ਰਿਫਤਾਰੀ ਦੁਪਹਿਰ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੇ ਹੋਈ। ਇਸ ਸਮੇਂ ਕਮੇਟੀ ਦੇ ਸਾਰੇ ਚੁਣੇ ਹੋਏ ਮੈਂਬਰ ਤਖਤ ਸਾਹਿਬ ਦੀ ਦੂਜੀ ਛੱਤ ਤੇ ਇਕਤ੍ਰ ਹੋਏ ਸਨ ਤੇ ਜਨਰਲ ਕਮੇਟੀ ਦੀ ਕਾਰਵਾਈ ਹੋ ਰਹੀ ਸੀ। ਪੁਲਸ ਨੇ ਸਾਰੇ ਸ਼ਹਿਰ ਵਿਚ ਪਹਿਰੇ ਲਾਏ ਹੋਏ ਸਨ। ਖੁਫ਼ੀਆ ਪੁਲਸ ਭਾਰੀ ਗਿਣਤੀ ਵਿਚ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਤੇ ਤਖ਼ਤ ਸਾਹਿਬ ਦੇ ਸਾਹਮਣੇ ਜਮ੍ਹਾ ਹੋ ਰਹੀ ਸੀ। 2 ਵਜੇ ਦੇ ਕਰੀਬ ਮਿ: ਜਾਫਰੇ ਸੁਪ੍ਰੰਟੰਡੰਟ ਪੁਲਸ, ਸ: ਸੰਤ ਸਿੰਘ ਡਿਪਟੀ ਸੁਪ੍ਰੰਟੰਡੰਟ ਸੀ. ਆਈ. ਡੀ., ਸ: ਬੇਅੰਤ ਸਿੰਘ ਤਹਿਸੀਲਦਾਰ, ਸ਼ੇਖ ਗੁਲਾਮ ਹੁਸੈਨ ਐਡੀਸ਼ਨਲ ਡਿਸਟ੍ਰਿਕਟ ਮੈਜਿਸਟਰੇਟ ਤੇ ਸ: ਗੁਰਦਿਆਲ ਸਿੰਘ ਮੈਜਿਸਟਰੇਟ ਦਰਜਾ ਅਵਲ ਪੁਲਸੀ ਧਾੜ ਲੈ ਕੇ ਪਹਿਲੇ ਘੰਟਾ ਘਰ ਵਲੋਂ ਪਰਕਰਮਾ ਵਿਚ ਵੜਨ ਲਗੇ, ਪਰ ਅਕਾਲੀ ਸੇਵਾਦਾਰਾਂ ਨੇ ਰੋਕ ਦਿਤੇ। ਇਸ ਲਈ ਉਹ ਬੜਾਸਾਹਿਬ ਵਲੋਂ ਦਾਖਲ ਹੋਏ। ਪੁਲਸ ਬਾ-ਵਰਦੀ ਸੀ ਤੇ ਲਾਠੀਆਂ ਅਤੇ ਬੰਦੂਕਾਂ ਨਾਲ ਸਨੱਧ-ਬੱਧ ਸੀ।

ਜਦ ਇਸ ਗੱਲ ਦੀ ਖ਼ਬਰ ਸ਼੍ਰੋਮਣੀ ਕਮੇਟੀ ਦੇ ਦਫਤਰ ਪੁਜੀ ਤਾਂ ਉਥੋਂ ਬਹੁਤ ਸਾਰੇ ਸਿੰਘ ਤੇ ਸ਼ਹਿਰ ਦੀਆਂ ਸੰਗਤਾਂ ਪਰਕਰਮਾਂ ਵਿਚ ਪੁਜ ਗਈਆਂ। ਉਸ ਵਕਤ ਇਕ ਦੋ ਜ਼ਿੰਮੇਵਾਰ ਸਜਣਾਂ ਨੇ ਪੁਲਸ ਅਫਸਰ ਨੂੰ ਕਿਹਾ, "ਵਰਦੀ ਨਾਲ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਦਾਖਲ ਹੋਣਾ ਸਖਤ ਹੱਤਕ ਹੈ, ਇਸ ਲਈ ਤੁਸੀਂ ਪੁਲਸ ਨੂੰ ਇਥੋਂ ਕਢ ਲਉ।" ਪਰ ਉਹ ਬੜੀ ਬੇਪ੍ਰਵਾਹੀ ਨਾਲ ਕਹਿਣ ਲਗਾ :-"ਸ੍ਰੀ ਅਕਾਲ

ਤਖਤ ਸਾਹਿਬ ਤੇ ਸ਼੍ਰੋਮਣੀ ਕਮੇਟੀ ਦੇ ਜਿੰਨੇ ਆਦਮੀ ਹਨ, ਉਹ ਗ੍ਰਿਫਤਾਰ ਕਰਨੇ ਹਨ । ਮੈਂ ਉਪਰ ਜਾਵਾਂਗਾ ਤੇ ਸਾਰਿਆਂ ਨੂੰ ਗ੍ਰਿਫਤਾਰ ਕਰਾਂਗਾ ।'' ਪੁਲਸ ਤਖਤ ਸਾਹਿਬ ਦੇ ਉਤੇ ਜਾਣਾ ਚਾਹੁੰਦੀ ਸੀ । ਉਸ ਵਕਤ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਸਨ । ਉਹ ਪੁਲਸ ਦੀ ਧਾੜ ਨੂੰ ਰੋਕਣ ਲਈ ਦਰਵਾਜ਼ੇ ਵਿਚ ਆ ਗਏ । ਸੇਵਾਦਾਰ ਉਨ੍ਹਾਂ ਦੇ ਨਾਲ ਸਨ । ਜਥੇਦਾਰ ਜੀ ਨੇ ਪੁਲਸ ਸੁਪ੍ਰੰਟੈਂਡੈਂਟ ਨੂੰ ਕਿਹਾ, ''ਜਦ ਤੀਕ ਅਸੀਂ ਜੀਉਂਦੇ ਹਾਂ, ਤੁਸੀਂ ਧੱਕੇ ਨਾਲ ਤਖ਼ਤ ਸਾਹਿਬ ਦੀਆਂ ਪੌੜੀਆਂ ਤੇ ਨਹੀਂ ਚੜ੍ਹ ਸਕਦੇ । ਜੇ ਤੁਸੀਂ ਇਹ ਕੰਮ ਕਰਨਾ ਹੈ ਤਾਂ ਪਹਿਲੇ ਸਾਨੂੰ ਸ਼ਹੀਦ ਕਰ ਲਓ ।'' ਸ੍ਰੀ ਅਕਾਲ ਤਖਤ ਦੇ ਸਾਹਮਣੇ ਲਗ ਪਗ ਡੇਢ ਘੰਟਾ ਇਹ ਝਗੜਾ ਹੁੰਦਾ ਰਿਹਾ । ਉਸ ਵਕਤ ਕੋਈ ਦਸ ਬਾਰ੍ਹਾਂ ਹਜ਼ਾਰ ਦੀ ਗਿਣਤੀ ਵਿਚ ਸਿਖ ਸੰਗਤ ਇਕੱਤ੍ਰ ਹੋ ਚੁਕੀ ਸੀ ।

ਸਾਢੇ ਤਿੰਨ ਵਜੇ ਦੇ ਕਰੀਬ ਮਿਸਟਰ ਪਕਲ ਡਿਪਟੀ ਕਮਿਸ਼ਨਰ ਅਤੇ ਮਿ: ਕੋਕਸ ਇੰਸਪੈਕਟਰ ਜਨਰਲ ਸੀ. ਆਈ. ਡੀ, ਥੜੇ ਸਾਹਿਬ ਪਹੁੰਚ ਗਏ । ਉਨ੍ਹਾਂ ਨੇ ਮਿ: ਜਾਫਰੇ ਨੂੰ ਸਦਿਆ । ਅੱਧਾ ਘੰਟਾ ਗੱਲ ਬਾਤ ਕੀਤੀ । ਜਾਫਰੇਨੇ ਪੁਲਸ ਕੁਝ ਪਿਛੇ ਹਟਾ ਲਈ । ਇਹ ਖਿੱਚੋਤਾਣ ਜਾਰੀ ਹੀ ਸੀ ਕਿ ਕਾਂਗ੍ਰਸ ਦੇ ਮੁਖੀ ਲਾਲਾ ਗਿਰਧਾਰੀ ਲਾਲ, ਪੰਡਤ ਦੀਨਾ ਨਾਥ, ਮਹਿਤਾ, ਸਾਹਿਬ ਤੇ ਸ੍ਵਾਮੀ ਓਅੰਕਾਰਾ ਨੰਦ ਵੀ ਪੁਜ ਗਏ । ਤਖਤ ਸਾਹਿਬ ਤੋਂ ਪ੍ਰੋਫੈਸਰ ਜੋਧ ਸਿੰਘ ਮੈਂਬਰ ਪੰਜਾਬ ਲੈਜਿਸਲੇਟਿਵ ਕੌਂਸਲ ਥਲੇ ਆ ਗਏ । ਉਨ੍ਹਾਂ ਨੇ ਡਿਪਟੀ ਕਮਿਸ਼ਨਰ ਨੂੰ ਪੁਛਿਆ– ''ਤੁਸੀਂ ਚਾਹੁੰਦੇ ਕੀ ਹੋ ?''ਡਿਪਟੀ ਕਮਿਸ਼ਨਰ ਨੇ ਉਤਰ ਦਿਤਾ–'ਅਸੀਂ ਸ਼੍ਰੋਮਣੀ ਕਮੇਟੀ ਦੇ ਸਾਰੇ ਮੈਂਬਰਾਂ ਨੂੰ ਗ੍ਰਿਫਤਾਰ ਕਰਨਾ ਹੈ । ਪ੍ਰੋਫੈਸਰ ਜੀ ਜੀ ਉਪਰ ਗਏ ਤੇ ਸ਼੍ਰੋ: ਕਮੇਟੀ ਦੇ ਮੈਂਬਰਾਂ ਨਾਲ ਸਲਾਹ ਕਰ ਕੇ ਡੀ. ਸੀ. ਨੂੰ ਕਹਿਣ ਲਗੇ, ''ਤੁਸੀਂ ਜਿਨ੍ਹਾਂ ਨੂੰ ਗ੍ਰਿਫਤਾਰ ਕਰਨਾ ਹੈ, ਉਨ੍ਹਾਂ ਦੇ ਵਾਰੰਟ ਦਿਖਾਓ ।'' ਡਿਪਟੀ ਕਮਿਸ਼ਨਰ ਨੇ ਮੈਂਬਰਾਂ ਦੀ ਫਰਹਿਸ਼ਿਤ ਵਿਚ ਸ: ਸਰਮੁਖ ਸਿੰਘ ਝਬਾਲ, ਸ: ਰਾਇ ਸਿੰਘ ਸਕੱਤ੍ਰ ਗੁਰੂ ਨਾਨਕ ਜਹਾਜ਼ ਅਜਿਹੇ ਨਾਂ ਸਨ ਜੋ ਪਹਿਲੇ ਜੇਲ੍ਹ ਵਿਚ ਸਨ । ਸ: ਜਗਤ ਸਿੰਘ ਚੂਨੀਆਂ ਤੇ ਮਾਸਟਰ ਸੁੰਦਰ ਸਿੰਘ ਜੀ ਆਪਣੇ ਆਪਣੇ ਜ਼ਿਲਿਆਂ ਵਿਚ

ਗ੍ਰਿਫਤਾਰ ਹੋ ਚੁਕੇ ਸਨ।

ਪ੍ਰੋਫੈਸਰ ਜੋਧ ਸਿੰਘ ਜੀ ਦੀ ਫਹਿਰਿਸਤ ਅਨੁਸਾਰ ਸ਼੍ਰੋਮਣੀ ਕਮੇਟੀ ਦੇ ਜਿਹੜੇ ਮੈਂਬਰ ਹਾਜ਼ਰ ਸਨ। ਉਹ ਥਲੇ ਆ ਗਏ। ਦੀਵਾਨ ਸਜਿਆ ਹੋਇਆ ਸੀ। ਉਸ ਵਿਚ ਭਗਤ ਦੁਨਾ ਸਿੰਘ ਜੀ ਸੁਰਗਵਾਸੀ, ਸ: ਬਲਵੰਤ ਸਿੰਘ ਗੁਜਰਖ਼ਾਨੀ ਸੁਰਗਵਾਸੀ, ਸ: ਨਿਰਮਲ ਸਿੰਘ ਜੀ ਸਿਆਲਕੋਟ, ਸ: ਅਮਰ ਸਿੰਘ ਜੀ ਐਡੀਟਰ 'ਸ਼ੇਰੇ'-ਪੰਜਾਬ' (ਸੁਰਗਵਾਸੀ) ਨੇ ਸੰਖੇਪ ਤਕਰੀਰਾਂ ਕੀਤੀਆਂ, ਜਿਨ੍ਹਾਂ ਦਾ ਭਾਵ ਇਹ ਸੀ ਕਿ ਜਦ ਤਕ ਇਕ ਵੀ ਸਿਖ ਜੀਉਂਦਾ ਹੈ, ਸ੍ਰੀ ਦਰਬਾਰ ਸਾਹਿਬ ਤੇ ਗੁਰਦਵਾਰਿਆਂ ਦੇ ਪ੍ਰਬੰਧ ਵਿਚ ਸਰਕਾਰੀ ਦਖ਼ਲ ਨਹੀਂ ਬ੍ਰਦਾਸ਼ਤ ਕੀਤਾ ਜਾ ਸਕਦਾ।

ਤਖਤ ਸਾਹਿਬ ਦੇ ਸਾਹਮਣੇ ਇਤਨੀ ਭੀੜ ਸੀ ਕਿ ਤਿਲ ਸੁਟਣ ਦੀ ਥਾਂ ਨਹੀਂ ਸੀ। ਜੈਕਾਰਿਆਂ ਦੀ ਗੂੰਜ ਪੈ ਰਹੀ ਸੀ। ਸ਼੍ਰੋ: ਕਮੇਟੀ ਦੇ ਮੈਂਬਰ ਤਖਤ ਸਾਹਿਬ ਤੋਂ ਹੋ ਕੇ ਸ੍ਰੀ ਹਰਿ ਮੰਦਰ ਸਾਹਿਬ ਮੱਥਾ ਟੇਕਣ ਗਏ। ਉਥੋਂ ਹੋਕੇ ਜਲੂਸ ਦੀ ਸ਼ਕਲ ਵਿਚ ਕੋਤਵਾਲੀ ਪੁਜੇ। ਹੇਠ ਲਿਖੇ ਮੁਖੀ ਜ਼ੇਰ ਦਫ਼ਾ 17 ਏ 17-ਬੀ ਗ੍ਰਿਫਤਾਰ ਕੀਤੇ ਗਏ :-

1. ਸ: ਸੋਹਣ ਸਿੰਘ ਖਡੂਰ ਸਾਹਿਬ, 2. ਮਾਸਟਰ ਸੁਜਾਨ ਸਿੰਘ ਸਰਹਾਲੀ, ਸ: ਜਵਾਹਰ ਸਿੰਘ ਬੁਰਜ ਜ਼ਿਲਾ ਅੰਮ੍ਰਿਤਸਰ, 4. ਸ: ਚੰਨਣ ਸਿੰਘ ਜਲੰਧਰ, 5. ਸ: ਸੁੰਦਰ ਸਿੰਘ ਅੰਮ੍ਰਿਤਸਰ, 6. ਜਥੇਦਾਰ ਜੈ ਸਿੰਘ ਢੁਡਿਆਲ ਜ਼ਿਲਾ ਜੇਹਲਮ, 7. ਸ: ਆਸਾ ਸਿੰਘ ਚੰਡਾਲੀ ਜ਼ਿਲਾ ਗੁਜ਼ਰਾਂਵਾਲਾ, 8. ਸ: ਅਮਰੀਕ ਸਿੰਘ ਚੂਨੇਵਾਲੇ ਗੁਜਰਾਂਵਾਲਾ, 9, ਸ: ਵਰਿਆਮ ਸਿੰਘ ਗਰਮੂਲਾ, 10. ਸ: ਅਵਤਾਰ ਸਿੰਘ ਬੈਰਿਸਟਰ (ਸ਼ਹੀਦ) ਗੁਜਰਾਂਵਾਲਾ, 11. ਸ: ਨਰਿੰਜਨ ਸਿੰਘ ਵਾਜਿਆਂ ਵਾਲੇ ਕਾਰਖਾਨਾ ਤਾਨਸੈਨ ਗੁਜਰਾਂਵਾਲਾ, 12. ਸ: ਗਿਆਨ ਸਿੰਘ ਦੀਪਾਲਪੁਰ, 13. ਸ: ਹੁਕਮ ਸਿੰਘ ਵਕੀਲ ਮਿੰਟਗੁਮਰੀ, 14. ਸ: ਜਸਵੰਤ ਸਿੰਘ ਜਥੇਦਾਰ ਮਿੰਟਗੁਮਰੀ, 15. ਭਾਈ ਲੱਖਾ ਸਿੰਘ ਕੁਰਲਕੇ ਜ਼ਿਲਾ ਸ਼ੇਖੂਪੁਰਾ, 16. ਭਾਈ ਸੋਹਣ ਸਿੰਘ ਸ਼ੇਖੂਪੁਰਾ, 17. ਭਾਈ ਸੁਦਾਗਰ ਸਿੰਘ, 18. ਸ: ਇੰਦਰ ਸਿੰਘ ਮਰੜ, 19. ਸ: ਸ਼ੇਰ ਸਿੰਘ ਕੋਟ ਪਿੰਡੀਵਾਲ (ਸ਼ੇਖੂਪੁਰਾ),

20. ਸ: ਸੂਰਤ ਸਿੰਘ ਕਿਸ਼ਨ ਪੁਰਾ (ਲੁਧਿਆਣਾ), 21 ਸ: ਰਣਬੀਰ ਸਿੰਘ ਕਾਉਂਕੇ, 22. ਸ: ਜੁਗਿੰਦਰ ਸਿੰਘ ਵਕੀਲ ਰਾਏ ਪੁਰਾ, 23. ਸ: ਕਰਤਾਰ ਸਿੰਘ ਲੁਧਿਆਣਾ, 24. ਸ: ਸੁੰਦਰ ਸਿੰਘ ਘੁਮਾਣ ਜ਼ਿਲਾ ਫ਼ੀਰੋਜ਼ਪੁਰ, 25, ਸ: ਹਰਨਾਮ ਸਿੰਘ ਕਬਰਵਛਾ, 26. ਸ: ਗੁਰਦਿਆਲ ਸਿੰਘ ਸਿਆਲਕੋਟ, 27. ਸ: ਭਗਤ ਸਿੰਘ ਜਥੇਦਾਰ ਤਸੀਲ ਪਸਰੂਰ, 28. ਸ: ਗਿਆਨ ਸਿੰਘ ਸਿਆਲਕੋਟ, 29, ਸ: ਨਿਰਮਲ ਸਿੰਘ (ਭਤੀਜੇ ਸ: ਖੜਕ ਸਿੰਘ ਜੀ) ਸਿਆਲਕੋਟ, 30. ਜਥੇਦਾਰ ਪ੍ਰਤਾਪ ਸਿੰਘ ਕੋਟ ਫਤੂਹੀ ਜ਼ਿਲਾ ਹੁਸ਼ਿਆਰਪੁਰ, 31. ਗਿ: ਬਤਨ ਸਿੰਘ ਜੀ ਜ਼ਿਲਾ ਹੁਸ਼ਿ-ਆਰਪੁਰ, 32. ਸ: ਗੁਰਬਖਸ਼ ਸਿੰਘ ਵਸਾਊ ਕੋਟ (ਗੁਰਦਾਸਪੁਰ), 33, ਸ: ਤੇਜਾ ਸਿੰਘ ਅਲਾਵਲਪੁਰ (ਗੁਰਦਾਸਪੁਰ), 34. ਸ: ਕਿਸ਼ਨ ਸਿੰਘ ਨਾਨੂੰ ਨੰਗਲ, 35. ਸ: ਰਤਨ ਸਿੰਘ ਆਜ਼ਾਦ 36. ਮਹੰਤ ਲਹਿਣਾ ਸਿੰਘ ਪੌਂਟਾ ਸਾਹਿਬ (ਸੂਰਗੀ), 32. ਸ: ਸਾਹਿਬ ਸਿੰਘ ਚੱਕ 127 ਜਨੂਬੀ ਸਰਗੋਧਾ, 38, ਸ: ਮਾਨ ਸਿੰਘ ਚਕ 127 ਜਨੂਬੀ, 39. ਭਗਤ ਦੁਨਾ ਸਿੰਘ ਐਬਟਾਬਾਦ (ਸੂਰਗੀ), 40. ਸ: ਗਿਆਨ ਸਿੰਘ ਐਬਟਾ-ਬਾਦ, 41. ਸ: ਦੀਵਾਨ ਸਿੰਘ ਕੋਟ ਨਜੀਬੁਲਾ, 42. ਸ: ਫੌਜਾ ਸਿੰਘ ਤਸੀਲ ਚੂਨੀਆਂ, 43. ਸ: ਇੰਦਰ ਸਿੰਘ ਬਰਕਾ (ਲਾਹੌਰ), 44. ਸ: ਜਵਾਲਾ ਸਿੰਘ ਜ਼ਿਲਾ ਲਾਹੌਰ, 45. ਸ: ਬਲਵੰਤ ਸਿੰਘ ਗੁਜਰਖ਼ਾਨੀ, 64. ਸ: ਜਵੰਦ ਸਿੰਘ ਰਾਵਲਪਿੰਡੀ (ਸਵਰਗੀ), 47. ਸ: ਰਾਜਾ ਸਿੰਘ ਵਕੀਲ ਪਿਸ਼ਾਵਰ, 48. ਸ: ਜਗਤ ਸਿੰਘ ਪਿਸ਼ਾਵਰ, 49. ਸ: ਜੈ ਸਿੰਘ ਮਰਦਾਨ, 50, ਸ: ਮਤਾਬ ਸਿੰਘ ਕੋਹਾਟ, 51. ਸ: ਹਰਨਾਮ ਸਿੰਘ ਪੰਜਾ ਸਾਹਿਬ, 52. ਸ: ਅਮਰ ਸਿੰਘ ਐਡੀਟਰ 'ਲਾਇਲਗਜ਼ਟ' (ਫਿਰ 'ਸ਼ੇਰੇ ਪੰਜਾਬ'), 53. ਮਹੰਤ ਮੂਲ ਸਿੰਘ ਜੀ ਨਿਰਮਲੇ ਗ੍ਰੰਥੀ ਸ੍ਰੀ ਦਰਬਾਰ ਸਾਹਿਬ, 54. ਬਾਵਾ ਸਰੂਪ ਸਿੰਘ ਲਾਹੌਰ, 55. ਭਾਈ ਧਰਮ ਸਿੰਘ ਨਾਮਧਾਰੀ, 56. ਭਾਈ ਸੁੰਦਰ ਸਿੰਘ ਜਥੇਦਾਰ ਬਟਾਲਾ, 57. ਡਾਕਟਰ ਭਗਵਾਨ ਸਿੰਘ ਅੰਮ੍ਰਿਤਸਰ, 58. ਭਾਈ ਮੋਹਨ ਸਿੰਘ ਵੈਦ (ਸੂਰਗੀ) ਤਰਨ ਤਾਰਨ. 59. ਸ: ਹੀਰਾ ਸਿੰਘ ਨਾਰਲੀ ਜ਼ਿਲਾ ਲਾਹੌਰ,60ਸ: ਸੁਚਾ ਸਿੰਘ ਖਰਾ ਸੌਦਾ (ਸ਼ੇਖ਼ੂਪੁਰਾ) 61. ਜਮਾਦਾਰ ਸਾਧੂ ਸਿੰਘ ਲਾਇਲਪੁਰ,

62. ਬਾਬਾ ਕਰਮ ਸਿੰਘ ਚੀਮਾ (ਜਲੰਧਰ)।

ਅਕਾਲੀ ਲੀਡਰਾਂ ਦੀ ਗ੍ਰਿਫ਼ਤਾਰੀ ਸਮੇਂ ਕੋਤਵਾਲੀ ਵਿਚ ਗੋਰਖਾ ਫੌਜ ਦਾ ਪਹਿਰਾ ਤੇ ਮਸ਼ੀਨਗਨ ਬੀੜੀ ਹੋਈ ਸੀ। ਜਦ ਮੈਜਿਸ-ਟਰੇਟ ਨੇ ਇਨ੍ਹਾਂ ਦੇ ਨਾਂ ਪੁਕਾਰੇ ਤਾਂ ਦੋ ਤਿੰਨ ਹੋਰ ਸਜਨਾਂ ਨੇ ਕਿਹਾ ਕਿ ਅਸੀਂ ਵੀ ਸ਼੍ਰੋਮਣੀ ਕਮੇਟੀ ਦੇ ਮੈਂਬਰ ਹਾਂ ਤੇ ਕਾਰਵਾਈ ਵਿਚ ਸ਼ਾਮਲ ਸਾਂ, ਸਾਨੂੰ ਵੀ ਗ੍ਰਿਫ਼ਤਾਰ ਕੀਤਾ ਜਾਵੇ। ਐਡੀਸ਼ਨਲ ਮੈਜਿਸਟਰੇਟ ਨੇ ਉਤਰ ਦਿਤਾ--'ਤੁਹਾਡਾ ਨਾਂ ਫ਼ਹਿਰਿਸਤ ਵਿਚ ਨਹੀਂ।' ਇਨ੍ਹਾਂ ਨੂੰ ਛਡ ਦਿਤਾ ਗਿਆ।

ਸ: ਅਵਤਾਰ ਸਿੰਘ ਬੈਰਿਸਟਰ ਮੈਂਬਰ ਸ਼੍ਰੋਮਣੀ ਕਮੇਟੀ ਤੇ ਆਲ ਇੰਡੀਆ ਕਾਂਗਰਸ ਕਮੇਟੀ ਨੇ ਗ੍ਰਿਫ਼ਤਾਰੀ ਪਰ ਇਹ ਬਿਆਨ ਪ੍ਰੈਸ ਨੂੰ ਦਿਤਾ :–

"ਮੇਰੇ ਹਿੰਦੀ ਭਾਈਓ, ਆਪ ਨੂੰ ਮਲੂਮ ਹੈ ਕਿ ਸਰਕਾਰ ਨੇ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੂੰ ਕਾਨੂੰਨ ਵਿਰੁਧ ਕਰਾਰ ਦਿਤਾ ਹੈ। ਇਸ ਤਰ੍ਹਾਂ ਹਕੂਮਤ ਆਜ਼ਾਦੀ ਦੀ ਲਹਿਰ ਨੂੰ ਦਬਾਣਾ ਚਾਹੁੰਦੀ ਹੈ। ਮੈਂ ਕਾਂਗਰਸ ਦੇ ਮੈਂਬਰ ਦੀ ਹੈਸੀਅਤ ਵਿਚ ਅਪੀਲ ਕਰਦਾ ਹਾਂ ਕਿ ਅਕਾਲੀ ਲਹਿਰ ਵਿਚ ਸਾਡੀ ਸਹਾਇਤਾ ਕੀਤੀ ਜਾਵੇ। (ਅਕਾਲੀ 10-1-24)

ਸ਼੍ਰੋਮਣੀ ਕਮੇਟੀ ਨਾ ਐਲਾਨ–

ਇਨ੍ਹਾਂ ਗ੍ਰਿਫ਼ਤਾਰੀਆਂ ਦੇ ਪਿਛੋਂ ਸ਼੍ਰੋਮਣੀ ਕਮੇਟੀ ਟੁਟੀ ਨਹੀਂ, ਬਲਕਿ ਉਸ ਨੇ ਐਲਾਨ ਨੰਬਰ 459 ਜਾਰੀ ਕੀਤਾ, ਜਿਸਦੇ ਸ਼ਬਦ ਇਹ ਸਨ :--"ਸਮੂੰਹ ਖ਼ਾਲਸੇ ਨੂੰ ਆਪਣੀ ਧਾਰਮਿਕ ਆਜ਼ਾਦੀ ਦੀ ਰਖਿਆ ਲਈ ਮੈਦਾਨ ਵਿਚ ਆਉਣਾ ਚਾਹੀਦਾ ਹੈ। ਪ੍ਰੀਖਿਆ ਲਈ ਵਾਹਿਗੁਰੂ ਨੇ ਸਿਖ ਕੌਮ ਨੂੰ ਚੁਣਿਆ ਹੈ। ਗੁਰੂ ਸਾਹਿਬ ਦੇ ਦੁਲਾਰਿਓ! ਦਸ ਦਿਓ ਕਿ ਤੁਸੀਂ ਜੀਉਂਦੇ ਹੋ। ਹਕੂਮਤ ਤੁਹਾਨੂੰ ਨਹੀਂ ਦਬਾ ਸਕਦੀ।

'ਹੁਣ ਜਦ ਕਿ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦਾ ਦੂਸਰਾ ਜੱਥਾ ਗ੍ਰਿਫ਼ਤਾਰ ਕਰ ਲਿਆ ਗਿਆ ਹੈ, ਇਸ ਸਮੇਂ ਸਮੂੰਹ ਸਿਖ ਵਿਤ ਅਨੁਸਾਰ ਕੌਮ ਦੀ ਸੇਵਾ ਕਰਨ ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਹਰ

ਤਰ੍ਹਾਂ ਸਹਾਇਤਾ ਕਰਨ। ਯਾਦ ਰਖੋ ਸ਼੍ਰੋਮਣੀ ਕਮੇਟੀ ਦੀ ਇਜ਼ਤ ਤੇ ਸ਼ਾਨ ਨੂੰ ਕਾਇਮ ਰਖਣ ਦਾ ਇਹ ਮਤਲਬ ਹੈ ਕਿ ਆਪ ਆਪਣੀ ਇਜ਼ਤ ਤੇ ਹਸਤੀ ਨੂੰ ਕਾਇਮ ਰਖਣਾ ਚਾਹੁੰਦੇ ਹੋ, ਕਿਉਂਕਿ ਜੋ ਮੈਂਬਰ ਅੱਜ ਗ੍ਰਿਫਤਾਰ ਹੋਏ ਹਨ, ਇਨ੍ਹਾਂ ਨੂੰ ਆਪ ਨੇ ਹੀ ਚੁਣਿਆ ਹੈ। ਉਨ੍ਹਾਂ ਨੇ ਆਪਣਾ ਫਰਜ਼ ਚੰਗੇ ਤਰੀਕੇ ਨਾਲ ਪੂਰਾ ਕਰ ਦਿਤਾ। ਗੌਰਮਿੰਟ ਸਿਖਾਂ ਸਿਖਾਂ ਨੂੰ ਤਬਾਹ ਤੇ ਬਰਬਾਦ ਕਰਨ ਉਤੇ ਤੁਲੀ ਹੋਈ ਹੈ। ਇਸ ਦੇ ਉਤਰ ਵਿਚ ਸਿਖਾਂ ਨੂੰ ਸਾਰੇ ਸ਼ਾਂਤਮਈ ਸਾਧਨਾਂ ਨਾਲ ਗੌਰਮਿੰਟ ਨੂੰ ਮਜਬੂਰ ਕਰਨਾ ਚਾਹੀਦਾ ਹੈ. ਤਾਂਕਿ ਉਹ ਹਥਿਆਰ ਸੁਟ ਦੇਵੇ। ਚੇਤੇ ਰਖੋ ਕਿ ਹਰੇਕ ਮਾਮੂਲੀ ਤੋਂ ਮਾਮੂਲੀ ਕੁਰਬਾਨੀ ਜੋ ਤੁਸੀਂ ਕਰਦੇ ਹੋ, ਉਹ ਸਿਖ ਕੌਮ ਦੀ ਪਕਿਆਈ ਅਤੇ ਦ੍ਰਿੜ੍ਹਤਾ ਦਾ ਕਾਰਨ ਹੁੰਦੀ ਹੈ। ਵਕੀਲਾਂ, ਵਪਾਰੀਆਂ, ਜ਼ਿਮੀਂਦਾਰਾਂ, ਕਲਰਕਾਂ ਅਤੇ ਅਫਸਰਾਂ ਨੂੰ ਹੁਣ ਆਪਣੇ ਆਪਣੇ ਘਰਾਂ ਵਿਚੋਂ ਨਿਕਲ ਆਉਣਾ ਚਾਹੀਦਾ ਹੈ ਅਤੇ ਕਮੇਟੀ ਨਾਲ ਮਿਲ ਕੇ ਉਨ੍ਹਾਂ ਅਸਭਯ ਤਾਕਤਾਂ ਨੂੰ ਤਬਾਹ ਕਰ ਦੇਣਾ ਚਾਹੀਦਾ ਹੈ, ਜੋ ਅਕਾਲ ਪੁਰਖ ਦੇ ਮਜ਼੍ਹਬ ਦਾ ਅਪਮਾਨ ਕਰਦੀਆਂ ਹਨ, ਜੋ ਸਚਾਈ ਤੇ ਇਨਸਾਫ ਤੇ ਹਮਲਾ ਕਰ ਰਹੇ ਹਨ। ਆਓ, ਅਸੀਂ ਚਿਟੇ ਬਾਜ਼ਾਂ ਵਾਲੇ ਪੰਥ ਦੇ ਵਾਲੀ ਦੀ ਸਹਾਇਤਾ ਮੰਗੀਏ, ਜਿਨ੍ਹਾਂ ਨੇ ਆਪਣੇ ਸਤਿਕਾਰ ਯੋਗ ਪਿਤਾ, ਬੱਚਿਆਂ ਤੇ ਸਾਰੇ ਪ੍ਰਵਾਰ ਨੂੰ, ਸਾਨੂੰ ਤਬਾਹੀ ਤੇ ਬਰਬਾਦੀ ਤੋਂ ਬਚਾਣ ਲਈ ਕੁਰਬਾਨ ਕਰ ਦਿਤਾ। ਹਰੇਕ ਸਿਖ ਬੱਚੇ ਨੂੰ ਅਤੇ ਹਰੇਕ ਅੰਮ੍ਰਿਤਧਾਰੀ ਨੂੰ ਆਪਣੇ ਸਾਰੇ ਕੰਮ ਕਾਜ ਛੋੜ ਕੇ ਆਪਣੀਆਂ ਸਾਰੀਆਂ ਸ਼ਕਤੀਆਂ ਨੂੰ ਇਕ ਕੇਂਦਰ ਤੇ ਜਮ੍ਹਾ ਕਰ ਕੇ ਸਿਖ ਮਜ਼ਬ ਨੂੰ ਅਪਵਿਤ੍ਰ ਹਮਲਿਆਂ ਤੋਂ ਬਚਾਣ ਤੇ ਧਾਰਮਿਕ ਆਜ਼ਾਦੀ ਦੇ ਪੈਦਾਇਸ਼ੀ ਹੱਕ ਨੂੰ ਕਾਇਮ ਰਖਣ ਲਈ ਜਤਨ ਕਰਨਾ ਚਾਹੀਦਾ ਹੈ!"

ਜੇ ਤਉ ਪ੍ਰੇਮ
ਖੇਲਣ ਕਾ ਚਾਉ ॥

ਸਿਰ ਧਰ ਤਲੀ
ਗਲੀ ਮੇਰੀ ਆਉ ॥

# ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ

## ਅਕਾਲ ਤਖਤ ਪਰ ਗੌਰਮਿੰਟ ਦਾ ਤਾਜ਼ਾ ਹਮਲਾ
## ਸਿਖ ਧਰਮ ਤੇ ਅਸਹਿ ਵਾਰ
## ਸਿਖੀ ਤੇ ਧਰਮ ਦੀ ਸ਼ਾਨ ਨੂੰ ਕਾਇਮ ਰਖਣ ਦਾ ਸਮਾਂ

ਪਿਆਰੇ ਖਾਲਸਾ ਜੀ ! ਪੁਠੀਆਂ ਖਲਾਂ ਲੁਹਾਣੀਆਂ, ਚਰਖੜੀਆਂ ਤੇ ਚੜ੍ਹਨਾ, ਆਰਿਆਂ ਨਾਲ ਆਪਣੇ ਸਰੀਰਾਂ ਨੂੰ ਚਿਰਵਾ ਲੈਣਾ ਆਪ ਲਈ ਸੌਖਾ ਹੈ । ਨੀਹਾਂ ਵਿਚ ਚਿਣੇ ਜਾਣਾ, ਖੌਲਦੇ ਪਾਣੀ ਦੇ ਕੜਾਹਿਆਂ ਵਿਚ ਉਬਲਣਾ ਸੌਖਾ ਹੈ । ਮੱਸੇ ਰੰਗੜ ਤੇ ਅਹਿਮਦ ਸ਼ਾਹ ਦੁਰਾਨੀ ਦੀਆਂ ਬੇਅਦਬੀਆਂ ਇਤਿਹਾਸ ਆਪ ਨੂੰ ਦਸ ਰਿਹਾ ਹੈ । ਪੁਰਾਣੇ ਜ਼ਾਲਮਾਂ ਦੇ ਜ਼ੁਲਮ ਨਾਸ ਕਰਕੇ ਤੁਹਾਡੇ ਦਿਲ ਸ਼ਾਂਤ ਹੋ ਚੁਕੇ ਹਨ । ਹੁਣ ਤੁਹਾਨੂੰ ਫਿਰ ਪ੍ਰੀਖਿਆ ਦੀ ਕਸਵੱਟੀ ਤੇ ਲਾਇਆ ਜਾ ਰਿਹਾ ਹੈ । ਸ੍ਰੀ ਨਨਕਾਣੇ ਸ਼ਾਹਿਬ ਦੇ ਸ਼ਹੀਦਾਂ ਨੂੰ ਦਰੱਖਤਾਂ ਨਾਲ ਬੰਨ੍ਹਕੇ, ਭੱਠੀ ਵਿਚ ਸਾੜ ਕੇ, ਕਬਾਬ ਕਰਨ ਦਾ ਸਮਾਂ ਵੀ ਆਪ ਦੀਆਂ ਅੱਖਾਂ ਅਗੋਂ ਲੰਘਿਆ ਹੈ । ਇਸ ਤਰ੍ਹਾਂ ਗੁਰੂ ਕੇ ਬਾਗ਼, ਮੁਲਤਾਨ ਤੇ ਅਟਕ ਆਦਿਕ ਜੇਲ੍ਹਾਂ ਵਿਚ ਦਿੱਲ ਹਿਲਾ ਦੇਣ ਵਾਲੇ ਅਤਿਆਚਾਰ ਵੀ ਆਪ ਦੇ ਸਿਰ ਤੋਂ ਲੰਘੇ ਹਨ । ਹੁਣ ਸਰਕਾਰ ਸਰੀਰਕ ਤਕਲੀਫਾਂ ਦੀ ਥਾਂ ਸਾਡੀ ਆਤਮਿਕ ਤੇ ਧਾਰਮਿਕ ਬਰਬਾਦੀ ਕਰਨ ਪਰ ਤੁਲ ਗਈ ਹੈ । ਗੁਰਦਵਾਰਾ ਗੰਗਸਰ ਰਿ: ਨਾਭਾ ਵਿਚ ਅਖੰਡ ਪਾਠ ਬੰਦ ਕਰਨ ਦਾ ਜ਼ਖਮ ਤਾਜ਼ਾ ਹੀ ਹੈ ਕਿ 7 ਜਨਵਰੀ ਨੂੰ ਅੰਮ੍ਰਿਤਸਰ ਪੁਲਸ ਨੇ ਸ੍ਰੀ ਅਕਾਲ ਤਖਤ ਸਾਹਿਬ ਤੇ ਵਾਰ ਕਰ ਕੇ ਆਪ ਦੇ ਧਰਮ ਤੇ ਇਕ ਕਾਤਲਾਨਾ ਹਮਲਾ ਕੀਤਾ ਹੈ । ਸ੍ਰੀ ਦਰਬਾਰ ਸਾਹਿਬ ਦੀ ਜਿਸ ਪਵਿਤ੍ਰ ਪਰਕਰਮਾ ਨੂੰ ਸਤਿਗੁਰੂ ਨੇ ਆਪਣੇ ਪਵਿਤ੍ਰ ਕਰ ਕਮਲਾਂ ਨਾਲ ਝਾੜੂ ਫੇਰ ਕੇ ਸਾਫ਼ ਕੀਤਾ, ਜਿਸ ਧਰਤੀ ਨੂੰ ਸਿਖ ਸ਼ਹੀਦਾਂ ਨੇ ਆਪਣੇ ਲਹੂ ਨਾਲ ਰੰਗਿਆ ਹੋਵੇ, ਜਿਸ

ਅਕਾਲ ਤਖਤ ਸਾਹਿਬ ਦੀ ਇਕ ਇਕ ਇਟ ਪੁਕਾਰ ਪੁਕਾਰ ਕੇ ਸ਼ਹੀਦਾਂ ਦੀ ਸ਼ਹਾਦਤ ਦੇ ਸੰਦੇਸ਼ ਦੇ ਰਹੀ ਹੋਵੇ, ਅਜਿਹੀ ਪਵਿਤਰ ਤੇ ਸਤਿਕਾਰ ਯੋਗ ਥਾਂ ਤੇ 7 ਜਨਵਰੀ ਨੂੰ ਪੁਲਸ ਨੇ ਵਰਦੀ ਸਮੇਤ ਬੰਦੂਕਾਂ ਦੀ ਨੁਮਾਇਸ਼ ਤੇ ਸਰਕਾਰੀ ਰੁਹਬ ਵਿਖਾਏ। ਇਤਨੇ ਤੇ ਹੀ ਬਸ ਨਹੀਂ ਬਲਕਿ ਕਈ ਸੀਨਾਜ਼ੋਰ ਪੁਲਸ ਦੇ ਨੌਕਰਾਂ ਦਾ ਅਗੇ ਵਧ ਕੇ ਅਕਾਲ ਤਖਤ ਦੇ ਉਪਰ ਜਾਣ ਦਾ ਜਤਨ ਕਰਨਾ ਅਤੇ ਅਕਾਲ ਤਖਤ ਦੇ ਉਪਰੋਂ ਸਿੰਘਾਂ ਨੂੰ ਗ੍ਰਿਫ਼ਤਾਰ ਕਰਨ ਪਰ ਜ਼ੋਰ ਦੇਣਾ ਸਿਖ ਧਰਮ ਲਈ ਮੌਤ ਦਾ ਸੰਦੇਸ਼ ਹੈ। ਪੁਲਸ ਨੇ ਇਸ ਸੀਨਾ-ਜ਼ੋਰੀ ਨਾਲ ਪੁਰਾਣੀ ਸਿਖ ਇਤਿ-ਹਾਸਕ ਮਰਯਾਦਾ ਨੂੰ ਤੋੜਿਆ ਤੇ ਸਿਖ ਧਰਮ ਦੀ ਸਖਤ ਨਿਰਾਦਰੀ ਕੀਤੀ ਹੈ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਤੇ ਸਤਿਗੁਰੂ ਰਾਮ ਦਾਸ ਜੀ ਦੇ ਘਰ ਦੀ ਇਸ ਬੇਅਦਬੀ ਨੂੰ ਸਹਾਰਨਾ ਬਹੁਤ ਕਠਨ ਹੈ। ਆਪਣੇ ਸਰੀਰ ਦੇ ਟੋਟੇ ਕਰਵਾ ਦੇਣੇ ਸਾਡੇ ਲਈ ਸੌਖੇ ਹਨ, ਪਰ ਧਰਮ ਦਾ ਕਤਲ ਅਸੀਂ ਆਪਣੀ ਅੱਖਾਂ ਨਾਲ ਨਹੀਂ ਸਹਾਰ ਸਕਦੇ। ਪੁਲਸ ਨੇ ਇਹ ਕਾਰਵਾਈ ਕਰ ਕੇ ਅਮਨ ਨੂੰ ਭੰਗ ਕਰਨ ਦਾ ਪੂਰਾ ਜ਼ੋਰ ਲਗਾਇਆ ਹੈ। ਅਕਾਲੀ ਸੇਵਾਦਾਰਾਂ ਨੇ ਪੰਥ ਦਾ ਹੁਕਮ ਮੰਨਦਿਆਂ ਸ਼ਾਂਤਮਈ ਅਸੂਲ ਨੂੰ ਮੁਖ ਰਖਦੇ ਹੋਏ ਆਪਣੀ ਛਾਤੀ ਤੇ ਪੱਥਰ ਰਖ ਕੇ ਸਮੇਂ ਨੂੰ ਗੁਜ਼ਾਰਿਆ ਹੈ। ਹੁਣ ਸਰਕਾਰ ਨੂੰ ਇਹ ਦਸ ਦਿਤਾ ਜਾਂਦਾ ਹੈ ਕਿ ਇਸ ਤਰ੍ਹਾਂ ਧਾਰਮਿਕ ਕਤਲ ਨਹੀਂ ਸਹਾਰਿਆ ਜਾ ਸਕਦਾ, ਜੇਕਰ ਅਗੋਂ ਲਈ ਕਦੀ ਇਸ ਤਰ੍ਹਾਂ ਹੋਇਆ ਅਤੇ ਕੋਈ ਸਿਖ ਨਾ ਸਹਾਰ ਕੇ ਸ਼ਾਂਤ ਨਾ ਰਹਿ ਸਕਿਆ ਤਾਂ ਇਸ ਸਾਰੀ ਬਦ-ਅਮਨੀ ਦੀ ਜ਼ਿੰਮੇਵਾਰੀ ਸਰਕਾਰ ਦੇ ਆਪਣੇ ਸਿਰ ਹੋਵੇਗੀ।

ਗੁਰੂ ਪਿਆਰੇ ਅਕਾਲ ਤਖਤ ਦੀ ਇਜ਼ਤ ਨੂੰ ਕਾਇਮ ਰਖਣ ਲਈ ਆਪਣੇ ਸਿਰ ਕੁਰਬਾਨ ਕਰਨ ਲਈ ਹਰ ਸਮੇਂ ਤਿਆਰ ਰਹਿਣ। ਅਕਾਲ ਤਖਤ ਦੀ ਬੇਅਦਬੀ ਨੂੰ ਚੁਪ ਕਰ ਕੇ ਸਹਾਰ ਲੈਣਾ ਸਤਿਗੁਰੂ ਤੇ ਅਕਾਲ ਪੁਰਖ ਦੀ ਦਰਗਾਹ ਤੋਂ ਬੇਦਾਵਾ ਲਿਖ ਦੇਣਾ ਹੈ। ਉਸ ਸਰਕਾਰੀ ਨੌਕਰ ਸਿਖ ਪਰ ਸਖਤ ਅਫ਼ਸੋਸ ਹੈ ਜਿਸ ਨੇ ਨਾਲ ਹੋ ਕੇ ਇਹ ਕੰਮ ਕਰਾਇਆ ਹੈ। ਹਰੇਕ ਰਾਜੇ ਤੇ ਫ਼ਕੀਰ, ਛੋਟੇ ਤੇ ਵੱਡੇ ਸਿਖ ਨੂੰ

ਸੋਚਣਾ ਚਾਹੀਦਾ ਹੈ ਕਿ ਅਕਾਲ ਤਖਤ ਦੇ ਸਤਿਕਾਰ ਦਾ ਭੰਗ ਹੋਣਾ ਉਨ੍ਹਾਂ ਦੀ ਇਜ਼ਤ, ਅਣਖ ਤੇ ਈਮਾਨ ਦਾ ਕਤਲ ਹੈ। ਸਰਕਾਰੀ ਹਾਕਮਾਂ ਨੇ ਇਸ ਭੁਲ ਨਾਲ ਆਪਣੀ ਗਿਰੀ ਹੋਈ ਸ਼ਰਾਫਤ, ਸਮਝ ਤੇ ਦੂਰਅੰਦੇਸ਼ੀ ਦਾ ਦਿਵਾਲਾ ਕਢ ਦਿਤਾ ਹੈ। ਸਰਕਾਰ ਤੇ ਸਾਰੀ ਦੁਨੀਆਂ ਤੇ ਡੰਕੇ ਦੀ ਚੋਟ ਨਾਲ ਪ੍ਰਗਟ ਕੀਤਾ ਜਾਂਦਾ ਹੈ ਕਿ ਸ੍ਰੀ ਅਕਾਲ ਤਖਤ ਸਾਹਿਬ ਦੀ ਬੇਅਦਬੀ ਸਹਾਰਨੀ ਸਿਖਾਂ ਲਈ ਅਸੰਭਵ ਹੈ। ਹਰੇਕ ਸਿਖ ਬੱਚੇ ਦਾ ਤਨ ਮਨ ਧਨ ਅਕਾਲ ਤਖਤ ਤੇ ਕੁਰਬਾਨ ਹੈ ਸਰਕਾਰੀ ਨੌਕਰ ਅਗੋਂ ਲਈ ਅਜਿਹਾ ਕੁਕਰਮ ਕਰਨ ਤੋਂ ਪਹਿਲੇ ਚੰਗੀ ਤਰ੍ਹਾਂ ਸੋਚ ਲੈਣ ਕਿ ਅਮਨ ਭੰਗ ਹੋਣ ਦਾ ਭਾਰ ਉਨ੍ਹਾਂ ਸਿਰ ਹੋਵੇਗਾ ਅਤੇ ਉਹ ਸਿਖ ਧਰਮ ਦੇ ਸੀਨੇ ਤੇ ਘਾਤਕ ਵਾਰ ਕਰਨ ਲਗੇ ਹਨ।

ਦਫਤਰ ਦੀ ਤਲਾਸ਼ੀ—

24 ਜਨਵਰੀ ਨੂੰ ਪੰਜ ਵਜੇ ਸਵੇਰੇ ਪੁਲਸ ਨੇ ਦਫਤਰ ਸ਼੍ਰੋਮਣੀ ਕਮੇਟੀ ਦੀ ਤਲਾਸ਼ੀ ਲਈ। ਮਿ: ਸਮਿੱਥ ਜਾਫ਼ਰੇ ਤੇ ਕਲਬੋਰਨ ਨੇ ਦਫਤਰ ਤੇ ਛਾਪਾ ਮਾਰਿਆ। ਸਾਰੇ ਕਾਗਜ਼ ਪਤਰ ਕਬਜ਼ੇ ਵਿਚ ਕਰ ਲਏ। ਸ: ਅਰਜਨ ਸਿੰਘ ਸਕਤ੍ਰ ਸ਼੍ਰੋ: ਕਮੇਟੀ ਨੇ ਸਮਿਥ ਨੂੰ ਕਿਹਾ :— 'ਤਲਾਸ਼ੀ ਦੇ ਵਾਰੰਟ ਦਿਖਾਓ ?" ਸਮਿਥ ਨੇ ਉਤਰ ਦਿਤਾ, 'ਪੁਲਸ ਨੂੰ ਹਰ ਥਾਂ ਤਲਾਸ਼ੀ ਲੈਣ ਦੇ ਅਧਿਕਾਰ ਹਨ, ਇਸ ਲਈ ਵਾਰੰਟ ਦਿਖਾਉਣ ਦੀ ਲੋੜ ਨਹੀਂ।' ਤਲਾਸ਼ੀ ਸਮੇਂ ਸ: ਸੰਤ ਸਿੰਘ ਸੁਪ੍ਰੰਟੰਡੰਟ ਸੀ. ਆਈ. ਡੀ., ਅਹਿਮਦ ਖਾਂ, ਖਾਨ ਬਾਹਾਦੁਰ ਅਕਰਮ ਖਾਂ, ਸ: ਹਰਦਿਆਲ ਸਿੰਘ ਮੈਜਿਸਟਰੇਟ, ਲਾਲਾ ਤ੍ਰਿਲੋਕ ਚੰਦ ਤੇ ਸ: ਜਗਤ ਸਿੰਘ ਇਂਸਪੈਕਟਰ ਸੀ. ਆਈ. ਡੀ. ਮੌਜੂਦ ਸਨ। ਦਫਤਰ ਦੇ ਬਾਹਰ ਪੰਜ ਹਜਾਰ ਦੇ ਲਗ ਪਗ ਸੰਗਤਾਂ ਜੈਕਾਰੇ ਗਜਾ ਰਹੀਆਂ ਸਨ।

ਸ: ਹਰਬੰਸ ਸਿੰਘ ਸੀਸਤਾਨੀ ਦੀ ਗ੍ਰਿਫਤਾਰੀ—

ਸ: ਹਰਬੰਸ ਸਿੰਘ ਸੀਸਤਾਨੀ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਨ। ਉਨ੍ਹਾਂ ਨੂੰ 21 ਜਨਵਰੀ 1924 ਨੂੰ ਦੁਜ਼ਦਾਬ (ਈਰਾਨ) ਤੋਂ ਗ੍ਰਿਫਤਾਰ

ਕਰ ਕੇ ਪੰਜਾਬ ਲਿਆਂਦਾ ਗਿਆ ।

22-23 ਜੂਨ ਨੂੰ ਬਲਕਸਰ ਜ਼ਿਲਾ ਜੇਹਲਮ ਵਿਚ ਇਕ ਦੀਵਾਨ ਹੋਇਆ, ਜਿਥੋਂ ਸ: ਮੂਲ ਸਿੰਘ, ਸ: ਮਹਾਂ ਸਿੰਘ, ਸੁਰਜਨ ਸਿੰਘ, ਦੀਦਾਰ ਸਿੰਘ, ਦਿਆਲ ਸਿੰਘ, ਦੇਵਾ ਸਿੰਘ, ਕਾਲੂ ਰਾਮ, ਈਸ਼ਰ ਸਿੰਘ ਤੇ ਹੀਰਾ ਸਿੰਘ ਗ੍ਰਿਫਤਾਰ ਕੀਤੇ ਗਏ ਤੇ ਕੈਦ ਹੋਏ ।

ਸਰਕਾਰ ਨੇ ਸ਼੍ਰੋਮਣੀ ਕਮੇਟੀ ਦੇ ਦੂਜੇ ਜਥੇ ਚੋਂ ਸ: ਰਤਨ ਸਿੰਘ ਅਜਾਦ ਐਡੀਟਰ 'ਪੰਜਾਬ ਦਰਪਣ' ਤੇ ਸ: ਨਰਿੰਜਨ ਸਿੰਘ ਤਾਨਸੇਨ ਹਾਰਮੋਨੀਅਮ ਵਰਕਸ ਗੁਜਰਾਂਵਾਲਾ ਨੂੰ ਰਿਹਾ ਕਰ ਦਿਤਾ । ਇਸ ਪਰ ਉਨ੍ਹਾਂ ਨੇ ਬੜੀ ਨਮੋਸ਼ੀ ਸਮਝੀ । ਲੋਕਾਂ ਵਿਚ ਵੀ ਉਨ੍ਹਾਂ ਦੀ ਰਿਹਾਈ ਵਿਰੁਧ ਸ਼ਕ ਗੁਜ਼ਰਿਆ । 22 ਜਨਵਰੀ 1924 ਨੂੰ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਦਾ ਕੇਸ ਅਦਾਲਤ ਵਿਚ ਪੇਸ਼ ਹੋਇਆ । ਜਦ ਕਾਰਵਾਈ ਖ਼ਤਮ ਹੋਣ ਪਰ ਲੀਡਰ ਵਾਪਸ ਜੇਲ੍ਹ ਨੂੰ ਜਾ ਰਹੇ ਸਨ, ਤਾਂ ਸ: ਨਰਿੰਜਨ ਸਿੰਘ ਤੇ ਰਤਨ ਸਿੰਘ ਉਨ੍ਹਾਂ ਦੇ ਰਾਹ ਵਿਚ ਲੇਟ ਗਏ ਤੇ ਮੱਥੇ ਰਗੜਨ ਲਗ ਪਏ । ਇਹ ਦੇਖ ਕੇ ਪੁਲਸ ਤੇ ਲੋਕੀ ਹੈਰਾਨ ਸਨ । ਦੋ ਮਿੰਟ ਪਿਛੋਂ ਸ: ਤੇਜਾ ਸਿੰਘ ਸਮੁੰਦਰੀ ਨੇ ਦੋਹਾਂ ਨੂੰ ਮੋਢਿਓਂ ਪਕੜ ਕੇ ਉਠਾਇਆ ਤੇ ਕਿਹਾ, 'ਦਸੋ ਕੀ ਗੱਲ ਹੈ ?'

ਉਸ ਵਕਤ ਸ: ਨਰਿੰਜਨ ਸਿੰਘ ਦੀਆਂ ਅੱਖਾਂ ਵਿਚ ਅਥਰੂ ਸਨ ਉਹ ਰੋ ਰੋ ਕੇ ਆਖਦੇ ਸਨ, "ਸਾਨੂੰ ਪੁਲਸ ਨੇ ਜੇਲ੍ਹ ਚੋਂ ਲਿਆ ਕੇ ਕਚਹਿਰੀ ਵਿਚ ਹੁਕਮ ਸੁਣਾ ਦਿਤਾ ਕਿ ਸਰਕਾਰ ਤੁਹਾਡੇ ਵਿਰੁਧ ਮੁਕੱਦਮਾ ਵਾਪਸ ਲੈਂਦੀ ਹੈ । ਅਸੀਂ ਕਦਾਚਿਤ ਆਪਣੇ ਭਰਾਵਾਂ ਤੋਂ ਵੱਖ ਹੋਣ ਲਈ ਤਿਆਰ ਨਹੀਂ" ਇਸ ਪਰ ਸ: ਬ: ਮਹਿਤਾਬ ਸਿੰਘ ਤੇ ਦੂਸਰੇ ਮੁਖੀਆਂ ਨੇ ਉਨ੍ਹਾਂ ਨੂੰ ਕਿਹਾ, "ਕੁਝ ਪ੍ਰਵਾਹ ਨਹੀਂ ਤੁਸੀਂ ਬਾਹਰ ਜਾ ਕੇ ਕੰਮ ਕਰੋ । ਜਿਸ ਤਰ੍ਹਾਂ ਸ੍ਰਕਾਰ ਦੀ ਮਰਜ਼ੀ ਚਾਹੇ ਕਰੇ।"*

---

*ਅਕਾਲੀ 25 ਜਨਵਰੀ 1924

ਮੁਕੱਦਮੇ ਦੀ ਕਾਰਵਾਈ–

23 ਜਨਵਰੀ 1924 ਨੂੰ ਸ: ਹਹਦਿਆਲ ਸਿੰਘ ਮੈਜਿਸਟਰੇਟ ਦੀ ਕਚਹਿਰੀ ਵਿਚ ਸ੍ਰੋਮਣੀ ਕਮੇਟੀ ਦੇ 59 ਮੁਖੀਆਂ ਦੇ ਦੂਸਰੇ ਜਥੇ ਦਾ ਮੁਕੱਦਮਾ ਸ਼ੁਰੂ ਹੋਇਆ। ਇਸ ਵਿਚ ਵੀ ਸਰਕਾਰ ਵਲੋਂ ਬਾਦਸ਼ਾਹ ਵਿਰੁਧ ਬਗਾਵਤ ਤੇ ਕਾਨੂੰਨ ਦੀ ਵਿਰੋਧਤਾ ਕਰਨ ਦੇ ਦੂਸ਼ਨ ਸਨ। 29 ਮਾਰਚ 1934 ਨੂੰ ਸ਼ਾਮ ਦੇ ਪੰਜ ਵਜੇ ਇਸ ਕੇਸ ਦਾ ਫੈਸਲਾ ਸੁਣਾਇਆ ਗਿਆ। ਕਮਰਾ ਅਦਾਲਤ ਨਾਲ ਭਰਿਆ ਹੋਇਆਸੀ। ਬਾਹਰ ਵੀ ਹਜਾਰਾਂ ਸੰਗਤਾਂ ਖੜੀਆਂ ਸਨ। ਪੁਲਸ ਦਾ ਪਹਿਰਾ ਲਗਾ ਹੋਇਆ ਸੀ। ਮੈਜਿਸਟਰੇਟ ਨੇ ਦਰਸ਼ਕਾਂ ਤੇ ਪ੍ਰੈਸ ਵਾਲਿਆਂ ਨੂੰ ਅਦਾਲਤ ਦੇ ਕਮਰੇ ਚੋਂ ਕਢ ਦਿਤਾ। ਜੱਥੇ ਦੇ ਮੈਂਬਰਾਂ ਨੂੰ ਅਦਾਲਤ ਵਿਚ ਲਿਆਂਦਾ ਗਿਆ। ਸ: ਸੁੰਦਰ ਸਿੰਘ ਨੂੰ ਵੇਰਕੇ ਦਾ ਸਮਝ ਕੇ ਗ੍ਰਿਫਤਾਰ ਕੀਤਾ ਗਿਆ ਸੀ, ਉਸ ਨੂੰ ਰਿਹਾ ਕਰ ਦਿਤਾ। ਉਸ ਤੋਂ ਪਿਛੋਂ ਜੇਰ ਦਫ਼ਾ 17-ਬੀ. ਸ: ਜੈ ਸਿੰਘ, ਭਾ: ਅਮਰੀਕ ਸਿੰਘ, ਸ: ਕਰਮ ਸਿੰਘ, ਸ: ਜਵਾਲਾ ਸਿੰਘ ਤੇ ਸ: ਸਾਧੂ ਸਿੰਘ ਦੀ ਉਮਰ 54 ਸਾਲ ਤੋਂ ਵਧੀਕ ਹੋਣ ਕਰ ਕੇ ਉਨ੍ਹਾਂ ਨੂੰ ਇਕ ਇਕ ਸਾਲ ਕੈਦ ਮਹਿਜ ਤੇ ਪੰਜ ਪੰਜ ਸੌ ਰੁਪਏ ਜੁਰਮਾਨੇ ਦੀ ਸਜਾ ਦਿਤੀ। ਜੁਰਮਾਨਾ ਨਾ ਤਾਰਨ ਦੀ ਹਾਲਤ ਵਿਚ ਤਿੰਨ ਤਿੰਨ ਮਹੀਨੇ ਹੋਰ ਕੈਦ ਦੀ ਸਜ਼ਾ ਸੁਣਾਈ। ਬਾਕੀ ਦੇ ਸਾਰਿਆਂ ਨੂੰ ਦੋ ਦੋ ਸਾਲ ਕੈਦ ਤੇ ਪੰਜ ਪੰਜ ਸੌ ਜੁਰਮਾਨੇ ਦੀ ਸਜ਼ਾ ਦਿਤੀ। ਨਾਲ ਹੀ ਕਿਹਾ, 'ਹੇਠ ਲਿਖੇ ਦੋਸ਼ੀਆਂ ਨੂੰ ਸਪੈਸ਼ਲ ਕਲਾਸ ਦਿਤੀ ਜਾਂਦੀ ਹੈ ਬਾਵਾ ਸਰੂਪ ਸਿੰਘ, ਸ: ਅਮਰ ਸਿੰਘ ਐਡੀਟਰ ਲਾਇਲ ਗਜ਼ਟ, ਭਾਈ ਮੋਹਣ ਸਿੰਘ ਵੈਦ, ਡਾਕਟਰ ਭਗਵਾਨ ਸਿੰਘ, ਮਾਸਟਰ ਸੁਜਾਨ ਸਿੰਘ, ਜਮਾਂਦਾਰ ਸਾਹਿਬ ਸਿੰਘ ਸ: ਜਗਤ ਸਿੰਘ ਪਿਸ਼ਾਵਰ, ਸ: ਰਾਜਾ ਸਿੰਘ ਵਕੀਲ ਪਿਸ਼ਾਵਰ, ਸ: ਮਹਿਤਾਬ ਸਿੰਘ ਕੋਹਾਟ, ਭਗਤ ਦੁਨਾ ਸਿੰਘ ਐਬਟਾਬਾਦ, ਸ: ਗਿਆਨ ਸਿੰਘ ਕੋਹਾਟ, ਸ: ਜੋਗਿੰਦਰ ਸਿੰਘ ਵਕੀਲ, ਸ: ਹੁਕਮ ਸਿੰਘ ਮਿੰਟਗੁਮਰੀ, ਸ: ਅਵਤਾਰ ਸਿੰਘ ਬੈਰਿਸਟਰ ਤੇ ਭਾਈ ਅਮਰੀਕ ਸਿੰਘ ਗੁਜਰਾਂਵਾਲਾ, ਜਮਾਂਦਾਰ ਸਾਧੂ ਸਿੰਘ। ਇਸ ਜਥੇ ਨੂੰ 28550)

ਜੁਰਮਾਨਾ ਕੀਤਾ ਗਿਆ।

ਸਜ਼ਾ ਦਾ ਹੁਕਮ ਸੁਣਨ ਪਿਛੋਂ ਸ਼੍ਰੋਮਣੀ ਕਮੇਟੀ ਦੇ ਦੂਜੇ ਜਥੇ ਦੇ ਮੁਖੀਆਂ ਨੇ ਜੈਕਾਰੇ ਗਜਾਏ। ਪੁਲਸ ਉਨ੍ਹਾਂ ਨੂੰ ਜੇਲ੍ਹ ਵਿਚ ਲੈ ਗਈ। ਉਪ੍ਰੰਤ ਜਿਨ੍ਹਾਂ ਨੂੰ ਸਪੈਸ਼ਲ ਕਲਾਸ ਸੀ, ਉਨ੍ਹਾਂ ਨੂੰ ਮੀਆਂਵਾਲੀ ਜੇਲ੍ਹ ਵਿਚ ਭੇਜ ਦਿਤਾ ਗਿਆ। ਬਾਕੀ ਦਿਆਂ ਨੂੰ ਮੁਲਤਾਨ ਸੰਟਰਲ ਜੇਲ੍ਹ ਤੇ ਹੋਰ ਜੇਲ੍ਹਾਂ ਵਿਚ ਭੇਜਿਆ ਗਿਆ। ਇਨ੍ਹਾਂ ਚੋਂ ਸ: ਰਵੇਲ ਸਿੰਘ, ਸ: ਸੋਹਣ ਸਿੰਘ ਖਡੂਰ ਸਾਹਿਬ ਤੇ ਹੋਰ ਕਈ ਮੁਖੀ ਮੁਲਤਾਨ ਸੰਟਰਲ ਜੇਲ੍ਹ ਵਿਚ ਰਹੇ ਸਨ, ਜਿਨ੍ਹਾਂ ਨਾਲ ਲੇਖਕ ਵੀ ਉਥੇ ਰਿਹਾ।

ਮੀਆਂਵਾਲੀ ਜੇਲ੍ਹ ਚੋਂ ਇਸ ਜਥੇ ਦੇ ਮੁਖੀ ਕੈਦ ਕਟ ਕੇ 18 ਨਵੰਬਰ 1925 ਨੂੰ ਰਿਹਾ ਹੋਏ।

ਸ਼੍ਰੋਮਣੀ ਕਮੇਟੀ ਦਾ ਤੀਸਰਾ ਜਥਾ–

ਪਿਛੇ ਅਸੀਂ ਸ਼੍ਰੋਮਣੀ ਕਮੇਟੀ ਦੇ ਪਹਿਲੇ ਤੇ ਦੂਜੇ ਜਥੇ ਦੀ ਗ੍ਰਿਫ਼ਤਾਰੀ ਦਾ ਜ਼ਿਕਰ ਕਰ ਆਏ ਹਾਂ। ਅਕਤੂਬਰ 1924 ਵਿਚ ਤੀਸਰੇ ਜਥੇ ਦੇ ਕੁਝ ਮੁਖੀ ਗ੍ਰਿਫ਼ਤਾਰ ਕੀਤੇ ਗਏ, ਜਿਨ੍ਹਾਂ ਦੇ ਨਾਂ ਇਹ ਹਨ :–

1, ਸ. ਗੁਰਦਿਆਲ ਸਿੰਘ ਰਾਜਾ ਸਾਂਸੀ 2. ਸ. ਦਲੀਪ ਸਿੰਘ ਜਵੰਦ ਸਿੰਘ ਵਾਲਾ (ਮੁਲਤਾਨ), 3. ਸ. ਸੰਤ ਸਿੰਘ ਗੁਜਰਾਂਵਾਲਾ, 4. ਸ. ਪ੍ਰਤਾਪ ਸਿੰਘ ਦਿਲੀ, 5. ਸ. ਗੁਲਾਬ ਸਿੰਘ ਝੰਗ ਮਘਿਆਣਾ।

5. ਨਵੰਬਰ 1924 ਨੂੰ ਇਨ੍ਹਾਂ ਨੂੰ ਰਾਇ ਬਹਾਦਰ ਲਾਲਾ ਅਮਰ ਨਾਥ ਮੈਜਿਸਟਰੇਟ ਅੰਮ੍ਰਿਤਸਰ ਦੀ ਅਦਾਲਤ ਵਿਚ ਪੇਸ਼ ਕੀਤਾ ਗਿਆ ਤੇ ਇਨ੍ਹਾਂ ਵਿਰੁਧ ਜ਼ੇਰ ਦਫ਼ਾ 17 ਬੀ. ਮੁਕੱਦਮੇ ਦੀ ਕਾਰਵਾਈ ਹੋਈ।

# ਜੈਤੋ 'ਚ ਪਹਿਲਾ ਸ਼ਹੀਦੀ ਜੱਥਾ

## ਗੋਲੀ ਚਲਣੀ

7 ਜਨਵਰੀ 1924 ਨੂੰ ਸ਼੍ਰੋਮਣੀ ਕਮੇਟੀ ਦਾ ਦੂਸਰਾ ਜੱਥਾ ਗ੍ਰਿਫ਼ਤਾਰ ਕੀਤਾ ਗਿਆ ਸੀ। ਭਾਈ ਫੇਰੂ ਤੇ ਜੈਤੋ ਦੇ ਮੋਰਚੇ ਵਿਚ ਹਜ਼ਾਰਾਂ ਸਿੰਘ ਕੈਦ ਹੋ ਚੁਕੇ ਸਨ। ਸੈਂਟਰਲ ਜੇਲ੍ਹ ਮੁਲਤਾਨ ਤੇ ਨਾਭੇ ਵਿਚ ਸਿੰਘਾਂ ਤੇ ਬੜੀ ਸਖਤੀ ਹੋ ਰਹੀ ਸੀ। ਸ਼੍ਰੋਮਣੀ ਕਮੇਟੀ ਨੇ ਜੈਤੋ ਵਿਚ ਅਖੰਡ ਪਾਠ ਜਾਰੀ ਕਰਨ ਲਈ 9 ਫਰਵਰੀ 1924 ਮੁਤਾਬਕ 27 ਮਾਘ ਸੰਮਤ 1981 ਬਿਕ੍ਰਮੀ ਨੂੰ ਪੰਜ ਸੌ ਦਾ ਸ਼ਹੀਦੀ ਜੱਥਾ ਜੈਤੋ ਭੇਜਣ ਦਾ ਐਲਾਨ ਕੀਤਾ। ਉਸ ਵਕਤ ਕੌਮ ਵਿਚ ਅਥਾਹ ਜੋਸ਼ ਤੇ ਕੁਰਬਾਨੀ ਦਾ ਜਜ਼ਬਾ ਸੀ। ਇਸ ਲਈ ਥੋੜ ਹੀ ਦਿਨਾਂ ਵਿਚ ਪੰਜ ਸੌ ਸਿੰਘ ਸ਼ਹੀਦੀ ਜਥੇ ਵਿਚ ਜਾਣ ਲਈ ਤਿਆਰ ਹੋ ਗਏ। ਇਨ੍ਹਾਂ ਵਿਚ ਪੰਜਾਬ ਦੇ ਕਈ ਜ਼ਿਲਿਆਂ ਦੇ ਸਿੰਘ ਸ਼ਾਮਲ ਸਨ। ਉਨ੍ਹਾਂ ਚੋਂ 130 ਜ਼ਿਲਾ ਅੰਮ੍ਰਿਤਸਰ ਦੇ, ਸੌ ਕੁ ਸਿੰਘ ਲਾਇਲਪੁਰ, ਸ਼ੇਖੂਪੁਰਾ ਤੇ ਲਾਹੌਰ ਦਾ ਸੀ। ਫ਼ੀਰੋਜ਼ਪੁਰ ਤੇ ਗੁਰਦਾਸਪੁਰ ਦੇ ਸਿੰਘ ਵੀ ਕਾਫ਼ੀ ਸਨ। ਇਕ ਕੰਪਨੀ ਜਲੰਧਰ ਹੁਸ਼ਿਆਰਪੁਰ ਦੀ ਸੀ। ਕੁਝ ਸਿੰਘ ਰਿਆਸਤਾਂ ਦੇ ਸਨ। ਪਹਿਲੇ ਸ਼ਹੀਦੀ ਜੱਥੇ ਦਾ ਜਥੇਦਾਰ ਊਧਮ ਸਿੰਘ ਨਾਗੋਕੇ ਨੂੰ ਨੀਯਤ ਕੀਤਾ ਗਿਆ, ਜੋ ਉਸ ਵਕਤ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਨ।

ਇਸ ਜਥੇ ਵਿਚ ਜ਼ਿਲਾ ਅੰਮ੍ਰਿਤਸਰ ਦੇ ਸ਼ਾਮਲ ਹੋਣ ਵਾਲੇ ਸਿੰਘਾਂ ਚੋਂ ਕੁਝ ਕੁ ਨਾਂ ਇਹ ਹਨ :–ਬਾਬਾ ਧਰਮ ਸਿੰਘ, ਬਿਸ਼ਨ ਸਿੰਘ, ਜਥੇਦਾਰ ਮੋਹਣ ਸਿੰਘ (ਜੋ ਅਕਾਲ ਤਖ਼ਤ ਦੇ ਜਥੇਦਾਰ ਰਹੇ ਹਨ), ਜਗਜੀਤ ਸਿੰਘ, ਕਿਸ਼ਨ ਸਿੰਘ, ਗੁਰਮੁਖ ਸਿੰਘ, ਸੋਹਣ ਸਿੰਘ, ਤੇ ਊਧਮ

ਸਿੰਘ ਆਦਿਕ ਨਾਗੋਕੇ ਦੇ ਸਨ। ਸ. ਰਵੇਲ ਸਿੰਘ ਭੁਚਰ, ਸ. ਕੇਸਰ ਸਿੰਘ ਖਤਰਾ, ਸ. ਹਰਬੰਸ ਸਿੰਘ ਭੁਚਰ, ਬਾਬਾ ਪਾਲ ਸਿੰਘ ਨਿਰਮਲੇ ਝਾਮਕੇ, ਭਾਈ ਨਰਾਇਣ ਸਿੰਘ ਭਲਾਈਪੁਰ ਆਦਿਕ ਜ਼ਿਲਾ ਅੰਮ੍ਰਿਤਸਰ ਦੇ ਸਨ।

ਜ਼ਿਲਾ ਗੁਰਦਾਸਪੁਰ ਚੋਂ ਕੁਝ ਨਾਂ :—ਭਾਈ ਰਤਨ ਸਿੰਘ, ਭਾਈ ਸਰੈਣ ਸਿੰਘ, ਠਾਕਰ ਸਿੰਘ, ਹਜ਼ਾਰਾ ਸਿੰਘ, ਝੰਡਾ ਸਿੰਘ, ਨਗਰ ਵਹੀਲੇ ਦੇ ਸਿੰਘ ਸਨ।

ਇਸ ਜਥੇ ਵਿਚ ਜ਼ਿਲਾ ਜਲੰਧਰ ਦੇ 17, ਹੁਸ਼ਿਆਰਪੁਰ ਦੇ 20 ਤੇ ਕਪੂਰਥਲਾ ਰਿਆਸਤ ਦੇ 7 ਸਿੰਘ ਸਨ।

ਜ਼ਿਲਾ ਜਲੰਧਰ ਚੋਂ ਕੁਝ ਨਾਂ :—ਭਾਈ ਅਰਜਨ ਸਿੰਘ, ਹਰੀ ਸਿੰਘ, ਦਰਸ਼ਨ ਸਿੱਘ ਤੇ ਤਾਰਾ ਸਿੰਘ ਪੁਆਧੜਾ, ਮਿਲਖਾ ਸਿੰਘ ਰੁੜਕਾ, ਅਵਤਾਰ ਸਿੰਘ ਸਰੀਂਹ, ਲਛਮਣ ਸਿੰਘ ਤੇ ਮਿਲਖਾ ਸਿੰਘ ਨੰ: 2।

ਜ਼ਿਲਾ ਹੁਸ਼ਿਆਰਪੁਰ ਦੇ ਕੁਝ ਸਿੰਘਾਂ ਦੇ ਨਾਂ :—ਨਰਿੰਜਨ ਸਿੰਘ ਬੂਲੋਵਾਲ, ਪ੍ਰੇਮ ਸਿੰਘ ਬਤਨ ਸਿੰਘ, ਤੇਜਾ ਸਿੰਘ, ਸੰਤੋਖ ਸਿੰਘ ਬਛੋੜੀ ਦੇ ਸਨ। ਕਰਮ ਸਿੰਘ ਮਹੁਨ ਸਿੰਘ, ਚੇਤ ਸਿੰਘ ਪਖੋਵਾਲ, ਕੁੰਦਨ ਸਿੰਘ, ਚੰਨਣ ਸਿੰਘ ਜਨੋਹਾ ਤੇ ਬੰਤਾ ਸਿੰਘ ਨੰਗਲ।

ਜੋਸ਼ ਦਾ ਅਥਾਹ ਸਮੁੰਦਰ ਠਾਠਾਂ ਮਾਰਦਾ ਸੀ। ਹਜ਼ਾਰਾਂ ਕੌਮੀ ਪ੍ਰਵਾਨੇ ਆਪਾ ਵਾਰਨ ਲਈ ਤਿਆਰ ਹੋ ਗਏ। 9 ਫ਼ਰਵਰੀ ਨੂੰ ਸਵੇਰੇ ਅਕਾਲ ਤਖਤ ਸਾਹਿਬ ਦੀ ਹਜ਼ੂਰੀ ਚੋਂ ਪਹਿਲੇ ਸ਼ਹੀਦੀ ਜਥੇ ਨੇ ਗੁਰ-ਦਵਾਰਾ ਗੰਗਸਰ ਵਿਖੇ ਅਖੰਡ ਪਾਠ ਜਾਰੀ ਕਰਨ ਲਈ ਤੁਰਨਾ ਸੀ। ਸ਼ਹੀਦ ਸਿੰਘ ਦਬਾ ਦਬ ਅੰਮ੍ਰਿਤਸਰ ਪੁਜ ਰਹੇ ਸਨ। ਸੰਗਤਾਂ ਉਨ੍ਹਾਂ ਦੇ ਦਰਸ਼ਨਾਂ ਲਈ ਆ ਰਹੀਆਂ ਸਨ। ਪੁਲਸ ਨੇ ਇਕ ਦਿਨ ਪਹਿਲੇ 8 ਫਰਵਰੀ 1924 ਨੂੰ ਪਹਿਲੇ ਸ਼ਹੀਦੀ ਜਥੇ ਦੇ ਜਥੇਦਾਰ ਸ. ਊਧਮ ਸਿੰਘ ਨਾਗੋਕੇ ਨੂੰ ਜ਼ੇਰ ਦਫ਼ਾ 11-ਬੀ. ਗ੍ਰਿਫਤਾਰ ਕਰ ਲਿਆ। ਉਨ੍ਹਾਂ ਦੇ ਵਿਰੁਧ ਜੁਰਮ ਇਹ ਲਾਇਆ ਗਿਆ ਕਿ ਅਕਾਲ ਤਖਤ ਸਾਹਿਬ ਦੇ ਜਥੇਦਾਰ ਦੀ ਹੈਸੀਅਤ ਵਿਚ ਉਹ ਜੈਤੋ ਵਿਚ ਪਾਠ ਕਰਨ ਲਈ ਜਥੇ ਭੇਜਦੇ ਹਨ।

ਇਸ ਮੁਕੱਦਮੇ ਵਿਚ ਭਾਈ ਹਰਦਿਆਲ ਸਿੰਘ ਮੈਜਿਸਟਰੇਟ ਨੇ 5 ਮਾਰਚ 1924 ਨੂੰ ਜਥੇਦਾਰ ਊਧਮ ਸਿੰਘ ਨੂੰ ਦੋ ਸਾਲ ਕੈਦ ਸਖ਼ਤ ਤੇ ਇਕ ਸੌ ਰੁਪਿਆ ਜੁਰਮਾਨੇ ਦੀ ਸਜ਼ਾ ਦਿਤੀ।* ਉਨ੍ਹਾਂ ਦੀ ਥਾਂ ਸ਼੍ਰੋਮਣੀ ਕਮੇਟੀ ਨੇ ਪਹਿਲੇ ਸ਼ਹੀਦੀ ਜਥੇ ਦਾ ਹੈਡ ਜਥੇਦਾਰ ਸ: ਊਧਮ ਸਿੰਘ ਵਰਪਾਲ ਨੂੰ ਨੀਯਤ ਕੀਤਾ। ਜਥੇਦਾਰ ਭਾਈ ਸੁਲਤਾਨ ਸਿੰਘ ਜ਼ਿਲਾ ਸਿਆਲਕੋਟ ਤੇ ਮੀਤ ਜਥੇਦਾਰ ਸ: ਜਗਤ ਸਿੰਘ ਪਿੰਡ ਤੁੜ ਨੂੰ ਬਣਾਇਆ ਗਿਆ। ਇਹ ਜਥਾ ਕੇਸਰੀ ਬਾਣਾ ਪਾ ਕੇ, ਨਿਸ਼ਾਨ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਤੇ ਬੈਂਡ ਸਮੇਤ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਇਆ। 9 ਫਰਵਰੀ ਨੂੰ ਅਕਾਲ ਤਖਤ ਦੇ ਸਾਹਮਣੇ ਬੜਾ ਭਾਰੀ ਦੀਵਾਨ ਹੋਇਆ, ਜਿਸ ਵਿਚ ਪਹਿਲੇ ਸ਼ਹੀਦੀ ਜਥੇ ਦੇ ਪੰਜ ਸੌ ਸੂਰਬੀਰ ਸੁਸ਼ੋਬਤ ਸਨ। ਹਜ਼ਾਰਾਂ ਸੰਗਤਾਂ ਜਥੇ ਦੇ ਦਰਸ਼ਨ ਕਰ ਰਹੀਆਂ ਸਨ।

---

*ਜਥੇਦਾਰ ਊਧਮ ਸਿੰਘ ਨਾਗੋਕੇ ਸੰਨ 1920 ਈ: ਵਿਚ ਫ਼ੌਜ ਦੀ ਨੌਕਰੀ ਛਡ ਕੇ ਅਕਾਲੀ ਲਹਿਰ ਵਿਚ ਸ਼ਾਮਲ ਹੋਏ। 1921 ਵਿਚ ਚਾਬੀਆਂ ਦੇ ਮੋਰਚੇ ਵਿਚ 6 ਮਹੀਨੇ ਕੈਦ ਹੋਈ। 1922 ਵਿਚ ਗੁਰੂ ਕੇ ਬਾਗ਼ ਦੇ ਜਥੇ ਵਿਚ ਗਏ ਤੇ 1 ਸਾਲ ਕੈਦ, 1923 ਵਿਚ ਜੈਤੋ ਦੇ ਮੋਰਚੇ ਸਮੇਂ ਦੋ ਸਾਲ ਕੈਦ ਸਖ਼ਤ ਹੋਈ, ਜੋ ਆਪ ਨੇ ਮੁਲਤਾਨ ਸੰਟਰਲ ਜੇਲ੍ਹ ਵਿਚ ਕਟੀ। 1925 ਵਿਚ ਰਿਹਾ ਹੋਣ ਪਰ 1926 ਵਿਚ ਦੂਜੀ ਵੇਰ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਲਗੇ। 1929 ਵਿਚ ਜ਼ਿਲਾ ਅੰਮ੍ਰਿਤਸਰ ਦੇ ਬੰਦੋਬਸਤ ਸਬੰਧੀ ਇਕ ਸਾਲ ਕੈਦ ਹੋਏ। 1930-31 ਦੀ ਸਿਵਲ ਨਾ-ਫੁਰਮਾਨੀ ਵਿਚ ਇਕ ਸਾਲ ਕੈਦ, 1935 ਵਿਚ ਅਕਾਲੀ ਦਲ ਦੇ ਜਥੇਦਾਰ ਤੇ ਨਜ਼ਰਬੰਦ ਹੋਏ, ਡਿਸਟ੍ਰਿਕਟ ਬੋਰਡ ਦੇ ਮੈਂਬਰ ਬਣੇ। 1932 ਵਿਚ ਫਿਰ ਨਜ਼ਰਬੰਦ। 20 ਜੁਲਾਈ 1938 ਨੂੰ ਆਪ ਨੇ ਅੰਮ੍ਰਿਤਸਰ ਵਿਚ ਕਿਸਾਨ ਮੁਜ਼ਾਹਰਾ ਕੀਤਾ, ਜਿਸ ਕਰਕੇ ਇਕ ਸਾਲ ਕੈਦ, ਮਾਰਚ 1942 ਤੋਂ 1945 ਦੇ ਆਰੰਭ ਤਕ ਤਿੰਨ ਸਾਲ ਦੇਸ਼ ਦੀ ਅਜ਼ਾਦੀ ਲਈ ਡੀਫੈਂਸ ਆਫ ਇੰਡੀਆ ਐਕਟ ਦੇ ਅਧੀਨ ਕੈਦ ਤੇ ਨਜ਼ਰਬੰਦ ਰਹੇ। 28 ਮਈ 1948 ਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ। 26 ਨਵੰਬਰ 1950 ਨੂੰ ਦੋਬਾਰਾ ਪ੍ਰਧਾਨ ਚੁਣੇ ਗਏ।

ਜਥੇ ਪ੍ਰਤੀ ਹੁਕਮ–

ਉਸ ਵਕਤ ਜਥੇਦਾਰ ਅਕਾਲ ਤਖਤ ਸਾਹਿਬ ਨੇ ਇਹ ਹੁਕਮ ਜੱਥੇ ਦੇ ਨਾਮ ਸੁਣਾਇਆ :–

ਕਬੀਰ ਜੌ ਤੌਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ।
ਖੇਲਤ ਖੇਲਤ ਹਾਲਿ ਕਰਿ ਜੋ ਕਿਛੁ ਹੋਇ ਤ ਹੋਇ ।

ਪਿਆਰੇ ਖ਼ਾਲਸਾ ਜੀ !

ਆਪ ਦੇ ਧਰਮ ਦੀ ਆਤਮਾ ਗੁਰਬਾਣੀ ਹੈ । ਬਾਣੀ ਦਾ ਜਹਾਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ । ਸੱਚੇ ਸ਼ਰਧਾਲੂ ਸਿਖ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਗੁਰੂ ਦੀ ਜੋਤ ਤੇ ਸੰਪੂਰਨ ਗਿਆਨ ਦਾ ਸੂਰਜ ਹਨ । ਸਿਖੀ ਦੀ ਰੂਹ, ਸਿਖਾਂ ਦਾ ਮਜ਼ਬ, ਸਿਖਾਂ ਦੀ ਬਹਾਦਰੀ, ਸਿਖਾਂ ਦੀ ਇਜਤ ਤੇ ਸਿਖਾਂ ਲਈ ਅੰਮ੍ਰਿਤ ਦਾ ਸੋਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ।

"ਜੈਤੋ ਵਿਚ ਅਖੰਡ ਪਾਠ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਤੇ ਹਮਲਾ ਕਰ ਕੇ, ਗੁਰਦਵਾਰਾ ਗੰਗਸਰ ਦੀ ਯਾਤਰਾ ਬੰਦ ਕਰ ਕੇ ਸਿਖਾਂ ਦੇ ਸੀਨਿਆਂ ਵਿਚ ਖੰਜਰ ਖੋਂਪ ਦਿਤਾ ਗਿਆ । ਇਕ ਸਿਖ ਤੇ ਸੀਨੇ ਵਿਚ ਜਦ ਜਦ ਤੀਕ ਦਿਲ ਮੌਜੂਦ ਹੈ, ਉਸ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੌਹੀਨ ਕਰਨੀ ਸਾਡੇ ਬਜ਼ੁਰਗਾਂ ਦੇ ਸ਼ਹੀਦੀ ਖ਼ੂਨ ਨੂੰ ਮਿਟੀ ਵਿਚ ਮਿਲਾਣਾ ਹੈ । ਪੰਜ ਮਹੀਨਿਆਂ ਦਾ ਸਮਾਂ ਹੋ ਚਲਿਆ ਹੈ ਕਿ ਸਿਖ ਪੰਥ ਇਸ ਲਈ ਤੜਪ ਰਿਹਾ ਹੈ । ਹਜ਼ਾਰਾਂ ਸਿੰਘ ਸਤਿਗੁਰੂ ਦੇ ਪਰਵਾਨੇ ਆਪਣੀ ਜਾਨ ਵਾਰਨ ਲਈ ਗਏ । ਉਨ੍ਹਾਂ ਦਾ ਮੰਤਵ ਗੁਰਦਵਾਰੇ ਦੀ ਯਾਤਰਾ ਸੀ । ਪਰ ਹੁਣ ਤੀਕ ਇਸ ਮੰਤਵ ਵਿਚ ਸਫਲਤਾ ਪ੍ਰਾਪਤ ਨਹੀਂ ਹੋਈ । ਇਸ ਲਈ ਸਿਖ ਪੰਥ ਦੇ ਸੀਨੇ ਵਿਚ ਦਿਨੋ ਦਿਨ ਦਰਦ ਵਧ ਰਿਹਾ ਹੈ । ਹੁਣ ਮੌਕਾ ਆ ਗਿਆ ਹੈ ਕਿ ਪੂਰਨ ਸ਼ਾਂਤਮਈ ਰਹਿੰਦੇ ਹੋਏ ਸਤਿਗੁਰੂ ਦੀ ਇਜ਼ਤ ਤੇ ਯਾਤਰਾ ਦੀ ਅਜ਼ਾਦੀ ਲਈ ਸੱਚੇ ਦਿਲ ਨਾਲ ਆਪਣੇ ਤਨ ਮਨ ਧਨ ਨੂੰ ਕੁਰਬਾਨ ਕਰ ਦਿਤਾ ਜਾਵੇ ।

"ਆਪ ਨੂੰ ਸਤਿਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ, ਭਾਈ ਮਤੀ ਦਾਸ, ਭਾਈ ਮਨੀ ਸਿੰਘ ਜੀ ਨੇ ਸ਼ਾਂਤਮਈ ਸ਼ਹੀਦੀਆਂ ਦੀ

ਯਾਦ ਦਿਵਾ ਕੇ ਜੈਤੋ ਨੂੰ ਭੇਜਿਆ ਹੈ। ਆਪ ਪੰਜ ਸੌ ਸੂਰਬੀਰਾਂ ਦੇ ਸਿਰ ਪਰ ਕਲਗੀਧਰ ਪਿਤਾ ਤੇ ਮਾਤਾ ਸਾਹਿਬ ਦੇਵਾਂ ਦਾ ਹੱਥ ਹੈ। ਆਪ ਨੂੰ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਇਹ ਕਹਿਕੇ ਭੇਜਦਾ ਹਾਂ :—

ਦਾਗੇ ਹੋਹਿ ਸੁ ਰਨੁ ਮਹਿ ਜੂਝਹਿ
ਬਿਨੁ ਦਾਗੈ ਭਗਿ ਜਾਈ।

"ਆਪ ਸ਼ਾਂਤਮਈ ਕੁਰਬਾਨੀ ਦਾ ਬੀੜਾ ਉਠਾ ਕੇ ਰਵਾਨਾ ਹੁੰਦੇ ਹੋ। ਅਖੰਡ ਪਾਠ ਨੂੰ ਨਵੇਂ ਸਿਰਿਓਂ ਜਾਰੀ ਕਰਕੇ ਪੰਥ ਦੇ ਸੀਨੇ ਵਿਚੋਂ ਜ਼ਹਿਰੀਲਾ ਖੰਜਰ ਕਢ ਦਿਓ। ਗੁਰੂ ਸਾਹਿਬ ਦੀ ਨਿਰਾਦਰੀ ਨੂੰ ਦੂਰ ਕਰਕੇ ਸਿਖਾਂ ਦੇ ਘਾਇਲ ਸੀਨਿਆਂ ਤੇ ਮਰ੍ਹਮ ਲਾਓ। ਜਾਂ ਇਹ ਕਹਿੰਦੇ ਹੋਏ ਆਪਣੇ ਸੀਸ ਭੇਟ ਕਰ ਦਿਓ ਕਿ—'ਐ ਕਲਗੀਧਰ ਸਤਿਗੁਰੂ ! ਅਸੀਂ ਤੇਰੇ ਪਵਿਤ੍ਰ ਨਾਮ ਤੇ ਆਪਣਾ ਸਿਰ ਭੇਟਾ ਕਰਦੇ ਹਾਂ। ਹੁਣ ਪੰਥ ਦੀ ਇਜ਼ਤ ਆਪ ਦੇ ਹੱਥ ਵਿਚ ਹੈ।'

"ਪਿਆਰੇ ਖਾਲਸਾ ਜੀ।

ਆਪ ਤੇ ਡੰਡੇ ਵਰ੍ਹਨ, ਗੋਲੀ ਚਲੇ, ਜੇਲ੍ਹ ਹੋਵੇ ਜਾਂ ਫਾਂਸੀ ਮਿਲੇ, ਹਰ ਤਰ੍ਹਾਂ ਦੇ ਜ਼ੁਲਮ ਜਾਂ ਜਬਰ ਨਾਲ ਜਿਵੇਂ ਆਪ ਦੀ ਪ੍ਰੀਖਿਆ ਹੋਵੈ, ਆਪ ਨੂੰ ਹਰ ਹਾਲਤ ਵਿਚ ਸ਼ਾਂਤਮਈ ਰਹਿਣਾ ਹੋਵੇਗਾ। ਜਿਸ ਤਰ੍ਹਾਂ ਐਲਾਨ ਵਿਚ ਪਹਿਲੇ ਦਸ ਦਿਤਾ ਗਿਆ ਹੈ ਕਿ ਆਪ ਦਾ ਮਕਸਦ ਕੇਵਲ ਗੁਰਦਵਾਰਾ ਗੰਗਸਰ ਦੀ ਯਾਤਰਾ ਤੇ ਅਖੰਡ ਪਾਠ ਨੂੰ ਨਵੇਂ ਸਿਰਿਓਂ ਜਾਰੀ ਕਰਨਾ ਹੈ। ਸ੍ਰੀ ਅਕਾਲ ਤਖਤ ਤੋਂ ਚਲ ਕੇ ਆਪਣੀ ਆਖਰੀ ਮੰਜ਼ਲ ਤਕ ਪਵਿਤ੍ਰ ਗੁਰਬਾਣੀ ਦਾ ਅੰਮ੍ਰਿਤ ਪਾਨ ਕਰਨਾ। ਆਪਣੇ ਮਨ ਜਾਂ ਵਚਨ ਦਵਾਰਾ ਕਿਸੇ ਦੀ ਬੁਰਿਆਈ ਆਪ ਦੇ ਦਿਲ ਵਿਚ ਨਾ ਆਵੇ।"

ਜੱਥੇ ਦਾ ਸੰਦੇਸ਼—

ਜਦ ਜਥੇਦਾਰ ਅਕਾਲ ਤਖਤ ਸਾਹਿਬ ਸ਼ਹੀਦੀ ਜਥੇ ਪਾਸੋਂ ਸ਼ਾਂਤਮਈ ਰਹਿ ਕੇ ਜੈਤੋ ਵਿਖੇ ਖੰਡਤ ਹੋਏ ਅਖੰਡ ਪਾਠ ਨੂੰ ਜਾਰੀ ਕਰਨ

ਦਾ ਪ੍ਰਣ ਲੈ ਚੁਕੇ ਤਾਂ ਫਿਰ ਜਥੇ ਵਲੋਂ ਸੰਗਤ ਦੇ ਨਾਂ ਅੰਤਮ ਸੰਦੇਸ਼ ਪੜ੍ਹਿਆ ਗਿਆ। ਜਿਸ ਵਿਚੋਂ ਕੁਝ ਸ਼ਿਅਰ ਇਹ ਸਨ :—

ਸੁਣੋ ਖਾਲਸਾ ਜੀ ! ਸਾਡੇ ਕੂਚ ਡੇਰੇ,
ਅਸੀਂ ਆਖ਼ਰੀ ਫ਼ਤਹ ਬੁਲਾ ਚਲੇ।
ਪਾਉ ਬੀਂ ਤੇ ਸਾਂਭ ਕੇ ਫ਼ਸਲ ਵਢੋ,
ਅਸੀਂ ਡੋਲ੍ਹ ਕੇ ਰੱਤ ਪਿਆ ਚਲੇ।
ਚੋਬਦਾਰ ਦੇ ਵਾਂਗ ਅਵਾਜ਼ ਦੇ ਕੇ,
ਧੌਂਸੇ ਕੂਚ ਦੇ ਅਸੀਂ ਵਜਾ ਚਲੇ।
ਤੁਸੀਂ ਆਪਣੀ ਅਕਲ ਦਾ ਕੰਮ ਕਰਨਾ,
ਅਸੀਂ ਆਪਣੀ ਤੋੜ ਨਿਭਾ ਚਲੇ।
ਬੇੜਾ ਜ਼ੁਲਮ ਦਾ ਅੰਤ ਗ਼ਰਕ ਹੋਸੀ,
ਹੰਝੂ ਖੂਨ ਦੇ ਅਸੀਂ ਵਹਾ ਚਲੇ।
ਪੰਥ ਗੁਰੂ ਦਾ ਆਪ ਦਸਮੇਸ਼ ਰਾਖਾ,
ਕੰਡੇ ਹੂੜ ਕੇ ਕਰ ਸਫਾ ਚਲੇ।
ਅੰਗ ਸਾਕ ਕਬੀਲੜਾ ਬਾਲ ਬੱਚਾ,
ਬਾਂਹ ਤੁਸਾਂ ਦੇ ਹੱਥ ਫੜਾ ਚਲੇ।
ਨਦੀ ਨਾਵ ਸੰਜੋਗ ਦੇ ਹੋਣ ਮੇਲੇ,
ਸਤਿ ਸ੍ਰੀ ਅਕਾਲ ਗਜਾ ਚਲੇ।

ਇਹ ਸੰਦੇਸ਼ ਸੁਣ ਕੇ ਸਾਰੀ ਸੰਗਤ ਦੇ ਨੇਤਰ ਸੂਜਲ ਹੋ ਗਏ। ਵੈਰਾਗ ਤੇ ਕੁਰਬਾਨੀ ਦਾ ਹੜ੍ਹ ਠਾਠਾਂ ਮਾਰਨ ਲਗ ਪਿਆ। ਅਰਦਾਸਾ ਸੋਧ ਕੇ ਜੱਥੇ ਨੇ ਜੈਤੋ ਵਲ ਤੁਰਨ ਲਈ ਕਮਰਕੱਸੇ ਕੀਤੇ। ਜਥੇ ਦੇ ਅਗੇ ਬੈਂਡ ਸੀ। ਉਸ ਦੇ ਪਿਛੇ ਪੰਜ ਪਿਆਰੇ ਨਿਸ਼ਾਨ ਸਾਹਿਬ ਲੈ ਕੇ ਚਲ ਰਹੇ ਸਨ। ਵਿਚਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ, ਉਸ ਦੇ ਪਿਛੇ ਪਿਛੇ ਸ਼ਹੀਦੀ ਜਥਾ ਤੇ ਸੰਗਤਾਂ ਸਨ। ਜਥੇ ਨੇ ਸ੍ਰੀ ਦਰਬਾਰ ਸਾਹਿਬ ਮੱਥਾ ਟੇਕ ਕੇ ਪ੍ਰਕਰਮਾ ਕੀਤੀ। ਉਪ੍ਰੰਤ ਸ਼ਹਿਰ ਦੇ ਵੱਡੇ ਬਜ਼ਾਰਾਂ ਥੀਂ ਹੁੰਦਾ ਹੋਇਆ ਮੰਜ਼ਲ ਨੂੰ ਰਵਾਨਾ ਹੋਗਿਆ। ਇਹ ਨਾਰਾ ਬੜਾ ਅਸਚਰਜ ਸੀ।

ਜੈਤੋ ਵਲ ਕੂਚ–

ਅੰਮ੍ਰਿਤਸਰੋਂ ਚਲ ਕੇ ਜਥੇ ਨੇ ਪਹਿਲਾ ਪੜਾ ਚੱਬੇ ਕੀਤਾ। ਪਿੰਡਾਂ ਦੀਆਂ ਸੰਗਤਾਂ ਨੇ ਦੁਧ, ਮਠਿਆਈ ਤੇ ਫਲਾਂ ਨਾਲ ਜਥੇ ਦੀ ਸੇਵਾ ਕੀਤੀ। ਹਾਕਮਾਂ ਵਲੋਂ ਨੰਬਰਦਾਰਾਂ, ਜ਼ੈਲਦਾਰਾਂ ਤੇ ਪੁਲਸ ਰਾਹੀਂ ਲੋਕਾਂ ਤੇ ਦਬਾ ਪਾਇਆ ਗਿਆ ਕਿ ਉਹ ਜਥੇ ਦੀ ਸੇਵਾ ਨਾ ਕਰਨ। ਪਰ ਪ੍ਰੇਮ ਤੇ ਕੁਰਬਾਨੀ ਦੇ ਜਜ਼ਬੇ ਦੀ ਕਾਂਗ ਆਈ ਹੋਈ ਸੀ। ਕਿਸੇ ਨੇ ਪੁਲਸ ਤੇ ਹਾਕਮਾਂ ਦੀ ਗੱਲ ਪ੍ਰਵਾਨ ਨ ਕੀਤੀ। ਸਭ ਥਾਈਂ ਲੋਕ ਵਧ ਚੜ੍ਹ ਕੇ ਸੇਵਾ ਕਰਦੇ ਰਹੇ।

10 ਫ਼ਰਵਰੀ ਨੂੰ ਸ਼ਹੀਦੀ ਜਥੇ ਨੇ ਤਰਨ ਤਾਰਨ ਪੜਾ ਕੀਤਾ। ਸ਼ਹਿਰ ਤੇ ਇਲਾਕੇ ਦੀਆਂ ਸੰਗਤਾਂ ਨੇ ਸ਼ਾਨਦਾਰ ਸੁਆਗਤ ਤੇ ਵਧ ਚੜ੍ਹ ਕੇ ਸੇਵਾ ਕੀਤੀ। ਜਦ ਹਕੂਮਤ ਪੰਜਾਬ ਤੇ ਨਾਭੇ ਦੇ ਹਾਕਮਾਂ ਨੂੰ ਨਿਸਚਾ ਹੋਇਆ ਕਿ ਸ਼ਹੀਦੀ ਜਥਾ ਪਾਠ ਕੀਤੇ ਬਿਨਾਂ ਨਹੀਂ ਟਲੇਗਾ ਤਾਂ ਹਾਕਮ ਨਾਭਾ ਨੇ 10 ਫ਼ਰਵਰੀ 1924 ਨੂੰ ਇਕ ਐਲਾਨ ਜਾਰੀ ਕੀਤਾ ਕਿ ਗੁਰਦਵਾਰਾ ਗੰਗਸਰ ਵਿਚ ਜਾ ਕੇ ਪੰਜਾਹ ਸਿੰਘ ਪਾਠ ਕਰ ਸਕਦੇ ਹਨ। ਇਸ ਦੇ ਉਤਰ ਵਿਚ ਸ਼੍ਰੋਮਣੀ ਕਮੇਟੀ ਨੇ ਇਕ ਐਲਾਨ ਜਾਰੀ ਕੀਤਾ ਕਿ ਅਸੀਂ ਅਖੰਡ ਪਾਠ ਕਰਨ ਜਾਂ ਗੁਰਦਵਾਰੇ ਦੀ ਯਾਤਰਾ ਸਬੰਧੀ ਕੋਈ ਪਾਬੰਦੀ ਮੰਨਣ ਲਈ ਤਿਆਰ ਨਹੀਂ ਹਾਂ।

11 ਫ਼ਰਵਰੀ ਨੂੰ ਸ਼ਹੀਦੀ ਜਥੇ ਨੇ ਤਰਨ ਤਾਰਨ ਤੋਂ ਕੂਚ ਕੀਤਾ ਨੁਸ਼ਹਿਰਾ ਪੰਨਵਾਂ, ਸਰਹਾਲੀ ਤੇ ਮਰਹਾਣੇ ਤੋਂ ਹੋ ਕੇ 15 ਫਰਵਰੀ ਨੂੰ ਹਰੀ ਕਾ ਪਤਨ ਪਾਰ ਕੇ ਜ਼ਿਲਾ ਫ਼ੀਰੋਜ਼ਪੁਰ ਵਿਚ ਦਾਖ਼ਲ ਹੋਇਆ। ਮੱਖੂ, ਜ਼ੀਰਾ, ਤਲਵੰਡੀ ਭਾਈ, ਮੁਦਕੀ ਰੋਡ ਤੇ ਮਨਸੂਰ ਵਾਲੇ ਤੋਂ ਹੁੰਦਾ ਹੋਇਆ 20 ਫਰਵਰੀ ਨੂੰ ਰਿਆਸਤ ਫ਼ਰੀਦਕੋਟ ਦੇ ਪਿੰਡ ਬਰਗਾੜੀ ਵਿਚ ਪੁਜਿਆ। ਉਸ ਵਕਤ ਜਥੇ ਨਾਲ ਹਜ਼ਾਰਾਂ ਸੰਗਤਾਂ ਸਨ। ਰਾਤ ਨੂੰ ਜਥੇ ਨੇ ਬਰਗਾੜੀ ਬਿਸਰਾਮ ਕੀਤਾ।

ਇਸ ਜਥੇ ਨਾਲ ਭਾਈ ਜਵਾਲਾ ਸਿੰਘ ਰਾਗੀ ਕਪੂਰਥਲਾ ਤੇ ਭਾਈ ਕਿਸ਼ਨ ਸਿੰਘ ਢਾਡੀ ਕੀਰਤਨ ਦੀ ਸੇਵਾ ਕਰਦੇ ਸਨ। ਇਕ ਦੋ

ਪੜਾਅ ਪਹਿਲੇ ਲਾਭ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਵੀ ਜਾ ਕੇ ਮਿਲੇ। 'ਅਕਾਲੀ ਕਾਂਗਰਸ ਸਹਾਇਕ ਬਿਉਰੋ' ਵਲੋਂ ਡਾਕਟਰ ਕਿਚਲੂ ਤੇ ਪ੍ਰਿੰਸੀਪਲ ਗਿਡਵਾਨੀ, ਅਮਰੀਕਨ ਅਖਬਾਰ 'ਨੀਊਯਾਰਕ ਟਾਈਮਜ਼' ਦੇ ਪਤ੍ਰ-ਪ੍ਰੇਰਕ ਮਿ: ਜ਼ਮੰਦ, ਖ਼ਿਲਾਫ਼ਤ ਦੇ ਰੀਪੋਰਟਰ ਨੂਰ ਮੁਹੰਮਦ ਅਮੀਨ ਵੀ ਨਾਲ ਸਨ। ਪੰਜ ਮੁਖੀਆਂ ਦੇ ਬਰਗਾੜੀ ਕੈਂਪ ਤੇ ਜੈਤੋ ਵਿਚ ਸ਼ਹੀਦੀ ਸਾਕੇ ਦੇ ਅਖੀਂ ਡਿਠੇ ਹਾਲਾਤ ਇਸ ਪ੍ਰਕਾਰ ਵਰਣਨ ਕੀਤੇ ਹਨ :–

"ਬਰਗਾੜੀ ਵਿਚ ਜੱਥਾ ਇਕ ਖੁਲ੍ਹੇ ਮੈਦਾਨ ਵਿਚ ਠਹਿਰਿਆ ਹੋਇਆ ਸੀ। ਇਥੋਂ ਜੈਤੋ ਪੰਜ ਛੇ ਮੀਲ ਸੀ। 21 ਫਰਵਰੀ ਨੂੰ 12 ਵਜੇ ਜੱਥੇ ਨੇ ਜੈਤੋ ਵਲ ਮਾਰਚ ਕੀਤਾ। ਜਥੇ ਦੇ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਸੀ। ਜਿਸ ਵਿਚ ਜਵਾਨ, ਇਸਤ੍ਰੀਆਂ ਬੱਚੇ ਤੇ ਬੁਢੇ ਸ਼ਾਮਲ ਸਨ।*

ਕਾਂਗਰਸੀ ਨੇਤਾ ਜਥੇ ਨਾਲ–

ਕਾਂਗਰਸੀ ਨੇਤਾ ਡਾਕਟਰ ਕਿਚਲੂ, ਪ੍ਰਿੰਸੀਪਲ ਗਿਡਵਾਨੀ ਤੇ 'ਨਿਊਯਾਰਕ ਟਾਈਮਜ਼' ਦੇ ਪ੍ਰਤੀਨਿਧ ਮਿ: ਜ਼ਮੰਦ (**Zimand**) ਜਥੇ ਦੇ ਨਾਲ ਜੈਤੋ ਵਲ ਜਾ ਰਹੇ ਸਨ। ਮਿ: ਜ਼ਮੰਦ ਜਥੇ ਨੂੰ ਤੁਰਦਿਆਂ ਵੇਖਣਾ ਚਾਹੁੰਦਾ ਸੀ ਇਸ ਲਈ ਮੋਟਰ ਤੋਂ ਉਤਰ ਕੇ ਠਹਿਰ ਗਿਆ। ਉਸ ਨੇ ਜਥੇ ਦੀ ਮਾਰਚ ਵੇਖੀ ਤੇ ਫਿਰ ਮੋਟਰ ਵਿਚ ਅਗੇ ਚਲ ਪਿਆ। ਜੱਥਾ ਪਿਛੇ ਆ ਰਿਹਾ ਸੀ। ਜਦ ਡਾਕਟਰ ਕਿਚਲੂ, ਗਿਡਵਾਨੀ ਤੇ ਜ਼ਮੰਦ ਰਿਆਸਤ ਨਾਭਾ ਦੀ ਹੱਦ ਤੇ ਪੁਜੇ ਤਾਂ ਹਾਕਮਾਂ ਨੇ ਉਨ੍ਹਾਂ ਨੂੰ ਰੋਕ ਲਿਆ ਤੇ ਉਨ੍ਹਾਂ ਨੂੰ ਗੁਰਦਵਾਰਾ ਗੰਗਸਰ ਵਲ ਪੰਜਾਹ ਤੋਂ ਵਧ ਆਦਮੀਆਂ ਦੇ ਨਾ ਜਾਣ ਦਾ ਹੁਕਮ ਦਸਿਆ ਗਿਆ। ਉਨ੍ਹਾਂ ਦੇ ਜ਼ੋਰ ਦੇਣ ਪਰ ਪੁਲਸ ਅਫ਼ਸਰ ਨੇ ਵਿਲਸਨ ਜਾਨਸਟਨ ਐਡਮਨਿਸਟਰੇਟਰ ਨਾਭਾ ਤੋਂ ਇਨ੍ਹਾਂ ਤਿੰਨਾਂ ਦੇ ਜੈਤੋ ਵਿਚ ਦਾਖ਼ਲ ਹੋਣ ਸਬੰਧੀ ਆਗਿਆ

---

*ਅਕਾਲੀ 5 ਮਾਰਚ 1924

ਮੰਗੀ । ਪਰ ਕਾਫ਼ੀ ਚਿਰ ਉਡੀਕਣ ਪਿਛੋਂ ਵੀ ਕੋਈ ਉਤਰ ਨਾ ਆਇਆ ।†

ਹਾਕਮਾਂ ਦੀ ਤਿਆਰੀ–

ਸਟੇਸ਼ਨ ਵਲੋਂ ਗੁਰਦਵਾਰਾ ਗੰਗਸਰ ਤੇ ਕਿਲੇ ਵਲ ਜਾਣ ਵਾਲੇ ਰਸਤੇ ਤੇ ਤਾਰਾਂ ਲਗੀਆਂ ਹੋਈਆਂ ਸਨ । ਪੁਲਸ ਤੇ ਫੌਜ ਦਾ ਪਹਿਰਾ ਸੀ । ਕਿਲੇ ਵਿਚ ਮਸ਼ੀਨ-ਗੰਨਾਂ ਬੀੜੀਆਂ ਹੋਈਆਂ ਸਨ । ਇਉਂ ਜਾਪਦਾ ਸੀ ਕਿ ਜੰਗੀ ਤਿਆਰੀ ਕੀਤੀ ਗਈ ਹੈ । ਨਾਭੇ ਦੇ ਹਾਕਮਾਂ ਚੋਂ ਮਿ: ਵਿਲਸਨ ਜਾਨਸਨ ਐਡਮਨਿਸਟਰੇਟ੍ਰ, ਸਰਦਾਰ ਗੁਰਦਿਆਲ ਸਿੰਘ ਮੀਤ ਐਡਮਨਿਸਟਟੇਟ੍ਰ, ਮਿਸਟਰ ਗਰੇਕਸਨ ਸੁਪ੍ਰੰਟੰਡੰਟ ਪੁਲਸ ਫ਼ੀਰੋਜ਼ਪੁਰ, ਰਾਇ ਸਾਹਿਬ ਨਥੂ ਰਾਮ ਚੀਫ਼ ਪੁਲਸ ਅਫ਼ਸਰ ਨਾਭਾ ਕਰਨਲ ਬਚਨ ਸਿੰਘ ਤੇ ਫੌਜੀ ਅਫ਼ਸਰ ਮੌਕੇ ਤੇ ਮੌਜੂਦ ਸਨ ।

ਜੱਥੇ ਤੇ ਗੋਲੀ–

ਸ਼ਹੀਦੀ ਜਥੇ ਨਾਲ ਜਾ ਰਹੇ ਪੰਜ ਮੁਖੀਆਂ ਦਾ ਬਿਆਨ ਹੈ :–

"ਜਥੇ ਪਾਸ ਕੋਈ ਹਥਿਆਰ ਨਹੀਂ ਸਨ । ਜਥੇ ਦੇ ਅਗੇ ਪੰਜ ਪਿਆਰੇ ਪੰਜ ਨਿਸ਼ਾਨ ਲੈ ਕੇ ਚਲ ਰਹੇ ਸਨ । ਵਿਚਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਲਕੀ ਸੀ । ਕਈ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਜਥੇ ਦੇ ਦੋਹੀਂ ਪਾਸੀਂ ਚਲ ਰਹੀ ਸੀ । ਜਦ ਜਥਾ ਗੁਰਦਵਾਰਾ ਟਿੱਬੀ ਸਾਹਿਬ ਤੋਂ 150 ਗਜ਼ ਦੀ ਵਿਥ ਤੇ ਪੁਜਿਆ ਤਾਂ ਇਕ ਯੂਰਪੀਨ ਅਫਸਰ ਨੇ ਹੁਕਮ ਦਿਤਾ, 'ਠਹਿਰੋ, ਆਗੇ ਨਹੀਂ ਜਾਓ । ਨਹੀਂ ਤਾਂ ਗੋਲੀ ਚਲਾਏਗਾ, ਫਾਇਰ ਕਰੇਗਾ ।' ਉਸ ਦੀ ਇਹ ਆਵਾਜ਼ ਲੋਕਾਂ ਨੇ ਸੁਣੀ, ਪਰ ਜਥਾ ਨਹੀਂ ਰੁਕਿਆ ਤੇ ਟਿੱਬੀ ਸਾਹਿਬ ਵਲ ਵਧਦਾ ਚਲਾ ਗਿਆ । ਜਥੇ ਚੋਂ ਕਿਸੇ ਆਦਮੀ ਨੇ ਅਮਨ ਭੰਗ ਨਹੀਂ ਕੀਤਾ । ਯੂਰਪੀਨ ਅਫਸਰ ਦੌੜ ਕੇ ਫੌਜ ਵਲ ਗਿਆ । ਉਸਨੇ ਫੌਜ ਨੂੰ ਗੋਲੀ ਚਲਾਉਣ ਦਾ ਹੁਕਮ ਦਿਤਾ ।

---

†ਧਾਰਮਿਕ ਆਜ਼ਾਦੀ ਲਈ ਜੈਤੋ ਵਿਚ ਘੋਲ, ਪ੍ਰਕਾਸ਼ਕ ਸ਼੍ਰੋਮਣੀ ਕਮੇਟੀ

ਇਸ ਪਰ ਤਿੰਨਾਂ ਪਾਸਿਆਂ ਤੋਂ ਗੋਲੀ ਚਲਣ ਲਗ ਪਈ। ਥੋੜੇ ਥੋੜੇ ਚਿਰ ਪਿਛੋਂ ਤਿੰਨਾਂ ਪਾਸਿਆਂ ਵਲੋਂ ਕਈ ਵੇਰ ਫਾਇਰ ਕੀਤੇ ਗਏ। ਸ਼ਹੀਦਾਂ ਤੇ ਜ਼ਖ਼ਮੀਆਂ ਦੀ ਗਿਣਤੀ 40 ਤੇ 80 ਤੋਂ ਘਟ ਨਹੀਂ ਸੀ। ਗੋਲੀਆਂ ਖਾਂਦਾ ਹੋਇਆ ਜੱਥਾ ਟਿੱਬੀ ਸਾਹਿਬ ਵਲ ਵਧਦਾ ਚਲਾ ਗਿਆ ਤੇ ਉਥੇ ਪੁਜ ਗਿਆ।

"ਜਥੇ ਚੋਂ ਸ਼ਹੀਦ ਹੋਏ ਸਿੰਘ ਨੂੰ ਜਥੇ ਦੇ ਸਿੰਘ ਟਿੱਬੀ ਸਾਹਿਬ ਲੈ ਗਏ। ਪਰ ਸੰਗਤ ਚੋਂ ਸ਼ਹੀਦ ਹੋਏ ਤੇ ਜ਼ਖਮੀ ਹੋਏ ਸਿੰਘ ਖੇਤਾਂ ਵਿਚ ਹੀ ਪਏ ਰਹੇ। ਜਥੇ ਦੇ ਨਾਲ ਜੋ ਡਾਕਟਰ ਸੀ, ਉਸ ਦੀਆਂ ਦਵਾਈਆਂ ਪੁਲਸ ਨੇ ਖੋਹ ਲਈਆਂ ਤੇ ਸ਼ਹੀਦਾਂ ਦੀਆਂ ਲਾਸ਼ਾਂ ਉਠਾਣ ਦੀ ਆਗਿਆ ਨਹੀਂ ਦਿਤੀ ਗਈ। ਜਿਨ੍ਹਾਂ ਲੋਕਾਂ ਨੇ ਲੋਥਾਂ ਚੁਕੀਆਂ ਸਨ, ਉਨ੍ਹਾਂ ਪਾਸੋਂ ਖੋਹ ਲਈਆਂ ਗਈਆਂ। ਟਿੱਬੀ ਸਾਹਿਬ ਦੇ ਖੂਹ ਤੋਂ ਜ਼ਖਮੀਆਂ ਲਈ ਪਾਣੀ ਵੀ ਨਹੀਂ ਲੈਣ ਦਿਤਾ ਗਿਆ। ਰਸਾਲੇ ਦੇ ਸਿਪਾਹੀਆਂ ਦੇ ਹੱਥਾਂ ਵਿਚ ਨੰਗੀਆਂ ਤਲਵਾਰਾਂ ਸਨ। ਗੁਰਦਵਾਰਾ ਗੰਗਸਰ ਨੇ ਮੰਡੀ ਵਲ ਜਾਣ ਵਾਲੇ ਰਸਤਿਆਂ ਤੇ ਲੋਹੇ ਦੀਆਂ ਕੰਡਿਆਲੀਆਂ ਤਾਰਾਂ ਲਗੀਆਂ ਹੋਈਆਂ ਸਨ। ਉਧਰ ਕੋਈ ਆਦਮੀ ਆ ਜਾ ਨਹੀਂ ਸਕਦਾ ਸੀ।"*

ਸਰਕਾਰੀ ਰੀਪੋਰਟ-

ਸਰਕਾਰ ਨੇ ਸ਼ਹੀਦਾਂ ਤੇ ਜ਼ਖਮੀਆਂ ਬਾਰੇ ਜੋ ਰੀਪੋਰਟ ਪ੍ਰਕਾਸ਼ਤ ਕੀਤੀ, ਉਸ ਵਿਚ ਦਸਿਆ ਕਿ 21 ਆਦਮੀ ਮਾਰੇ ਗਏ ਤੇ 33 ਜ਼ਖਮੀ ਹੋਏ ਹਨ ਪਰ ਇਹ ਬਿਆਨ ਬਿਲਕੁਲ ਗ਼ਲਤ ਹੈ। ਸ਼੍ਰੋਮਣੀ ਕਮੇਟੀ ਨੇ ਆਪਣੇ ਟਰੈਕਟ 'ਧਾਰਮਿਕ ਅਜ਼ਾਦੀ ਲਈ ਜੈਤੋ ਵਿਚ ਘੋਲ' **(Struggle for freedom of religious warship in Jaito)** ਦੇ ਸਫ਼ਾ 9 ਤੇ ਐਲਾਨ ਨੰ: 893 ਵਿਚ ਦਸਿਆ ਹੈ ਕਿ ਇਸ ਸਾਕੇ ਵਿਚ 100 ਸ਼ਹੀਦ ਤੇ 200 ਦੇ ਲਗ ਪਗ ਜ਼ਖਮੀ

---

*ਅਕਾਲੀ ਉਰਦੂ, 5 ਮਾਰਚ 1924, ਪੰਜ ਮੁਖੀਆਂ ਦਾ ਬਿਆਨ

ਹੋਏ ਹਨ। ਸ਼੍ਰੋਮਣੀ ਕਮੇਟੀ ਨਿਰਪਖ ਪੜਤਾਲੀਆਂ ਕਮੇਟੀ ਦੇ ਸਾਹਮਣੇ ਸਰਕਾਰੀ ਅੰਕੜਿਆਂ ਨੂੰ ਗ਼ਲਤ ਤੇ ਉਪਰੋਕਤ ਅੰਕੜਿਆਂ ਨੂੰ ਮੁਹਤਬਿਰ ਸ਼ਹਾਦਤਾਂ ਰਾਹੀਂ ਸਹੀ ਸਾਬਤ ਕਰ ਸਕਦੀ ਹੈ। 22 ਸ਼ਹੀਦਾਂ ਦਾ ਸਸਕਾਰ ਕਿਲੇ ਦੇ ਪਾਸ ਤੇ ਮੰਡੀ ਤੋਂ ਪਰੇ 10 ਟੀਨ ਮਿਟੀ ਦਾ ਤੇਲ ਪਾ ਕੇ ਕੀਤਾ ਗਿਆ। ਬਹੁਤ ਸਾਰੀਆਂ ਲੋਥਾਂ ਗੱਡੀ ਵਿਚ ਸੁਟ ਕੇ ਕਿਸੇ ਗੁਪਤ ਥਾਂ ਭੇਜੀਆਂ ਗਈਆਂ। ਜ਼ਖਮੀਆਂ ਨੂੰ ਜੈਤੋ ਕਿਲੇ ਵਿਚ ਇਕੱਤਰ ਕੀਤਾ ਗਿਆ, ਜਿਥੇ ਉਨ੍ਹਾਂ ਦਾ ਖ਼ੂਨ ਕਈ ਮੁਖੀ ਸਜਣਾਂ ਤੇ ਗ੍ਰਿਫਤਾਰ ਹੋਏ ਸਿੰਘਾਂ ਨੇ ਵੇਖਿਆ। ਸ਼੍ਰੋਮਣੀ ਕਮੇਟੀ ਦੇ ਐਲਾਨ ਨੰ: 893 ਵਿਚ ਇਹ ਗੱਲ ਵੀ ਦਸੀ ਗਈ ਕਿ ਬਹੁਤ ਸਾਰੇ ਜ਼ਖਮੀ ਇਲਾਕੇ ਦੇ ਲੋਕਾਂ ਨੇ ਹਾਕਮਾਂ ਦੀ ਸਖਤੀ ਤੋਂ ਡਰਦਿਆਂ ਛੁਪਾਕੇ ਰਖੇ ਹੋਏ ਸਨ।"

ਇਸ ਸਾਕੇ ਸਬੰਧੀ ਇਕ ਘਟਨਾ ਇਉਂ ਬਿਆਨ ਕੀਤੀ ਜਾਂਦੀ ਹੈ ਕਿ ਜਦ ਟਿੱਬੀ ਸਾਹਿਬ ਵਲ ਜਾਂਦਿਆਂ ਸ਼ਹੀਦੀ ਜਥੇ ਪਰ ਗੋਲੀ ਚਲ ਰਹੀ ਸੀ ਉਸ ਵਕਤ ਜਥੇ ਨਾਲ ਜਾ ਰਹੀ ਇਕ ਬੀਬੀ ਦੀ ਗੋਦ ਵਿਚ ਉਸ ਬੱਚੇ ਨੂੰ ਵੀ ਗੋਲੀ ਲਗੀ, ਜਿਸ ਨਾਲ ਉਹ ਬੱਚਾ ਸ਼ਹੀਦ ਹੋ ਗਿਆ। ਉਹ ਸੂਰਬੀਰ ਬੀਬੀ ਨੇ ਆਪਣੇ ਬੱਚੇ ਨੂੰ ਰੇਤ ਵਿਚ ਦਬ ਦਿਤਾ ਤੇ ਆਪ ਜਥੇ ਦੇ ਨਾਲ ਵਰ੍ਹਦੀ ਗੋਲੀ ਵਿਚ ਅਗੇ ਤੁਰਦੀ ਗਈ ਤੇ ਗੁਰਦਵਾਰਾ ਟਿੱਬੀ ਸਾਹਿਬ ਪੁਜ ਗਈ।

ਸਹਾਇਤਾ—

ਜੈਤੋ ਦੇ ਸਾਕੇ ਦੀ ਖ਼ਬਰ ਸੁਣ ਕੇ ਦੂਜੇ ਦਿਨ ਸਵੇਰੇ ਅੰਮ੍ਰਿਤਸਰ ਤੋਂ ਤਿੰਨ ਡਾਕਟਰ : ਡਾਕਟਰ ਚੂਨੀ ਲਾਲ ਭਾਟੀਆ, ਡਾਕਟਰ ਪ੍ਰਤਾਪ ਸਿੰਘ ਤੇ ਡਾਕਟਰ ਐਚ. ਆਰ. ਮਦਾਨ ਜੈਤੋ ਪੁਜੇ। ਉਨ੍ਹਾਂ ਦੀ ਰੀਪੋਰਟ ਹੈ ਕਿ ਜੈਤੋ ਵਿਚ ਉਨ੍ਹਾਂ ਨੇ 45 ਜ਼ਖਮੀ ਵੇਖੇ ਹਨ, ਜਿਨ੍ਹਾਂ ਚੋਂ 22 ਉਨ੍ਹਾਂ ਦੀ ਮੌਜੂਦਗੀ ਵਿਚ ਫੀਰੋਜ਼ਪੁਰ ਭੇਜੇ ਗਏ। ਉਨ੍ਹਾਂ ਦਾ ਕਥਨ ਹੈ ਕਿ ਇਹ ਕੇਵਲ ਇਕ ਕੈਂਪ 'ਚੋਂ ਸਨ। ਜੈਤੋ ਚੋਂ 11 ਜ਼ਖਮੀ ਅੰਮ੍ਰਿਤਸਰ ਪੁਜੇ। ਪਿਛੋਂ ਦੀ ਇਤਲਾਹ ਹੈ ਕਿ ਫੀਰੋਜ਼ਪੁਰ ਵਿਚ ਭੇਜੇ ਗਏ ਜ਼ਖਮੀਆ ਦੀ ਗਿਣਤੀ 38 ਤਕ ਪੁਜ ਗਈ, ਜਿਨ੍ਹਾਂ ਚੋਂ 13 ਨੂੰ ਛਾਵਣੀ ਦੇ ਇੰਡੀਅਨ

ਸਟੇਸ਼ਨ ਹਸਪਤਾਲ ਵਿਚ ਭੇਜਿਆ ਗਿਆ । ਇਨ੍ਹਾਂ 13 ਸਿੰਘਾਂ ਦੇ ਸਰੀਰਾਂ ਚੋਂ 16 ਗੋਲੀਆਂ ਕਢੀਆਂ ਗਈਆਂ । ਇਨ੍ਹਾਂ ਚੋਂ ਪੰਜ ਗੋਲੀਆਂ ਲੂਸਗੰਨ ਦੀਆਂ ਤੇ ਬਾਕੀ ਫੌਜੀ ਬੰਦੂਕਾਂ ਦੀਆਂ ਸਨ । ਜ਼ਖਮੀਆਂ ਚੋਂ ਇਕ ਸਿੰਘ ਜੈਤੋ ਤੋਂ ਫੀਰੋਜ਼ਪੁਰ ਨੂੰ ਲਿਜਾਂਦਿਆਂ ਰਾਹ ਵਿਚ ਸ਼ਹੀਦ ਹੋ ਗਿਆ । ਇਕ ਭਾਈ ਬੰਤਾ ਸਿੰਘ ਫੀਰੋਜ਼ਪੁਰ ਹਸਪਤਾਲ ਵਿਚ ਉਪਰੇਸ਼ਨ ਕਰਨ ਨਾਲ ਸ਼ਹੀਦ ਹੋਇਆ । ਪਹਿਲੇ ਸ਼ਹੀਦੀ ਜਥੇ ਦੇ ਇਕ ਮੈਂਬਰ ਭਾਈ ਸੋਹਣ ਸਿੰਘ ਨੂੰ ਛਾਤੀ ਵਿਚ ਗੋਲੀ ਲਗੀ । ਉਹ ਵੀ ਫੀਰੋਜ਼ਪੁਰ ਹਸਪਤਾਲ ਵਿਚ ਸ਼ਹੀਦ ਹੋਇਆ । ਪਹਿਲੇ ਸ਼ਹੀਦੀ ਜਥੇ ਦੇ ਮੈਂਬਰ ਜਥੇਦਾਰ ਮੋਹਨ ਸਿੰਘ (ਅਕਾਲ ਤਖਤ ਸਾਹਿਬ) ਨੂੰ ਪੱਟ ਵਿਚ ਗੋਲੀ ਲਗੀ ।

ਜੈਤੋ ਦੇ ਸਾਕੇ ਵਿਚ ਸ਼ਹੀਦ ਹੋਏ ਜਿਨ੍ਹਾਂ 22 ਸਿੰਘਾਂ ਦਾ ਅੰਤਮ ਸੰਸਕਾਰ ਕਿਲੇ ਤੇ ਮੰਡੀ ਦੇ ਬਾਹਰਲੇ ਪਾਸੇ ਕੀਤਾ ਗਿਆ ਸੀ, ਉਨ੍ਹਾਂ ਦੇ ਜੋ ਨਾਂ ਪਤੇ ਸ਼੍ਰੋਮਣੀ ਕਮੇਟੀ ਨੂੰ ਮਿਲ ਸਕੇ ਹਨ, ਉਹ ਦਰਜ ਕੀਤੇ ਜਾਂਦੇ ਹਨ । ਇਨ੍ਹਾਂ ਸ਼ਹੀਦਾਂ ਦੇ ਨਾਂ ਪਰ ਸ਼੍ਰੋਮਣੀ ਕਮੇਟੀ ਵਲੋਂ ਸੰਗਮਰਮਰ ਦਾ ਇਕ ਪੱਥਰ ਸੰਸਕਾਰ ਵਾਲੀ ਥਾਂ ਤੇ ਲਾਇਆ ਗਿਆ। ਗੁਰਦਵਾਰਾ ਟਿੱਬੀ ਸਾਹਿਬ ਵਿਖੇ 21 ਫਰਵਰੀ ਨੂੰ ਹਰ ਸਾਲ ਸ਼ਹੀਦੀ ਦਿਨ ਮਨਾਇਆ ਜਾਂਦਾ ਹੈ । ਉਸ ਦਿਨ ਸੰਗਤ ਸ਼ਹੀਦਾਂ ਦੇ ਅੰਤਮ ਸੰਸਕਾਰ ਵਾਲੀ ਥਾਂ ਦੀ ਯਾਤਰਾ ਕਰਦੀ ਹੈ।

ਕੁਝ ਸ਼ਹੀਦਾਂ ਦੇ ਨਾਂ ਪਤੇ,ਜੋ ਮਿਲ ਸਕੇ ਹਨ :-

| ਨਾਂ | ਪਿੰਡ | ਜ਼ਿਲਾ |
|---|---|---|
| 1. ਭਾ: ਜੱਸਾ ਸਿੰਘ | ਚੀਚਾ ਭਕਨਾ | ਅੰਮ੍ਰਿਤਸਰ |
| 2. ਭਾ: ਸੁੰਦਰ ਸਿੰਘ | ਕਰਮ ਗੜ੍ਹ | ਰਿ: ਪਟਿਆਲਾ |
| 3. ਭਾ: ਸੁਰੈਣ ਸਿੰਘ | ਲੰਭ ਵਾਲੀ | ਰਿ: ਫਰੀਦਕੋਟ |
| 4. ਭਾ: ਫੁੰਮਣ ਸਿੰਘ | ਵਾਂਦਰ | ਫੀਰੋਜ਼ਪੁਰ |
| 5. ਭਾ: ਸੁੰਦਰ ਸਿੰਘ | ਚੀਦਾ | ,, |
| 6. ਭਾ: ਦੀਵਾਨ ਸਿੰਘ | ਸੰਗਰਵਾਲ | ਹੁਸ਼ਿਆਰਪੁਰ |
| 7. ਭਾ: ਹਰੀ ਸਿੰਘ | ਨਮੋਲੀ | ,, |

| ਨਾਂ | ਪਿੰਡ | ਜ਼ਿਲਾ |
|---|---|---|
| 8. ਭਾ: ਹਰਦਿਤ ਸਿੰਘ | ਕਾਲੇਕੇ | ਫੀਰੋਜ਼ਪੁਰ |
| 9. ਭਾ: ਵਰਿਆਮ ਸਿੰਘ | ਬਾਘਾ ਪੁਰਾਣਾ | ,, |
| 10. ਫੁੰਮਣ ਸਿੰਘ | ਸਮਾਲਸਰ | ,, |
| 11. ਭਾ: ਮਾਘ ਸਿੰਘ | ਰੋਡੇ | ,, |
| 12. ਭਾ: ਕਪੂਰ ਸਿੰਘ | ,, | ,, |
| 13. ਭਾ: ਘੁਲਾ ਸਿੰਘ | ਭਲੂਰ | ,, |
| 14. ਭਾ: ਵਧਾਵਾ ਸਿੰਘ | ਚੜਿਕ | ਰਿ:ਕਲਸੀਆ |
| 15. ਭਾ: ਨੱਥਾ ਸਿੰਘ | ਮੋਗਾ (ਫੀਰੋਜ਼ਪੁਰ) | ਹਸਪਤਾਲ ਵਿਚ |
| 16. ਭਾਈ ਅਛਰ ਸਿੰਘ | ਮਟਕੜ ਕਲਾਂ | (ਜਲੰਧਰ) |
| 17. ਭਾਈ ਬਿਸ਼ਨ ਸਿੰਘ | ਮਾਂਗਟ | ,, |

[ਦੇਖੋ ਐਲਾਨ ਨੰ: 1144

ਪਿਛੇ ਦਸ ਆਏ ਹਾਂ ਕਿ ਪਹਿਲੇ ਸ਼ਹੀਦੀ ਜਥੇ ਨਾਲ ਕਾਂਗਰਸ ਦੇ ਨੇਤਾ ਡਾਕਟਰ ਸੈਫਦੀਨ ਕਿਚਲੂ ਪ੍ਰਿੰਸੀਪਲ ਗਿਡਵਾਨੀ ਤੇ ਮਿ: ਜ਼ਮੰਦ ਸਨ । ਖ਼ਿਲਾਫਤ ਕਮੇਟੀ ਦੇ ਰੀਪੋਰਟਰ ਨੂਰ ਮੁਹੰਮਦ ਤੇ ਮੁਹੰਮਦ ਅਮੀਨ ਵੀ ਸਨ । ਪੁਲਸ ਨੇ ਡਾਕਟਰ ਕਿਚਲੂ ਤੇ ਗਿਡਵਾਨੀ ਨੂੰ ਗ੍ਰਿਫਤਾਰ ਕਰ ਲਿਆ । ਮਿ: ਜ਼ਮੰਦ ਨੂੰ ਕੁਝ ਨਹੀਂ ਕਿਹਾ । ਕਿਚਲੂ ਨੂੰ ਇਕ ਮਹੀਨਾ ਕੈਦ ਰਖ ਕੇ ਰਿਹਾ ਕੀਤਾ ਗਿਆ । ਪ੍ਰਿੰਸੀਪਲ ਗਿਡਵਾਨੀ ਨੂੰ ਢਾਈ ਸਾਲ ਕੈਦ ਸਖਤ ਦੀ ਸਜ਼ਾ ਦਿਤੀ ਗਈ । ਇਹ ਸਜ਼ਾ ਉਹ ਬਹਾਲ ਕੀਤੀ ਗਈ ਜੋ ਨਵੰਬਰ 1923 ਵਿਚ ਪੰਡਤ ਜਵਾਹਰ ਲਾਲ ਜੀ ਦੇ ਨਾਲ ਉਨ੍ਹਾਂ ਨੂੰ ਦਿਤੀ ਗਈ ਸੀ । ਖ਼ਿਲਫਾਤ ਦੇ ਰੀਪੋਰਟਰ ਨੂਰ ਮੁਹੰਮਦ ਤੇ ਮੁਹੰਮਦ ਅਮੀਨ ਨੂੰ ਵੀ ਗ੍ਰਿਫਤਾਰ ਕਰਕੇ ਇਕ ਇਕ ਮਹੀਨਾ ਜੇਲ੍ਹ ਵਿਚ ਰਖਿਆ ਗਿਆ । ਸ੍ਰੀ ਮਤੀ ਕਿਚਲੂ ਤੇ ਗਿਡਵਾਨੀ ਦੇ ਨਾਭੇ ਦੇ ਹਾਕਮਾਂ ਨੂੰ ਆਪਣੇ ਪਤੀਆਂ ਨਾਲ ਮੁਲਾਕਾਤ ਕਰਨ ਲਈ ਤਾਰਾਂ ਦਿਤੀਆਂ, ਪਰ ਉਨ੍ਹਾਂ ਨੂੰ ਮੁਲਾਕਾਤ ਦੀ ਆਗਿਆ ਨਹੀਂ ਦਿਤੀ ਗਈ । ਸ੍ਰੀ ਗਿਡਵਾਨੀ ਤੇ ਜੇਲ੍ਹ ਵਿਚ ਬਹੁਤ ਸਖਤੀ ਕੀਤੀ ਗਈ ।

ਜੈਤੋ ਦੇ ਸਾਕੇ ਬਾਰੇ ਸਰਕਾਰੀ ਬਿਆਨ–

22 ਹਰਵਰੀ 1924 ਨੂੰ ਨਾਭੇ ਦੇ ਹਾਕਮਾਂ ਤੇ ਸਰਕਾਰ ਅੰਗਰੇਜ਼ੀ ਨੇ ਇਕ ਕਮਯੂਨਿਕ ਜਾਰੀ ਕੀਤਾ, ਜਿਸ ਵਿਚ ਸਿਖਾਂ ਦੇ ਵਿਰੁਧ ਬਹੁਤ ਗਲਤ ਪ੍ਰਾਪੇਗੰਡਾ ਕੀਤਾ ਗਿਆ। ਇਸ ਬਿਆਨ ਵਿਚ ਇਹ ਵੀ ਲਿਖਿਆ ਸੀ, "ਛੇ ਹਜ਼ਾਰ ਅਕਾਲੀ ਡਾਗਾਂ, ਛਵ੍ਹੀਆਂ ਤੇ ਬਰਛੀਆਂ ਨਾਲ ਸਨੱਧ-ਬਧ ਸਨ ਤੇ ਉਨ੍ਹਾਂ ਨੇ ਤਸ਼ੱਦਦ ਕੀਤਾ। ਮਿ: ਜ਼ਮੰਦ, ਡਾਕਟਰ ਕਿਚਲੂ ਤੇ ਗਿਡਵਾਨੀ 20 ਫਰਵਰੀ ਸ਼ਾਮ ਦੇ 7 ਵਜੇ ਤੋਂ 21 ਫਰਵਰੀ ਦੁਪਹਿਰ ਦੇ ਦੋ ਵਜੇ ਤਕ ਜਥੇ ਦੇ ਨਾਲ ਰਹੇ। ਉਨ੍ਹਾਂ ਨੇ ਆਪਣੇ ਬਿਆਨਾਂ ਵਿਚ ਵਿਚ ਅਖੀਂ ਡਿਠੇ ਹਾਲਾਤ ਦਸੇ ਹਨ, ਪਰ ਕਿਸੇ ਨੇ ਛਵ੍ਹੀਆਂ ਤੇ ਡਾਗਾਂ ਆਦਿ ਦਾ ਜ਼ਿਕਰ ਨਹੀਂ ਕੀਤਾ। 9 ਫਰਵਰੀ ਤੋਂ ਲੈ ਕੇ 21 ਫਰਵਰੀ ਤਕ ਜਥਾ ਸਰਕਾਰ ਅੰਗਰੇਜ਼ੀ ਦੇ ਇਲਾਕੇ ਪ੍ਰਚਾਰ ਕਰਦਾ ਤੇ ਪੜਾਅ ਕਰਦਾ ਰਿਹਾ, ਪਰ ਇਸ ਸਮੇਂ ਵਿਚ ਕਿਸੇ ਸਰਕਾਰੀ ਬਿਆਨ ਵਿਚ ਹਥਿਆਰਾਂ ਦਾ ਜ਼ਿਕਰ ਨਹੀਂ ਆਇਆ। ਜੈਤੋ ਵਿਚ ਇਕ-ਦਮ ਹਥਿਆਰ ਕਿਥੋਂ ਆ ਗਏ ?

ਜ਼ਮੰਦ ਦਾ ਬਿਆਨ–

'ਨਿਊਯਾਰਕ ਟਾਈਮਜ਼' ਦੇ ਪ੍ਰਤੀਨਿਧ ਮਿਸਟਰ ਜ਼ਮੰਦ ਜੈਤੋ ਦੇ ਸਾਕੇ ਬਾਰੇ ਲਿਖਦੇ ਹਨ–"21 ਫਰਵਰੀ ਦੀ ਸਵੇਰ ਨੂੰ ਅਸੀਂ ਪਿੰਡ ਬਰਗਾੜੀ ਵਿਚ ਜਥੇ ਨੂੰ ਵੇਖਣ ਲਈ ਗਏ। ਅਸੀਂ ਜਥੇ ਦੇ ਕੈਂਪ ਦੇ ਕੋਲ ਕੁਝ ਪੁਲਸ ਦੇ ਆਦਮੀ ਤੇ ਅਫਸਰ ਵੇਖੇ। ਮੈਂ ਜਥੇ ਦੇ ਕੈਂਪ ਵਿਚ ਗਿਆ ਤੇ ਧਿਆਨ ਨਾਲ ਜੱਥੇ ਦੇ ਹਰੇਕ ਆਦਮੀ ਨੂੰ ਵੇਖਿਆ, ਜਿਥੇ ਸੰਗਤ ਇਕੱਤ੍ਰ ਹੋਈ ਹੋਈ ਸੀ। ਮੈਨੂੰ ਜਥੇ ਤੇ ਸੰਗਤ ਨੂੰ ਬੜੇ ਗਹੁ ਨਾਲ ਤਕਣ ਦਾ ਮੌਕਾ ਮਿਲਿਆ। ਮੈਂ ਜਥੇ ਜਾਂ ਸੰਗਤ ਚੋਂ ਕਿਸੇ ਆਦਮੀ ਪਾਸ ਅਗਨਿ ਸ਼ਸਤ੍ਰ (**Fire Arms**) ਜਾਂ ਹੋਰ ਕੋਈ ਹਥਿਆਰ ਨਹੀਂ ਵੇਖਿਆ।"

ਅਗੇ ਚਲ ਕੇ ਮਿ: ਜ਼ਮੰਦ ਲਿਖਦੇ ਹਨ, "ਜਦ ਨਾਭੇ ਦੀ ਹੱਦ

ਵਿਚ ਜਥਾ ਦਾਖਲ ਹੋਇਆ ਤਦ ਸਾਰਾ ਜਲੂਸ ਮੇਰੇ ਸਾਹਮਣਿਓਂ ਲੰਘਿਆ। ਮੈਂ ਫਿਰ ਵੇਖਿਆ ਕਿ ਉਸ ਵਕਤ ਵੀ ਕਿਸੇ ਪਾਸ ਕੋਈ ਅਗਨਿ ਸ਼ਸਤ੍ਰ (ਬੰਦੂਕ ਪਿਸਤੌਲ) ਨਹੀਂ ਸੀ। ਜੱਥੇ ਪਾਸ ਕ੍ਰਿਪਾਨਾਂ ਸਨ। ਹਜੂਮ ਪਾਸ ਸੋਟੀਆਂ ਸਨ। ਜਿਥੋਂ ਤਕ ਮੈਨੂੰ ਪਤਾ ਹੈ, ਜਥੇ ਜਾਂ ਹਜੂਮ ਦੇ ਪਾਸ ਕੋਈ ਹਥਿਆਰ ਨਹੀਂ ਸਨ।

ਨਾਭੇ ਦੇ ਹਾਕਮਾਂ ਤੇ ਸਰਕਾਰ ਅੰਗਰੇਜ਼ੀ ਵਲੋਂ ਇਹ ਪ੍ਰਾਪੇਗੰਡਾ ਕਰਨਾ ਬਿਲਕੁਲ ਨਿਰਮੂਲ ਸੀ ਕਿ ਸ਼ਹੀਦੀ ਜਥੇ ਜਾਂ ਹਜੂਮ ਨੇ ਤਸ਼ੱਦਦ ਕੀਤਾ, ਇਸ ਲਈ ਗੋਲੀ ਚਲਾਈ ਗਈ। ਸ਼ਹੀਦੀ ਜਥੇ ਨੇ ਅਕਾਲ ਤਖਤ ਸਾਹਿਬ ਤੇ ਸ਼ਾਂਤਮਈ ਦਾ ਪ੍ਰਣ ਲਿਆ ਹੋਇਆ ਸੀ। ਉਸ ਦੇ ਸਫਰ ਵਿਚ ਤਸ਼ੱਦਦ ਦੀ ਕੋਈ ਘਟਨਾ ਨਹੀਂ ਹੋਈ। ਸਰਕਾਰ ਨੇ ਗੋਲੀ ਚਲਾਣ ਦੇ ਬਾਅਦ ਲਗ ਪਗ ਸਤ ਸੌ ਆਦਮੀਆਂ ਨੂੰ ਗ੍ਰਿਫਤਾਰ ਕੀਤਾ, ਪਰ ਤਲਾਸ਼ੀ ਚੋਂ ਕਿਸੇ ਇਕ ਪਾਸੋਂ ਵੀ ਅਗਨਿ ਸਸ਼ਤ੍ਰ (ਬੰਦੂਕ ਤੇ ਪਿਸਤੌਲ) ਨਹੀਂ ਮਿਲਿਆ। ਹਕੀਕਤ ਇਹ ਹੈ ਕਿ ਹਕੂਮਤ ਅਕਾਲੀ ਲਹਿਰ ਨੂੰ ਦਬਾਉਣ ਲਈ ਅਗਸਤ 1923 ਤੋਂ ਹੀ ਨਾਭੇ ਵਿਚ ਸਖਤੀ ਕਰ ਰਹੀ ਸੀ। ਸਿੰਘਾਂ ਨੂੰ ਗ੍ਰਿਫਤਾਰ ਕਰ ਕੇ ਜੇਲ੍ਹਾਂ ਵਿਚ ਮਾਰਿਆ ਕੁਟਿਆ ਜਾਂਦਾ ਸੀ। ਜੈਤੋ ਵਿਚ ਪਾਠ ਬੰਦ ਕਰਨ ਲਈ ਗੰਗਸਰ ਵਿਚ ਗ੍ਰਿਫਤਾਰੀਆਂ ਕੀਤੀਆਂ ਗਈਆਂ। 21 ਫਰਵਰੀ ਨੂੰ ਸਟੇਸ਼ਨ ਤੇ ਗੋਰਖਾ ਫੌਜ ਦਾ ਪਹਿਰਾ ਸੀ ਮੰਡੀ ਤੇ ਗੰਗਸਰ ਨੂੰ ਜਾਣ ਵਾਲੇ ਰਸਤਿਆਂ ਤੇ ਤਾਰਾਂ ਲਗੀਆਂ ਹੋਈਆਂ ਸਨ ਅਰ ਕਿਲੇ ਤੇ ਮਸ਼ੀਨਗੰਨਾਂ ਬੀੜੀਆਂ ਹੋਈਆਂ ਸਨ। ਹਰ ਪਾਸੇ ਫੌਜ ਤੇ ਪੁਲੀਸ ਖੜੀ ਸੀ। ਇਹ ਸਾਰੀ ਤਿਆਰੀ ਹਕੂਮਤ ਵਲੋਂ ਸ਼ਾਂਤਮਈ ਸਿੰਘਾਂ ਤੇ ਜਬਰ ਕਰਨ ਦੀ ਸੀ। ਇਸ ਲਈ ਜੈਤੋ ਦੇ ਸਾਕੇ ਬਾਰੇ ਸਰਕਾਰੀ ਐਲਾਨ ਨੂੰ ਸਹੀ ਨਹੀਂ ਮੰਨਿਆ ਜਾ ਸਕਦਾ।

**ਜੈਤੋ ਦੇ ਸਾਕੇ ਸਬੰਧੀ ਸਰਕਾਰੀ ਪ੍ਰਾਪੇਗੰਡਾ—**

ਮਿ: ਪੱਕਲ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਵਲੋਂ ਜੈਤੋ ਦੇ ਸਾਕੇ ਬਾਰੇ ਸਰਕਾਰੀ ਐਲਾਨ ਦੀ ਹਮਾਇਤ ਵਿਚ ਇਕ ਮੈਨੀਫੈਸਟੋ ਕਢ ਕੇ

ਪਿੰਡਾਂ ਵਿਚ ਤਕਸੀਮ ਕੀਤਾ ਗਿਆ, ਜਿਸ ਵਿਚ ਦਿਹ ਅੱਖਰ ਲਿਖੇ ਹੋਏ ਸਨ :–

"ਅਸੀਂ ਦਸਖਤ ਕਰਨ ਵਾਲਿਆਂ ਨੇ ਜੈਤੋ ਦੇ ਹਾਲਾਤ ਸਬੰਧੀ ਸਰਕਾਰੀ ਐਲਾਨ ਮਿਤੀ 22 ਫਰਵਰੀ ਦਾ ਪੜ੍ਹਿਆ। ਸਾਨੂੰ ਇਹ ਮਾਲੂਮ ਕਰ ਕੇ ਰੰਜ ਹੋਇਆ ਕਿ ਭਾਵੇਂ ਸਰਕਾਰ ਨੇ ਜੈਤੋ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਅਕਾਲੀ ਪੰਥ ਦਾ ਪੂਰਾ ਪ੍ਰਬੰਧ ਕੀਤਾ ਹੋਇਆ ਸੀ, ਪਰ ਅਕਾਲੀ ਜਥਿਆਂ ਨੇ ਖੁਲੇ ਤੌਰ ਤੇ ਕਾਨੂੰਨ ਨੂੰ ਭੰਗ ਕੀਤਾ ਹੈ। ਜਿਸ ਦਾ ਨਤੀਜਾ ਇਹ ਨਿਕਲਿਆ ਕਿ ਕਈ ਅਕਾਲੀ ਮਰ ਗਏ। ਸਾਨੂੰ ਯੋਗ ਤਰੀਕੇ ਨਾਲ ਗੁਰਦਵਾਰਾ ਲਹਿਰ ਨਾਲ ਹਮਦਰਦੀ ਹੈ, ਪਰ ਅਸੀਂ ਅਕਾਲੀਆਂ ਦੀ ਕਾਨੂੰਨ-ਸ਼ਿਕਨੀ ਨੂੰ ਪਸੰਦ ਨਹੀਂ ਕਰਦੇ, ਕਿਉਂ ਕਿ ਇਸ ਤਰ੍ਹਾਂ ਪੁਲੀਟੀਕਲ ਲਾਭਾਂ ਨੂੰ ਮੁਖ ਰਖ ਕੇ ਧਾਰਮਿਕ ਕੰਮ ਨੂੰ ਨੁਕਸਾਨ ਪੁਜ ਰਿਹਾ ਹੈ। ਇਸ ਤਰ੍ਹਾਂ ਅਕਾਲੀ ਹਰੇਕ ਅਮਨ ਪਸੰਦ ਆਦਮੀ ਨੂੰ ਆਪਣਾ ਦੁਸ਼ਮਣ ਬਣਾ ਰਹੇ ਹਨ। ਇਹ ਤਰ੍ਹਾਂ ਹਰੇਕ ਸ਼ਖਸ ਦੀ ਆਜ਼ਾਦੀ ਜਾਨ ਤੇ ਮਾਲ ਨੂੰ ਖਤਰਾ ਹੋ ਜਾਂਦਾ ਹੈ। ਅਸੀਂ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦਾ ਧੰਨਵਾਦ ਕਰਦੇ ਹਾਂ ਜਿਸ ਨੇ ਦਰਬਾਰ ਲਾ ਕੇ ਤੇ ਇਸ ਸਬੰਧੀ ਤਕਰੀਰ ਕਰ ਕੇ ਸਾਡੇ ਕਈ ਖਤਰਿਆਂ ਨੂੰ ਦੂਰ ਕੀਤਾ ਹੈ। ਅਸੀਂ ਜ਼ਿਲੇ ਚੋਂ ਹਰ ਪ੍ਰਕਾਰ ਦੀ ਬਦਅਮਨੀ ਦੂਰ ਕਰਨ ਲਈ ਸਹਾਇਤਾ ਦੇਣ ਲਈ ਤਿਆਰ ਹਾਂ। ਸਾਡੇ ਪਿੰਡਾਂ ਵਿਚ ਠੀਕਰੀ ਪਹਿਰਾ ਲਾਇਆ ਜਾਵੇ।*

ਮਹਾਰਾਜਾ ਪਟਿਆਲਾ ਦਾ ਐਲਾਨ–

27 ਫਰਵਰੀ 1924 ਨੂੰ ਸਰ ਭੂਪਿੰਦਰ ਸਿੰਘ ਮਹਾਰਾਜਾ ਪਟਿਆਲਾ ਨੇ ਇਕ ਫ਼ੁਰਮਾਨ ਜਾਰੀ ਕੀਤਾ, ਜਿਸ ਦਾ ਭਾਵ ਇਹ ਸੀ ਕਿ ਰਿਆਸਤ ਪਟਿਆਲਾ ਦੇ ਸਰਕਾਰ ਅੰਗਰੇਜ਼ੀ ਨਾਲ ਜੋ ਸੰਧੀ ਪਤਰ ਕੀਤੇ ਹੋਏ ਹਨ, ਉਨ੍ਹਾਂ ਨੂੰ ਮੁਖ ਰਖ ਕੇ ਰਿਆਸਤ ਵਿਚ ਸਰਕਾਰ ਅੰਗ-ਰੇਜ਼ੀ ਵਿਰੁਧ ਕੋਈ ਜਲਸਾ ਜਲੂਸ ਜਾਂ ਤਕਰੀਰ ਨਹੀਂ ਹੋਣੀ ਚਾਹੀਦੀ।

---

*ਅਕਾਲੀ, 9 ਅਪ੍ਰੈਲ 1924

ਧਾਰਮਿਕ ਤੇ ਸਮਾਜਿਕ ਸਮਾਗਮਾਂ ਪਰ ਕਿਸੇ ਤਰ੍ਹਾਂ ਦੀ ਕੋਈ ਪਾਬੰਦੀ ਨਹੀਂ ।

ਜੈਤੋ ਦੇ ਸਾਕੇ ਕਰ ਕੇ ਲੋਕੀ ਭੜਕੇ ਹੋਏ ਸਨ ਇਸ ਲਈ ਨਾਭਾ ਪਟਿਆਲਾ ਤੇ ਫਰੀਦਕੋਟ ਵਿਚ ਸਖਤੀ ਦਾ ਚਕਰ ਚਲਦਾ ਰਿਹਾ । ਲੋਕੀ ਵੀ ਨਿਡਰ ਹੋ ਕੇ ਕੰਮ ਕਰਦੇ ਰਹੇ ।

ਦੇਸ਼ ਦੀ ਹਮਦਰਦੀ–

ਜੈਤੋ ਵਿਚ ਸ਼ਹੀਦੀ ਜੱਥੇ ਤੇ ਗੋਲੀ ਚਲਣ ਨਾਲ ਸਿਖਾਂ ਵਿਚ ਅਥਾਹ ਜੋਸ਼ ਤੇ ਕੁਰਬਾਨੀ ਦਾ ਜਜ਼ਬਾ ਪੈਦਾ ਹੋ ਗਿਆ । ਸਾਰੇ ਦੇਸ਼ ਵਿਚ ਹਲ ਚਲ ਮਚ ਗਈ । ਸਾਰੇ ਦੇਸ਼-ਵਾਸੀਆਂ ਨੇ ਸਿਖਾਂ ਨਾਲ ਹਮਦਰਦੀ ਪ੍ਰਗਟ ਕੀਤੀ । 27 ਫਰਵਰੀ 1924 ਨੂੰ ਕੇਂਦਰੀ ਅਸੈਂਬਲੀ ਦੇ ਮੈਂਬਰਾਂ : ਪੰਡਤ ਮਦਨ ਮੋਹਨ ਮਾਲਵੀ, ਸ: ਕਰਤਾਰ ਸਿੰਘ,ਸ: ਗੁਲਾਬ ਸਿੰਘ, ਸ੍ਰੀ ਸਨਮੁਖਮ ਚੈਟੀ, ਐਮ, ਜੋਸ਼ੀ ਸਰ ਮੁਹੰਮਦ ਯਾਕੂਬ, ਕੇ. ਸੀ. ਨਿਯੋਗੀ, ਟੀ. ਰੰਗਾਂਚਾਰਯ, ਕਸਤੂਰਾ ਭਾਈ ਲਾਲ ਭਾਈ, ਮਿ: ਮੁਹੰਮਦ ਅਲੀ ਜਿਨਾਹ, ਹਾਜੀ ਵਜੀਹੁਦੀਨ ਆਦਿਕ 47 ਮੈਂਬਰਾਂ ਨੇ ਸਰਕਾਰ ਹਿੰਦ ਦੇ ਹੋਮ ਸਕੱਤ੍ਰ ਨੂੰ ਜੈਤੋ ਦੇ ਸਾਕੇ ਸਬੰਧੀ ਪੜਤਾਲ ਕਰਨ ਲਈ ਚਿਠੀ ਲਿਖੀ ਤੇ ਅਸੈਂਬਲੀ ਵਿਚ ਤਹਿਰੀਕ ਪੇਸ਼ ਕੀਤੀ । ਸਰਕਾਰ ਨੇ ਅਸੈਂਬਲੀ ਵਿਚ ਤਹਿਰੀਕ ਪੇਸ਼ ਕਰਨ ਦੀ ਆਗਿਆ ਨਾ ਦਿਤੀ ।

28 ਫਰਵਰੀ 1924 ਨੂੰ ਆਲ ਇੰਡੀਆ ਕਾਂਗਰਸ ਦੀ ਵਰਕਿੰਗ ਕਮੇਟੀ ਦਾ ਸਮਾਗਮ ਮੌਲਾਨਾ ਮੁਹੰਮਦ ਅਲੀ ਦੀ ਪ੍ਰਧਾਨਗੀ ਹੇਠ ਦਿਲੀ ਵਿਚ ਹੋਇਆ, ਜਿਸ ਵਿਚ ਸਿਖ ਪੰਥ ਨਾਲ ਹਮਦਰਦੀ ਦਾ ਮਤਾ ਪਾਸ ਕੀਤਾ ਗਿਆ ਤੇ ਹਰ ਪ੍ਰਕਾਰ ਦੀ ਸਹਾਇਤਾ ਦੇਣ ਦਾ ਭਰੋਸਾ ਦਿਵਾਇਆ ਗਿਆ । ਜੈਤੋ ਵਿਚ ਹਕੂਮਤ ਵਲੋਂ ਸ਼ਾਂਤਮਈ ਸਿੰਘਾਂ ਤੇ ਚਲਾਈ ਗਈ ਗੋਲੀ ਤੇ ਕੀਤੀ ਗਈ ਸਖ਼ਤੀ ਦੀ ਸਖ਼ਤ ਨਿਖੇਧੀ ਕੀਤੀ ਗਈ । ਕਾਂਗਰਸ ਵਰਕਿੰਗ ਕਮੇਟੀ ਨੇ ਪ੍ਰਿੰਸੀਪਲ ਗਿਡਵਾਨੀ ਦੇ ਜੈਤੋ ਵਿਚ ਗ੍ਰਿਫਤਾਰ ਹੋ ਜਾਣ ਪਰ 'ਕਾਂਗਰਸ ਅਕਾਲੀ ਬਿਓਰ' ਦੇ ਕੰਮ ਲਈ ਜਾਰਜ ਜੋਜ਼ਫ ਨੂੰ ਨੀਯਤ ਕੀਤਾ ਤੇ ਉਨ੍ਹਾਂ ਨੂੰ ਕਿਹਾ ਗਿਆ ਕਿ ਉਹ

ਛੇਤੀ ਅੰਮ੍ਰਿਤਸਰ ਪੁਜ ਕੇ 'ਕਾਂਗਰਸ ਅਕਾਲੀ ਸਹਾਇਕ ਬਿਓਰ' ਦਾ ਕੰਮ ਸੰਭਾਲ ਲੈਣ।

(ਅਕਾਲੀ, 5 ਮਾਰਚ 1924

ਕਾਂਗਰਸ ਵਲੋਂ ਸ਼੍ਰੋਮਣੀ ਕਮੇਟੀ ਨੂੰ ਹਮਦਰਦੀ ਦੀ ਤਾਰ ਭੇਜੀ ਗਈ। ਮਹਾਤਮਾ ਗਾਂਧੀ ਨੇ ਇਸ ਸਾਕੇ ਤੇ ਬੜਾ ਰੰਜ ਪ੍ਰਗਟ ਕੀਤਾ। ਖਿਲਾਫਤ ਕਮੇਟੀ ਦੇ ਪ੍ਰਧਾਨ ਮੌਲਾਨਾ ਸ਼ੌਕਤ ਅਲੀ ਨੇ ਇਸ ਘਟਨਾ ਬਾਰੇ ਸਿਖਾਂ ਨਾਲ ਹਮਦਰਦੀ ਪ੍ਰਗਟ ਕੀਤੀ। ਜਮੀਅਤੁਲ ਉਲਮਾ ਦੇ ਪ੍ਰਧਾਨ ਮੌਲਾਨਾ ਕਫਾਇਤੁਲਾ ਨੇ ਸ਼੍ਰੋਮਣੀ ਕਮੇਟੀ ਨੂੰ ਤਾਰ ਭੇਜੀ :- "ਅਕਾਲੀ ਜਥੇ ਪਰ ਜੋ ਗੋਲੀ ਚਲਾਈ ਗਈ ਹੈ, ਇਹ ਕੇਵਲ ਸਿਖਾਂ ਪਰ ਨਹੀਂ, ਬਲਕਿ ਸਾਰੇ ਹਿੰਦੁਸਤਾਨ ਦੀ ਇਜ਼ਤ ਲਈ ਇਕ ਖੂਨੀ ਸਬਕ ਹੈ।"

ਲਿਬਰਲ ਐਸੋਸੀਏਸ਼ਨ ਦੇ ਪ੍ਰਧਾਨ ਸਰ ਤੇਜ ਬਹਾਦਰ ਸਪਰੂ ਨੇ ਜੈਤੋ ਦੇ ਸਾਕੇ ਬਾਰੇ ਸਿਖਾਂ ਨਾਲ ਹਮਦਰਦੀ ਪ੍ਰਗਟ ਕਰਦੇ ਹੋਏ ਸਰਕਾਰੀ ਅਤਿਆਚਾਰਾਂ ਦੀ ਨਿਖੇਧੀ ਕੀਤੀ ਤੇ ਨਿਰਪਖ ਪੜਤਾਲ ਦੀ ਮੰਗ ਕੀਤੀ।

2 ਮਾਰਚ ਨੂੰ ਕਲਕਤੇ ਵਿਚ ਇਕ ਭਾਰੀ ਜਲਸਾ ਹੋਇਆ, ਜਿਸ ਵਿਚ ਦੇਸ਼ ਬੰਧੂ ਸੀ. ਆਰ. ਦਾਸ, ਸ਼ਿਆਮ ਸੁੰਦਰ ਚਕ੍ਰਵਰਤੀ, ਸੰਤੋਸ਼ ਬਾਸੂ, ਹੇਮੰਤ ਕੁਮਾਰ ਤੇ ਮੌਲਵੀ ਨਸੀਰੁ ਦੀਨ ਨੇ ਜੈਤੋ ਸਬੰਧੀ ਤਕਰੀਰਾਂ ਕੀਤੀਆਂ। ਇਸ ਜਲਸੇ ਵਿਚ ਦੇਸ਼ ਬੰਧੂ ਦਾਸ ਨੇ ਇਹ ਮਤਾ ਪੇਸ਼ ਕੀਤਾ—"ਕਲਕਤੇ ਦੇ ਹਿੰਦੂਆਂ, ਮੁਸਲਮਾਨਾਂ ਤੇ ਸਿਖਾਂ ਦਾ ਇਹ ਸਾਂਝਾ ਜਲਸਾ ਗੁਰਦਵਾਰਾ ਗੰਗਸਰ ਜੈਤੋ ਵਿਚ ਅਖੰਡ ਪਾਠ ਕਰਨ ਜਾਂ ਰਹੇ ਸ਼ਾਂਤਮਈ ਸਿੰਘਾਂ ਪਰ ਹਕੂਮਤ ਵਲੋਂ ਗੋਲੀ ਚਲਾਏ ਜਾਣ ਦੀ ਸਖਤ ਨਿਖੇਧੀ ਤੇ ਰੋਸ ਪ੍ਰਗਟ ਕਰਦਾ ਹੈ ਅਰ ਸਾਂਤਮਈ ਰਹਿ ਕੇ ਸ਼ਹੀਦੀ ਪ੍ਰਾਪਤ ਕਰਨ ਵਾਲੇ ਅਕਾਲੀਆਂ ਨੂੰ ਵਧਾਈ ਦਿੰਦਾ ਹੈ, ਜਿਨ੍ਹਾਂ ਨੇ ਆਪਣੇ ਧਰਮ ਦੀ ਰਖਿਆ ਲਈ ਖਿੜੇ ਮਥੇ ਗੋਲੀਆਂ ਖਾਧੀਆਂ ਹਨ।"

ਇਸ ਮਤੇ ਬਾਰੇ ਪੁਰ-ਅਸਰ ਤਕਰੀਰ ਕਰਦੇ ਹੋਏ ਸੀ. ਆਰ.

ਦਾਸ ਨੇ ਕਿਹਾ–"ਅਕਾਲੀਆਂ ਨੇ ਆਪਣੇ ਅਮਲ ਤੇ ਕਰਣੀ ਨਾਲ ਸਾਬਤ ਕਰ ਦਿਤਾ ਹੈ ਕਿ ਸ੍ਵਰਾਜ ਲਈ ਸਹੀ ਰਾਹ ਇਹੋ ਹੈ। ਸਿਖਾਂ ਦੀ ਸਫਲਤਾ ਸ਼ਾਂਤਮਈ ਸਤਿਆਗ੍ਰਹਿ ਤੇ ਨਾਮਿਲਵਰਤਨ ਦੀ ਸਫਲਤਾ ਹੈ। ਇਸ ਲਈ ਇਸ ਜੰਗ ਵਿਚ ਸਾਰੇ ਦੇਸ਼ ਨੂੰ ਸਿਖਾਂ ਦੀ ਮਦਦ ਕਰਨੀ ਚਾਹੀਦੀ ਹੈ।"

[ਅਕਾਲੀ, 3 ਮਾਰਚ 1924

ਇਹੋ ਤਰ੍ਹਾਂ ਮਦਰਾਸ ਵਿਚ ਡਿਸਟ੍ਰਿਕਟ ਕਾਂਗਰਸ ਕਮੇਟੀ ਵਲੋਂ ਸ੍ਰੀ ਨਿਵਾਸ ਆਇੰਗਰ ਦੀ ਪ੍ਰਧਾਨਗੀ ਹੇਠ ਜੈਤੋ ਦੇ ਸਾਕੇ ਸਬੰਧੀ ਇਕ ਜਲਸਾ ਕੀਤਾ। ਉਸ ਵਿਚ ਟੀ. ਪ੍ਰਕਾਸ਼ਮ ਤੇ ਹੋਰ ਕਈ ਮੁਖੀਆਂ ਨੇ ਤਕਰੀਰਾਂ ਕੀਤੀਆਂ। ਮਤਾ ਪਾਸ ਕਰ ਕੇ ਸਿਖ ਪੰਥ ਨਾਲ ਹਮਦਰਦੀ ਪ੍ਰਗਟ ਕੀਤੀ ਗਈ। ਸਰਕਾਰ ਦੇ ਜ਼ੁਲਮ ਤੇ ਜਬਰ ਦੀ ਨਿਖੇਧੀ ਕੀਤੀ ਗਈ।

10-11 ਮਾਰਚ ਨੂੰ ਬਦਾਯੂੰ ਵਿਚ ਪੰਡਿਤ ਜਵਾਹਰ ਲਾਲ ਜੀ ਦੀ ਪ੍ਰਧਾਨਗੀ ਹੇਠ ਪੁਲੀਟੀਕਲ ਕਾਨਫ੍ਰੰਸ ਹੋਈ। ਪ੍ਰਧਾਨਗੀ ਭਾਸ਼ਣ ਦਿੰਦੇ ਹੋਏ ਜੈਤੋ ਦੇ ਸਾਕੇ ਸਬੰਧੀ ਪੰਡਤ ਜੀ ਨੇ ਕਿਹਾ–"ਪੰਜ ਸੌ ਦੇ ਪਹਿਲੇ ਸ਼ਹੀਦੀ ਜਥੇ ਤੇ ਗੋਲੀ ਚਲਾਈ ਗਈ ਹੈ। ਮੈਨੂੰ ਜ਼ਾਤੀ ਤੌਰ ਤੇ ਪਤਾ ਤੇ ਯਕੀਨ ਹੈ ਕਿ ਨਾਭੇ ਦੇ ਹਾਕਮ ਬੜੇ ਸਿਆਣੇ ਹਨ। ਉਹ ਇਸ ਸਾਕੇ ਸਬੰਧੀ ਹੋਰ ਕਿਸੇ ਏਜੰਸੀ ਨੂੰ ਪੜਤਾਲ ਦੀ ਆਗਿਆ ਨਹੀਂ ਦੇਣਗੇ। ਉਥੋਂ ਦੇ ਹਾਲਾਤ ਤੇ ਘਟਨਾਵਾਂ ਨੂੰ ਅਪੂਰਣ ਤੇ ਗਲਤ ਦਸਣਗੇ ਮੈਨੂੰ ਪੂਰਾ ਨਿਸਚਾ ਹੈ ਕਿ ਨਾਭੇ ਸਬੰਧੀ ਜਿਹੜੀਆਂ ਖਬਰਾਂ ਜਾਂ ਅਫਵਾਹਾਂ ਹਨ, ਉਹ ਬਿਲਕੁਲ ਭਰੋਸੇ ਯੋਗ ਨਹੀਂ। ਨਾਭੇ ਦੇ ਹਾਕਮ ਇਕ ਅਮ੍ਰੀਕਨ ਅਖਬਾਰ ਨਵੀਸ ਨੂੰ ਵੀ ਉਥੇ ਜਾਣ ਦੀ ਆਗਿਆ ਨਹੀਂ ਦੇਣਗੇ। ਸਿਖਾਂ ਤੇ ਕਿਸੇ ਤਰ੍ਹਾਂ ਦਾ ਦੂਸ਼ਣ ਨਹੀਂ ਲਾਇਆ ਜਾ ਸਕਦਾ। ਤਵਾਰੀਖ ਵਿਚ ਇਹ ਪਹਿਲਾ ਮੌਕਾ ਹੈ ਕਿ ਇਤਨੇ ਆਦਮੀ ਸ਼ਾਂਤਮਈ ਰਹਿੰਦੇ ਹੋਏ ਬਿਨਾਂ ਬਦਲਾ ਲੈਣ ਦੇ ਕਤਲ ਜਾਂ ਜ਼ਖਮੀ ਹੋਏ ਹਨ।"

ਇਸ਼ ਕਾਨਫ੍ਰੰਸ ਵਿਚ ਸਿਖਾਂ ਨਾਲ ਹਮਦਰਦੀ ਦਾ ਮਤਾ ਪਾਸ

ਕੀਤਾ ਗਿਆ ਤੇ ਜੈਤੋ ਵਿਚ ਹਾਕਮਾਂ ਵਲੋਂ ਗੋਲੀ ਚਲਾਣ ਦੀ ਸਖਤ ਨਿਖੇਧੀ ਕੀਤੀ ਗਈ।

ਕੌਮੀ ਸੰਸਥਾਵਾਂ ਤੇ ਲੀਡਰਾਂ ਦੀ ਹਮਦਰਦੀ ਦੇ ਨਾਲ ਦੇਸ਼ ਦੇ ਕੌਮ-ਪ੍ਰਜ ਅਖਬਾਰਾਂ ਨੇ ਜੈਤੋ ਦੇ ਸਾਕੇ ਬਾਰੇ ਖਾਲਸੇ ਦੀ ਬੜੀ ਮਦਦ ਕੀਤੀ। ਅਖਬਾਰਾਂ ਨੇ 'ਕਾਂਗਰਸ ਅਕਾਲੀ ਸਹਾਇਕ ਬਿਊਰੋ' ਵਲੋਂ ਇਸ ਸਾਕੇ ਸਬੰਧੀ ਭੇਜੇ ਗਏ ਸਹੀ ਹਾਲਾਤ ਪ੍ਰਕਾਸ਼ਤ ਕੀਤੇ ਤੇ ਸਰਕਾਰੀ ਪ੍ਰਾਪੇਗੰਡੇ ਦੀ ਸਖਤ ਨਿਖੇਧੀ ਕੀਤੀ। ਕਲਕਤੇ ਦੇ ਅੰਮ੍ਰਿਤ ਬਾਜ਼ਾਰ ਪਤ੍ਰਕਾ, ਮਦਰਾਸ ਦੇ ਹਿੰਦੂ, ਅਲਾਹਬਾਦ ਦੇ ਲੀਡਰ, ਪੂਨੇ ਦੇ ਕੇਸਰੀ ਤੇ ਬੰਬੇ ਕਰਾਨੀਕਲ, ਅਰ ਪੰਜਾਬ ਦੇ ਅਖਬਾਰਾਂ ਮਿਲਾਪ, ਟਿਰਬਯੂਨ, ਬੰਦੇ ਮਾਤਰਮ, ਜਿਮੀਂਦਾਰ ਆਦਿਕਾਂ ਨੇ ਜੈਤੋ ਦੇ ਸਾਕੇ ਸਬੰਧੀ ਜ਼ਬਰਦਸਤ ਲੇਖ ਤੇ ਨੋਟ ਲਿਖੇ।

ਸਵਾਮੀ ਓਅੰਕਾਰਾ ਨੰਦ ਐਮ. ਏ. ਨੇ ਆਪਣੇ ਅਖਬਾਰ 'ਔਨ-ਵਰਡ' ਦੇ 23 ਫਰਵਰੀ ਦੇ ਪਰਚੇ ਵਿਚ ਜੈਤੋ ਦੇ ਸਹੀ ਹਾਲਾਤ ਪ੍ਰਕਾਸ਼ਤ ਕੀਤੇ। ਉਨ੍ਹਾਂ ਨੇ ਅੰਗਰੇਜ਼ੀ ਵਿਚ 'ਅਕਾਲੀ ਘੋਲ (**Akail Struggle**) ਨਾਮੀ ਪੈਮਫਲਟ ਪ੍ਰਕਾਸ਼ਤ ਕੀਤਾ ਤੇ ਜਲ੍ਹਿਆਂ ਵਾਲੇ ਬਾਗ਼ ਦੇ ਇਕ ਜਲਸੇ ਵਿਚ ਤਕਰੀਰ ਕੀਤੀ। ਜਿਸ ਕਰ ਕੇ ਸਰਕਾਰ ਨੇ ਜ਼ੇਰ ਦਫਾ 124 'ਔਨ-ਵਰਡ' ਦੇ ਐਡੀਟਰ ਸਵਾਮੀ ਓਅੰਕਾਰਾ ਨੰਦ ਤੇ ਪੰਡਤ ਦੁਰਗਾ ਦਾਸ ਪ੍ਰਿੰਟਰ ਦੇ ਵਿਰੁਧ ਮੁਕੱਦਮਾ ਚਲਾਇਆ। ਸ੍ਰੀ ਕ੍ਰਿਸ਼ਨ ਮੈਜਿਸਟਰੇਟ ਨੇ 12-5 24 ਨੂੰ ਦੋਹਾਂ ਨੂੰ ਦੋ ਦੋ ਸਾਲ ਕੈਦ ਤੇ ਪੰਜ ਪੰਜ ਸੌ ਰੁਪਏ ਜੁਰਮਾਨੇ ਦੀ ਸਜ਼ਾ ਦਿਤੀ। ਅਕਾਲੀ ਲਹਿਰ ਨਾਲ ਹਮਦਰਦੀ ਦੇ ਲੇਖ ਲਿਖਣ ਦੇ ਜੁਰਮ ਵਿਚ 'ਔਨ-ਵਰਡ' ਦੇ ਦੂਜੇ ਐਡੀਟਰ ਸ੍ਰੀ ਚੰਦ੍ਰ ਸੈਨ ਵਿਸ਼ਸ਼ਟ ਨੂੰ ਜ਼ੇਰ ਦਫ਼ਾ 124 ਗ੍ਰਿਫਤਾਰ ਕੀਤਾ ਗਿਆ ਤੇ ਸਜ਼ਾ ਦਿਤੀ ਗਈ।

ਜੈਤੋ ਦੇ ਸਾਕੇ ਪਰ ਅਖਬਾਰਾਂ ਨੇ ਸਿਖ ਪੰਥ ਦੀ ਜੋ ਮਦਦ ਕੀਤੀ, ਉਸ ਦਾ ਇਕ ਨਮੂਨਾ ਮੌਲਾਨਾ ਜ਼ਫਰ ਅਲੀ ਖ਼ਾਂ ਦੀ ਇਕ ਨਜ਼ਮ ਪੇਸ਼ ਕਰਦੇ ਹਾਂ, ਜੋ ਉਨ੍ਹਾਂ ਨੇ 'ਜ਼ਿਮੀਦਾਰ ਵਿਚ ਲਿਖੀ ਸੀ :--

ਕਟੇ ਹੈਂ ਜਿਸ ਕਦਰ ਸਰ ਗੰਗਸਰ ਕੇ ਗੁਰਦਵਾਰੇ ਮੇਂ,
ਹੈ ਦਰਜ ਉਨ ਸਭ ਦੀ ਕੁਰਬਾਨੀ ਜਜ਼ਾ ਕੇ ਗੋਸ਼ਵਾਰੇ ਮੇਂ ।
ਨਾਘਾਇਲ ਕਰ ਸਕੀ ਥੀਜਿਨਕੋ ਨਨਕਾਨੇ ਮੇਂ ਆਂਖ ਉਨਕੀ,
ਉਨੇਂ ਭੀ ਉਸ ਨੇ ਤੜਪਾ ਕੇ ਛੋੜਾ ਇਕ ਇਸ਼ਾਰੇ ਮੇਂ ।
ਬਚੇ ਜਿਨ ਕੀ ਤੁਫੰਗੋਂ ਸੇ ਨਾ ਨੰਨ੍ਹੇ ਨੰਨ੍ਹੇ ਬੱਚੇ ਭੀ,
ਹੈ ਕਿਆ ਤਹਿਜ਼ੀਬ ਮਗ਼ਰਬ ਕੀ ਇਰਸ਼ਾਦ ਉਨਕੇ ਬਾਰੇ ਮੇਂ।
ਅਭੀ ਦੇਖਾ ਹੀ ਕਿਆ ਹੈ ਤੁਮ ਨੇ ਇਸ ਖੂਨੀ ਨਜ਼ਾਰੇ ਕਾ,
ਬਹੁਤ ਸੇ ਖੇਲ ਬਾਕੀ ਹੈਂ ਮਦਾਰੀ ਕੇ ਪਟਾਰੇ ਮੇਂ ।
ਜਫ਼ਾ ਕੀ ਗਰਮੀਏ, ਬਜ਼ਾਰ ਮਜ਼ਲੂਮੀ ਕੀ ਰੌਨਕ ਹੈ,
ਰਹਾ ਕਰਤੀ ਹੈ ਜ਼ਾਲਮ ਕੀ ਤਜਾਰਤ ਹੀ ਖਸਾਰੇ ਮੇਂ ।
ਪਲਟ ਕਰ ਜ਼ੋਰਿ ਦਸਤ ਆਜ਼ਾਰ ਕੋ ਇਕ ਦਿਨ ਉਲਟ ਦੇਗੀ,
ਯਿਹੀ ਗਰਦਸ਼ ਜੋ ਹੈ ਇਸ ਵਕਤ ਸਿਖੋਂ ਕੇ ਸਤਾਰੇ ਮੇਂ ।
ਬਹਾਏ ਹੈਂ ਜਿਹਨੋਂ ਨੇ ਬੇਕਸੋਂ ਕੇ ਖੂਨ ਕੇ ਦਰਿਆ,
ਵੋਹ ਖੁਦ ਬਹਿ ਜਾਏਂਗੇ ਤਕਦੀਰ ਕੀ ਨਦੀ ਕੇ ਧਾਰੇ ਮੇਂ ।
ਤੁਮਹੇ ਬਖ਼ਸ਼ਾ ਗਿਆ ਹੈ ਦੀਦਾਏ ਬੀਨਾ ਤੋ ਦੇਖੋਗੇ,
ਹਜ਼ਾਰੋਂ ਰਾਖ ਕੇ ਢੇਰ ਇਕ ਨਾਭਾ ਕੇ ਸ਼ਰਾਰੇ ਮੇਂ ।

ਜੈਤੋ ਦੇ ਸਾਕੇ ਸਬੰਧੀ ਕੌਮੀ ਲੀਡਰਾਂ ਤੇ ਸੰਸਥਾਵਾਂ ਦੀ ਹਮਦਰਦੀ ਸਿਖ ਪੰਥ ਨਾਲ ਹੋਣ ਕਰ ਕੇ ਸਾਰੇ ਹਿੰਦੁਸਤਾਨ ਦੀ ਹਮਦਰਦੀ ਸਿਖਾਂ ਨਾਲ ਹੋ ਗਈ । ਅਖਬਾਰਾਂ ਦੇ ਪ੍ਰਚਾਰ ਨੇ ਸਰਕਾਰੀ ਪ੍ਰਾਪੈਗੰਡੇ ਦਾ ਕੋਈ ਅਸਰ ਪੈਦਾ ਨਾ ਹੋਣ ਦਿਤਾ । ਐਂਗ ਲੋ ਇੰਡੀਅਨ ਅਖਬਾਰਾਂ ਸਿਵਲ ਮਿਲਟਰੀ ਗਜ਼ਟ ਲਾਹੌਰ, ਸਟੇਟਸਮੈਨ ਕਲਕਤਾ ਆਦਿਕਾਂ ਨੇ ਸਰਕਾਰੀ ਪਾਲਿਸੀ ਦੀ ਹਮਾਇਤ ਕੀਤੀ, ਪਰ ਕੌਮੀ ਪ੍ਰੈਸ ਨੇ ਉਨ੍ਹਾਂ ਦੀ ਕੋਈ ਪੇਸ਼ ਨਾ ਜਾਣ ਦਿਤੀ। ਸਾਰੇ ਹਿੰਦੁਸਤਾਨ ਦੀ ਇਖਲਾਕੀ ਹਮਦਰਦੀ ਨੇ ਸਿਖਾਂ ਦੇ ਉਦੇਸ਼ ਨੂੰ ਬੜੀ ਤਕਵੀਅਤ ਦਿਤੀ ।

ਸਰਕਾਰੀ ਪੜਤਾਲ–

ਸਰਕਾਰ ਨੇ ਜੈਤੋ ਦੇ ਸਾਕੇ ਦੀ ਪੜਪਾਲ ਲਈ ਸ: ਬਲਵੰਤ

ਸਿੰਘ ਨਲੂਆ ਮੈਜਿਸਟਰੇਟ ਨੂੰ ਨੀਯਤ ਕੀਤਾ । ਸਰਦਾਰ ਨੇ ਇਕ ਹਫਤਾ ਪੜਤਾਲ ਕਰ ਕੇ 56 ਗਵਾਹੀਆਂ ਲਈਆਂ, ਜਿਨ੍ਹਾਂ ਵਿਚ ਵਿਲਸਨ ਜਾਨਸਟਨ ਹਾਕਮ ਨਾਭਾ, ਕੋਲਡ ਸਟਰੀਮ ਡਿਪਟੀ ਕਮਿਸ਼ਨਰ ਫੀਰੋਜ਼ਪੁਰ, ਈ. ਜੀ. ਗਰੇਗਜ਼ ਸੁਪ੍ਰੰਟੰਡੰਟ ਪੁਲਸ ਫੀਰੋਜ਼ਪੁਰ, ਕੁਝ ਰਈਸ, ਕੁਝ ਪੇਂਡੂ ਤੇ ਜਥੇ ਦੇ ਮੈਂਬਰ ਗਵਾਹ ਸਨ । 12 ਮਾਰਚ ਨੂੰ ਇਸ ਦੀ ਰੀਪੋਰਟ ਪ੍ਰਕਾਸ਼ਤ ਕੀਤੀ ਗਈ, ਜਿਸ ਵਿਚ ਲਿਖਿਆ ਸੀ :–

"ਸ਼ਹੀਦੀ ਜਥੇ ਦਾ ਜਥੇਦਾਰ ਜੇ ਚਾਹੁੰਦਾ ਤਾਂ ਅਪੀਲ ਕਰ ਕੇ ਲੋਕਾਂ ਨੂੰ ਵਾਪਸ ਕਰ ਸਕਦਾ ਸੀ । ਪਰ ਜਥੇ ਦਾ ਆਮ ਲੋਕਾਂ ਨੂੰ ਦਲੇਰੀ ਦੇਣਾ, ਉਨ੍ਹਾਂ ਵਿਚ ਮਠਿਆਈ ਵੰਡਣਾ, ਬਰਗਾੜੀ ਵਿਚ ਲੰਗਰ ਚੋਂ ਪ੍ਰਸ਼ਾਦ ਛਕਾਣਾ, ਰਸਤੇ ਵਿਚ ਬ੍ਰਿਛਾਂ ਨਾਲੋਂ ਸੋਟੇ ਵਢਣ ਤੋਂ ਮਨਾਹ ਨਾ ਕਰਨਾ, ਸਮਾਲਸਰ ਤੋਂ ਰਸਤਾ ਬਦਲ ਕੇ ਲੰਡੇ ਰੋਡੇ ਨੂੰ ਚਲਿਆ ਜਾਣਾ, ਜਥੇ ਵਿਰੁਧ ਲਾਏ ਗਏ ਦੂਸ਼ਣਾਂ ਨੂੰ ਸਾਬਤ ਕਰਨ ਲਈਕਾਫੀ ਗੱਲਾਂ ਹਨ । ਸ਼ਹੀਦੀ ਜਥੇਦਾਰ ਕਹਿੰਦਾ ਹੈ ਕਿ 'ਮੈਂ ਲੋਕਾਂ ਨੂੰ ਆਖਿਆ ਸੀ ਕਿ ਉਹ ਵਾਪਸ ਚਲੇ ਜਾਣ ਤੇ ਜਥੇ ਨੂੰ ਇਕੱਲਿਆਂ ਜਾਣ ਦੇਣ, ਕਿਉਂਕਿ ਅਸੀਂ ਮਨ ਬਚਨ ਕਰ ਕੇ ਸ਼ਾਂਤਮਈ ਦਾ ਪ੍ਰਣ ਲੀਤਾ ਹੋਇਆ ਹੈ' ਇਹ ਇਕ ਬਹਾਨਾ ਹੈ । ਜਥੇ ਨਾਲ ਆਮ ਲੋਕਾਂ ਦਾ ਜਾਣਾ ਰਜ਼ਾਮੰਦੀ ਨਾਲ ਨਾ ਸਹੀ, ਲਾਪ੍ਰਵਾਹੀ ਨਾਲ ਹੋਇਆ ਹੈ । ਇਸ ਤਰ੍ਹਾਂ ਜਥੇ ਨੇ ਨਾਭੇ ਦੇ ਅਫਸਰਾਂ ਨੂੰ ਅਜਿਹੀ ਔਕੜ ਵਿਚ ਪਾ ਦਿਤਾ ਕਿ ਉਨ੍ਹਾਂ ਪਾਸ ਗੋਲੀ ਚਲਾਣ ਤੋਂ ਬਿਨਾਂ ਹੋਰ ਕੋਈ ਰਸਤਾ ਹੀ ਨਹੀਂ ਸੀ ।"

ਅਗੇ ਚਲ ਕੇ ਇਸ ਸਰਕਾਰੀ ਰੀਪੋਰਟ ਵਿਚ ਲਿਖਿਆ ਹੈ :–
"ਫੀਰੋਜ਼ਪੁਰ ਦੇ ਹਾਕਮਾਂ ਨੇ ਤਲਵੰਡੀ ਭਾਈ ਵਿਚ ਜਥੇ ਨੂੰ ਸਮਝਾਣ ਦੀ ਕੋਸ਼ਸ਼ ਕੀਤੀ । ਰਿਆਸਤ ਫਰੀਦਕੋਟ ਦੇ ਅਫਸਰਾਂ ਨੇ ਲੋਕਾਂ ਨੂੰ ਕਿਹਾ ਕਿ ਜਥੇ ਵਲ ਕੋਈ ਨਾ ਜਾਵੇ, ਰਿਆਸਤ ਨਾਭਾ ਦੇ ਅਫਸਰਾਂ ਦਾ ਹੁਕਮ ਦੇਣਾ ਕਿ ਜਥਾ ਪੰਜਾਹ ਪੰਜਾਹ ਦੀ ਗਿਣਤੀ ਵਿਚ ਪਾਠ ਕਰਨ ਲਈ ਜਾ ਸਕਦਾ ਹੈ ਸਭ ਤੋਂ ਅਖੀਰ ਮਿ: ਵਿਲਸਨ ਜਾਨਸਟਨ ਦਾ ਉਚੀ ਆਵਾਜ਼ ਨਾਲ ਕਹਿਣਾ ਕਿ ਜਥਾ ਅਗੇ ਨਾ ਜਾਵੇ, ਇਸ ਗੱਲ ਲਈ ਕਾਫੀ ਸਬੂਤ ਹਨ ਕਿ ਹਾਕਮਾਂ ਨੇ ਬੜੇ ਠੰਡੇ ਦਿਲ ਨਾਲ ਹਾਲਾਤ ਤੇ ਕਾਬੂ ਰਖਣ ਦਾ

ਜਤਨ ਕੀਤਾ। ਮੇਰੇ ਖਿਆਲ ਵਿਚ ਐਡਮਨਿਸਟਰੇਟਰ ਨੇ ਅਤਿਅੰਤ ਮਜਬੂਰ ਹੋ ਕੇ ਗੋਲੀ ਚਲਾਣ ਦਾ ਹੁਕਮ ਦਿਤਾ, ਉਹ ਵੀ ਛੇਤੀ ਨਾਲ ਨਹੀਂ। ਥੋੜੀ ਜਿਹੀ ਗੋਲੀ ਚਲਣ ਤੋਂ ਉਪ੍ਰੰਤ ਵੀ ਆਮ ਲੋਕਾਂ ਨੇ ਪਿਛੇ ਹਟਣ ਦਾ ਇਰਾਦਾ ਨਹੀਂ ਕੀਤਾ, ਬਲਕਿ ਆਪਣੇ ਸਜੇ ਹੱਥ ਗੁ: ਟਿੱਬੀ ਸਾਹਿਬ ਵਲ ਵਧਣਾ ਸ਼ੁਰੂ ਕਰ ਦਿਤਾ। ਹਾਲਾਤ ਸਖਤ ਨਾਜ਼ਕ ਤੇ ਖਤਰਨਾਕ ਹੋਣ ਕਰ ਕੇ ਦੂਜੀ ਵੇਰ ਗੋਲੀ ਚਲਾਣ ਲਈ ਤਿੰਨ ਰੌਂਦਾਂ ਦਾ ਹੁਕਮ ਦਿਤਾ ਗਿਆ। ਅਕਾਲੀਆਂ ਵਲੋਂ ਵੀ ਅਗਨਿ-ਹਥਿਆਰ ਵਰਤੇ ਗਏ। ਇਮਾਮ ਦੀਨ ਬੇਰੀ ਪੰਨਾ ਰਿ: ਨਾਭਾ ਦੇ ਖੱਬੇ ਪੱਟ ਵਿਚੋਂ ਗੋਲੀ ਪਾਰ ਹੋਈ। ਦੂਜੀ ਗੋਲੀ ਇਕ ਹਜ਼ੂਰਾ ਸਿੰਘ (ਗਵਾਹ 13) ਦੀ ਪੱਗ ਚੋਂ ਨਿਕਲ ਗਈ। ਇਕ ਗੋਲੀ ਜੈਤੋ ਦੀ ਇਕ ਪਸ਼ੂਆਂ ਦੀ ਹਵੇਲੀ ਦੇ ਦਰਵਾਜ਼ੇ ਚੋਂ ਨਿਕਲ ਗਈ। ਹੋਰ ਬਹੁਤ ਸਾਰੀਆਂ ਗੋਲੀਆਂ ਅੰਗਰੇਜ਼ ਅਫਸਰਾਂ ਤੇ ਸ: ਬ: ਇੰਦਰ ਸਿੰਘ ਪ੍ਰੈਜ਼ੀਡੰਟ ਕੌਂਸਲ ਰਿ: ਫਰੀਦਕੋਟ ਦੇ ਕੋਲੋਂ ਲੰਘੀਆਂ। ਸ਼ਹੀਦੀ ਜਥੇ ਦੇ ਗਵਾਹਾਂ ਦਾ ਬਿਆਨ ਹੈ ਕਿ ਡੂਰਲੀ ਜਥੇ ਚੋਂ ਇਕ ਜਗਤ ਸਿੰਘ ਨੇ ਦੁਨਾਲੀ ਬੰਦੂਕ ਦੀ ਵਰਤੋਂ ਕੀਤੀ। ਇਮਾਮੁਦੀਨ, ਹਜ਼ੂਰਾ ਸਿੰਘ ਤੇ ਸ: ਇੰਦਰ ਸਿੰਘ ਗੋਲੀ ਚਲਾਣ ਵਾਲੀ ਪਾਰਟੀ ਦੇ ਪਿਛੇ ਸਨ। ਇਸ ਲਈ ਇਹ ਗੋਲੀਆਂ ਅਕਾਲੀਆਂ ਤੋਂ ਬਿਨਾਂ ਹੋਰ ਕਿਸੇ ਪਾਸਿਓਂ ਨਹੀਂ ਆ ਸਕਦੀਆਂ ਸਨ।"*

ਸਰਕਾਰੀ ਰੀਪੋਰਟ ਵਿਚ ਸ਼ਹੀਦੀ ਜਥੇ ਤੇ ਉਸ ਨਾਲ ਸ਼ਾਮਲ ਸੰਗਤਾਂ ਚੋਂ ਪਹਿਲੇ ਗੋਲੀ ਚਲਾਣ ਦਾ ਦੂਸ਼ਣ ਲਾਇਆ ਗਿਆ। ਪਰ ਇਹ ਠੀਕ ਨਹੀਂ ਸੀ। 'ਵੁਹੀ ਕਾਤਲ ਵੁਹੀ ਮੁਨਸਫ ਵੁਹੀ ਸ਼ਾਹਿਦ ਠਹਿਰੇ' ਵਾਲੀ ਗੱਲ ਸੀ।

ਕੌਮੀ ਲੀਡਰਾਂ ਦਾ ਕੰਮ ਤੇ ਬਿਆਨ—

ਜੈਤੋ ਦੇ ਸਾਕੇ ਬਾਰੇ ਸ: ਕਰਤਾਰ ਸਿੰਘ ਤੇ ਸ: ਗੁਲਾਬ ਸਿੰਘ ਸਿੰਘ ਐਮ. ਐਲ. ਏ. ਨੇ 17-3-24 ਨੂੰ ਬਾਦਸ਼ਾਹ ਤੇ ਵਜ਼ੀਰ ਹਿੰਦ ਨੂੰ

*ਅਕਾਲੀ, 17 ਮਾਰਚ 1924

ਇਹ ਤਾਰ ਦਿਤੀ :-

"ਪੰਜ ਸੌ ਦੇ ਦੂਸਰੇ ਸ਼ਹੀਦੀ ਜਥੇ ਨੂੰ ਵੀ ਜੈਤੋ ਵਿਚ ਅਖੰਡ ਪਾਠ ਕਰਨ ਦੀ ਆਗਿਆ ਨਹੀਂ ਦਿਤੀ ਗਈ ਤੇ 14 ਮਾਰਚ ਨੂੰ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਹੈ। ਪਾਠ ਜਾਰੀ ਕਰਨ ਲਈ ਅਕਾਲ ਤਖਤ ਦਾ ਪਵਿਤ੍ਰ ਹੁਕਮ ਮੰਨ ਕੇ ਹੋਰ ਜਥੇ ਸ਼ਾਂਤਮਈ ਦਾ ਪ੍ਰਣ ਲੈ ਕੇ ਜੈਤੋ ਨੂੰ ਜਾ ਰਹੇ ਹਨ। ਉਨ੍ਹਾਂ ਦਾ ਮੰਤਵ ਕੇਵਲ ਨਾਭੇ ਦੀ ਹਕੂਮਤ ਵਲੋਂ ਬੰਦ ਕੀਤੇ ਗਏ ਪਾਠ ਨੂੰ ਜਾਰੀ ਕਰਨਾ ਹੈ, ਜਿਸ ਨੇ ਕਿ ਪਾਠ ਕਰਦੇ ਗ੍ਰੰਥੀ ਸਿੰਘ ਨੂੰ ਘਸੀਟ ਕੇ ਬਾਹਰ ਕਢ ਦਿਤਾ ਹੈ। ਆਪ ਕਟੜ ਸਿਖਾਂ ਦੇ ਭਾਵਾਂ ਤੋਂ ਇਸ ਗੱਲ ਦੇ ਨਤੀਜੇ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹੋ। ਲੇਕਨ ਸਿਖ ਬਿਲਕੁਲ ਪੁਰ-ਅਮਨ ਢੰਗ ਤੇ ਟਿਕਵੇਂ ਸੁਭਾਓ ਨਾਲ ਉਥੇ ਗੁਰਬਾਣੀ ਦੇ ਕੀਰਤਨ ਦੇ ਪਾਠ ਦੀ ਰੂਹ ਨੂੰ ਤਾਕਤ ਦੇਣ ਵਾਲੀ ਖ਼ੁਰਾਕ ਹਾਸਲ ਕਰਨ ਲਈ ਜਾ ਰਹੇ ਹਨ। ਉਹ ਮਨ ਬਚਨ ਕਰਮ ਕਰ ਕੇ ਇਸ ਗੱਲ ਤੇ ਵੀ ਦ੍ਰਿੜ੍ਹ ਹਨ ਕਿ ਉਹ ਕਿਸੇ ਨੂੰ ਕੋਈ ਤਕਲੀਫ ਨਹੀਂ ਦੇਣਗੇ। ਇਸ ਤੋਂ ਵਧੀਕ ਨਾ ਕੋਈ ਪ੍ਰਣ ਸੰਭਵ ਹੈ ਤੇ ਨਾ ਜ਼ਰੂਰੀ ਹੈ। ਆਪ ਕਿਰਪਾ ਕਰ ਕੇ ਸਰਕਾਰ ਨੂੰ ਸਮੂਹ ਧਾਰਮਿਕ ਬੰਦਸ਼ਾਂ ਹਟਾਣ ਲਈ ਹਦਾਇਤ ਜਾਰੀ ਕਰ ਦਿਓ। ਜੈਤੋ ਵਿਚ ਰਾਜਨੀਤਕ ਤਕਰੀਰਾਂ ਜਾਂ ਵਿਖਾਵਿਆਂ ਦਾ ਬਹਾਨਾ ਉਕਾ ਨਿਰਮੂਲ ਹੈ। ਉਥੇ ਕਿਸੇ ਨੂੰ ਕਾਨਾਫੂਸੀ ਕਰਨ ਦੀ ਵੀ ਆਗਿਆ ਨਹੀਂ ਦਿਤੀ ਜਾਂਦੀ। ਜੇ ਇਸ ਸਬੰਧੀ ਛੇਤੀ ਹੀ ਕੋਈ ਕਾਰਵਾਈ ਨਾ ਕੀਤੀ ਗਈ ਤਾਂ ਹਾਲਾਤ ਦੇ ਵਧੇਰੇ ਨਾਜ਼ਕ ਹੋ ਜਾਣ ਦੀ ਸੰਭਾਵਨਾ ਹੈ।

"ਸਿਖਾਂ ਦੀ ਨਾਭੇ ਬਾਰੇ ਪੋਜ਼ੀਸ਼ਨ ਬਿਲਕੁਲ ਸਾਫ ਹੈ। ਉਨ੍ਹਾਂ ਦਾ ਨਿਸਚਾ ਹੈ ਕਿ ਮਹਾਰਾਜੇ ਦਾ ਗਦੀਓਂ ਉਤਰਨਾ ਮਰਜੀ ਨਾਲ ਨਹੀ ਸੀ। ਰਿਆਸਤਾਂ ਨਾਲ ਸੰਧੀ ਦਾ ਪੂਰਾ ਸਤਿਕਾਰ ਕੀਤਾ ਜਾਵੇ।"

ਇਸ ਤਾਰ ਸਬੰਧੀ ਹੋਮ ਸਕੱਤ੍ਰ ਸਰਕਾਰ ਹਿੰਦ ਨੂੰ ਲਿਖਿਆ ਗਿਆ ਕਿ ਉਹ ਬਾਦਸ਼ਾਹ ਤੇ ਵਜ਼ੀਰ ਹਿੰਦ ਨੂੰ ਪੁਚਾ ਦੇਣ।

ਸਰਕਾਰ ਹਿੰਦ ਦੇ ਹੋਮ ਸਕੱਤਰ ਵਲੋਂ ...

375 ਯੂ. ਐਲ. ਮਿਤੀ 21 ਮਾਰਚ 1924 ਰਾਹੀਂ ਇਹ ਜਵਾਬ ਦਿਤਾ ਗਿਆ :–

"ਸੇਵਾ ਵਿਖੇ, ਸਰਦਾਰ ਕਰਤਾਰ ਸਿੰਘ ਤੇ ਸਰਦਾਰ ਗੁਲਾਬ ਸਿੰਘ, ਮੈਂਬਰ ਲੈਜਿਸਲੇਟਿਵ ਅਸੈਂਬਲੀ,

ਲੈਜਿਸਲੇਟਿਵ ਅਸੈਂਬਲੀ ਦੇ ਚੁਣੇ ਹੋਏ ਸਿਖ ਮੈਂਬਰਾਂ ਦੇ 11 ਮਾਰਚ 1924 ਦੀ ਤਾਰ ਬਨਾਮ ਬਾਦਸ਼ਾਹ ਤੇ ਵਜ਼ੀਰ ਹਿੰਦ ਨੂੰ। ਜੈਤੋ ਬਾਰੇ ਵਜ਼ੀਰ ਹਿੰਦ ਵਲੋਂ ਮੈਨੂੰ ਆਪ ਨੂੰ ਇਤਲਾਹ ਦੇਣ ਦੀ ਆਗਿਆ ਹੋਈ ਹੈ ਕਿ ਜੇ ਉਨ੍ਹਾਂ ਪਾਸ ਆਪ ਦਾ ਡੈਪੂਟੇਸ਼ਨ ਸਰਕਾਰ ਹਿੰਦ ਰਾਹੀਂ ਭੇਜਿਆ ਜਾਵੇ ਤਾਂ ਉਹ ਆਪ ਦੀਆਂ ਗੱਲਾਂ ਪਰ ਸਰਕਾਰ ਹਿੰਦ ਦੀ ਸਿਫਾਰਸ਼ ਤੇ ਬੜੀ ਖੁਸ਼ੀ ਨਾਲ ਵਿਚਾਰ ਕਰਨ ਲਈ ਤਿਆਰ ਹਨ।"

ਮਾਰਚ ਵਿਚ ਲੈਜਿਸਲੇਟਿਵ ਅਸੈਂਬਲੀ ਵਿਚ ਸਰ ਮੇਲਕ-ਮਹੇਲੀ ਨੇ ਸਰਕਾਰ ਵਲੋਂ ਕਿਹਾ–"ਸਰਕਾਰ ਵਲੋਂ ਸਿਖਾਂ ਪ੍ਰਤੀ ਸੁਲਾਹ ਦਾ ਹੱਥ ਸਦਾ ਵਧਿਆ ਰਹੇਗਾ। ਹੁਣ ਸਿਖਾਂ ਦਾ ਕੰਮ ਹੈ ਕਿ ਉਹ ਇਸ ਹੱਥ ਨੂੰ ਪਕੜਨ।"

ਇਸ ਪਰ ਚੀਫ ਖਾਲਸਾ ਦੀਵਾਨ ਤੇ ਨਰਮ ਧੜੇ ਦੇ ਸਿਖਾਂ ਦੀ ਰਾਇ ਬਣ ਗਈ ਕਿ ਸਿਖਾਂ ਨੂੰ ਸਰਕਾਰ ਨਾਲ ਸੁਲਾਹ ਕਰ ਲੈਣੀ ਚਾਹੀਦੀ ਹੈ। 24 ਮਾਰਚ 1924 ਦੇ ਪਰਚੇ ਵਿਚ ਖਾਲਸਾ ਐਡਵੋਕੇਟ ਨੇ ਲਿਖਿਆ–"ਸਿਖਾਂ ਦਾ ਇਕ ਧੜਾ (ਅਕਾਲੀ ਪੁਲੀਟੀਕਲ ਖਿਆਲਾਂ ਵਾਲੇ) ਹੈ ਜੋ ਸਰਕਾਰ ਤੇ ਸਿਖਾਂ ਵਿਚਕਾਰ ਸੁਲਾਹ ਨਹੀਂ ਹੋਣ ਦਿੰਦਾ।"

ਰਾਇਜ਼ਾਦਾ ਹੰਸਰਾਜ ਦਾ ਬਿਆਨ–

ਰਾਇਜ਼ਾਦਾ ਹੰਸਰਾਜ ਐਮ. ਐਲ. ਸੀ. ਤੇ ਪੰਜਾਬ ਦੇ ਕਾਂਗਰਸੀ ਨੇਤਾਂ ਨੇ ਅਕਾਲੀ ਅਖਬਾਰ ਦੇ ਪਤਰ ਪ੍ਰੇਰਕ ਨੂੰ ਬਿਆਨ ਦਿੰਦੇ ਹੋਏ ਕਿਹਾ :–

"ਮੈਂ 21 ਫਰਵਰੀ 1924 ਹੈ ਸ੍ਰੀ ਸਨਮੁਖਮ ਚੈਟੀ ਨਾਲ ਸਵੇਰੇ 6 ਵਜੇ ਜੈਤੋ ਸਟੇਸ਼ਨ ਤੇ ਪੁਜਿਆ। ਉਥੋਂ ਸਾਨੂੰ ਇਕ ਸਿਪਾਹੀ ਪੁਲਸ

ਅਫ਼ਸਰ ਪਾਸ ਲੈ ਗਿਆ। ਜਿਸ ਨੇ ਸਾਨੂੰ ਕਿਹਾ, 'ਤੁਹਾਨੂੰ ਇਥੋਂ ਚਲੇ ਜਾਣਾ ਚਾਹੀਦਾ ਹੈ।'' ਅਸੀਂ ਉਸ ਨੂੰ ਉਤਰ ਦਿਤਾ, 'ਅਸੀਂ ਤਾਂ ਅੱਖੀਂ ਹਾਲਾਤ ਵੇਖਣ ਲਈ ਆਏ ਹਾਂ। ਜਿਥੋਂ ਤੀਕ ਹੋ ਸਕੇਗਾ, ਅਸੀਂ ਜਥੇ ਨੂੰ ਸ਼ਾਂਤਮਈ ਰਹਿਣ ਦੀ ਪ੍ਰੇਰਨਾ ਕਰਾਂਗੇ।' ਇਤਨੇ ਵਿਚ ਵਿਲਸਟਨ ਜਾਨਸਟਨ ਹਾਕਮ ਨਾਭਾ ਦਾ ਹੁਕਮ ਆਇਆ ਕਿ ਸਾਨੂੰ ਗੱਡੀ ਤੇ ਵਾਪਸ ਕਰ ਦਿਤਾ ਜਾਵੇ। ਸਟੇਸ਼ਨ ਦੇ ਕੋਲ ਸਾਨੂੰ ਇਕ ਤੰਬੂ ਵਿਚ ਪੁਲਸ ਦੀ ਨਿਗਰਾਨੀ ਵਿਚ ਬਿਠਾਇਆ ਗਿਆ। ਸ਼ਾਮ ਦੇ ਸਾਢੇ ਤਿੰਨ ਵਜੇ ਤਕ ਇਥੇ ਹੀ ਬਿਠਾਈ ਰਖਿਆ ਗਿਆ। ਜੈਤੋ ਦੇ ਸਹੀ ਹਾਲਾਤ ਵੇਖਣ ਲਈ ਦਸ ਪੰਦਰਾਂ ਆਦਮੀ ਹੋਰ ਵੀ ਸਾਡੇ ਨਾਲ ਗਡੀਓਂ ਉਤਰੇ ਸਨ। ਉਨ੍ਹਾਂ ਨੂੰ ਸਾਰਾ ਦਿਨ ਧੁਪੇ ਬਿਠਾਈ ਰਖਿਆ। ਅਸੀਂ ਤੰਬੂ ਵਿਚ ਸਾਂ। ਸਾਨੂੰ ਰੋਟੀ ਵੀ ਖੁਆ ਦਿਤੀ ਗਈ, ਪਰ ਦੂਜੇ ਆਦਮੀਆਂ ਨੂੰ ਧੁਪੇ ਬਿਠਾਣ ਦੇ ਨਾਲ ਰੋਈ ਪਾਣੀ ਵੀ ਨਹੀਂ ਦਿਤਾ ਗਿਆ।

''ਥੋੜ੍ਹੇ ਚਿਰ ਪਿਛੋਂ ਕਰਨਲ ਗਰੇਗਸਨ ਸੁਪ੍ਰੰਟੰਡੰਟ ਪੁਲਸ ਮੇਰੇ ਪਾਸ ਆਇਆ। ਉਹ ਜਲੰਧਰ ਰਹਿ ਆਇਆ ਸੀ, ਇਸ ਲਈ ਮੇਰਾ ਜਾਣੂ ਸੀ ਮੈਂ ਉਸਨੂੰ ਕਿਹਾ ਕਿ ਸਾਨੂੰ ਸ਼ਹੀਦੀ ਜਥੇ ਸਬੰਧੀ ਹਾਲਾਤ ਦੇਖਣ ਲਈ ਆਗਿਆ ਹੋਣੀ ਚਾਹੀਦੀ ਹੈ। ਉਸ ਨੇ ਉੱਤਰ ਦਿਤਾ, 'ਇਹ ਰਿਆਸਤ ਦਾ ਮਾਮਲਾ ਹੈ ਮੈਂ ਇਸ ਵਿਚ ਕੋਈ ਦਖ਼ਲ ਨਹੀਂ ਦੇ ਸਕਦਾ। ਤੁਹਾਨੂੰ ਇਥੋਂ ਚਲੇ ਜਾਣਾ ਚਾਹੀਦਾ ਹੈ। ਮੈਂ ਇਸ ਗੱਲ ਵਿਚ ਤੁਹਾਡੀ ਕੋਈ ਮਦਦ ਨਹੀਂ ਕਰ ਸਕਦਾ।'

''ਸੁਪ੍ਰੰਟੰਡੰਟ ਪੁਲਸ ਨੂੰ ਮੈਂ ਪੁਛਿਆ, 'ਇਤਨੀ ਫੌਜ ਪੁਲਸ, ਰਸਾਲਾ ਤੇ ਹਥਿਆਰ ਕਿਉਂ ਇਕੱਤ੍ਰ ਕੀਤੇ ਗਏ ਹਨ ਜਦਕਿ ਸ਼ਹੀਦੀ ਜਥੇ ਨੇ ਸ਼ਾਂਤਮਈ ਦਾ ਪ੍ਰਣ ਲਿਆ ਹੋਇਆ ਹੈ?' ਉਸ ਦਾ ਉਤਰ ਸੀ– 'ਸਾਨੂੰ ਅਕਾਲੀਆਂ ਤੋਂ ਕੋਈ ਖਤਰਾ ਨਹੀਂ, ਕਿਉਂਕਿ ਅਸੀਂ ਕਿਸੇ ਅਕਾਲੀ ਦੀ ਜ਼ਬਾਨ ਤੋਂ ਕੌੜੇ ਸ਼ਬਦ ਨਹੀਂ ਸੁਣੇ, ਪਰ ਸਾਨੂੰ ਤਮਾਸ਼ਬੀਨਾਂ ਤੇ ਹੋਰ ਆਦਮੀਆਂ ਤੋਂ ਡਰ ਜ਼ਰੂਰ ਹੈ ਕਿ ਉਹ ਕਿਤੇ ਬਦਅਮਨੀ ਨਾ ਕਰ ਦੇਣ। ਇਸ ਲਈ ਅਸੀਂ ਇਹ ਪ੍ਰਬੰਧ ਕੀਤਾ ਹੈ।''

ਬਿਆਨ ਦੇ ਅਖੀਰ ਵਿਚ ਰਾਇਜ਼ਾਦਾ ਹੰਸਰਾਜ ਨੇ ਕਿਹਾ–

"ਸਟੇਸ਼ਨ ਜੈਤੋ ਤੇ ਗੋਰਖਾ ਫੌਜ ਦਾ ਪਹਿਰਾ ਲਗਾ ਹੋਇਆ ਸੀ। ਕਿਸੇ ਆਦਮੀ ਨੂੰ ਸ਼ਹਿਰ ਵਲ ਜਾਣ ਦੀ ਆਗਿਆ ਨਹੀਂ ਸੀ। ਗੋਲੀ ਬਿਨਾਂ ਕਾਰਨ ਤੇ ਅਯੋਗ ਚਲਾਈ ਗਈ ਹੈ ."

[ਅਕਾਲੀ, 25 ਫਰਵਰੀ 1924

ਡਾਕਟਰ ਕਿਚਲੂ ਦਾ ਬਿਆਨ—

ਡਾਕਟਰ ਕਿਚਲੂ ਪਹਿਲੇ ਸ਼ਹੀਦੀ ਜਥੇ ਨਾਲ ਸਨ। ਉਨ੍ਹਾਂ ਨੂੰ ਨਾਭੇ ਦੇ ਹਾਕਮਾਂ ਨੇ ਗ੍ਰਿਫਤਾਰ ਕਰ ਲਿਆ। ਇਕ ਮਹੀਨੇ ਪਿਛੋਂ ਉਨ੍ਹਾਂ ਨੂੰ ਰਿਹਾ ਕੀਤਾ ਗਿਆ। 27 ਮਾਰਚ ਨੂੰ ਡਾਕਟਰ ਕਿਚਲੂ ਨੇ ਕਾਂਗਰਸ ਵਲੋਂ ਕਾਇਮ ਕੀਤੇ ਗਏ 'ਅਕਾਲੀ ਸਹਾਇਕ ਬਿਊਰੋ' ਦੇ ਸਾਹਮਣੇ ਇਕ ਬਿਆਨ ਦਿਤਾ, ਜਿਸ ਵਿਚ ਜੈਤੋ ਦੇ ਅਖੀਂ ਡਿਠੇ ਹਾਲਾਤ ਵਰਣਨ ਕੀਤੇ। ਡਾਕਟਰ ਜੀ ਨੇ ਦਸਿਆ :—

ਮੈਂ, ਸ੍ਰੀ ਗਿਡਵਾਨੀ ਤੇ ਮਿ: ਜ਼ਮੰਦ ਤਿੰਨੇ ਜਥੇ ਨੂੰ ਪਹਿਲੇ ਕੈਂਪ (ਬਰਗਾੜੀ) ਵਿਚ ਮਿਲੇ। ਅਸੀਂ ਵੇਖਿਆ ਕਿ ਜਥੇ ਜਾਂ ਉਸ ਦੇ ਨਾਲ ਦਰਸ਼ਕਾਂ ਚੋਂ ਕਿਸੇ ਪਾਸ ਕੋਈ ਹਥਿਆਰ ਨਹੀਂ ਸੀ। ਉਥੋਂ ਅਸੀਂ ਮੋਟਰ ਤੇ ਸਵਾਰ ਹੋ ਕੇ ਚਲ ਪਏ। ਦੋ ਮੀਲ ਤੇ ਜਾ ਕੇ ਠਹਿਰ ਗਏ। ਕਿਉਂਕਿ ਮਿ: ਜ਼ਮੰਦ ਜਥੇ ਨੂੰ ਤੁਰਦਿਆਂ ਵੇਖਣਾ ਚਾਹੁੰਦਾ ਸੀ। ਜਦ ਜੱਥਾ ਸਾਡੇ ਨੇੜੇ ਪੁਜ ਗਿਆ, ਅਸੀਂ ਫਿਰ ਮੋਟਰ ਤੇ ਸਵਾਰ ਹੋ ਕੇ ਅਗੇ ਤੁਰ ਪਏ ਤੇ ਨਾਭੇ ਦੀ ਹੱਦ ਵਿਚ ਦਾਖਲ ਹੋ ਗਏ। ਰਸਤੇ ਵਿਚ ਅਸੀਂ ਵੇਖਿਆ ਕਿ ਲੋਕੀ ਜਥੇ ਨੂੰ ਦੁਧ, ਚਾਹ ਤੇ ਮਿਠਾਈ ਨਾਲ ਸੇਵਾ ਕਰਦੇ ਸਨ। ਨਾਭੇ ਦੀ ਹੱਦ ਤੇ ਇਕ ਪੁਲੀਸ ਅਫਸਰ ਤੇ ਇਕ ਮੈਜਿਸ-ਟਰੇਟ ਤੇ ਦੋ ਸਵਾਰ ਖੜੇ ਸਨ। ਉਹਨਾਂ ਨੇ ਸਾਨੂੰ ਰੋਕਿਆ। ਪੁਲਸ ਅਫ-ਸਰਨੇ ਸਾਨੂੰ ਇਕ ਕਾਗਜ਼ ਦਿਤਾ, ਜਿਸਨੂੰ ਅਸੀਂ ਖੋਲ੍ਹਕੇ ਪੜ੍ਹਿਆ। ਉਸ ਵਿਚ ਜ਼ਥੇ ਨੂੰ ਸੰਬੋਧਨ ਕਰਕੇ ਲਿਖਿਆ ਸੀ। ਅਫਸਰ ਨੇ ਸਾਨੂੰ ਕਿਹਾ--"ਰਤਾ ਠਹਿਰੋ, ਮੈਂ ਨਾਜ਼ਮ ਸਾਹਿਬ ਤੋਂ ਹੁਕਮ ਲੈ ਆਵਾਂ।'ਇਹ ਗਲ ਅਸੀਂ ਮੰਨ ਲਈ ਤੇ ਠਹਿਰ ਗਏ।ਅਧੇਘੰਟੇ ਪਿਛੋਂ ਜਥਾ ਆਗਿਆ ਤੇਜੈਤੋ ਵਲ ਰਵਾਨਾ ਹੋ ਗਿਆ। ਉਸ ਨੂੰ ਹੁਕਮ ਦਸਿਆ ਗਿਆ, ਪਰ

ਉਸ ਦੀ ਪ੍ਰਵਾਹ ਨਾ ਕੀਤੀ। ਉਸ ਵਕਤ ਵੀ ਅਸੀਂ ਵੇਖਿਆ ਕਿ ਜਥੇ ਜਾਂ ਲੋਕਾਂ ਪਾਸ ਕੋਈ ਹਥਿਆਰ ਨਹੀਂ ਸੀ। ਹਾਂ ਸੋਟੀਆਂ ਸਨ, ਜੋ ਲੋਕਾਂ ਨੇ ਰਾਹ ਆਉਂਦਿਆਂ ਬ੍ਰਿਛਾਂ ਨਾਲੋਂ ਤੋੜ ਕੇ ਲਿਆਂਦੀਆਂ ਸਨ। ਜਥੇਦਾਰਾਂ ਨੇ ਲੋਕਾਂ ਨੂੰ ਖੜੇ ਕਰਕੇ ਸ਼ਾਂਤਮਈ ਰਹਿਣ ਦੀ ਸਿਖਿਆ ਦਿਤੀ।

ਜਦ ਜਥੇ ਜੈਤੋ ਵਲ ਵਧਿਆ, ਪੁਲਸ ਅਫਸਰ ਤੇ ਮੈਜਿਸਟਰੇਟ ਵੀ ਉਧਰ ਤੁਰ ਪਏ। ਸਾਡੀ ਸਮਝ ਵਿਚ ਨਾ ਆਵੇ ਕਿ ਅਸੀਂ ਕੀ ਕਰੀਏ ? ਕੁਝ ਚਿਰ ਉਡੀਕ ਕਰਨ ਅਸੀਂ ਪਿਛੋਂ ਨਾਭੇ ਦੇ ਹਾਕਮ ਨੂੰ ਇਕ ਸਾਂਝਾ ਰੁਕਾ ਲਿਖਿਆ ਕਿ ਅਸੀਂ ਪੁਲਸ ਅਫਸਰ ਦੇ ਕਹਿਣ ਪਰ ਰੁਕੇ ਪਏ ਹਾਂ, ਸਾਡੇ ਲਈ ਕੀ ਹੁਕਮ ਹੈ ? ਇਕ ਘੋੜ-ਸਵਾਰ ਜੈਤੋ ਵਲ ਜਾ ਰਿਹਾ ਸੀ, ਅਸੀਂ ਉਹ ਰੁਕਾ ਉਸ ਨੂੰ ਦੇ ਦਿਤਾ।

ਥੋੜੇ ਚਿਰ ਪਿਛੋਂ ਗੋਲੀ ਚਲਣ ਦੀ ਆਵਾਜ਼ ਆਈ। ਤਿੰਨ ਵੇਰ ਇਹ ਆਈ ਇਹ ਪੰਜ ਮਿੰਟ ਚਲੀ ਹੋਵੇਗੀ। ਇਸ ਦੇ ਪਿਛੋਂ ਅਸੀਂ ਚਾਹਿਆ ਕਿ ਨਾਭੇ ਦੀ ਹੱਦ ਵਿਚ ਦਾਖ਼ਲ ਹੋਵੀਏ। ਸਾਡਾ ਮੋਟਰ ਡਰਾਈਵਰ ਕਿਤੇ ਚਲਾ ਗਿਆ ਸੀ, ਇਸ ਲਈ ਤੁਰ ਨਾ ਸਕੇ। ਇੰਨੇ ਵਿਚ ਕੁਝ ਲੋਕਾਂ ਨੂੰ ਵਾਪਸ ਆਉਂਦਿਆਂ ਵੇਖਿਆ। ਉਨ੍ਹਾਂ ਪਾਸੋਂ ਹਾਲ ਮਲੂਮ ਹੋਇਆ। ਇਤਨੇ ਚਿਰ ਨੂੰ ਮੋਟਰ ਡਰਾਈਵਰ ਵੀ ਆ ਗਿਆ ਤੇ ਅਸੀਂ ਮੋਟਰ ਤੇ ਚੜ੍ਹ ਕੇ ਜੈਤੋ ਵਲ ਤੁਰ ਪਏ। ਮਿ: ਜ਼ਮੰਦ ਪਿਛੇ ਰਹਿ ਗਿਆ ਕਿਉਂਕਿ ਉਸ ਨੇ ਗੱਡੀ ਤੇ ਪਿਸ਼ਾਵਰ ਜਾਣਾ ਸੀ। ਇਕ ਓਪਰਾ ਆਦਮੀ ਹੋਣ ਕਰ ਕੇ ਉਹ ਕਿਸੇ ਮਾਮਲੇ ਵਿਚ ਫਸਣਾ ਨਹੀਂ ਚਾਹੁੰਦੇ ਸਨ।

ਜੈਤੋ ਜਾਂਦੇ ਹੋਏ ਅਸੀਂ ਕੁਝ ਜ਼ਖਮੀ ਵੇਖੇ, ਜਿਨ੍ਹਾਂ ਨੂੰ ਬੰਦੂਕ ਦੀਆਂ ਗੋਲੀਆਂ ਲਗੀਆਂ ਹੋਈਆਂ ਸਨ। ਕੁਝ ਆਦਮੀ ਮਰਦੇ ਹਾਲਤ ਵਿਚ ਵੀ ਤਕੇ। ਜਦ ਅਸੀਂ ਮੈਦਾਨ ਵਿਚ ਪਹੁੰਚੇ ਉਥੇ ਪੁਲਸ ਅਫਸਰ ਮੌਜੂਦ ਸਨ। ਰਸਤੇ ਵਿਚ ਸਾਨੂੰ ਸ਼੍ਰੋਮਣੀ ਕਮੇਟੀ ਦਾ ਡਾਕਟਰ ਮਿਲਿਆ, ਜਿਸ ਨੇ ਸ਼ਿਕਾਇਤ ਕੀਤੀ ਕਿ ਜ਼ਖਮੀਆਂ ਦੀ ਮਰ੍ਹਮ ਪਟੀ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਇਸ ਪਰ ਇਕ ਪੁਲਸ ਅਫਸਰ ਆਇਆ

ਜਿਸ ਨੇ ਸਾਡੀ ਮੋਟਰ ਰੋਕ ਲਈ ਤੇ ਗਿਡਵਾਨੀ ਨੂੰ ਕਹਿਣ ਲਗਾ, 'ਉਹ ਆਪਣੇ ਆਪ ਨੂੰ ਗ੍ਰਿਫਤਾਰ ਸਮਝੇ, ਕਿਉਂਕਿ ਉਸ ਦੀ ਸਜ਼ਾ ਬਹਾਲ ਕਰ ਦਿਤੀ ਗਈ ਹੈ। ਗਿਡਵਾਨੀ ਤੇ ਮੈਨੂੰ ਕਿਲੇ ਵਿਚ ਲੈ ਗਏ। ਅਸੀਂ ਵੇਖਿਆ ਕਿ ਕਮਰੇ ਦੇ ਬਾਹਰ ਤਾਰਾਂ ਲਾ ਕੇ ਇਕ ਵਲਗਣ ਬਣਾਇਆ ਹੋਇਆ ਸੀ, ਉਸ ਵਿਚ ਗ੍ਰਿਫਤਾਰ ਕੀਤੇ ਲੋਕੀ ਲਿਆਏ ਜਾਂਦੇ ਸਨ। ਅਸੀਂ ਜਥੇ ਦੇ ਅਕਾਲੀਆਂ ਨੂੰ ਘਸੀਟਦੇ ਹੋਏ ਵੇਖਿਆ।

ਮਿ: ਪਾਨੀਕਾਰ ਦਾ ਬਿਆਨ–

ਕਾਂਗਰਸ ਵਰਕਿੰਗ ਕਮੇਟੀ ਦੇ ਮਤੇ ਅਨੁਸਾਰ ਸ੍ਰੀ ਕੇ. ਐਮ ਪਾਨੀਕਾਰ ਇੰਚਾਰਜ ਅਕਾਲੀ ਸਹਾਇਕ ਬਿਊਰੋ ਨੇ ਜੈਤੋ ਦੇ ਸਾਕੇ ਸਬੰਧੀ ਇਕ ਰੀਪੋਰਟ ਪ੍ਰਕਾਸ਼ਤ ਕੀਤੀ। ਉਸ ਵਿਚ ਲਿਖਿਆ ਹੈ :–

''ਇਸ ਵਿਚ ਕੋਈ ਸ਼ੱਕ ਨਹੀਂ ਕਿ ਜਥੇ ਦੇ ਨਾਲ ਬੇਸ਼ੁਮਾਰ ਹਜੂਮ ਸੀ। ਇਹ ਲੋਕੀ ਵਧੇਰੇ ਪਿੰਡਾਂ ਚੋਂ ਆਏ ਸਨ, ਕੇਵਲ ਇਹ ਗੱਲ ਦੇਖਣ ਲਈ ਕਿ ਪਾਠ ਕਿਵੇਂ ਰਖਿਆ ਜਾਂਦਾ ਹੈ। ਡਾਕਟਰ ਕਿਚਲੂ ਤੇ ਹੋਰ ਲੋਕ, ਜਿਨ੍ਹਾਂ ਨੇ ਰਸਤੇ ਵਿਚ ਵੀ ਜਥੇ ਨੂੰ ਵੇਖਿਆ, ਬਿਆਨ ਕਰਦੇ ਹਨ ਕਿ ਜਥੇ ਦਾ ਸ਼ਾਨਦਾਰ ਸਵਾਗਤ ਹੋਇਆ। ਹਜੂਮ ਹਜ਼ਾਰਾਂ ਦੀ ਗਿਣਤੀ ਵਿਚ ਸੀ ਪਰ ਬਿਲਕੁਲ ਪੁਰ-ਅਮਨ ਸੀ। ਜਿਵੇਂ ਜਿਵੇਂ ਜੱਥਾ ਜੈਤੋ ਦੇ ਨੇੜੇ ਹੁੰਦਾ ਗਿਆ, ਹਜੂਮ ਵੀ ਵਧਦਾ ਗਿਆ। ਬਹੁਤ ਹਿੱਸਾ ਪਿਛੇ ਜਾ ਰਿਹਾ ਸੀ, ਕੁਝ ਦੋਹਾਂ ਪਾਸਿਆਂ ਤੇ ਸੀ ਜਥੇਦਾਰ ਨੇ ਆਪ ਲੋਕਾਂ ਨੂੰ ਪਿਛੇ ਜਾਣ ਲਈ ਕਿਹਾ।

'ਸਰਕਾਰੀ ਰੀਪੋਰਟਰ ਦਾ ਇਹ ਬਿਆਨ ਕਿ ਜਥੇ ਦੇ ਦੁਆਲੇ ਹਜ਼ਾਰ ਦਾ ਹਜੂਮ ਉਸ ਨੂੰ ਛੁਪਾ ਕੇ ਲਿਜਾ ਰਿਹਾ ਸੀ, ਬਿਲਕੁਲ ਗਲਤ ਹੈ। ਸ: ਬਲਵੰਤ ਸਿੰਘ ਦੀ ਰੀਪੋਰਟ ਤੇ ਸਿਵਲ ਮਿਲਟਰੀ ਦੀਆਂ ਖਬਰਾਂ ਤੋਂ ਜ਼ਾਹਰ ਹੁੰਦਾ ਹੈ ਕਿ ਹਜੂਮ ਇਕ ਖਾਸ ਜਥੇਦਾਰ ਦੀ ਕਮਾਨ ਥਲੇ ਸੀ ਤੇ ਖਾਸ ਹਮਲਾ ਕਰਨ ਦੇ ਇਰਾਦੇ ਨਾਲ ਆਇਆ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਇਹ ਹਜੂਮ ਜਥੇ ਦੀ ਸਾਜ਼ਸ਼ ਵਿਚ ਸ਼ਾਮਲ ਸੀ, ਇਸ ਸਬੰਧੀ ਕੋਈ ਇਕ ਵੀ ਸ਼ਹਾਦਤ ਨਹੀਂ ਮਿਲਦੀ। ਡਾਕਟਰ

ਕਿਚਲੂ, ਜੋ ਜਥੇ ਦੇ ਨਾਲ ਸਨ, ਦਸਦੇ ਹਨ ਕਿ ਜਦ ਜਥਾ ਨਾਭੇ ਦੀ ਹੱਦ ਵਿਚ ਦਾਖਲ ਹੋਇਆ, ਓਦੋਂ ਜਥੇਦਾਰ ਨੇ ਹਜੂਮ ਨੂੰ ਸੰਬੋਧਨ ਕਰ ਕੇ ਕਿਹਾ ਕਿ ਉਹ ਜਥੇ ਦਾ ਸਾਥ ਛੋੜ ਦੇਵੇ। ਜਦ ਉਨ੍ਹਾਂ ਕਿਹਾ ਕਿ ਅਸੀਂ ਇਕ ਧਾਰਮਿਕ ਰਸਮ ਪੂਰੀ ਕਰਨ ਲਈ ਨਾਲ ਜਾ ਰਹੇ ਹਾਂ ਤਾਂ ਉਨ੍ਹਾਂ ਨੂੰ ਦਰਖਾਸਤ ਕੀਤੀ ਗਈ ਕਿ ਹਜੂਮ ਪਿਛੇ ਰਹੇ। ਜਥੇ ਜਾਂ ਹਜੂਮ ਦੇ ਸਾਹਮਣੇ ਕਿਸ ਨੂੰ ਤਕਰੀਰ ਕਰਨ ਦੀ ਆਗਿਆ ਨਹੀਂ ਸੀ। ਸਰਕਾਰੀ ਬਿਆਨ ਦੀ ਇਹ ਗੱਲ ਕਿ ਜਥੇ ਦੇ ਅਗੇ ਬਦਮਾਸ਼ਾਂ ਦੀ ਇਕ ਫੌਜ ਜਾ ਰਹੀ ਸੀ, ਬਿਲਕੁਲ ਗ਼ਲਤ ਹੈ।"

ਇਸ ਰੀਪੋਰਟ ਵਿਚ ਸਰਕਾਰੀ ਬਿਆਨ ਦੀ ਤਰਦੀਦ ਕਰਦੇ ਹੋਏ ਲਿਖਿਆ ਹੈ–"ਹਜੂਮ ਦੇ ਸਬੰਧ ਵਿਚ ਗਲ ਨਿਸਚਿਤ ਹੈ ਕਿ ਇਸ ਦੇ ਪਾਸ ਅਗਨਿ ਹਥਿਆਰ ਨਹੀਂ ਸਨ। ਇਹ ਸੱਚ ਹੈ ਕਿ ਹਜੂਮ 'ਚੋਂ ਕਈਆਂ ਆਦਮੀਆਂ ਪਾਸ ਕਿਰਪਾਨਾਂ ਜਾਂ ਲਾਠੀਆਂ ਸਨ। ਪਰ ਇਨ੍ਹਾਂ ਤੋਂ ਬਿਨਾਂ ਕੋਲ ਹੋਰ ਕੋਈ ਹਥਿਆਰ ਨਹੀਂ ਸੀ, ਮੈਂ ਜਿਤਨੇ ਗਵਾਹਾਂ ਦੀਆਂ ਸ਼ਹਾਦਤਾਂ ਲਈਆਂ ਹਨ ਉਹ ਇਸ ਗਲ ਤੇ ਸਹਿਮਤ ਹਨ। ਡਾਕਟਰ ਕਿਚਲੂ ਨੇ ਜਥੇ ਦੇ ਰਿਆਸਤ ਨਾਭੇ ਦੀ ਹੱਦ ਵਿਚ ਦਾਖਲ ਹੋਣ ਤੋਂ ਪਹਿਲੋਂ ਦੇਖ-ਭਾਲ ਕੀਤੀ। ਉਨ੍ਹਾਂ ਦਾ ਜ਼ੋਰਦਾਰ ਕਥਨ ਹੈ ਕਿ ਜਥੇ ਜਾਂ ਹਜੂਮ ਪਾਸ ਕੋਈ ਅਗਨੀ ਸ਼ਸਤ੍ਰ ਨਹੀਂ ਸੀ।

"ਸਿਵਲ ਮਿਲਟਰੀ ਗਜ਼ਟ ਦੇ ਪੱਤਰ ਪਰੇਰਕ ਨੇ ਉਸ ਮਾਲ ਦੀ ਪੜਤਾਲ ਕੀਤੀ ਹੈ, ਜੋ ਜਥੇ ਜਾਂ ਲੋਕਾਂ ਪਾਸੋਂ ਲੀਤਾ ਗਿਆ ਪਰ ਉਸ ਵਿਚ ਸੋਟੀਆਂ ਤੇ ਟੰਬੇ ਹੀ ਸ਼ਨ। ਕੋਈ ਅਗਨੀ-ਹਥਿਆਰ ਨਹੀਂ ਸੀ। ਪੱਤਰ ਪਰੇਰਕ ਲਿਖਦਾ ਹੈ, 'ਮੈਂ ਉਨ੍ਹਾਂ ਹਥਿਆਰਾਂ ਨੂੰ ਵੇਖਿਆ ਹੈ ! ਉਨ੍ਹਾਂ ਵਿਚ ਕੋਈ ਅਗਨੀ ਹਥਿਆਰ (ਬੰਦੂਕ-ਪਿਸਤੌਲ) ਨਹੀਂ ਸੀ। ਜਿਨ੍ਹਾਂ ਕੈਦੀਆਂ ਨੂੰ ਟਿੱਬੀ ਸਾਹਿਬ ਤੋਂ ਗ੍ਰਿਫਤਾਰ ਕੀਤਾ ਗਿਆ, ਉਹਨਾਂ ਪਾਸ ਕਿਰਪਾਨਾਂ, ਭਾਲੇ, ਕੁਹਾੜੀਆਂ ਤੇ ਵਾਹੀ ਦੇ ਹਥਿਆਰ ਸਨ।

"ਸਰਕਾਰੀ ਐਲਾਨ ਵਿਚ ਦਰਜ ਨਹੀਂ ਕਿ ਅਗਨੀ-ਹਥਿਆਰ ਪਕੜੇ ਗਏ। ਜਿਹਾ ਕਿ ਸਰਕਾਰ ਦਾ ਖਿਆਲ ਹੈ ਕਿ ਹਜੂਮ ਪਾਸ ਅਗਨੀ-ਹਥਿਆਰ ਸਨ ਤਾਂ ਗੌਰਮਿੰਟ ਬਤੌਰ ਨਮੂਨਾ ਇਕ ਹਥਿਆਰ ਵੀ

ਕਿਉਂ ਨਹੀਂ ਪਕੜ ਸਕੀ, ਜਦ ਕਿ ਇਤਨੇ ਅਕਾਲੀਆਂ ਨੂੰ ਗ੍ਰਿਫਤਾਰ ਕੀਤਾ ਗਿਆ ਸੀ ?''

ਅਗੇ ਚਲ ਕੇ ਇਸ ਰੀਪੋਰਟ ਵਿਚ ਲਿਖਿਆ ਹੈ-''ਮਾਲੂਮ ਹੁੰਦਾ ਹੈ ਕਿ ਇਹ ਘਟਨਾ ਡਰ ਦਾ ਨਤੀਜਾ ਹੈ। ਐਡਮਨਿਸਟਰੇਟਰ ਨੂੰ ਇਹ ਖ਼ਿਆਲ ਸੀ ਕਿ ਫੌਜ ਨਾਭੇ ਤੇ ਹਮਲਾ ਕਰਨ ਆ ਰਹੀ ਹੈ। ਇਹ ਅਯੋਗ ਤੇ ਗਲਤ ਨਤੀਜਾ ਸੀ, ਜੋ ਇਸ ਮੁਸੀਬਤ ਦੇ ਸਾਕੇ ਦਾ ਕਾਰਨ ਬਣਿਆ ਹੈ। ਅਕਾਲੀਆਂ ਨੇ ਕਈ ਵੇਰ ਕਿਹਾ ਕਿ ਉਨ੍ਹਾਂ ਦਾ ਮੰਤਵ ਪਾਠ ਕਰਨਾ ਹੈ, ਪਰ ਹਾਕਮ ਨੇ ਇਸ ਦਾ ਮਤਲਬ ਹੋਰ ਸਮਝਿਆ।''

ਡੁਰਲੀ ਜੱਥੇ ਦਾ ਮੁਕੱਦਮਾ-

ਸਰਕਾਰ ਨੇ ਮਿ: ਅਮਰ ਨਾਥ ਮੈਜਿਸਟਰੇਟ ਨੂੰ ਸੈਸ਼ਨ ਜੱਜ ਨੀਯਤ ਕਰਕੇ ਨਾਭੇ ਭੇਜਿਆ। ਪਹਿਲੇ ਸ਼ਹੀਦੀ ਜਥੇ ਨਾਲ ਜਾਣ ਵਾਲੇ ਡੁਰਲੀ ਜਥੇ ਦੇ 22 ਸਿੰਘਾਂ ਵਿਰੁਧ ਮੁਕਦਮਾ ਚਲਾਇਆ ਗਿਆ। ਇਨ੍ਹਾਂ ਵਿਚ ਮਾਈ ਕਿਸ਼ਨ ਕੌਰ ਵੀ ਸੀ। 17 ਮਈ 1924 ਨੂੰ ਪੇਸ਼ੀ ਹੋਈ।

ਪਹਿਲੇ ਸਰਕਾਰੀ ਗਵਾਹ (ਜੋ ਸ਼੍ਰੋਮਣੀ ਕਮੇਟੀ ਦਾ ਬਿਲਾ ਤਨਖਾਹ ਮਿਸਤਰੀ ਸੀ) ਨੂੰ ਕਿਹਾ-''ਪਹਿਲੇ ਸ਼ਹੀਦੀ ਜਥੇ ਨਾਲ ਬੰਦੂਕਾਂ ਵਾਲੇ ਆਦਮੀ ਸਨ। ਜੈਤੋ ਪੁਜਣ ਪਰ ਜਥੇਦਾਰ ਨੇ ਡੁਰਲੀ ਜਥੇ ਨੂੰ ਕਿਹਾ, ''ਖਾਲਸਾ ਜੀ, ਹੁਣ ਤੁਹਾਡੇ ਕੰਮ ਦਾ ਸਮਾਂ ਆ ਗਿਆ ਹੈ।' ਇਸ ਲਈ ਉਨ੍ਹਾਂ ਨੇ ਗੋਲੀਆਂ ਚਲਾਈਆਂ।''

ਦੂਜਾ ਸੁਲਤਾਨੀ ਗਵਾਹ ਸ਼ਹੀਦੀ ਜਥੇ ਦਾ ਇਕ ਮੈਂਬਰ ਸੀ। ਉਸ ਨੇ ਆਪਣੇ ਬਿਆਨ ਵਿਚ ਕਿਹਾ-''ਮੈਨੂੰ ਸ਼੍ਰੋਮਣੀ ਕਮੇਟੀ ਨੇ ਸ਼ਹੀਦੀ ਜਥੇ ਵਿਚ ਭਰਤੀ ਕਰਕੇ ਭੇਜਿਆ ਸੀ। ਪੀਲੀ ਵਰਦੀ ਦਿਤੀ ਸੀ। ਸਾਨੂੰ ਜੈਤੋ ਪੁਜਣ ਤੋਂ ਪਹਿਲੇ ਇਕ-ਹਥਿਆਰਬੰਦ ਜੱਥਾ ਮਿਲਿਆ ਸੀ।''

ਤੀਸਰੇ ਗਵਾਹ ਨੇ ਕਿਹਾ-''ਮੈਂ ਊਠ ਤੇ ਚੜ੍ਹਿਆ ਹੋਇਆ ਸੀ

ਜੁ ਵੇਖਿਆ ਕਿ ਦੋ ਆਦਮੀ ਬੰਦੂਕ ਤੇ ਪਿਸਤੌਲ ਚਲਾਂਦੇ ਹਨ।"

ਚੌਥਾ ਸਰਕਾਰੀ ਗਵਾਹ ਇਕ ਨੰਬਰਦਾਰ ਸੀ। ਉਸ ਨੇ ਕਿਹਾ– ਸਾਨੂੰ ਮੰਡੀ ਵਿਚ ਲੁਟ-ਮਾਰ ਦਾ ਖ਼ਤਰਾ ਸੀ। ਜਥੇ ਦੇ ਨਾਲ ਕਈ ਆਦਮੀਆਂ ਪਾਸ ਹਥਿਆਰ ਸਨ।"

[ਅਕਾਲੀ ਪ੍ਰਦੇਸੀ, 22 ਮਈ 1924

ਇਸ ਮੁਕੱਦਮੇ ਵਿਚ ਸ: ਦੂਲਾ ਸਿੰਘ ਰੋਡੇ, ਸ: ਸੁਚਾ ਸਿੰਘ ਤੇ ਮਾਈ ਕਿਸ਼ਨ ਕੌਰ ਆਦਿਕਾਂ ਨੂੰ ਸਤ ਸਤ ਸਾਲ ਕੈਦ ਦੀ ਸਜ਼ਾ ਦਿਤੀ ਗਈ।

ਲੈਜਿਸਲੇਟਿਵ ਅਸੈਂਬਲੀ ਦੇ ਮਾਰਚ ਦੇ ਸਮਾਗਮ ਵਿਚ ਜੈਤੋ ਦੇ ਸਾਕੇ, ਸ਼੍ਰੋਮਣੀ ਕਮੇਟੀ ਨੂੰ ਕਾਨੂੰਨ ਵਿਰੁਧ ਕਰਾਰ ਦਿਤੇ ਜਾਣ ਤੇ ਕਿਰਪਾਨ ਸਬੰਧੀ ਪੰਡਤ ਮਦਨ ਮੋਹਨ ਮਾਲਵੀਆ ਨੇ ਬਹੁਤ ਜ਼ਬਰਦਸਤ ਤੇ ਦਰਦਨਾਕ ਤਕਰੀਰ ਕੀਤੀ, ਜਿਸ ਵਿਚ ਸਰਕਾਰ ਵਲੋਂ ਸਿਖਾਂ ਤੇ ਕੀਤੀ ਜਾ ਰਹੀ ਸਖ਼ਤੀ ਦੇ ਬਖੀਏ ਉਧੇੜ ਕੇ ਰਖ ਦਿਤੇ ਗਏ। ਇਸ ਦਾ ਅਸਰ ਸਾਰੇ ਦੇਸ਼ ਤੇ ਪਿਆ।

ਲਾਰਡ ਆਲੀਵਰ ਸੈਕਟਰੀ ਆਫ ਸਟੇਟ ਨੇ ਬ੍ਰਿਟਿਸ਼ ਪਾਰਲੀਮੈਂਟ ਵਿਚ ਬਿਆਨ ਦਿੰਦੇ ਹੋਏ ਕਿਹਾ, 'ਸ਼੍ਰੋਮਣੀ ਕਮੇਟੀ ਇਕ ਇਨਕਲਾਬੀ ਜਮਾਤ ਹੈ, ਇਸ ਲਈ ਸਰਕਾਰ ਨੇ ਉਸ ਨੂੰ ਕਾਨੂੰਨ ਵਿਰੁਧ ਕਰਾਰ ਦਿਤਾ ਹੈ।'

ਇਸ ਪਰ ਪ੍ਰੋਫੈਸਰ ਜੋਧ ਸਿੰਘ ਜੀ ਐਮ. ਐਲ. ਸੀ. ਨੇ ਵਜ਼ੀਰ ਹਿੰਦ ਨੂੰ ਇਕ ਤਾਰ ਦਿਤੀ। ਉਸ'ਚ ਦਰਜ ਸੀ ਕਿ ਸ਼੍ਰੋਮਣੀ ਕਮੇਟੀ ਇਕ ਨਿਰੋਲ ਧਾਰਮਿਕ ਜਮਾਤ ਹੈ। ਸੈਕਟਰੀ ਆਫ ਸਟੇਟ ਦਾ ਇਲਜ਼ਾਮ ਗਲਤ ਹੈ।'

13 ਮਾਰਚ 1924 ਨੂੰ ਸਰ ਮੈਲਕਮ ਹੇਲੀ ਨੇ ਲੈਜਿਸਲੇਟਿਵ ਅਸੈਂਬਲੀ ਵਿਚ ਕਿਹਾ–'ਪਹਿਲੇ ਜਥੇ ਨਾਲ ਜੈਤੋ ਵਿਚ ਜੋ ਘਟਨਾ ਹੋਈ ਹੈ, ਉਸ ਦਾ ਕਾਰਨ ਪੇਂਡੂ ਲੋਕਾਂ ਦੀ ਮੌਜੂਦਗੀ ਸੀ। ਇਸ ਲਈ ਅਸੀਂ ਇਹ ਪਾਬੰਦੀ ਲਾਈ ਸੀ ਕਿ ਪੰਜਾਹ ਸਿੰਘਾਂ ਦਾ ਜਥਾ ਜਾ ਕੇ ਗੰਗਸਰ

ਵਿਚ ਪਾਠ ਕਰ ਲਵੇ। ਸਰਕਾਰ ਇਹ ਸ਼ਰਤ ਵਾਪਸ ਲੈਣ ਲਈ ਤਿਆਰ ਨਹੀਂ।'

ਪਹਿਲੇ ਸ਼ਹੀਦੀ ਜਥੇ 'ਚੋਂ 10 ਮਾਰਚ ਨੂੰ ਭਾਈ ਲਾਭ ਸਿੰਘ ਗੁੰਥੀ, ਖਿਲਾਫਤ ਦੇ ਰੀਪੋਰਟਰ ਨੂਰ ਮੁਹੰਮਦ ਤੇ ਕੁਝ ਸਿੰਘਾਂ ਨੂੰ ਰਿਹਾ ਕੀਤਾ ਗਿਆ, ਜੋ ਅੰਮ੍ਰਿਤਸਰ ਪੁਜੇ। ਉਨ੍ਹਾਂ ਨੂੰ ਅਕਾਲ ਤਖਤ ਸਾਹਿਬ ਤੋਂ ਸਿਰੋਪਾ ਦਿਤੇ ਗਏ।

ਪਹਿਲੇ ਸ਼ਹੀਦੀ ਜਥੇ ਦੇ 444 ਸਿੰਘ ਨਾਭੇ ਦੇ ਹਾਕਮਾਂ ਨੇ ਬਾਵਲ ਭੇਜੇ ਸਨ। ਉਨ੍ਹਾਂ ਪਰ ਬਹੁਤ ਸਖਤੀ ਕੀਤੀ ਗਈ। ਮੋਰਚੇਬੰਦੀ ਨੂੰ ਢਿਲਿਆਂ ਕਰਨ ਲਈ ਗ੍ਰਿਫਤਾਰ ਜਾਂ ਕੈਦ ਕੀਤੇ ਗਏ ਸਿੰਘਾਂ ਚੋਂ ਥੋੜੇ ਥੋੜੇ ਕਰ ਕੇ ਛਡਣ ਦੀ ਪਾਲਿਸੀ ਬਣਾਈ ਗਈ। 6 ਅਪਰੈਲ ਨੂੰ 25-25 ਦੇ ਦੋ ਜਥੇ ਰਿਹਾ ਕੀਤੇ ਗਏ। 13 ਅਪਰੈਲ ਨੂੰ ਇਕ ਹੋਰ ਜਥੇ ਨੂੰ ਬਾਵਲ ਸਟੇਸ਼ਨ ਤੇ ਗੱਡੀ ਵਿਚ ਚੜ੍ਹਾ ਕੇ ਸ਼ੇਰ ਸ਼ਾਹ ਜੰਕਸ਼ਨ ਵਲ ਭੇਜ ਦਿਤਾ ਗਿਆ ਪਹਿਲੇ ਉਨ੍ਹਾਂ ਨੂੰ ਸਾਰੀ ਰਾਤ ਸਟੇਸ਼ਨ ਤੇ ਬਿਠਾਈ ਰਖਿਆ, ਪਿਛੋਂ ਕੋਟ ਅਦੂ ਲਿਜਾ ਕੇ ਛਡ ਦਿਤਾ ਗਿਆ।

ਬਾਵਲ ਤੋਂ ਰਿਹਾ ਹੋਏ ਸਠ ਕੁ ਸਿੰਘ ਮੁੜ ਜੈਤੋ ਨੂੰ ਚਲੇ ਗਏ। ਕਾਂਗ੍ਰਸ ਕਮੇਟੀ ਡਬਵਾਲੀ ਦੇ ਮੁਖੀਆਂ ਨੇ ਬਠਿੰਡੇ ਸਟੇਸ਼ਨ ਤੇ ਦੁਧ ਤੇ ਮਠਿਆਈ ਨਾਲ ਉਨ੍ਹਾਂ ਦੀ ਸੇਵਾ ਕੀਤੀ। ਇਹ ਸਿੰਘ ਦੂਸਰੇ ਸ਼ਹੀਦੀ ਜਥੇ ਨਾਲ ਸ਼ਾਮਲ ਹੋ ਗਏ। ਇਨ੍ਹਾਂ ਨੇ ਨਾਭੇ ਦੇ ਹਾਕਮ ਨੂੰ ਕਿਹਾ—"ਜਦ ਤੀਕ ਅਖੰਡ ਪਾਠ ਜਾਰੀ ਨਹੀਂ ਹੁੰਦਾ ਅਸੀਂ ਵਾਪਸ ਨਹੀਂ ਜਾਣਾ।'

ਕੋਟ ਅਦੂ ਵਾਲੇ 25 ਸਿੰਘ 20 ਅਪਰੈਲ 1924 ਨੂੰ ਅੰਮ੍ਰਿਤਸਰ ਪੁਜ ਗਏ। ਮਜ਼ੱਫਰ ਗੜ੍ਹ ਦੇ ਸਿੰਘਾਂ ਤੇ ਕਾਂਗਰਸ ਕਮੇਟੀ ਨੇ ਉਨ੍ਹਾਂ ਨੂੰ ਟਿਕਟ ਲੈ ਕੇ ਦਿਤੇ ਤੇ ਅੰਮ੍ਰਿਤਸਰ ਪੁਚਾਇਆ। ਇਨ੍ਹਾਂ ਨੇ ਅਕਾਲ ਤਖਤ ਤੇ ਦੀਵਾਨ ਵਿਚ ਬਾਵਲ ਵਿਚ ਹੋਈ ਸਖਤੀ ਨੂੰ ਬਿਆਨ ਕੀਤਾ।*

ਉਨ੍ਹਾਂ ਨੇ ਦਸਿਆ—"8 ਮਾਰਚ ਨੂੰ ਪਹਿਲੇ ਸ਼ਹੀਦੀ ਜਥੇ ਦੇ 432 ਸਿੰਘਾਂ ਨੂੰ ਸਵੇਰੇ 7 ਵਜੇ ਇਕ ਖਾਸ ਗੱਡੀ ਵਿਚ ਬੰਦ ਕਰ ਕੇ

---

*ਦੇਖੋ ਸ਼੍ਰੋਮਣੀ ਕਮੇਟੀ ਦਾ ਐਲਾਨ ਨੰ: 1241।

ਪੁਲਸ ਦੇ ਪਹਿਰੇ ਵਿਚ ਬਾਵਲ ਕਿਲ੍ਹੇ ਵਿਚ ਭੇਜਿਆ ਗਿਆ। ਰਸਤੇ ਵਿਚ ਕਿਸੇ ਸਟੇਸ਼ਨ ਤੇ ਗੱਡੀ ਨਹੀਂ ਖੜੀ ਕੀਤੀ ਗਈ। ਜੰਗਲ ਵਿਚ ਗੱਡੀ ਖੜੀ ਕਰਦੇ ਸਨ, ਜਿਥੇ ਖਾਣ-ਪੀਣ ਨੂੰ ਕੁਝ ਨਹੀਂ ਮਿਲਦਾ ਸੀ। 9 ਮਾਰਚ ਨੂੰ ਸਿੰਘ ਬਾਵਲ ਪੁਜੇ। ਉਸ ਦਿਨ ਖਾਣ ਨੂੰ ਕੁਝ ਨਹੀਂ ਦਿਤਾ ਗਿਆ। ਸ਼ਾਮ ਨੂੰ ਬਾਜਰੇ ਤੇ ਜਵਾਰ ਦੀਆਂ ਦੋ ਦੋ ਰੋਟੀਆਂ ਤੇ ਪੀਣ ਲਈ ਥੋੜਾ ਜਿਹਾ ਪਾਣੀ ਮਿਲਿਆ। ਗੰਦੀ ਥਾਂ ਤੇ ਭੈੜੀ ਖੁਰਾਕ ਕਰਕੇ 127 ਸਿੰਘ ਬੀਮਾਰ ਇਕ ਦਿਨ ਰਜਿਸਟਰ ਵਿਚ ਦਰਜ ਕੀਤੇ ਗਏ। ਉਨ੍ਹਾਂ ਲਈ ਕੇਵਲ 9 ਸੇਰ ਦੁਧ ਮਿਲਦਾ ਸੀ। ਉਥੇ ਜ਼ਿਲਾ ਗੁਰਦਾਸਪੁਰ ਦਾ ਬਿਰਧ ਸਿੰਘ ਸ਼ਹੀਦ ਹੋ ਗਿਆ।

"8 ਅਪਰੈਲ ਨੂੰ ਮਿ: ਗ੍ਰੈਗਸਨ ਹਾਕਮ ਨਾਭਾ ਦਾ ਜਾਨਸ਼ੀਨ ਤੇ ਸ: ਗੁਰਦਿਆਲ ਸਿੰਘ ਅਸਿਸਟੈਂਟ ਐਡਮਨਿਸਟਰੇਟਰ ਨਾਭਾ ਬਾਵਲ ਦੇ ਕਿਲੇ ਵਿਚ ਹਾਲਾਤ ਵੇਖਣ ਗਏ। ਜਦ ਉਨ੍ਹਾਂ ਨੂੰ ਭੈੜੀ ਖੁਰਾਕ ਤੇ ਸਖਤੀ ਬਾਰੇ ਸ਼ਿਕਾਇਤ ਕੀਤੀ ਗਈ ਤਾਂ ਉਨ੍ਹਾਂ ਨੇ ਉਤਰ ਦਿਤਾ, "ਤੁਸੀਂ ਮਹਿਮਾਨ ਬਣ ਕੇ ਨਹੀਂ ਆਏ, ਕੈਦੀ ਹੋ। ਕੈਦੀਆਂ ਨਾਲ ਇਹੋ ਜਿਹਾ ਹੀ ਵਰਤਾਉ ਕੀਤਾ ਜਾਂਦਾ ਹੈ।'

11 ਅਪਰੈਲ ਨੂੰ ਬਾਵਲ ਦੇ ਕਿਲੇ ਵਿਚ ਸਿੰਘਾਂ ਨੇ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾ ਦਿਤਾ, ਇਸ ਪਰ ਮਿ: ਗਰੇਗਸਨ ਦੇ ਹੁਕਮ ਨਾਲ ਜੇਲ੍ਹ ਵਾਲਿਆਂ ਨੇ ਸਿੰਘਾਂ ਨੂੰ ਸਖਤ ਮਾਰ-ਕੁਟਾਈ ਕੀਤੀ। 12 ਅਪਰੈਲ ਨੂੰ ਭੁਖੇ ਨੰਗੇ ਸਿੰਘਾਂ ਨੂੰ ਕੋਟ ਅਦੂ ਲਿਜਾ ਕੇ ਰਿਹਾ ਕੀਤਾ ਗਿਆ, ਜਿਥੋਂ ਅਸੀਂ ਅੰਮ੍ਰਿਤਸਰ ਪੁਜੇ ਹਾਂ।"

*

## ੨੮

# ਸ਼ਹੀਦੀ ਵਹੀਰਾਂ

## ਦੂਜਾ, ਤੀਜਾ ਤੇ ਚੌਥਾ ਸ਼ਹੀਦੀ ਜੱਥਾ

ਪਹਿਲੇ ਸ਼ਹੀਦੀ ਜਥੇ ਪਰ ਗੋਲੀ ਚਲਣ ਨਾਲ ਖਾਲਸੇ ਦਾ ਜੋਸ਼ ਘਟਿਆ ਨਹੀਂ, ਸਗੋਂ ਵਧ ਗਿਆ। ਜਿਥੇ ਕੋਈ ਸਿਖ ਸੀ, ਕੁਰਬਾਨੀ ਲਈ ਤਿਆਰ ਨਜ਼ਰ ਆਉਂਦਾ ਸੀ। ਗਲੀਆਂ ਤੇ ਬਜ਼ਾਰਾਂ ਸ਼ਹਿਰਾਂ ਤੇ ਪਿੰਡਾਂ ਵਿਚ ਸਿਖ ਬੱਚੇ ਪੜ੍ਹਦੇ ਸਨ :-

"ਮਾਂ ਜੀ ! ਨਾਭੇ ਨੂੰ ਜ਼ਰੂਰ ਜਾਵਾਂਗਾ
ਭਾਵੇਂ ਸਿਰ ਕਟ ਜਾਵੇ ਮੇਰਾ।"

ਦੂਜਾ ਸ਼ਹੀਦੀ ਜਥਾ-

ਸ਼੍ਰੋਮਣੀ ਕਮੇਟੀ ਦੇ ਐਲਾਨ ਪਰ ਦਿਨਾਂ ਵਿਚ ਹੀ ਪੰਜ ਸੌ ਸੂਰਬੀਰਾਂ ਦਾ ਦੂਜਾ ਸ਼ਹੀਦੀ ਜਥਾ ਜੈਤੋ ਜਾਣ ਲਈ ਤਿਆਰ ਹੋ ਗਿਆ। 27 ਫਰਵਰੀ 1924 ਸ਼ਾਮ ਨੂੰ ਪੰਜ ਸੌ ਸਿੰਘ ਤਿਆਰ ਹੋ ਗਏ। ਉਨ੍ਹਾਂ ਦੀ ਹਾਜ਼ਰੀ ਲਾਈ ਗਈ। ਨਾਂ ਪਤੇ ਲਿਖੇ ਗਏ। ਜਦ ਜਥੇ ਨੇ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਕੀਤੀ, ਲੋਕੀ ਵੇਖ ਕੇ ਦੰਗ ਰਹਿ ਗਏ। ਇਸ ਜਥੇ ਦਾ ਹੈਡ ਜਥੇਦਾਰ ਸ: ਇੰਦਰ ਸਿੰਘ, ਪਿੰਡ ਮਿਰਜ਼ਾ ਜ਼ਿਲਾ ਸਿਆਲਕੋਟ, ਜਥੇਦਾਰ ਸ: ਤਰਜੀਤ ਸਿੰਘ, ਕੋਟ ਧਰਮ ਚੰਦ ਜ਼ਿਲਾ ਅੰਮ੍ਰਿਤਸਰ ਤੇ ਸ: ਪ੍ਰਿਤਪਾਲ ਸਿੰਘ ਜ਼ਿਲਾ ਗੁਰਦਾਸਪੁਰ ਨੂੰ ਨੀਯਤ ਕੀਤਾ ਗਿਆ। ਇਸ ਜਥੇ ਵਿਚ ਜ਼ਿਲਾ ਸਿਆਲਕੋਟ, ਗੁਰਦਾਸਪੁਰ, ਅੰਮ੍ਰਿਤਸਰ, ਗੁਜਰਾਂਵਾਲਾ, ਜਲੰਧਰ ਤੇ ਹੁਸ਼ਿਆਰਪੁਰ ਆਦਿ ਦੇ ਮਿਲੇ-ਜੁਲੇ ਸਿੰਘ ਸਨ। ਇਸ ਦੇ ਪੰਜ ਕੰਪਨੀ ਕਮਾਂਡਰ ਸਨ। ਜਿਨ੍ਹਾਂ ਚੋਂ ਇਕ ਸ:

ਵੀਰ ਸਿੰਘ ਚੱਕ 42 ਲੋਪੋਕੇ ਜ਼ਿਲਾ ਲਾਇਲਪੁਰ ਸਨ। ਸ: ਆਸ਼ਾ ਸਿੰਘ ਨਿਰਮਾਣ (ਕਵੀ) ਵੀ ਇਸ ਜਥੇ ਵਿਚ ਸ਼ਾਮਲ ਸਨ।

28 ਫਰਵਰੀ ਨੂੰ ਆਸਾ ਦੀ ਵਾਰ ਦੇ ਭੋਗ ਤੋਂ ਉਪ੍ਰੰਤ ਸ੍ਰੀ ਅਕਾਲ ਤਖਤ ਦੇ ਹਜ਼ੂਰ ਦੀਵਾਨ ਸਜ ਗਿਆ। 10 ਵਜੇ ਜੈਤੋ ਨੂੰ ਜਾਣ ਵਾਲਾ 25 ਸਿੰਘਾਂ ਦਾ ਜੱਥਾ ਹਾਜ਼ਰ ਹੋਇਆ ਤੇ ਜਥੇਦਾਰ ਦਾ ਹੁਕਮ ਲੈ ਕੇ ਚਲਾ ਗਿਆ। ਉਸ ਤੋਂ ਪਿਛੋਂ 12 ਵਜੇ 90 ਸਿੰਘਾਂ ਦਾ ਜੱਥਾ ਭਾਈ ਫੇਰੂ ਨੂੰ ਰਵਾਨਾ ਹੋਇਆ ਸੰਗਤਾਂ ਦੂਜੇ ਸ਼ਹੀਦੀ ਜਥੇ ਦੀ ਉਡੀਕ ਵਿਚ ਸਨ। 2 ਵਜੇ ਸ਼ਹੀਦੀ ਜੱਥਾ ਅਕਾਲ ਤਖ਼ਤ ਪੁਜ ਗਿਆ। ਉਸ ਸਮੇਂ ਸੰਗਤ ਵੀਹ ਪੰਝੀ ਹਜ਼ਾਰ ਤੋਂ ਵਧੇਰੇ ਸੀ। ਲਾਹੌਰ ਤੋਂ ਸੰਗਤਾਂ ਜਥਾ ਵੇਖਣ ਲਈ ਆਈਆਂ ਸਨ। ਬਾਹਰੋਂ ਪਿੰਡਾਂ ਵਿਚੋਂ ਵੀ ਹਜ਼ਾਰਾ ਆਦਮੀ ਪੁਜੇ ਹੋਏ ਸਨ। ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਸਜੇ ਦੀਵਾਨ 'ਚ ਸ:ਨਿਰਮਲ ਸਿੰਘ ਬੀ.ਏ. ਨੇ ਜਥੇ ਨੂੰ ਸੰਬੋਧਨ ਕਰਕੇ ਇਹ ਕਵਿਤਾ ਪੜ੍ਹੀ- ਕਲਗੀ ਵਾਲਿਆ ਤੇਰਾ ਨਾਮ ਲੈ ਕੇ,

ਅਸੀਂ ਨਿਕਲ ਆਏ ਹਾਂ ਮੈਦਾਨ ਅੰਦਰ।
ਅੰਗ ਸੰਗ ਹੋ ਕੇ ਕਰੀਂ ਸਹਾਇਤਾ ਤੂੰ,
ਆਪਣੇ ਬੱਚਿਆਂ ਦੀ ਇਮਤਿਹਾਨ ਅੰਦਰ।
ਸਾਰੇ ਮਰ ਮਿਟੀਏ ਭਾਵੇਂ ਰਹੇ ਕੋਈ ਨਾ,
ਨਾਮ ਲੈਣ ਜੋਗਾ ਇਸ ਜਹਾਨ ਅੰਦਰ।
ਫਰਕ ਵਾਲ ਜਿੰਨਾ ਨਾ ਆਉਣ ਦੇਈਏ,
ਤੇਰੇ ਸਾਹਿਬਾ! ਸਿਖੀ ਦੀ ਸ਼ਾਨ ਅੰਦਰ।

ਸ: ਜੀ ਨੇ ਬੜੀ ਦਰਦਨਾਕ ਤੇ ਪ੍ਰਭਾਵ ਸ਼ਾਲੀ ਤਕਰੀਰ ਵੀ ਕੀਤੀ। ਜਥੇ ਦੇ ਇਕ ਮੈਂਬਰ ਭਾਈ ਹਰਨਾਮ ਸਿੰਘ ਦੇ ਭਰਾਵਾਂ ਨੇ 500) ਰੁਪਏ ਭੇਟ ਕੀਤੇ ਤੇ ਕਿਹਾ–"ਜੇ ਸਾਡਾ ਭਰਾ ਜੈਤੋ ਵਿਚ ਸ਼ਹੀਦ ਹੋ ਜਾਵੇ ਤਾਂ ਅਸੀਂ ਉਸ ਦੀ ਜਾਇਦਾਦ ਵੀ ਸ਼੍ਰੋਮਣੀ ਕਮੇਟੀ ਨੂੰ ਦੇਣ ਲਈ ਤਿਆਰ ਹਾਂ। ਅਸੀਂ ਆਪ ਤੇ ਭਾਈ ਹਰਨਾਮ ਸਿੰਘ ਦਾ ਪੁਤਰ ਤੀਸਰੇ ਜਥੇ ਵਿਚ ਜਾਣ ਲਈ ਤਿਆਰ ਹੋਵਾਂਗੇ।"

[ਸ਼੍ਰੋ: ਕਮੇਟੀ ਦਾ ਐਲਾਨ 898. ਮਿਤੀ 29-2-24

ਸ਼ਹੀਦੀ ਜਥੇ ਚੋਂ ਇਕ ਉਦਾਸੀ ਮਹਾਤਮਾ ਨੇ 930) ਰੁਪੈ ਸ੍ਰੀ ਅਕਾਲ ਤਖਤ ਭੇਟ ਕੀਤੇ ਤੇ ਕਿਹਾ—"ਜੇ ਮੈਂ ਜੈਤੋ ਵਿਚ ਸ਼ਹੀਦ ਹੋ ਜਾਵਾਂ ਤਾਂ ਇਕ ਰਕਮ ਗੁਰੂ ਕੇ ਖਜ਼ਾਨੇ ਵਿਚ ਪਾ ਦਿਤੀ ਜਾਵੇ।"

[ਸ੍ਰੋ: ਕਮੇਟੀ ਦਾ ਐਲਾਨ 899

ਜਥੇਦਾਰ ਅਕਾਲ ਤਖਤ ਸਾਹਿਬ ਨੇ ਦਸਿਆ ਕਿ ਇਸ ਤਰ੍ਹਾਂ 4-5 ਸਿੰਘ ਆਪਣੀਆਂ ਜਾਇਦਾਦਾਂ ਦੇਣ ਲਈ ਤਿਆਰ ਹਨ।

ਜਥੇਦਾਰ ਤਖਤ ਸਾਹਿਬ ਨੇ ਦੀਵਾਨ ਵਿਚ ਐਲਾਨ ਕੀਤਾ ਕਿ ਜਿਹੜੇ ਕੌਮੀ ਪ੍ਰਵਾਨੇ ਜੈਤੋ ਵਿਚ ਖੰਡਤ ਹੋਏ ਅਖੰਡਪਾਠ ਨੂੰ ਜਾਰੀ ਕਰਨ ਲਈ ਸੀਸ ਤਲੀ ਤੇ ਰਖ ਕੇ ਸ਼ਹੀਦੀ ਪਾਉਣ ਲਈ ਜਾ ਰਹੇ ਹਨ ਉਹ ਖੜੇ ਹੋ ਜਾਣ ਇਸ ਪਰ ਜਥਾ ਖੜਾ ਹੋ ਗਿਆ। ਜਥੇ ਨੂੰ ਤਖਤ ਸਾਹਿਬ ਵਲੋਂ ਸ਼ਾਂਤਮਈ ਰਹਿੰਦੇ ਹੋਏ ਅਖੰਡਪਾਠ ਜਾਰੀ ਕਰਨ ਦਾ ਹੁਕਮ ਸੁਣਾਇਆ ਗਿਆ। ਨਾਲ ਹੀ ਕਿਹਾ :—

"ਸੂਰਬੀਰੋ! ਅਕਾਲ ਤਖਤ ਸਾਹਿਬ ਦੇ ਹੁਕਮ ਬਿਨਾਂ ਕੋਈ ਕੰਮ ਨਹੀਂ ਕਰਨਾ। ਜਥੇ ਤੋਂ ਵਖਰੇ ਹੋ ਕੇ ਕਿਸੇ ਪਿੰਡ ਵਿਚ ਨਹੀਂ ਜਾਣਾ। ਤੁਹਾਡੇ ਵੀਰਾਂ ਨੇ ਜੈਤੋ ਵਿਚ ਸ਼ਹੀਦੀ ਪ੍ਰਾਪਤ ਕਰ ਕੇ ਕੌਮ ਦੀ ਸ਼ਾਨ ਉਚੀ ਕਰ ਦਿਤੀ ਹੈ। ਤੁਸੀਂ ਸ਼ਾਂਤਮਈ ਰਹਿੰਦੇ ਹੋਏ ਹਰ ਪ੍ਰਕਾਰ ਦੀ ਸੇਵਾ ਕਰਨੀ।"

ਉਸ ਤੋਂ ਉਪ੍ਰੰਤ ਮੀਤ ਜਥੇਦਾਰ ਸ੍ਰੀ ਅਕਾਲ ਤਖਤ ਨੇ ਕਿਹਾ, "ਹਿੰਦੂ ਮੁਸਲਮਾਨ ਭਰਾਵੋ! ਵੇਖ ਲਵੋ, ਜਥੇ ਪਾਸ ਕੋਈ ਪਿਸਤੌਲ ਬੰਦੂਕ ਜਾਂ ਹਥਿਆਰ ਨਹੀਂ। ਸਰਕਾਰ ਸਿਖਾਂ ਨੂੰ ਬਦਨਾਮ ਕਰਨ ਲਈ ਹਥਿਆਰਾਂ ਦਾ ਬਹਾਨਾ ਬਣਾਉਂਦੀ ਹੈ।" ਸਭ ਲੋਕਾਂ ਨੇ ਕਿਹਾ, "ਠੀਕ ਹੀ ਜਥੇ ਪਾਸ ਕੋਈ ਹਥਿਆਰ ਨਹੀਂ।"

ਉਸ ਵਕਤ ਜਥੇਦਾਰ ਅਕਾਲ ਤਖਤ ਸਾਹਿਬ ਨੇ ਇਕ ਬੀਬੀ ਦੀਵਾਨ ਵਿਚ ਪੇਸ਼ ਕੀਤੀ, ਜਿਸ ਨੇ ਆਪਣੇ ਪਤੀ ਨੂੰ ਸ਼ਹੀਦੀ ਜਥੇ ਵਿਚ ਭੇਜਣਾ ਸੀ। ਜਦ ਉਹ ਬੀਬੀ ਦੀਵਾਨ ਵਿਚ ਆਈ, ਉਸ ਨੇ ਆਪਣੇ ਪਤੀ ਦੇ ਗਲ ਵਿਚ ਹਾਰ ਪਾਏ ਤੇ ਪਤੀ ਦੇ ਪੈਰਾਂ ਤੇ ਮਥਾ ਟੇਕ ਕੇ

ਕਿਹਾ, "ਤੁਸੀਂ ਹੌਸਲੇ ਨਾਲ ਜਾਣਾ ਤੇ ਆਪਣਾ ਦਿਲ ਮਜ਼ਬੂਤ ਰਖਣਾ।" ਉਸ ਦੇ ਇਹ ਲਫ਼ਜ਼ ਸੁਣ ਕੇ ਸਾਰੀ ਸੰਗਤ ਦੇ ਨੇਤਰਾਂ ਵਿਚ ਜਲ ਆ ਗਿਆ। ਪਰ ਉਹ ਬੀਬੀ ਪ੍ਰਸੰਨ-ਚਿਤ ਸੀ। ਉਸ ਦੇ ਚਿਹਰੇ ਤੋਂ ਜਲਾਲ ਟਪਕ ਰਿਹਾ ਸੀ।

ਉਸ ਬੀਬੀ ਤੋਂ ਬਾਅਦ ਇਕ ਸਿੰਘ ਖੜਾ ਹੋਇਆ, ਜਿਸ ਦਾ ਇਕ ਪੁਤਰ ਪਹਿਲੇ ਸ਼ਹੀਦੀ ਜਥੇ ਵਿਚ ਸ਼ਹੀਦ ਹੋ ਚੁਕਾ ਸੀ। ਉਸ ਨੇ ਸੰਗਤ ਵਿਚ ਕਿਹਾ, 'ਮੈਂ ਹੁਣ ਦੂਸਰੇ ਬੇਟੇ ਨੂੰ ਇਸ ਸ਼ਹੀਦੀ ਜਥੇ ਵਿਚ ਭੇਜਦਾ ਹਾਂ।"

ਇਸ ਤੋਂ ਉਪ੍ਰੰਤ ਜਥੇ ਨੇ ਅੰਤਮ ਸੰਦੇਸ਼ ਪੜ੍ਹਿਆ ਅਤੇ ਅਰਦਾਸਾ ਸੋਧਿਆ ਗਿਆ।

ਦੂਸਰਾ ਸ਼ਹੀਦੀ ਜਥਾ ਜੈਤੋ ਨੂੰ ਰਵਾਨਾ ਹੋਣ ਲਈ ਤਿਆਰ ਸੀ। ਉਸ ਸਮੇਂ ਮਹਾਤਮਾ ਗਾਂਧੀ ਦੀ ਤਾਰ ਆ ਗਈ ਕਿ ਜਥਾ ਨਾ ਭੇਜਿਆ ਜਾਵੇ ਕਿਉਂਕਿ ਪਹਿਲੇ ਜੱਥੇ ਪਰ ਗੋਲੀ ਚਲਾਈ ਗਈ ਹੈ। ਕਿਤੇ ਦੂਸਰਾ ਜਥਾ ਵੀ ਜ਼ੁਲਮ ਦਾ ਸ਼ਿਕਾਰ ਨਾ ਹੋਵੇ। ਉਸ ਵਕਤ ਸ਼੍ਰੋਮਣੀ ਕਮੇਟੀ ਦੇ ਮੁਖੀ ਸ: ਮੰਗਲ ਸਿੰਘ, ਸ: ਨਿਰਮਲ ਸਿੰਘ, ਸ: ਅਰਜਨ ਸਿੰਘ ਸਰਗੋਧਾ, ਮਾਸਟਰ ਦੌਲਤ ਸਿੰਘ ਆਦਿਕ ਸਨ। ਮਹਾਤਮਾ ਗਾਂਧੀ ਦੀ ਤਾਰ ਆਉਣ ਪਰ ਕਈਆਂ ਦੀ ਰਾਇ ਬਣੀ ਕਿ ਸ਼ਹੀਦੀ ਜਥੇ ਦਾ ਪ੍ਰੋਗਰਾਮ ਮੁਲਤਵੀ ਕੀਤਾ ਜਾਵੇ। ਜਦ ਜਥੇ ਦੇ ਮੁਖੀਆਂ ਨੂੰ ਇਸ ਬਾਰੇ ਪੁਛਿਆ ਗਿਆ ਤਾਂ ਉਨ੍ਹਾਂ ਨੇ ਉੱਤਰ ਦਿਤਾ, "ਭਾਵੇਂ ਉਥੇ ਅਖੰਡ ਪਾਠ ਰਖ ਲਈਏ ਜਾਂ ਸ਼ਹੀਦ ਹੋ ਜਾਵੀਏ।' ਬੜੀ ਦੀਰਘ ਵਿਚਾਰ ਦੇ ਪਿਛੋਂ ਜਥੇ ਦਾ ਤੁਰਨ ਦਾ ਫੈਸਲਾ ਕਾਇਮ ਰਿਹਾ।

ਚਾਰ ਵਜੇ ਸ਼ਾਮ ਨੂੰ ਸ਼ਹੀਦੀ ਜਥਾ ਅਕਾਲ ਤਖਤ ਸਾਹਿਬ ਤੋਂ ਰਵਾਨਾ ਹੋਇਆ। ਜਥੇ ਨੇ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਿਆ ਤੇ ਪ੍ਰਕਰਮਾ ਕੀਤੀ।ਉਸ ਸਮੇਂ ਪ੍ਰਕਰਮਾ'ਚ ਬੁੰਗਿਆਂ ਤੇ ਮਕਾਨਾਂ ਦੀਆਂ ਛੱਤਾਂ ਤੇ ਹਜ਼ਾਰਾਂ ਲੋਕੀ ਇਸ ਦ੍ਰਿਸ਼ ਨੂੰ ਵੇਖ ਰਹੇ ਸਨ। ਕਈ ਮੁਖੀ, ਸ਼ਿਕਾਗੋ ਟ੍ਰਿਬਯੂਨ ਦਾ ਪ੍ਰਤੀਨਿਧ ਤੇ ਹੋਰ ਅਖ਼ਬਾਰਾਂ ਦੇ ਪ੍ਰਤੀਨਿਧ ਦਰਸ਼ਨੀ ਡਿਓਢੀ ਤੋਂ ਇਹ ਨਜ਼ਾਰਾ ਵੇਖ ਰਹੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ

ਸਵਾਰੀ ਦੇ ਪਿਛੇ ਨਿਰਮਲੇ ਸੰਤਾਂ ਦਾ ਇਕ ਜਥਾ ਚਿਟੇ ਬਸਤ੍ਰ ਪਾਈ ਜੱਥ ਨਾਲ ਜਾ ਰਿਹਾ ਸੀ। ਸਾਢੇ ਚਾਰ ਵਜੇ ਸ਼ਾਮ ਦੇ ਜੱਥਾ ਘੰਟਾ ਘਰ ਤੋਂ ਰਵਾਨਾ ਹੋਇਆ। ਇਹ ਗੁਰੂ ਭਗਤੀ, ਸਿਖੀ ਸਿਦਕ, ਆਪਾ ਵਾਰਨ ਤੇ ਨਿਸ਼ਕਾਮ ਕੁਰਬਾਨੀ ਦਾ ਇਕ ਅਸਚਰਜ ਦ੍ਰਿਸ਼ਯ ਸੀ। ਉਸ ਵਕਤ ਸ਼ਹੀਦ ਸਿੰਘ ਇਹ ਪੜ੍ਹਦੇ ਸਨ–

ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰ ਧਰ ਤਲੀ ਗਲੀ ਮੇਰੀ ਆਉ।

ਇਸ ਤਰ੍ਹਾਂ ਸ਼ਹਿਰ ਦੇ ਵੱਡੇ ਵੱਡੇ ਬਜ਼ਾਰਾਂ ਵਿਚੋਂ ਲੰਘਦਾ ਹੋਇਆ ਜੱਥਾ ਭਗਤਾਂ ਵਾਲੇ ਦਰਵਾਜ਼ੇ ਰਾਹੀਂ ਆਪਣੀ ਮਨਜ਼ਲ ਵਲ ਰਵਾਨਾ ਹੋਇਆ। ਹਜ਼ਾਰਾਂ ਲੋਕੀ ਨਾਲ ਜਾ ਰਹੇ ਸਨ। ਸ: ਮੁਕੰਦ ਸਿੰਘ ਨੇ ਸੰਗਤ ਨੂੰ ਜਥੇਦਾਰ ਅਕਾਲ ਤਖਤ ਸਾਹਿਬ ਦਾ ਹੁਕਮ ਚੇਤੇ ਕਰਾਇਆ ਕਿ 'ਨਾਲ ਨਹੀਂ ਜਾਣਾ।' ਇਸ ਲਈ ਸੰਗਤਾਂ ਮੁੜ ਆਈਆਂ। ਅਗੋਂ ਪਿੰਡਾਂ ਦੇ ਲੋਕਾਂ ਨੇ ਜਥੇ ਦੀ ਆਉ ਭਗਤ ਕੀਤੀ।

27 ਫਰਵਰੀ ਦੇ ਟ੍ਰਿਬਯੂਨ ਵਿਚ ਮਹਾਤਮਾ ਗਾਂਧੀ ਦਾ ਸੰਦੇਸ਼ ਛਪਿਆ ਸੀ। ਉਸ ਦੇ ਉਤਰ ਵਿਚ ਸ੍ਰੋਮਣੀ ਕਮੇਟੀ ਨੇ ਐਲਾਨ ਨੰ: 870 ਪ੍ਰਕਾਸ਼ਤ ਕੀਤਾ, ਜਿਸ ਵਿਚ ਆਪਣੀ ਪੋਜ਼ੀਸ਼ਨ ਬਿਆਨ ਕੀਤੀ।

28 ਫਰਵਰੀ ਨੂੰ ਅੰਮ੍ਰਿਤਸਰੋਂ ਚਲ ਕੇ ਜਥੇ ਨੇ ਪਹਿਲਾ ਪੜਾ ਬਹੋੜੂ ਕਰਨਾ ਸੀ। ਰਸਤੇ ਵਿਚ ਹਨੇਰਾ ਹੋ ਚੁਕਾ ਸੀ। ਨਗਰਾਂ ਦੀਆਂ ਸੰਗਤਾਂ ਨੇ ਲੈਂਪ ਤੇ ਮਸ਼ਾਲਾਂ ਬਾਲ ਕੇ ਸਵਾਗਤ ਕੀਤਾ ਅਰ ਕੈਂਪ ਵਿਚ ਵਿਸ਼ਰਾਮ ਕੀਤਾ। 29 ਫਰਵਰੀ ਨੂੰ ਸ਼ਹੀਦੀ ਜਥਾ ਝਬਾਲ ਪੁਜਿਆ। ਇਥੇ ਬੀਬੀ ਵੀਰੋ ਜੀ ਦਾ ਪ੍ਰਸਿਧ ਇਤਿਹਾਸਕ ਗੁਰਦਵਾਰਾ ਹੈ। ਜਥੇ ਨੂੰ ਉਥੇ ਠਹਿਰਾਇਆ ਗਿਆ। ਨਗਰ ਤੇ ਇਲਾਕੇ ਦੀ ਸੰਗਤ ਨੇ ਦੁਧ, ਚਾਹ ਮਠਿਆਈ ਆਦਿ ਨਾਲ ਸੇਵਾ ਕੀਤੀ ਤੇ ਲੰਗਰ ਛਕਾਇਆ। ਰਾਤ ਨੂੰ ਸ਼ਬਦ ਕੀਰਤਨ ਤੇ ਦੀਵਾਨ ਹੋਇਆ। ਜਿਸ ਦਾ ਇਹ ਅਸਰ ਹੋਇਆ ਕਿ ਦੂਜੇ ਦਿਨ 200 ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

ਝਬਾਲ ਤੋਂ ਚਲ ਕੇ ਸ਼ਹੀਦੀ ਜਥਾ ਸੂਰ ਸਿੰਘ, ਠਟਾ, ਦਿਆਲ ਪੁਰਾ ਤੋਂ ਹੁੰਦਾ ਹੋਇਆ 3 ਮਾਰਚ ਨੂੰ ਮੱਖੀ ਜ਼ਿਲਾ ਲਾਹੌਰ ਵਿਚ

ਪੁਜਿਆ। ਇਥੇ ਵੀ ਸੰਗਤਾਂ ਨੇ ਬੜੀ ਸੇਵਾ ਕੀਤੀ। ਜਥੇ ਨੇ ਇਸ ਨਗਰ ਦਾ ਕੋੜਾ ਨਾਂ 'ਮੱਖੀ' ਬਦਲ ਕੇ ਮਰਗਿੰਦਪੁਰਾ ਰਖ ਦਿਤਾ ਇਥੋਂ ਚਲ ਕੇ ਚੀਮਾ, ਚੋਹਲਾ, ਡੇਹਰਾ ਸਾਹਿਬ, ਸਭਰਾਵਾਂ ਦਾ ਪਤਨ ਪਾਰ ਕਰਕੇ ਮਖੂ ਜ਼ਿਲਾ ਫੀਰੋਜ਼ਪੁਰ ਵਿਚ ਪੁਜਿਆ। ਇਸ ਰਸਤੇ ਵਿਚ ਕਈ ਪਿੰਡ ਮੁਸਲਮਾਨਾਂ ਦੇ ਆਉਂਦੇ ਸਨ, ਉਨ੍ਹਾਂ ਵੀ ਜਥੇ ਦਾ ਮਾਣ ਸਤਿਕਾਰ ਕੀਤਾ। ਪਿੰਡਾਂ ਦੇ ਹਿੰਦੂਆਂ ਨੇ ਫੁਲ ਪਤਾਸੇ, ਰੇਜੇ ਤੇ ਮਾਇਆ ਭੇਟ ਕੀਤੀ। ਪੁਲਸ ਨੇ ਸਰਕਾਰੀ ਅਫਸਰਾਂ ਨੇ ਲੋਕਾਂ ਨੂੰ ਬਥੇਰਾ ਡਰਾਇਆ ਧਮਕਾਇਆ ਕਿ ਉਹ ਜਥੇ ਦੀ ਸੇਵਾ ਨਾ ਕਰਨ, ਪਰ ਕਿਸੇ ਨੇ ਉਨ੍ਹਾਂ ਦੀ ਪ੍ਰਵਾਹ ਨਾ ਕੀਤੀ। 7 ਮਾਰਚ ਨੂੰ ਸ਼ਹੀਦੀ ਜਥੇ ਨੇ ਕੋਟ ਈਸਾ ਖ਼ਾਨ ਪੜਾ ਕੀਤਾ। ਅਗੇ ਚਲ ਕੇ ਕੋਟਲਾ ਖੋਸਾ, ਕੋਟ ਕਪੂਰਾ, ਭਾਗ ਪੁਰ, ਮੋਗਾ, ਤਲਵੰਡੀ ਭਾਈ ਬੰਬੀਹਾ ਭਾਈ ਤੋਂ ਹੁੰਦਾ ਹੋਇਆ 9 ਮਾਰਚ 1924 ਨੂੰ ਜੈਤੋ ਪੁਜ ਗਿਆ।

ਜਥੇ ਦੀ ਗ੍ਰਿਫਤਾਰੀ ਦੇ ਹਾਲਾਤ ਬਿਆਨ ਤੋਂ ਪਹਿਲੇ ਇਸ ਨਾਲ ਕੁਝ ਜ਼ਰੂਰ ਸਬੰਧਤ ਗੱਲਾਂ ਦਾ ਵਰਣਨ ਕਰਨਾ ਮੁਨਾਸਬ ਜਾਪਦਾ ਹੈ। ਪਹਿਲੇ ਸ਼ਹੀਦੀ ਜਥੇ ਪਰ ਗੋਲੀ ਚਲਣ ਦੇ ਬਾਅਦ ਮਹਾਤਮਾ ਗਾਂਧੀ ਦੀ ਰਾਇ ਸੀ ਕਿ ਦੂਸਰਾ ਜਥਾ ਨਾ ਭੇਜਿਆ ਜਾਵੇ। 29 ਮਾਰਚ ਦੇ ਟ੍ਰਿਬਯੂਨ ਵਿਚ ਇਸ ਸਬੰਧੀ ਐਸੋਸੀਏਟਿਡ ਪ੍ਰੈਸ ਵਲੋਂ ਇਕ ਖਬਰ ਛਪਵਾਈ ਗਈ ਕਿ ਸਿਖਾਂ ਨੇ ਮਹਾਤਮਾ ਗਾਂਧੀ ਦੇ ਇਸ ਬਿਆਨ ਨੂੰ ਪਸੰਦ ਨਹੀਂ ਕੀਤਾ। ਲਾਲਾ ਲਾਜਪਤ ਰਾਇ ਤੇ ਸ਼ਕ ਕੀਤਾ ਗਿਆ ਕਿ ਉਨ੍ਹਾਂ ਨੇ ਪਹਿਲੇ ਸ਼ਹੀਦੀ ਜਥੇ ਪਰ ਗੋਲੀ ਚਲਣ ਦੇ ਵਾਕਿਆਤ ਨੂੰ ਮਹਾਤਮਾ ਗਾਂਧੀ ਦੇ ਸਾਹਮਣੇ ਗਲਤ ਪੇਸ਼ ਕੀਤਾ ਹੈ। ਸ਼੍ਰੋਮਣੀ ਕਮੇਟੀ ਨੇ ਐਸੋਸੀਏਟਿਡ ਪ੍ਰੈਸ ਦੇ ਬਿਆਨ ਦੀ ਤਰਦੀਦ ਕੀਤੀ, ਜਿਸ ਵਿਚ ਦਸਿਆ ਗਿਆ ਕਿ ਅਕਾਲੀ ਲਹਿਰ ਨਾਲੋਂ ਮਹਾਤਮਾ ਗਾਂਧੀ ਤੇ ਲੋਕਾਂ ਦੀ ਹਮਦਰਦੀ ਹਟਾਉਣ ਲਈ ਗਲਤ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ। ਸ਼੍ਰੋਮਣੀ ਕਮੇਟੀ ਦਾ ਡੇਪੂਟੇਸ਼ਨ ਮਹਾਤਮਾ ਗਾਂਧੀ ਨੂੰ ਮਿਲ ਕੇ ਸਾਰੀ ਪੋਜ਼ੀਸ਼ਨ ਬਿਆਨ ਕਰੇਗਾ। ਇਸ ਅਨੁਸਾਰ ਸ: ਮੰਗਲ ਸਿੰਘ ਤੇ ਇਕ ਦੋ ਮੁਖੀ ਪੂਨੇ ਵਿਚ 10 ਮਾਰਚ 1924 ਨੂੰ ਮਹਾਤਮਾ ਗਾਂਧੀ ਜੀ ਨੂੰ ਜਾ

ਕੇ ਮਿਲੇ ਤੇ ਗਲ-ਬਾਤ ਕੀਤੀ। ਮਹਾਤਮਾ ਗਾਂਧੀ ਨੇ ਆਪਣੇ ਬਿਆਨ ਵਿਚ ਇਹ ਗਲ ਸਪਸ਼ਟ ਕਰ ਦਿਤੀ ਕਿ 'ਮੇਰਾ ਭਾਵ ਇਹ ਨਹੀਂ ਸੀ ਕਿ ਸਿਖ ਗੁਰਦਵਾਰਾ ਲਹਿਰ ਬੰਦ ਕਰ ਦੇਣ। ਜਥਾ ਭੇਜਣਾ ਜਾਂ ਨਾ ਭੇਜਣਾ ਉਨ੍ਹਾਂ ਦਾ ਆਪਣਾ ਕੰਮ ਹੈ। ਲਾਲਾ ਲਾਜਪਤ ਰਾਇ ਜਾਂ ਹੋਰ ਕਿਸੇ ਨੇ ਜੈਤੋ ਦੇ ਸਾਕੇ ਬਾਰੇ ਕੋਈ ਗ਼ਲਤ ਗਲ ਨਹੀਂ ਕੀਤੀ।'

[ਅਕਾਲੀ, 13 ਮਾਰਚ 1924

ਦੂਸਰੇ ਸ਼ਹੀਦੀ ਜਥੇ ਦੀ ਰਵਾਨਗੀ ਨੂੰ ਸਾਰੀ ਸਿਖ ਕੌਮ ਤੇ ਸਾਰਾ ਦੇਸ਼ ਬੜੀ ਚਿੰਤਾ ਨਾਲ ਵੇਖ ਰਿਹਾ ਸੀ। ਸਰਕਾਰ ਵੀ ਬੇਚੈਨ ਸੀ। ਸਰ ਮੈਲਕਮ ਹੇਲੀ ਨੇ ਕੇਂਦਰੀ ਅਸੈਂਬਲੀ ਵਿਚ ਐਲਾਨ ਕੀਤਾ ਕਿ ਅਸੈਂਬਲੀ ਤੇ ਕੌਂਸਲ ਆਫ ਸਟੇਟ ਦੇ ਕੁਝ ਮੁਖੀ ਮੈਂਬਰ ਜੈਤੋ ਜਾ ਕੇ ਜਥੇ ਨੂੰ ਸਮਝਾਣ। ਸਰਕਾਰ ਨੇ ਦੂਜੀ ਗੱਲ ਵਿਚ ਕੀਤੀ ਕਿ ਕੁਝ ਨਰਮ ਧੜੇ ਦੇ ਤੇ ਸਰਕਾਰ-ਪੂਜ ਸਿੱਖ ਜਾ ਕੇ ਅਖੰਡ ਪਾਠ ਕਰ ਲੈਣ ਤਾਂ ਸਰਕਾਰ ਪਾਠ ਤੇ ਪਾਬੰਦੀ ਹਟਾ ਲਵੇਗੀ। ਪਰ ਸਿਖਾਂ ਵਿਚ ਉਸ ਸਮੇਂ ਇਤਨਾ ਜੋਸ਼ ਸੀ ਕਿ ਇਹ ਗਲ ਮੰਨਣ ਲਈ ਕੋਈ ਸਿਖ ਤਿਆਰ ਨਾ ਹੋਇਆ।

ਮਿ: ਵਿਲਸਨ ਜਾਨਸਟਨ ਨੇ ਇਕ ਐਲਾਨ ਕੀਤਾ ਕਿ ਪੰਜਾਹ ਪੰਜਾਹ ਦੇ ਜਥੇ ਜਾ ਕੇ ਗੰਗਸਰ ਵਿਚ ਪਾਠ ਕਰ ਸਕਦੇ ਹਨ। ਪਹਿਲੇ ਸ਼ਹੀਦੀ ਜਥੇ ਵੇਲੇ ਕੇਵਲ ਪੰਜਾਹ ਸਿੰਘ ਜਾਣ ਦੀ ਪਾਬੰਦੀ ਸੀ, ਦੂਸਰੇ ਸ਼ਹੀਦੀ ਜਥੇ ਸਮੇਂ 'ਪੰਜਾਹ ਪੰਜਾਹ' ਜਾ ਕੇ ਪਾਠ ਕਰਨ ਦੀ ਖੁਲ੍ਹ ਕੀਤੀ ਗਈ। ਪਰ ਇਸ ਸ਼ਰਤ ਨੂੰ ਸ਼੍ਰੋਮਣੀ ਕਮੇਟੀ ਨੇ ਪ੍ਰਵਾਨ ਨਾ ਕੀਤਾ।

ਸਰ ਮੈਲਕਮ ਹੇਲੀ ਦੇ ਬਿਆਨ ਅਨੁਸਾਰ ਪੰਡਤ ਮਦਨ ਮੋਹਨ ਮਾਲਵੀ, ਸ: ਕਰਤਾਰ ਸਿੰਘ ਤੇ ਸ: ਗੁਲਾਬ ਸਿੰਘ ਐਮ. ਐਲ. ਏ., ਸ੍ਰੀ ਦੇਵਕੀ ਪ੍ਰਸਾਦ ਭੱਟ, ਰੰਗਾ ਸਵਾਮੀ ਆਇੰਗਰ ਐਮ. ਐਲ. ਏ., ਵੇਦ ਮੂਰਤੀ ਮੈਂਬਰ ਕੌਂਸਲ ਆਫ ਸਟੇਟ ਆਦਿਕ ਸਤ ਮੁਖੀ 14 ਮਾਰਚ 1924 ਨੂੰ ਜੈਤੋ ਪੁਜੇ। ਉਨ੍ਹਾਂ ਪਹਿਲੇ ਮਿਸਟਰ ਵਿਲਸਨ ਜਾਨਸਟਨ ਨਾਲ ਗੱਲ ਬਾਤ ਕੀਤੀ। ਉਨ੍ਹਾਂ ਦਾ ਜਤਨ ਇਹ ਸੀ ਕਿ ਬਾਇਜ਼ਤ ਸਮਝੌਤਾ ਹੋ ਜਾਵੇ ਤੇ ਜੱਥਾ ਅਖੰਡ ਪਾਠ ਕਰ ਲਵੇ।

ਵਿਲਸਨ ਨਾਲ ਗਲ ਬਾਤ ਕਰਨ ਦੇ ਪਿਛੋਂ ਪੰਡਤ ਮਾਲਵੀ ਜੀ, ਸ: ਕਰਤਾਰ ਸਿੰਘ ਤੇ ਸ: ਗੁਲਾਬ ਸਿੰਘ ਦੇ ਆਖਰੀ ਪੜਾ ਬੰਬੀਹਾ ਭਾਈ ਵਿਖੇ ਪੁਜੇ। ਉਨ੍ਹਾਂ ਨੇ ਜਥੇ ਨੂੰ ਪੁਛਿਆ–"ਤੁਸੀਂ ਕਿਸ ਮਕਸਦ ਲਈ ਜਾ ਰਹੇ ਹੋ ? ਜੇ ਸਮਝੌਤਾ ਹੋ ਕੇ ਅਖੰਡ ਪਾਠ ਜਾਰੀ ਹੋ ਜਾਵੇ ਤਾਂ ਮੰਨਣ ਲਈ ਤਿਆਰ ਹੋ ?" ਜਥੇਦਾਰ ਨੇ ਉਤਰ ਦਿਤਾ–'ਪਾਠ ਸਬੰਧੀ ਸਮਝੌਤਾ ਕਰਨਾ ਸ਼੍ਰੋਮਣੀ ਕਮੇਟੀ ਦਾ ਕੰਮ ਹੈ। ਅਸੀਂ ਅਕਾਲ ਤਖਤ ਅਰਦਾਸਾ ਸੋਧ ਕੇ ਤੁਰੇ ਹਾਂ। ਅਸੀਂ ਬਿਨਾਂ ਕਿਸੇ ਸ਼ਰਤ ਦੇ ਪਾਠ ਕਰਨਾ ਹੈ। ਅਸੀਂ ਗੰਗਸਰ ਪੁਜ ਕੇ ਪਾਠ ਜਾਰੀ ਕਰਾਂਗੇ ਜਾਂ ਸ਼ਹੀਦ ਹੋ ਜਾਵਾਂਗੇ।"

ਇਹ ਗੱਲ ਬਾਤ ਕਰਕੇ ਮਾਲਵੀ ਜੀ ਤੇ ਉਨ੍ਹਾਂ ਦੇ ਸਾਥੀ ਜੈਤੋ ਵਲ ਚਲੇ ਗਏ। ਜਥਾ ਪ੍ਰਸ਼ਾਦ ਪਾਣੀ ਛਕ ਕੇ 14 ਮਾਰਚ ਨੂੰ ਜੈਤੋ ਵਲ ਰਵਾਨਾ ਹੋ ਪਿਆ। ਅਗੇ ਹਾਕਮਾਂ ਨੇ ਜਥੇ ਨੂੰ ਰੋਕਣ ਲਈ ਫੌਜ ਤੇ ਪੁਲਸ ਖੜੀ ਕੀਤੀ ਹੋਈ ਸੀ। ਜਥਾ 3 ਵਜੇ ਨਾਭੇ ਦੀ ਹੱਦ ਵਿਚ ਦਾਖ਼ਲ ਹੋ ਗਿਆ। ਮਾਲਵੀ ਜੀ ਵਿਲਸਨ ਨਾਲ ਗੱਲ-ਬਾਤ ਕਰ ਰਹੇ ਸਨ, ਇਸ ਲਈ ਕੁਝ ਦੇਰੀ ਹੋ ਗਈ। ਜਦ ਜੱਥਾ ਗੁਰਦਵਾਰਾ ਗੰਗਸਰ ਤੋਂ ਡੇਢ ਸੌ ਗਜ਼ ਦੀ ਵਿੱਥ ਤੇ ਸੀ, ਪੰਡਤ ਮਾਲਵੀ, ਸ: ਗੁਲਾਬ ਸਿੰਘ, ਸ: ਕਰਤਾਰ ਸਿੰਘ ਆਦਿਕ ਮੁਖੀ ਫਿਰ ਜਥੇ ਨੂੰ ਆ ਮਿਲੇ। ਉਸ ਵਕਤ ਜਥੇ ਨੂੰ ਰੋਕਣ ਲਈ ਮਿ: ਵਿਲਸਨ ਜਾਨਸਟਨ ਵੀ ਉਥੇ ਮੌਜੂਦ ਸੀ। ਮਾਲਵੀ ਜੀ ਨੇ ਉਸਨੂੰ ਸੰਬੋਧਨ ਕਰਕੇ ਕਿਹਾ–"ਦੇਖੋ, ਜਥੇ ਪਾਸ ਕੋਈ ਹਥਿਆਰ ਨਹੀਂ। ਤੁਸੀਂ ਸ਼ਾਂਤਮਈ ਤੇ ਨਿਹੱਥੇ ਸਿੰਘਾਂ ਤੇ ਗੋਲੀ ਨਹੀਂ ਚਲਾ ਸਕਦੇ।

ਮਾਲਵੀ ਜੀ ਦੇ ਬਚਨ ਸੁਣ ਕੇ ਜਾਨਸਟਨ ਚੁਪ ਹੋ ਗਿਆ। ਜਦ ਜਥਾ ਅਗੇ ਵਧਿਆ ਉਸ ਨੇ ਗ੍ਰਿਫਤਾਰੀ ਦਾ ਹੁਕਮ ਦਿਤਾ! ਫੌਜ ਤੇ ਪੁਲਸ ਨੇ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਨਾਭੇ ਦੇ ਹਾਕਮਾਂ ਨੇ ਪੰਜਾਬ ਸਰਕਾਰ ਤੇ ਸਰਕਾਰ ਹਿੰਦ ਨੂੰ ਤਾਰਾਂ ਦਿਤੀਆਂ ਕਿ ਜੱਥਾ ਸ਼ਾਂਤਮਈ ਰਹਿੰਦੇ ਹੋਏ ਗ੍ਰਿਫਤਾਰ ਕਰ ਲਿਆ ਗਿਆ ਹੈ। ਉਥੇ ਸ਼ਾਮ ਡਿਪਟੀ

ਕਮਿਸ਼ਨਰ ਅੰਮ੍ਰਿਤਸਰ ਨੇ ਸ਼ਹਿਰ ਵਿਚ ਮੁਨਾਦੀ ਕਰਾਈ ਕਿ ਜਥਾ ਸ਼ਾਂਤੀ ਨਾਲ ਗ੍ਰਿਫਤਾਰ ਹੋ ਗਿਆ ਹੈ। ਕੋਈ ਦੁਰਘਤਨਾ ਨਹੀਂ ਹੋਈ।

ਇਸ ਬਾਰੇ ਸ਼੍ਰੋਮਣੀ ਕਮੇਟੀ ਦੇ ਹੇਠ ਲਿਖਿਆ ਐਲਾਨ ਨੰ: 698 ਜਾਰੀ ਕੀਤਾ-ਅਸੈਂਬਲੀ ਤੇ ਕੌਂਸਲ ਦੇ ਮੈਂਬਰਾਂ ਨੇ ਮਿ: ਵਿਲਸਨ ਦਾ ਇਹ ਸੰਦੇਸ਼ ਪੁਚਾਇਆ ਕਿ ਜਥੇ ਨੂੰ ਇਸ ਸ਼ਰਤ ਤੇ ਅਖੰਡ ਪਾਠ ਕਰਨ ਦੀ ਆਗਿਆ ਦਿਤੀ ਜਾ ਸਕਦੀ ਹੈ ਕਿ ਉਹ ਇਕ ਅਖੰਡ ਪਾਠ ਨੂੰ ਸੰਪੂਰਨ ਕਰ ਕੇ ਰਿਆਸਤ ਨਾਭੇ ਦੀ ਹੱਦ ਤੋਂ ਬਾਹਰ ਚਲਿਆ ਜਾਵੇ। ਇਸ ਦੇ ਪਿਛੋਂ ਨਾਜ਼ਮ ਨਾਭਾ ਨੇ ਸ਼ਹੀਦੀ ਜਥੇ ਦੇ ਜਥੇਦਾਰ ਨਾਲ ਗਲ-ਬਾਤ ਕੀਤੀ ਅਤੇ ਕੁਝ ਸ਼ਰਤਾਂ ਨਾਲ ਪਾਠ ਜਾਰੀ ਕਰਨ ਦੀ ਇਛਾ ਪ੍ਰਗਟ ਕੀਤੀ, ਜਿਸ ਦੇ ਉਤਰ ਵਿਚ ਜਥੇਦਾਰ ਨੇ ਕਿਹਾ–"ਪਾਠ ਸਬੰਧੀ ਸ਼ਰਤਾਂ ਦੀ ਗਲ-ਬਾਤ ਕਰਨੀ ਮੇਰੇ ਵਸ ਨਹੀਂ। ਅਸੀਂ ਬਿਨਾਂ ਸ਼ਰਤ ਅਖੰਡਪਾਠ ਕਰਨਾ ਹੈ। ਸ੍ਰੀ ਅਕਾਲ ਤਖਤ ਸਾਹਿਬ ਦੇ ਹੁਕਮ ਦੀ ਪਾਲਣਾ ਕਰਨੀ ਜਥਾ ਆਪਣਾ ਫ਼ਰਜ਼ ਸਮਝਦਾ ਹੈ।"

ਇਸ ਜਥੇ ਨੂੰ ਦੋ ਤਿੰਨ ਦਿਨ ਜੈਤੋ ਦੇ ਕਿਲ੍ਹੇ ਵਿਚ ਰਖਿਆ ਗਿਆ। ਪਿਛੋਂ ਨਾਭੇ ਜੇਲ੍ਹ ਵਿਚ ਪੁਚਾਇਆ ਗਿਆ। ਸ: ਛਜੂ ਸਿੰਘ ਨਾਜ਼ਮ ਅਮਲੋਹ ਨੂੰ ਇਸ ਦੀ ਨਿਗਰਾਨੀ ਲਈ ਨੀਯਤ ਕੀਤਾ ਗਿਆ। ਜੇਲ੍ਹ ਵਿਚ ਸਿੰਘਾਂ ਤੇ ਕਾਫ਼ੀ ਸਖਤੀ ਕੀਤੀ ਗਈ। ਸ਼ੇਰ ਖਾਂ ਥਾਣੇਦਾਰ ਨੇ ਉਨ੍ਹਾਂ ਪਾਸੋਂ ਧਾਰਮਿਕ ਪੁਸਤਕਾਂ ਵੀ ਖੋਹ ਲਈਆਂ।

[ਸ਼੍ਰੋਮਣੀ ਕਮੇਟੀ ਦਾ ਐਲਾਨ ਨੰ: 1066

ਪੰਜ ਪੈਸਾ ਫੰਡ ਦੀ ਅਪੀਲ–

ਮਾਰਚ 1924 ਵਿਚ ਸ਼੍ਰੋਮਣੀ ਕਮੇਟੀ ਨੇ ਖਿਲਾਫ਼ ਕਾਨੂੰਨ ਹੁੰਦਿਆਂ ਪੰਜ ਪੈਸਾ ਫੰਡ ਦੀ ਅਪੀਲ ਕੀਤੀ, ਜਿਸ ਲਈ ਲੋਕਾਂ ਨੇ ਲੱਖਾਂ ਰੁਪਏ ਭੇਟ ਕੀਤੇ। ਮਹਾਰਾਜਾ ਭਰਤਪੁਰ ਅੰਮ੍ਰਿਤਸਰ ਆਕੇ ਉਨ੍ਹਾਂ ਨੇ ਵੀ ਇਸ ਫ਼ੰਡ ਵਿਚ ਮਾਇਆ ਦਿਤੀ। ਸਿਖ ਸੰਗਤਾਂ ਨੇ ਜੀਅ ਪ੍ਰਤੀ ਗਿਣ ਕੇ ਮਾਇਆ ਦਿਤੀ।

ਤੀਸਰਾ ਸ਼ਹੀਦੀ ਜਥਾ–

ਤੀਸਰਾ ਸ਼ਹੀਦੀ ਜਥਾ 22 ਮਾਰਚ 1924 ਨੂੰ ਸ੍ਰੀ ਅੰਮ੍ਰਿਤਸਰੋਂ ਤਿਆਰ ਹੋਇਆ । ਇਸ ਦੇ ਜਥੇਦਾਰ ਸ: ਸੰਤਾ ਸਿੰਘ ਚੱਕ 133 ਸਰਗੋਧਾ, ਇਕ ਫ਼ੌਜੀ ਪਿਨਸ਼ਨਰ ਸਨ । ਛੋਟੇ ਜਥੇਦਾਰ ਸ: ਉਤਮ ਸਿੰਘ ਤੇ ਸ: ਜੋਗਾ ਸਿੰਘ ਜ਼ਿਲਾ ਗੁਰਦਾਸਪੁਰ ਸਨ । ਇਸ ਵਿਚ ਬਹੁਤੇ ਸਿੰਘ ਲਾਇਲਪੁਰ ਦੇ ਸਨ । ਗਿਆਨੀ ਝੰਡਾ ਸਿੰਘ ਜੀ ਪ੍ਰਚਾਰਕ ਤੇ ਬਾਬਾ ਖੜਕ ਸਿੰਘ ਜੀ ਮ੍ਰਿਗਿੰਦਪੁਰ, ਜੋ ਇਸ ਵਕਤ ਬਾਬੇ ਬੁਢੇ ਦੀ ਬੀੜ ਦੀ ਸੇਵਾ ਕਰਾ ਰਹੇ ਸਨ, ਉਹ ਵੀ ਨਾਲ ਸਨ ।

22 ਮਾਰਚ ਨੂੰ ਸਵੇਰੇ ਅਕਾਲ ਤਖਤ ਸਾਹਿਬ ਦੀਵਾਨ ਸਜਿਆ । ਹਜ਼ਾਰਾਂ ਸੰਗਤਾਂ ਜਥੇ ਦੇ ਦਰਸ਼ਨਾਂ ਲਈ ਹਾਜ਼ਰ ਸਨ । ਸ਼ਹੀਦੀ ਜਥੇ ਦੇ ਪੰਜ ਸੌ ਸਿੰਘ ਕੇਸਰੀ ਬਾਣੇ ਪਾ ਕੇ ਦੀਵਾਨ ਵਿਚ ਸਸ਼ੋਭਤ ਸਨ । ਇਸ ਦੀਵਾਨ ਵਿਚ ਬਹੁਤ ਸਾਰੇ ਕੌਮੀ ਲੀਡਰ, ਕਾਂਗਰਸ ਤੇ ਖ਼ਿਲਾਫ਼ਤ ਕਮੇਟੀ ਦੇ ਮੁਖੀ ਮੌਜੂਦ ਸਨ । ਕੀਰਤਨ ਦੀ ਸਮਾਪਤੀ ਦੇ ਉਪ੍ਰੰਤ ਕਈ ਮੁਖੀਆਂ ਨੇ ਤਕਰੀਰਾਂ ਕੀਤੀਆਂ ।

ਹਕੀਮ ਸਿਕੰਦਰ ਖਿਜ਼ਰ ਨੇ ਤਕਰੀਰ ਕਰਦੇ ਹੋਏ ਕਿਹਾ— 'ਪਿਆਰੇ ਖ਼ਾਲਸਾ ਜੀ ! ਜਾਨਾਂ ਵਾਰਨ ਵਾਲਿਓ ! ਮੈਨੂੰ ਖੁਸ਼ੀ ਹੈ ਕਿ ਤੁਸੀਂ ਕੁਰਬਾਨੀ ਨਾਲ ਹਿੰਦੁਸਤਾਨ ਦੀ ਲਾਜ ਰਖ ਲਈ ਹੈ ।' ਆਪ ਨੇ ਇਹ ਸ਼ਿਅਰ ਪੜ੍ਹਿਆ :–

ਦੀਵਾਨਾਇਏ ਮਿਲਤ ਕੋ, ਜਿਦਾਂ ਕਾ ਖ਼ਤਰ ਕਿਆ ਹੈ ।
ਕਾਨੂੰਨੇ ਜਫ਼ਾ ਕਿਆ ਹੈ, ਜ਼ੰਜ਼ੀਰ ਕਾ ਡਰ ਕਿਆ ਹੈ ।
ਤੌਹੀਦ ਕੇ ਬੰਦੋਂ ਕੋ ਸ਼ਮਸ਼ੀਰ ਬਲਾ ਕਿਆ ਹੈ ।
ਤੇਗ਼ੋ ਤਬਰ ਕਿਆ ਹੈ ।

ਸ: ਹਰਬੰਸ ਸਿੰਘ ਸੀਸਤਾਨੀ ਨੇ ਆਪਣੇ ਭਾਸ਼ਣ ਵਿਚ ਕਿਹਾ– ''ਖ਼ਾਲਸਾ ਜੀ ! ਅਜ ਤੁਸੀਂ ਸਿਰਾਂ ਦੇ ਕਾਸੇ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚੋਂ ਸ਼ਹੀਦੀ ਦੀ ਦਾਤ ਲੈਣ ਲਈ ਹਾਜ਼ਰ ਹੋਏ ਹੋ । ਇਹ ਸ਼ਿਮੀ ਦਾ ਦਿਹਾੜਾ ਹੈ ।''

ਡਾਕਟਰ ਸੈਫ਼ੁਦੀਨ ਕਿਚਲੂ ਨੇ ਫ਼ੁਰਮਾਇਆ–"ਮੈਂ ਪਹਿਲੇ ਸ਼ਹੀਦੀ ਜਥੇ ਨਾਲ ਜੈਤੋ ਗਿਆ ਸੀ। ਨਾਭੇ ਦੇ ਹਾਕਮਾਂ ਨੇ ਮੈਨੂੰ ਗ੍ਰਿਫ਼-ਤਾਰ ਕਰ ਲਿਆ ਸੀ। ਅੱਜ ਇਕ ਮਹੀਨੇ ਬਾਅਦ ਰਿਹਾ ਹੋ ਕੇ ਤੁਹਾਡੀ ਸੇਵਾ ਵਿਚ ਹਾਜ਼ਰ ਹੋਇਆ ਹਾਂ। ਸਰਕਾਰ ਕਹਿੰਦੀ ਹੈ ਕਿ ਪਹਿਲੇ ਸ਼ਹੀਦੀ ਜਥੇ ਤੇ ਗੋਲੀ ਇਸ ਲਈ ਚਲਾਈ ਗਈ ਕਿ ਉਸ ਪਾਸ ਜਾਂ ਉਸ ਦੇ ਨਾਲ ਜਾਣ ਵਾਲੇ ਦਰਸ਼ਕਾਂ ਪਾਸ ਬੰਦੂਕਾਂ ਪਿਸਤੌਲ ਤੇ ਹੋਰ ਹਥਿਆਰ ਸਨ, ਉਨ੍ਹਾਂ ਚੋਂ ਕਈਆਂ ਨੇ ਤਸ਼ੱਦਦ ਕੀਤਾ ਹੈ। ਮੈਂ ਸ੍ਰੀ ਦਰਬਾਰ ਸਾਹਿਬ ਵਿਚ ਖਲੋ ਕੇ ਆਪਣੇ ਖ਼ੁਦਾ ਨੂੰ ਹਾਜ਼ਰ ਨਾਜ਼ਰ ਜਾਣ ਕੇ ਕਹਿੰਦਾ ਹਾਂ ਕਿ ਨਾ ਜਥੇ ਪਾਸ ਤੇ ਨਾ ਖ਼ਲਕਤ ਪਾਸ ਕੋਈ ਹਥਿਆਰ ਨਹੀਂ ਸਨ। ਇਹ ਸਫੇਦ ਝੂਠ ਹੈ।"

[ਅਕਾਲੀ, 26 ਮਾਰਚ 1924

ਇਸ ਦਿਨ ਅਕਾਲ ਤਖਤ ਸਾਹਿਬ ਵਲੋਂ ਡਾਕਟਰ ਕਿਚਲੂ ਨੂੰ ਉਨ੍ਹਾਂ ਦੀ ਜੈਤੋ ਵਿਚ ਕੀਤੀ ਗਈ ਕੁਰਬਾਨੀ ਬਦਲੇ ਸਿਰੋਪਾ ਦਿਤਾ ਗਿਆ।

ਇਸ ਦੀਵਾਨ ਵਿਚ ਭਾਈ ਬੁਢਾ ਸਿੰਘ ਨਾਮਧਾਰੀ ਨੇ ਉਠ ਕੇ ਕਿਹਾ "ਤਰਨ ਤਾਰਨ ਵਿਚ ਮੇਰੇ ਦੋ ਪੁਤਰ ਜ਼ਖਮੀ ਹੋਏ ਸਨ। ਪਰ ਜੈਤੋ ਦੀ ਗੋਲੀ ਸੁਣ ਕੇ ਮੇਰਾ ਦਿਲ ਤੜਫ਼ ਉਠਿਆ ਹੈ। ਮੈਂ ਹੁਣ ਆਪ ਸ਼ਹੀਦੀ ਜਥੇ ਵਿਚ ਜਾਣ ਲਈ ਤਿਆਰ ਹਾਂ।"

ਜਥੇਦਾਰ ਅਕਾਲ ਤਖਤ ਸਾਹਿਬ ਨੇ ਸ਼ਹੀਦੀ ਜਥੇ ਨੂੰ ਸ਼ਾਂਤਮਈ ਰਹਿੰਦੇ ਹੋਏ ਜੈਤੋ ਵਿਚ ਖੰਡਤ ਹੋਏ ਅਖੰਡ ਪਾਠ ਨੂੰ ਜਾਰੀ ਕਰਨ ਦਾ ਹੁਕਮ ਦਿਤਾ। ਜਥੇ ਦੇ ਸਿੰਘਾਂ ਨੇ ਸੰਗਤ ਦੇ ਨਾਂ ਅੰਤਮ ਸੰਦੇਸ਼ਾ ਪੜ੍ਹਿਆ। ਅਰਦਾਸਾ ਸੋਧ ਕੇ ਬੈਂਡ ਵਾਜੇ, ਨਿਸ਼ਾਨ ਸਾਹਿਬਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਲੈ ਕੇ ਜਥੇ ਨੇ ਰਵਾਨਗੀ ਲਈ ਕਮਰਕਸੇ ਕਰ ਲਏ।

ਜਦ ਜਥਾ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਕਰ ਰਿਹਾ ਸੀ, ਉਸ ਵਕਤ ਲਾਲਾ ਲਾਜਪਤ ਰਾਇ, ਸ੍ਰੀ ਫੂਕਨ ਐਮ. ਐਲ. ਏ.

ਅਸਾਮ, ਬਾਬੂ ਦੀਪ ਨਰਾਇਣ ਸਿੰਘ ਐਮ. ਐਲ. ਏ. ਬਿਹਾਰ, ਦੀਵਾਨ ਚਮਨ ਲਾਲ ਲਾਹੌਰ ਤੇ ਉਨ੍ਹਾਂ ਦੇ ਪਿਤਾ ਦੀਵਾਨ ਬਹਾਦਰ ਦੌਲਤ ਰਾਮ ਦਰਸ਼ਨ ਕਰਨ ਲਈ ਆਏ । ਉਸ ਸਮੇਂ ਡਾਕਟਰ ਕਿਚਲੂ, ਸ੍ਰੀ ਪਾਨੀਕਾਰ, ਮੌਲਾਨਾ ਅਬਦੁਲਗਨੀ ਪ੍ਰਧਾਨ ਖਿਲਾਫਤ ਕਮੇਟੀ ਸ਼ਿਮਲਾ, ਗ਼ਾਜੀ ਅਬਦੁਲ ਰਹਿਮਾਨ, ਹਕੀਮ ਸਿਕੰਦਰ ਖਿਜ਼ਰ, ਸ੍ਰੀ ਰੂਪ ਲਾਲ ਪੁਰੀ ਕਾਂਗਰਸ ਕਮੇਟੀ ਅੰਮ੍ਰਿਤਸਰ ਤੇ ਮੌਲਵੀ ਅਬਦੁਲ ਗੁਫ਼ਾਰ ਆਦਿਕ ਮੁਖੀ ਵੀ ਮੌਜੂਦ ਸਨ ।

ਇਨ੍ਹਾਂ ਸਾਰੇ ਮੁਖੀਆਂ ਤੇ ਹਜ਼ਾਰਾਂ ਸੰਗਤਾਂ ਨੇ ਜਥੇ ਨੂੰ ਵਿਦਾ ਕੀਤਾ । ਇਹ ਜਥਾ ਸ਼ਹਿਰ ਦੇ ਭਿੰਨ ਭਿੰਨ ਬਜ਼ਾਰਾਂ ਤੋਂ ਹੁੰਦਾ ਹੋਇਆ ਸੁਲਤਾਨਵਿੰਡ ਪੁਜਿਆ । ਅਗੋਂ ਨਗਰ ਤੇ ਇਲਾਕੇ ਦੀਆਂ ਸੰਗਤਾਂ ਨੇ ਸਵਾਗਤ ਕੀਤਾ । ਦੁਧ ਪਾਣੀ ਤੇ ਮਿਠਾਈ ਰਾਹੀਂ ਸੇਵਾ ਕੀਤੀ ।

ਇਸ ਜਥੇ ਨੇ ਅੰਮ੍ਰਿਤਸਰੋਂ ਚਲ ਕੇ ਹੇਠ ਲਿਖੇ ਅਨੁਸਾਰ ਪੜਾ ਕੀਤੇ–ਮਾਨਾਂ ਵਾਲਾ 22 ਮਾਰਚ, ਛਜਲ ਵਢੀ 23, ਚੀਮੇ ਬਾਠ 24, ਰਮੀਦੀ 25, ਕਰਤਾਰਪੁਰ 26 ਮਾਰਚ । ਜਦ ਇਹ ਜਥਾ ਕਰਤਾਰਪੁਰੋਂ ਅਗਲੇ ਪੜਾ ਆਦਮਪੁਰ ਜਾ ਰਿਹਾ ਸੀ, ਰਸਤੇ ਵਿਚ ਕਿਸ਼ਨ ਗੜ੍ਹ ਦੀ ਸੰਗਤ ਨੇ ਸੇਵਾ ਕੀਤੀ । ਅਲਾਉਲ ਪੁਰ ਦੇ ਕਾਂਗਰਸੀ ਮੁਖੀਆਂ ਨੇ ਸਵਾਗਤ ਕੀਤਾ ਤੇ ਸੇਵਾ ਕੀਤੀ । 27 ਮਾਰਚ ਨੂੰ ਜਥੇ ਨੇ ਆਦਮਪੁਰ ਪੜਾ ਕੀਤੀ । ਇਥੇ ਨਗਰ ਤੇ ਇਲਾਕੇ ਦੇ ਪਿੰਡਾਂ ਖੁਰਦਪੁਰ ਆਦਿਕ ਦੀ ਸੰਗਤ ਨੇ ਜਥੇ ਦੀ ਬੜੀ ਸੇਵਾ ਕੀਤੀ । 28 ਮਾਰਚ ਨੂੰ ਜਦ ਜਥਾ ਜਲੰਧਰ ਸ਼ਹਿਰ ਵਿਚ ਦਾਖਲ ਹੋਇਆ, ਸ਼ਹਿਰ ਦੇ ਹਿੰਦੂਆਂ, ਮੁਸਲਮਾਨਾਂ ਤੇ ਸਿਖਾਂ ਵਲੋਂ ਸ਼ਾਨਦਾਰ ਜਲੂਸ ਕਢ ਕੇ ਸਵਾਗਤ ਕੀਤਾ ਗਿਆ । 28, 29 ਨੂੰ ਜਥੇ ਨੇ ਜਲੰਧਰ ਪੜਾ ਕੀਤਾ । ਇਥੋਂ ਚਲ ਕੇ 30 ਮਾਰਚ ਨੂੰ ਜੰਡਿਆਲਾ, 31 ਨੂੰ ਪੁਮਾਧੜੇ (ਸੁਰਗਵਾਸੀ ਜਥੇਦਾਰ ਬੀਰ ਸਿੰਘ ਦਾ ਨਗਰ) ਵਿਚ ਪ੍ਰਚਾਰ ਕਰਦਾ ਹੋਇਆ 1 ਅਪ੍ਰੈਲ 1924 ਨੂੰ ਪਿੰਡ ਗੋਰਸੀਆਂ ਵਿਖੇ ਪੁਜਿਆ । ਇਸ ਤੋਂ ਅਗੇ 2 ਅਪ੍ਰੈਲ ਜਗਰਾਉਂ, 3 ਅਪ੍ਰੈਲ ਦੋਧਰ, 4 ਅਪ੍ਰੈਲ ਕਾਉਂਕੀ, 5 ਅਪ੍ਰੈਲ ਸੰਗਤ ਪੁਰ ਤੋਂ ਹੁੰਦਾ ਹੋਇਆ, 6 ਅਪ੍ਰੈਲ ਨੂੰ ਵਾਂਦਰ ਜ਼ਿਲਾ ਫੀਰੋਜ਼ਪੁਰ ਵਿਚ ਪੁਜਿਆ । ਇਹ

ਤੀਸਰੇ ਜਥੇ ਦਾ ਆਖਰੀ ਪੜਾ ਸੀ। ਇਸ ਸਫਰ ਵਿਚ ਸੰਗਤਾਂ ਨੇ ਜਥੇ ਦੀ ਬੜੀ ਸੇਵਾ ਕੀਤੀ। ਸਿਖੀ ਪਰਚਾਰ ਤੇ ਅੰਮ੍ਰਿਤ ਪ੍ਰਚਾਰ ਵੀ ਹੋਇਆ।

ਇਸ ਜਥੇ ਦੇ ਮੈਂਬਰ ਭਾਈ ਕਾਹਨ ਸਿੰਘ ਜ਼ਿਲਾ ਲਾਹੌਰ ਦਾ ਬਿਆਨ ਹੈ ਕਿ ਕਈ ਪਿੰਡਾਂ ਵਿਚ ਪੰਜ ਪਿਆਰੇ ਅੰਮ੍ਰਿਤ ਪਰਚਾਰ ਕਰਦੇ ਥਕ ਜਾਂਦੇ ਸਨ। ਇਸ ਜਥੇ ਨੇ 900 ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇ—

ਆਖਰੀ ਪੜਾ ਤੇ ਜਥੇ ਦੇ ਨਾਲ ਪੁਲਸ ਤੇ ਰਸਾਲਾ ਵੀ ਪੁਜ ਗਿਆ, ਜਿਸ ਨੂੰ ਦੇਖ ਕੇ ਬਹੁਤ ਸਾਰੇ ਲੋਕੀ ਖਿੰਡ ਪੁੰਡ ਗਏ। ਇਕ ਸਿੰਘ ਟਾਂਗੂ ਨਾਲ ਸੀ। ਉਸ ਨੇ ਸਿਰ ਤੇ ਲਾਲ ਕਪੜਾ ਬਧਾ ਹੋਇਆ ਸੀ। ਉਸ ਨੇ ਜਥੇ ਦੇ ਸਿੰਘਾਂ ਨੂੰ ਕਿਹਾ ਕਿ 'ਮੈਂ ਤੁਹਾਡੇ ਅਗੇ ਚਲਾਂਗਾ। ਤੁਸੀਂ ਸਮਝ ਲੈਣਾ ਕਿ ਉਹ ਰਸਤਾ ਗੰਗਸਰ ਨੂੰ ਜਾਂਦਾ ਹੈ। ਜਥੇ ਨੇ ਵਾਂਦਰ ਤੋਂ ਮਾਰਚ ਕੀਤਾ। 7 ਅਪਰੈਲ ਨੂੰ ਜੈਤੋ ਪੁਜ ਕੇ ਗ੍ਰਿਫਤਾਰ ਹੋ ਗਿਆ।

ਸ: ਤਾਰਾ ਸਿੰਘ ਐਮ. ਐਲ. ਸੀ., ਚੌਧਰੀ ਫ਼ਜ਼ਲ ਹੱਕ ਐਮ. ਐਲ. ਸੀ. ਤੇ ਅਖਬਾਰਾਂ ਦੇ ਪ੍ਰਤੀਨਿਧ ਜਥੇ ਦੀ ਗ੍ਰਿਫਤਾਰੀ ਅਖੀਂ ਵੇਖਣਾ ਚਾਹੁੰਦੇ ਸਨ। ਉਨ੍ਹਾਂ ਨੂੰ ਪੁਲਸ ਨੇ ਸਟੇਸ਼ਨ ਤੇ ਰੋਕ ਲਿਆ। ਉਨ੍ਹਾਂ ਨੇ ਇਕ ਦਰਖਾਸਤ ਹਾਕਮ ਨਾਭਾ ਨੂੰ ਭੇਜੀ, ਜਿਸ ਦਾ ਉਤਰ ਇਕ ਘੰਟੇ ਮਗਰੋਂ ਆਇਆ। ਹਾਕਮ ਨੇ ਉਨ੍ਹਾਂ ਨੂੰ ਆਪਣੇ ਕੋਲ ਸਦ ਲਿਆ। ਉਧਰੋਂ ਜਥਾ ਵੀ ਜੈਤੋ ਪੁਜ ਗਿਆ। ਜਥੇ ਦੇ ਰੋਕਣ ਲਈ ਹਰ ਪਾਸੇ ਫੌਜ ਤੇ ਪੁਲਸ ਖੜੀ ਸੀ। ਗੁਰਦਵਾਰਾ ਟਿੱਬੀ ਸਾਹਿਬ ਦੇ ਕੋਲ ਪੰਜਾਹ ਗੱਡੇ ਖੜੇ ਸਨ, ਜਿਨ੍ਹਾਂ ਤੇ ਜਥੇ ਨੂੰ ਜੂੜ ਕੇ ਲਿਜਾਣਾ ਸੀ। ਉਥੇ ਕਪਤਾਨ ਕਲਫਿ ਪੁਲਸ ਦਾ ਇੰਚਾਰਜ ਖੜਾ ਸੀ।

ਜਦ ਸ: ਤਾਰਾ ਸਿੰਘ ਤੇ ਚੌਧਰੀ ਫਜ਼ਲ ਹੱਕ ਹਾਕਮ ਨਾਭਾ ਪਾਸ ਪੁਜੇ ਤਾਂ ਉਨ੍ਹਾਂ ਨੂੰ ਸ: ਕਰਤਾਰ ਸਿੰਘ ਐਮ. ਐਲ. ਏ. ਫੀਰੋਜ਼ਪੁਰ ਤੇ ਲਾਲਾ ਇਜ਼ਤ ਰਾਇ ਫ਼ਰੀਦਕੋਟ ਵੀ ਜਾ ਮਿਲੇ। ਪਰ ਇਨ੍ਹਾਂ ਨੂੰ ਜਥੇ ਦੇ ਨੇੜੇ ਜਾਣ ਦੀ ਆਗਿਆ ਨਹੀਂ ਦਿਤੀ ਗਈ।

ਸ: ਤਾਰਾ ਸਿੰਘ ਤੇ ਚੌਧਰੀ ਫ਼ਜ਼ਲ ਹੱਕ ਐਮ. ਐਲ. ਸੀ. ਆਪਣੇ ਬਿਆਨ ਵਿਚ ਲਿਖਦੇ ਹਨ—

''ਹਾਕਮ ਨਾਭਾ ਦੇ ਹੁਕਮ ਅਨੁਸਾਰ ਸਾਨੂੰ 5-10 ਵਜੇ ਸ਼ਾਮ ਤਕ ਟਿੱਬੀ ਸਾਹਿਬ ਤਕ ਜਾਣ ਦੀ ਆਗਿਆ ਨਾ ਦਿਤੀ ਗਈ। ਅਸੀਂ ਕੇਵਲ ਇਤਨਾ ਹੀ ਵੇਖ ਸਕਦੇ ਸਾਂ ਕਿ ਜਥੇ ਨੂੰ ਰਸਾਲੇ ਨੇ ਘੇਰ ਲਿਆ ਅਤੇ ਪੈਦਲ ਫੌਜ ਵੀ ਉਸ ਦੇ ਹਰ ਪਾਸੇ ਖਲੋ ਗਈ। ਉਥੇ ਵੀਹ ਪੰਝੀ ਪੇਂਡੂਆਂ ਨੂੰ ਜਾਣ ਦੀ ਆਗਿਆ ਦਿਤੀ ਗਈ, ਪਰ ਸਾਡੇ ਰੋਸ ਪ੍ਰਗਟ ਕਰਨ ਦੇ ਬਾਵਜੂਦ ਸਾਨੂੰ ਉਥੇ ਜਾਣ ਦੀ ਆਗਿਆ ਨਹੀਂ ਦਿਤੀ ਗਈ। ਅਸੀਂ ਸਾਰੇ ਹਾਲਾਤ ਅਖੀਂ ਵੇਖਣ ਲਈ ਤੜਪ ਰਹੇ ਸਾਂ। ਇਤਨੇ ਵਿਚ ਇਕ ਸਵਾਰ ਆਇਆ। ਉਥੇ ਸਾਡੇ ਲਈ ਇਕ ਪ੍ਰਵਾਨਾ ਲਿਆਇਆ, ਜਿਸ ਵਿਚ ਉਥੇ ਜਾਣ ਦੀ ਆਗਿਆ ਸੀ। ਇਸ ਪਰ ਅਸੀਂ ਝਟ ਪਟ ਦੌੜ ਕੇ ਮੌਕੇ ਤੇ ਪੁਜੇ ਤਾਂ ਕਿ ਵੇਖਿਆ ਕਿ ਅਕਾਲੀਆਂ ਦੇ ਜਥੇ ਨੂੰ ਪੁਲਸ ਰਸਿਆਂ ਨਾਲ ਜਕੜ ਕੇ ਕਿਲ੍ਹੇ ਵਲ ਲਿਜਾ ਰਹੀ ਹੈ। ਜਥਾ 'ਸਤਿਨਾਮ ਵਾਹਿਗੁਰੂ' ਦਾ ਜਾਪ ਕਰਦਾ ਸੀ। ਇਸਤਰ੍ਹਾਂ ਸਠ ਅਕਾਲੀ ਬੰਨ੍ਹਕੇ ਲਿਜਾਏ ਗਏ। ਫਿਰ ਇਹ ਤਰੀਕਾ ਛੋੜ ਦਿਤਾ। ਇਸਤੋਂ ਉਪ੍ਰੰਤ ਹਥਿਆਰਬੰਦ ਫੌਜ ਜਥੇ ਨੂੰ ਨਿਕੀਆਂ ਨਿਕੀਆਂ ਟੋਲੀਆਂ ਵਿਚ ਘੇਰ ਕੇ ਜੈਤੋ ਦੇ ਕਿਲੇ ਵਲ ਲਿਜਾਣ ਲਗੀ। ਇਹ ਸਿਲਸਿਲਾ 45 ਮਿਟ ਤਕ ਜਾਰੀ ਰਿਹਾ।

''ਅਚਾਨਕ ਸਾਡੀ ਨਜ਼ਰ ਇਕ ਅਕਾਲੀ ਤੇ ਜਾ ਪਈ, ਜਿਸਨੂੰ ਫੌਜੀ ਸਿਪਾਹੀ ਘਸੀਟ ਰਹੇ ਸਨ। ਉਸ ਦੀ ਪੱਗ ਲੱਥੀ ਹੋਈ ਸੀ। ਕੇਸ ਖੁਲੇ ਹੋਏ ਸਨ। ਫੌਜ ਉਸ ਨੂੰ ਬੂਟਾਂ ਦੇ ਠੰਡੇ ਮਾਰ ਰਹੇ ਸਨ। ਅਗੋਂ ਅਕਾਲੀ 'ਵਾਹਿਗੁਰੂ ਵਾਹਿਗੁਰੂ' ਕਹੀ ਜਾਂਦਾ ਸੀ। ਇਸ ਹਾਲਤ ਦੀ ਫ਼ੋਟੋ ਲੀਤੀ ਗਈ। ਸਾਨੂੰ ਇਸ ਬਾਰੇ ਸਖਤ ਵਰਤਾਉ ਦਾ ਕੋਈ ਕਾਰਨ ਮਲੂਮ ਨਹੀਂ ਹੋਇਆ।

''ਸ਼ਾਮ 6 ਵਜੇ ਗ੍ਰਿਫ਼ਤਾਰੀਆਂ ਖਤਮ ਹੋ ਗਈਆਂ। ਕੇਵਲ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਨਾਲ 8 ਸੇਵਾਦਾਰ ਰਹਿਣ ਦਿਤੇ ਗਏ। ਉਨ੍ਹਾਂ ਨੇ ਸਵਾਰੀ ਤੋਂ ਅੱਡਰੇ ਹੋਣ ਤੋਂ ਇਨਕਾਰ ਕਰ ਦਿਤਾ। ਇਸ ਪਰ ਇਕ ਅਫ਼ਸਰ ਨੇ ਖਿਝ ਕੇ ਕਿਹਾ, ਅਕਾਲੀਆਂ ਨੇ ਦੁਧ ਘਿਉ ਦੇ ਬੜੇ ਗਲਸ਼ਰੇ ਉਡਾਏ ਹਨ। ਹੁਣ ਇਹ ਬੀਮਾਰ ਹੋ ਗਏ ਹਨ।' ਅਸੀਂ

ਸੋਚਿਆ ਕਿ ਸਾਡੇ ਜਾਣ ਮਗਰੋਂ ਉਨ੍ਹਾਂ ਪਰ ਸਖਤੀ ਕੀਤੀ ਜਾਏਗੀ। ਸੋ ਅਸੀਂ 'ਬੰਦੇ ਮਾਤਰਮ' ਦੇ ਪੱਤਰ-ਪਰੇਰਕ ਨੂੰ ਉਥੇ ਛਡ ਕੇ ਐਡ-ਮਨਿਸਟਰੇਟਰ ਨਾਲ ਵਾਪਸ ਚਲੇ ਆਏ। ਸਾਨੂੰ ਵਾਪਸੀ ਪਰ ਦਸਿਆ ਗਿਆ ਕਿ ਉਨ੍ਹਾਂ ਸੇਵਾਦਾਰਾਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਖੋਹ ਕੇ ਰਿਆਸਤੀ ਆਦਮੀਆਂ ਦੇ ਹਵਾਲੇ ਕੀਤੀ ਗਈ ਹੈ। ਇਸ ਤੋਂ ਪਿਛੋਂ ਅਸੀਂ ਜੈਤੋ ਤੋਂ ਫੀਰੋਜ਼ਪੁਰ ਆ ਗਏ।"

ਦਸਖ਼ਤ

ਮਿਤੀ 24-4-24 ਤਾਰਾ ਸਿੰਘ ਐਮ. ਐਲ. ਸੀ. ਮੋਗਾ
ਚੋਧਰੀ ਫ਼ਜ਼ਲ ਹੱਕ ਐਮ.ਐਲ.ਸੀ,

ਤੀਜੇ ਜੱਥੇ ਦੀ ਗ੍ਰਿਫਤਾਰੀ ਪਿਛੋਂ–

ਗ੍ਰਿਫਤਾਰੀ ਦੇ ਪਿਛੋਂ ਜਥੇ ਨਾਲ ਕੀ ਵਪਾਰੀ, ਇਸ ਦਾ ਬ੍ਰਿਤਾਂਤ ਜਥੇ ਦੇ ਇਕ ਮੈਂਬਰ ਭਾਈ ਕਾਹਨ ਸਿੰਘ ਦੀ ਜ਼ਬਾਨੀ ਭੇਟ ਕਰਦੇ ਹਾਂ।* ਭਾਈ ਕਾਹਨ ਸਿੰਘ ਨੇ ਦਸਿਆ ਕਿ ਜਦ ਜਥੇ ਨੂੰ ਗ੍ਰਿਫਤਾਰ ਕੀਤਾ ਗਿਆ, ਉਸ ਸਮੇਂ ਫੌਜ ਦੇ ਕਈ ਸਿਪਾਹੀ ਰੋਂਦੇ ਸਨ। ਉਹ ਕਹਿੰਦੇ ਸਨ–ਅਸੀਂ ਪੇਟ ਲਈ ਜਥੇ ਦੇ ਸਿੰਘਾਂ ਨੂੰ ਗ੍ਰਿਫਤਾਰ ਕਰ ਰਹੇ ਹਾਂ। ਵਰਨਾ ਸਾਡਾ ਜੀਅ ਨਹੀਂ ਕਰਦਾ।' ਨਾਭੇ ਲਿਜਾ ਕੇ ਜਥੇ ਨੂੰ ਤਾਰਾਂ ਦੇ ਇਕ ਵਾੜੇ ਵਿਚ ਡਕ ਦਿਤਾ ਗਿਆ। ਰਾਤ ਨੂੰ ਕੋਈ ਰੋਟੀ ਪਾਣੀ ਨਹੀਂ ਦਿਤਾ। ਸਵੇਰੇ 10ਵਜੇ ਪ੍ਰਸ਼ਾਦਾ ਲਿਆਂਦਾ ਗਿਆ,ਪਰ ਸਿੰਘਾਂ ਇਸ਼ਨਾਨ ਤੋਂ ਬਿਨਾਂ ਪ੍ਰਸ਼ਾਦਾ ਛਕਣਾ ਪਰਵਾਨ ਨਾ ਕੀਤਾ। ਇਸ ਤੇ ਪੁਲਸ ਤੇ ਸਿਪਾਹੀਆਂ ਨੇ ਇਸ਼ਨਾਨ ਕਰਾ ਦਿਤਾ ਤਾਂ ਜਥੇ ਨੇ ਪ੍ਰਸ਼ਾਦ ਛਕਿਆ। ਚਾਰ ਕੁ ਦਿਨ ਸਿੰਘਾਂ ਨੂੰ ਇਸ ਵਾੜੇ ਵਿਚ ਰਖਿਆ ਗਿਆ। ਜਥੇਦਾਰਾਂ ਨੂੰ ਸਿੰਘਾਂ ਤੋਂ ਅੱਡ ਕਰ ਕੇ ਸ਼ਰਤਾਂ ਨਾਲ ਅਖੰਡ ਪਾਠ ਕਰਨ ਦੀ ਪ੍ਰੇਰਨਾ ਕੀਤੀ ਗਈ, ਪਰ ਕਿਸੇ ਨੇ ਹਾਕਮਾਂ ਦੀ ਇਹ ਗੱਲ ਨਾ ਮੰਨੀ।

---

*ਇਹ ਸਿੰਘ ਚਕ 49 ਬਲੇਹਰ ਜ਼ਿਲਾ ਲਾਹੌਰ ਦੇ ਹਨ।

ਇਥੇ ਤੀਸਰੇ ਜਥੇ ਦੇ ਦੋ ਸਿੰਘ ਚੜ੍ਹਾਈ ਕਰ ਗਏ। ਉਨ੍ਹਾਂ ਦਾ ਅੰਤਮ ਸੰਸਕਾਰ ਕਰਨ ਲਈ ਸਿੰਘਾਂ ਨੇ ਨਾਲ ਜਾਣਾ ਚਾਹਿਆ, ਪਰ ਹਾਕਮਾਂ ਨੇ ਇਹ ਗਲ ਨਾ ਮੰਨੀ ਤੇ ਸਿੰਘਾਂ ਤੇ ਸਖਤੀ ਕੀਤੀ। ਇਸ ਪਰ ਸਿੰਘਾਂ ਨੇ ਭੁਖ ਹੜਤਾਲ ਸ਼ੁਰੂ ਕਰ ਦਿਤੀ। ਅਖੀਰ ਹਾਕਮਾਂ ਨੇ ਹੇਠ ਲਿਖੀਆਂ ਗੱਲਾਂ ਮੰਨ ਲਈਆਂ :-

(1) ਜਦ ਕੋਈ ਸਿੰਘ ਚੜ੍ਹਾਈ ਕਰ ਜਾਵੇ ਤਾਂ 15 ਸਿੰਘ ਉਸ ਦੇ ਨਾਲ ਜਾਕੇ ਅੰਤਮ ਸੰਸ਼ਕਾਰ ਕਰਨ।

(2) ਗ੍ਰੰਥੀ ਸਿੰਘ ਪ੍ਰਾਣੀ ਦੇ ਨਮਿਤ ਪਾਠ ਰਖੇਗਾ।

(3) ਸਰਕਾਰ ਵਲੋਂ ਪਾਠ ਦੇ ਆਰੰਭ ਤੇ ਭੋਗ ਵਾਲੇ ਦਿਨ ਢਾਈ ਢਾਈ ਰੁਪੈ ਦਾ ਕੜਾਹ ਪ੍ਰਸ਼ਾਦ ਕੀਤਾ ਜਾਵੇਗਾ।

ਇਸ ਪਰ ਸਿੰਘਾਂ ਨੇ ਚੌਥੇ ਦਿਨ ਭੁਖ ਹੜਤਾਲ ਛਡ ਦਿਤੀ।

ਸ਼ਹੀਦੀ ਜਥੇ ਜਾਣ ਤੋਂ ਦੋ ਮਹੀਨੇ ਪਿਛੋਂ ਨਾਭੇ ਦੇ ਹਾਕਮਾਂ ਨੇ ਇਕ ਕਾਰਖਾਸ ਬਣਾਈ, ਜਿਸ ਵਿਚ ਮੁਖੀਆਂ ਦੇ ਜਥੇਦਾਰਾਂ ਨੂੰ ਲਿਜਾ ਕੇ ਸਖਤੀ ਕੀਤੀ ਜਾਂਦੀ ਸੀ। ਸਿੰਘਾਂ ਨੇ ਆਪਣੇ ਵਿਚੋਂ ਚੁਣ ਕੇ ਆਦਮੀ ਭੇਜਣ ਤੋਂ ਇਨਕਾਰ ਕੀਤਾ, ਇਸ ਲਈ ਬਹੁਤ ਮਾਰ-ਕੁਟਾਈ ਕੀਤੀ ਗਈ।

ਭਾਈ ਕਾਹਨ ਸਿੰਘ ਨੇ ਦਸਿਆ ਕਿ ਜਦ ਸ਼ਹੀਦੀ ਜਥਾ ਅਕਾਲ ਤਖਤ ਸਾਹਿਬ ਤੋਂ ਤੁਰਨ ਲਗਾ, ਉਦੋਂ ਇਕ ਆਦਮੀ ਅਠ ਸਾਲ ਦੇ ਬੱਚੇ ਨੂੰ ਮੋਢੇ ਤੇ ਚੁਕ ਕੇ ਖਲੋ ਗਿਆ ਤੇ ਕਹਿਣ ਲਗਾ, "ਮੇਰੇ ਨਾਲ ਇਹ ਬੱਚਾ ਵੀ ਸ਼ਹੀਦੀ ਪਾਣ ਲਈ ਹਾਜ਼ਰ ਹੈ।' ਇਸ ਪਰ ਸੰਗਤ ਨੇ ਜੈਕਾਰੇ ਗਜਾਏ। ਜਥੇ ਦੇ ਸਿੰਘਾਂ ਨੇ ਬੜੀ ਖੁਸ਼ੀ ਪ੍ਰਗਟ ਕੀਤੀ। ਪਰ ਨਾਭੇ ਵਿਚ ਜਾ ਕੇ ਪਤਾ ਲਗਾ ਕਿ ਉਹ ਤਾਂ ਸੀ. ਆਈ. ਡੀ, ਦਾ ਹੈ। ਜਦ ਸਿੰਘ ਆਪਸ ਵਿਚ ਕੋਈ ਸਲਾਹ ਕਰਦੇ ਸਨ ਉਹ ਝਟ ਅਫਸਰਾਂ ਨੂੰ ਜਾ ਕੇ ਦਸ ਦਿੰਦਾ ਸੀ। ਤੰਗ ਆ ਕੇ ਜਥੇ ਦੇ ਸਿੰਘਾਂ ਨੇ ਉਸ ਨੂੰ ਕੁਟ ਕੁਟ ਕੇ ਕਢ ਦਿਤਾ। ਇਸ ਪਰ ਦਸ ਬਾਰ੍ਹਾਂ ਸਿੰਘਾਂ ਨੂੰ ਪੱਕੀ ਜੇਲ੍ਹ ਕਰ ਦਿਤਾ ਗਿਆ।

ਨਾਭੇ ਦਾ ਇਕ ਭਾਈ ਠਾਕਰ ਸਿੰਘ ਜੇਲ੍ਹ ਵਿਚ ਲੈਂਪਾਂ ਜਗਾਉਣ ਆਉਂਦਾ ਸੀ। ਉਸ ਨੇ ਜਥੇ ਦੇ ਸਿੰਘਾਂ ਦੀ ਬੜੀ ਸੇਵਾ ਕੀਤੀ। ਉਹ ਚਿਠੀ ਪੱਤਰ ਬਾਹਰ ਪੁਚਾ ਦਿੰਦਾ ਸੀ ਤੇ ਅਖਬਾਰਾਂ ਲਿਆ ਦਿੰਦਾ ਸੀ। ਉਸ ਦੀ ਕਈ ਵੇਰ ਤਲਾਸ਼ੀ ਹੁੰਦੀ ਰਹੀ, ਪਰ ਹਰ ਵਾਰੀ ਬਚ ਜਾਂਦਾ ਰਿਹਾ। ਉਸ ਨੂੰ ਕਈ ਸਿੰਘਾਂ ਨੇ ਪੰਜ ਸਤ ਸੌ ਰੁਪਿਆ ਵੀ ਦੇਣ ਲਈ ਕਿਹਾ, ਪਰ ਭਾਈ ਠਾਕਰ ਸਿੰਘ ਨੇ ਪ੍ਰਵਾਨ ਨਾ ਕੀਤਾ। ਹਾਕਮਾਂ ਨੇ ਸ਼ੱਕ ਵਿਚ ਹੀ ਉਸ ਨੂੰ ਤਿੰਨ ਮਹੀਨੇ ਕੈਦ ਕਰ ਦਿਤਾ। ਜਦ ਸਾਰੇ ਜਥੇ ਰਿਹਾ ਹੋਏ ਉਦੋਂ ਹੀ ਠਾਕਰ ਸਿੰਘ ਦੀ ਕੈਦ ਵੀ ਮੁਕੀ। ਮੋਰਚਾ ਖ਼ਤਮ ਹੋਣ ਦੇ ਪਿਛੋਂ ਜਥੇਦਾਰ ਸੰਤਾ ਸਿੰਘ ਦੀ ਸਿਫਾਰਸ਼ ਪਰ ਭਾਈ ਠਾਕਰ ਸਿੰਘ ਨੂੰ ਗੁਰੂ ਰਾਮਦਾਸ ਹਸਪਤਾਲ ਅੰਮ੍ਰਿਤਸਰੋਂ ਵਿਚ ਕੰਪੋਡਰ ਲਾਇਆ ਗਿਆ।

ਹਾਕਮਾਂ ਵਲੋਂ ਜਥਿਆਂ 'ਚੋਂ ਸਿੰਘ ਛਾਂਟ ਕੇ ਕਾਰ-ਖਾਸ ਵਿਚ ਭੇਜੇ ਜਾਂਦੇ ਸਨ। ਉਨ੍ਹਾਂ ਪਰ ਕਈ ਤਰ੍ਹਾਂ ਦੀ ਸਖਤੀ ਕਰਕੇ ਮਾਫੀ ਮੰਗਾਈ ਜਾਂਦੀ ਸੀ। ਕਈ ਮੁਖੀਆਂ ਨੇ ਛਾਂਟ ਕੇ ਸਿੰਘ ਦੇਣ ਤੋਂ ਇਨਕਾਰ ਕੀਤਾ, ਪਰ ਕਈ ਸਿੰਘ ਇਸ ਲਈ ਤਿਆਰ ਵੀ ਸਨ। ਇਸ ਪਰ ਤੀਸਰੇ ਜਥੇ ਦੇ ਸਿੰਘਾਂ ਨੇ ਭਾਈ ਨਰਾਇਣ ਸਿੰਘ ਨੂੰ ਜੇਲ੍ਹ ਟਪਾ ਕੇ ਬਾਹਰ ਭੇਜ ਦਿਤਾ, ਤਾਕਿ ਉਹ ਸ਼੍ਰੋਮਣੀ ਕਮੇਟੀ ਪਾਸੋਂ ਹੁਕਮ ਲੈ ਆਵੇ। ਤੀਸਰੇ ਦਿਨ ਉਹ ਸ਼੍ਰੋਮਣੀ ਕਮੇਟੀ ਦੇ ਸਕੱਤਰ ਦੀ ਚਿਠੀ ਲੈ ਕੇ ਵਾਪਸ ਪੁਜ ਗਿਆ। ਜਿਸ ਵਿਚ ਦਰਜ ਸੀ ਕਿ ਸਾਰੇ ਸਿੰਘ ਇਕੱਠੇ ਰਹਿਣ ਤੇ ਹਰ ਪ੍ਰਕਾਰ ਦੀ ਮੁਸੀਬਤ ਮਿਲ ਕੇ ਝਲਣ।

ਕਾਰ-ਖਾਸ ਵਿਚ ਸ: ਬਘੇਲ ਸਿੰਘ ਠਟੀਆਂ, ਬਾਬਾ ਸੁੰਦਰ ਸਿੰਘ ਆਦਿਕਾਂ ਨੂੰ ਪੁਠੀਆਂ ਹਥਕੜੀਆਂ ਲਾ ਕੇ ਟੰਗਿਆ ਗਿਆ। ਪਰ ਉਨ੍ਹਾਂ ਨੇ ਮਾਫ਼ੀ ਨਹੀਂ ਮੰਗੀ। ਤੀਸਰੇ ਜਥੇ ਦੇ ਸਿੰਘਾਂ ਤੇ ਬਹੁਤ ਹੀ ਸਖ਼ਤੀ ਕੀਤੀ ਗਈ।

ਚੌਥਾ ਸ਼ਹੀਦੀ ਜਥਾ–

ਇਹ ਜਥਾ ਜ਼ਿਲਾ ਜਲੰਧਰ ਤੇ ਹੁਸ਼ਿਆਰਪੁਰ ਦੇ ਸਿੰਘਾਂ ਦਾ ਸੀ।

ਇਹ 27 ਮਾਰਚ 1924 ਨੂੰ ਤਖਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਤੋਂ ਰਵਾਨਾ ਹੋਇਆ । ਇਸ ਦੇ ਜਥੇਦਾਰ ਸਰਦਾਰ ਪੂਰਨ ਸਿੰਘ ਪਿੰਡ ਬਾਹੋਵਾਲ ਜ਼ਿਲਾ ਹੁਸ਼ਿਆਰ, ਮੀਤ ਜਥੇਦਾਰ ਭਾਈ ਸੁੰਦਰ ਸਿੰਘ ਚਮਿਆਰਾ ਜ਼ਿਲਾ ਜਲੰਧਰ ਤੇ ਸਕੱਤਰ ਸ: ਬਿਸ਼ਨ ਸਿੰਘ ਸਨ । ਇਸ ਜਥੇ ਨਾਲ ਅਮਰ ਸ਼ਹੀਦ ਬਾਬੂ ਲਾਭ ਸਿੰਘ ਜੀ ਵੀ ਸਨ ।

ਜਥੇ ਦੇ ਸਿੰਘ ਗੁਰਦਵਾਰਾ ਸੀਸ ਗੰਜ ਨੌਵੀਂ ਪਾਤਸ਼ਾਹੀ ਵਿਚ ਇਕੱਤ੍ਰ ਹੋਏ । ਸਾਰਿਆਂ ਦੀ ਹਾਜ਼ਰੀ ਲਾਈ ਗਈ । 2 ਵਜੇ ਬਾਅਦ ਦੁਪਹਿਰ ਇਹ ਜੱਥਾ ਤਖਤ ਸ੍ਰੀ ਕੇਸਗੜ੍ਹ ਸਾਹਿਬ ਪੁਜਿਆ । ਸ਼ਬਦ ਕੀਰਤਨ ਦੇ ਪਿੱਛੋਂ ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ ਨੇ ਜਥੇ ਨੂੰ ਸ਼ਾਂਤਮਈ ਰਹਿੰਦੇ ਹੋਏ ਅਖੰਡ ਪਾਠ ਕਰਨ ਦਾ ਹੁਕਮ ਸੁਣਾਇਆ । ਉਪ੍ਰੰਤ ਜਥੇ ਨੇ ਅੰਤਮ ਸੰਦੇਸ਼ਾ ਪੜ੍ਹਿਆ ਅਰਦਾਸ ਕਰ ਕੇ ਕੜਾਹ ਪ੍ਰਸ਼ਾਦ ਵੰਡਿਆ ਗਿਆ ਤੇ ਸ਼ਹੀਦੀ ਜੱਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਲੈ ਕੇ ਜੈਤੋ ਵਲ ਰਵਾਨਾ ਹੋਇਆ । ਅਗੇ ਬੈਂਡ ਵਜ ਰਿਹਾ ਸੀ । ਉਸ ਦੇ ਪਿਛੇ ਪੰਜ ਪਿਆਰੇ ਨਿਸ਼ਾਨ ਸਾਹਿਬ ਲੈ ਕੇ ਜਾ ਰਹੇ ਸਨ । ਵਿਚਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਪਾਲਕੀ ਵਿਚ ਸੀ, ਉਸ ਦੇ ਪਿਛੇ ਪੰਜ ਨਿਰਮਲੇ ਸੰਤ ਤੇ ਪੰਜ ਸੌ ਅਕਾਲੀ ਸਨ । ਇਨ੍ਹਾਂ ਦੇ ਨਾਲ ਹਸਪਤਾਲ ਦੇ ਅਠ ਆਦਮੀ ਸਨ । ਹਜ਼ਾਰਾਂ ਮਰਦ ਇਸਤ੍ਰੀਆਂ ਤੇ ਬੱਚੇ ਨਾਲ ਜਾ ਰਹੇ ਸਨ । ਜੱਥੇ ਦੀ ਫੋਟੋ ਲਈ ਗਈ । ਜਥਾ ਅਨੰਦ ਗੜ੍ਹ ਦੇ ਦਰਸ਼ਨ ਕਰ ਕੇ ਆਪਣੀ ਮਨਜ਼ਲ ਵਲ ਤੁਰ ਪਿਆ ।

ਜਦ ਸ਼ਹੀਦੀ ਜਥਾ ਚਰਨ ਗੰਗਾ ਦੇ ਪਾਸ ਪੁਜਾ ਤਾਂ ਸਥਾਨਕ ਥਾਣੇਦਾਰ ਸੋਢੀ ਜਸਵੰਤ ਸਿੰਘ ਨੇ ਭਾਈ ਸ਼ੇਰ ਸਿੰਘ ਦੌਲਤਪੁਰ ਮੈਂਬਰ ਸ਼ਹੀਦੀ ਜਥੇ ਨੂੰ ਗ੍ਰਿਫਤਾਰ ਕਰਨ ਲਈ ਮੰਗ ਕੀਤੀ । ਕਾਫੀ ਚਿਰ ਖਿਚੋਤਾਣ ਹੁੰਦੀ ਰਹੀ । ਅਖੀਰ ਪੁਲਸ ਨੇ ਭਾਈ ਸ਼ੇਰ ਸਿੰਘ ਨੂੰ ਹਥਕੜੀ ਲਗਿਆਂ ਹੀ ਜਥੇ ਦੇ ਨਾਲ ਚਲੇ ।" ਇਸ ਤਰ੍ਹਾਂ ਦਿਨ ਡੁਬ ਗਿਆ । ਜਥਾ ਅੱਗੇ ਤੁਰ ਪਿਆ । ਅਗੇ ਅਗੇ ਪੁਲਸ ਰਸਾਲੇ ਦੇ ਸਵਾਰ ਤੇ ਸਤਕਾਰੀ ਅਫਸਰ ਜਾ ਰਹੇ ਸਨ ।

8 ਵਜੇ ਰਾਤ ਦੇ ਜਥਾ ਸਤਲੁਜ ਦੇ ਪਤਣ ਤੇ ਪੁਜਿਆ ਤੇ ਰਾਤ ਦੇ 10 ਵਜੇ ਉਸ ਨੇ ਸਤਲੁਜ ਪਾਰ ਕੀਤਾ। ਅਗੋਂ ਪਿੰਡਾਂ ਵਾਲਿਆਂ ਨੇ ਚਾਹ ਦੁਧ ਦੀ ਸੇਵਾ ਕੀਤੀ ਗਈ। ਰਾਤ ਦੇ ਸਾਢੇ 10 ਵਜੇ ਡਿਪਟੀ ਕਮਿਸ਼ਨਰ ਵਲੋਂ ਤਾਰ ਦਾ ਉਤਰ ਆਇਆ। ਥਾਣੇਦਾਰ ਨੇ ਜਥੇ ਨੂੰ ਕਿਹਾ, ਕੋਈ ਆਦਮੀ ਭਾਈ ਸ਼ੇਰ ਸਿੰਘ ਦੀ ਜ਼ਮਾਨਤ ਦੇ ਦੇਵੇ, ਮੈਂ ਉਸ ਨੂੰ ਛਡਣ ਲਈ ਤਿਆਰ ਹਾਂ।' ਪਰ ਕੋਈ ਗਲ ਨਾ ਬਣੀ। ਜਥੇ ਨੂੰ ਪਤਨ ਤੋਂ ਚਲ ਕੇ ਪਿੰਡ ਖੂਹੀਆਂ ਪੁਜਣਾ ਸੀ, ਜੋ ਪੰਜ ਮੀਲ ਤੇ ਸੀ। ਰਾਤ ਦੇ ਸਮੇਂ ਪੰਜ ਛੇ ਲੈਂਪਾਂ ਸਨ। ਉਨ੍ਹਾਂ ਦੀ ਰੋਸ਼ਨੀ ਵਿਚ ਜਥਾ ਜਾ ਰਿਹਾ ਸੀ। ਰਾਤ ਦੇ ਇਕ ਵਜੇ ਜੱਥਾ ਖੂਹੀਆਂ ਪੁਜਿਆ। ਇਥੇ ਪੁਲਸ ਭਾਈ ਸ਼ੇਰ ਸਿੰਘ ਨੂੰ ਪਕੜ ਕੇ ਲੈ ਗਈ। ਇਸ ਜਥੇ ਨਾਲੋਂ ਸ: ਬਤਨ ਸਿੰਘ ਕੈਨੇਡੀਅਨ ਨੂੰ ਵੀ ਗ੍ਰਿਫਤਾਰ ਕੀਤਾ ਗਿਆ।

ਇਸ ਜਥੇ ਨੇ 27 ਮਾਰਚ 1924 ਨੂੰ ਅਨੰਦਪੁਰੋਂ ਚਲ ਕੇ ਹੇਠ ਲਿਖੇ ਅਨੁਸਾਰ ਪੜਾ ਕੀਤੇ :–ਖੂਹੀਆਂ 27 ਮਾਰਚ, ਕੁਕੜ ਮਜਾਰਾ 28, ਚਾਹਲਪੁਰ 29, ਮਾਹਲਪੁਰ 30, ਹਰੀਆਂ ਵੇਲਾਂ ਤੇ ਹੁਸ਼ਿਆਰਪੁਰ 31 ਮਾਰਚ, ਪੁਰ ਹੀਰਾਂ 1 ਅਪਰੈਲ, ਬਘਿਆਣਾ 2, ਫਿਰਾਲਾ 3-4 ਅਪਰੈਲ, ਦੁਸਾਂਝ ਕਲਾਂ 5, ਬੜਾ ਪਿੰਡ 6. ਫਲੌਰ 7, ਲੁਧਿਆਣਾ 8. ਰਾਇਪੁਰ 9, ਪਖੋਵਾਲ 10. ਰਾਇਕੋਟ 11-12 ਅਪਰੈਲ, ਤਹੌਰ 13. ਨਾਨਕਸਰ ਤਖਤੂਪੁਰਾ 14. ਦੀਨਾ 15. ਭਗਤਾ 16 ਤੇ ਬਾਜਾ ਖੰਨਾ ਵਿਖੇ 17 ਅਪਰੈਲ ਨੂੰ ਪੜਾ ਕਰ ਕੇ 18 ਅਪਰੈਲ ਨੂੰ ਜੈਤੋ ਪੁਜਿਆ।

ਇਹ ਜਥਾ ਬਾਜੇ-ਖੰਨੇ ਠਹਿਰਿਆ ਹੋਇਆ ਸੀ ਕਿ ਪੁਲਸ ਇੰਸਪੈਕਟਰ ਨੇ 17 ਅਪਰੈਲ ਨੂੰ ਪੰਜ ਵਜੇ ਸ਼ਾਮ ਦੇ ਜਥੇਦਾਰ ਨੂੰ ਇਕ ਨੋਟਿਸ ਲਿਆ ਕੇ ਦਿਤਾ, ਜਿਸ ਵਿਚ ਦਰਜ ਸੀ ਕਿ ਜਥਾ ਤਿੰਨ ਦਿਨ ਲਈ ਜੈਤੋ ਵਿਚ ਪਾਠ ਕਰ ਸਕਦਾ ਹੈ। ਪਰ ਜਥੇ ਨੇ ਕਿਹਾ, ਅਸੀਂ ਆਉਣ ਜਾਣ ਦੀ ਕੋਈ ਪਾਬੰਦੀ ਮੰਨਣ ਲਈ ਤਿਆਰ ਨਹੀਂ।

18 ਅਪਰੈਲ ਨੂੰ ਤਿੰਨ ਵਜੇ ਕੇ ਪੈਂਤੀ ਮਿੰਟ ਤੇ ਜਥੇ ਨੂੰ ਜੈਤੋ ਵਿਚ ਰਸਾਲੇ ਨੇ ਘੇਰਾ ਪਾ ਲਿਆ। ਉਸ ਵਕਤ ਜਮਾਦਾਰ ਪ੍ਰਤਾਪ ਸਿੰਘ ਐਮ. ਐਲ. ਸੀ. ਤੇ ਸ: ਤਾਰਾ ਸਿੰਘ ਐਮ. ਐਲ. ਸੀ. ਮੋਗਾ ਉਥੇ ਮੌਕੇ

ਤੇ ਮੌਜੂਦ ਸਨ। ਉਹ ਆਪਣੀ ਰੀਪੋਰਟ ਵਿਚ ਲਿਖਦੇ ਹਨ–"ਹਾਕਮ ਨਾਭਾ ਨੇ ਜਥੇਦਾਰ ਨਾਲ ਗਲ ਬਾਤ ਸ਼ੁਰੂ ਕੀਤੀ। ਸ: ਤਾਰਾ ਸਿੰਘ ਦੀ ਨਜ਼ਰ ਉਧਰ ਜਾ ਪਈ। ਹਾਕਮ ਨੇ ਸਾਡੇ ਉਥੇ ਠਹਿਰਨ ਤੇ ਇਤਰਾਜ਼ ਕੀਤਾ। ਉਸ ਨੇ ਲਾਲਾ ਨਥੂ ਰਾਮ ਨੂੰ ਹੁਕਮ ਦਿਤਾ ਕਿ ਸਾਨੂੰ ਕਪਤਾਨ ਰਕੀ ਦੇ ਸਪੁਰਦ ਕਰ ਦਿਤਾ ਅਸੀਂ ਹਾਕਮ ਤੇ ਜਥੇ ਦੀ ਗਲ ਬਾਤ ਸੁਣਨ ਲਈ ਕਿਹਾ, ਪਰ ਰਕੀ ਨੇ ਸਾਡੀ ਕੋਈ ਗੱਲ ਨਾ ਮੰਨੀ।

"ਅਸੀਂ ਕੀ ਵੇਖਿਆ ਕਿ ਜਥੇ ਦੇ ਸਿੰਘਾਂ ਨੂੰ ਛੇ ਛੇ ਦੀ ਗਿਣਤੀ ਵਿਚ ਰਸਿਆਂ ਨਾਲ ਜਕੜ ਕੇ ਲਿਜਾਂਦੇ ਸਨ। ਇਹ ਕਾਰਵਾਈ ਸ਼ਾਮ ਦੇ 6 ਵਜੇ ਤਕ ਜਾਰੀ ਰਹੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਕਾਲੀ ਸੇਵਾਦਾਰ ਹਟਾ ਕੇ ਉਨ੍ਹਾਂ ਦੀ ਥਾਂ ਰਿਆਸਤੀ ਆਦਮੀ ਲਾਏ ਗਏ। ਪਹਿਲੇ ਜਥੇ ਨੂੰ ਤਾਰਾਂ ਦੇ ਵਲਗਣ ਵਿਚ ਡਕਣ ਦਾ ਖਿਆਲ ਸੀ ਪਰ ਪਿਛੋਂ ਉਸ ਨੂੰ ਸਿਧਾ ਸਟੇਸ਼ਨ ਵਲ ਲਿਜਾਇਆ ਗਿਆ, ਜਿਥੇ ਇਕ ਸਪੈਸ਼ਲ ਗੱਡੀ ਖੜੀ ਸੀ। ਪਹਿਲੇ ਜਥੇ ਚੋਂ ਇਕ ਗਰੋਹ ਨੇ ਤੁਰਨ ਤੋਂ ਇਨਕਾਰ ਕਰ ਦਿਤਾ ਸੀ। ਉਨ੍ਹਾਂ ਲਈ ਗੱਡੇ ਲਿਆਂਦੇ ਗਏ। ਪਰ ਜਥੇਦਾਰ ਦੇ ਕਹਿਣ ਪਰ ਸਾਰੇ ਸਿੰਘ ਤੁਰ ਪਏ। ਉਨ੍ਹਾਂ ਦੇ ਦੁਆਲੇ ਕਾਫੀ ਫੌਜ ਤੇ ਪੁਲਸ ਮੌਜੂਦ ਸੀ। ਸਿੰਘਾਂ ਨੂੰ ਤੇਰਾਂ ਤੇਰਾਂ ਸਾਲ ਦੇ ਰੰਗਰੂਟ ਘੇਰ ਕੇ ਲਿਜਾ ਰਹੇ ਸਨ। ਸਿੰਘ ਬੜੇ ਪ੍ਰਸੰਨ ਸਨ। ਕੜਕਦੀ ਧੁਪ ਵਿਚ ਸ਼ਬਦ ਪੜ ਰਹੇ ਸਨ, ਜਿਨ੍ਹਾਂ ਨੂੰ ਸੁਣ ਕੇ ਪਥਲ ਦਿਲ ਵੀ ਪੰਘਰ ਜਾਂਦੇ ਸਨ।"*

*

---

ਸ਼੍ਰੋਮਣੀ ਕਮੇਟੀ ਵਲੋਂ ਪ੍ਰਕਾਸ਼ਤ ਹੋਇਆ 19-4-24 ਨੂੰ।

1974 ਵਿਚ ਸ਼੍ਰੋਮਣੀ ਗੁਰ: ਪ੍ਰਬੰਧਕ ਕਮੇਟੀ ਨੇ ਰੀਕਾਰਡ ਦੀ ਪੜਤਾਲ ਕਰਵਾਕੇ ਇਕ ਪੁਸਤਕ 'ਅਕਾਲੀ ਲਹਿਰ ਤੇ ਜੈਤੋ ਦੇ ਸ਼ਹੀਦ' ਲਿਖਤ ਸ: ਸ਼ਮਸ਼ੇਰ ਸਿੰਘ 'ਅਸ਼ੋਕ' ਪ੍ਰਕਾਸ਼ਤ ਕੀਤੀ। ਉਸ ਅਨੁਸਾਰ ਦੂਜੇ, ਤੀਜੇ ਤੇ ਚੌਥੇ ਜਥੇ ਦੇ ਸ਼ਹੀਦ ਸਿੰਘਾਂ ਦਾ ਵੇਰਵਾ ਇਸ ਪ੍ਰਕਾਰ ਹੈ:-

# ਦੂਜਾ ਸ਼ਹੀਦੀ ਜਥਾ

1. ਭਾਈ ਸੁੰਦਰ ਸਿੰਘ ਕੋਹਾੜਾ, ਡਾ, ਤੇਰੀਵਾਲਾ 9-9-24
2. ,, ਅਰੂੜ ਸਿੰਘ ਸਪੁਤਰ
ਵਰਿਆਮ ਸਿੰਘ ਸਕੱਤਰ ਗੁ: ਕਮੇਟੀ, ਅੰਮ੍ਰਿਤਸਰ
3. ,, ਪਾਲਾ ਸਿੰਘ ਪਖੋਕੇ, ਜ਼ਿਲਾ ਗੁਰਦਾਸਪੁਰ
4. ,, ਸੰਪੂਰਨ ਸਿੰਘ ਚਾਹਲ (ਲਾਹੌਰ)
5. ,, ਸਜਨ ਸਿੰਘ ਰਾਜੋਕੇ ( ,, )
6. ,, ਉਤਮ ਸਿੰਘ ਕੁਹਾਰ (ਗੁਰਦਾਸਪੁਰ)
7. ,, ਸਰਮੁਖ ਸਿੰਘ ਰਤੋਕੇ (ਅੰਮ੍ਰਿਤਸਰ)

# ਤੀਜਾ ਸ਼ਹੀਦੀ ਜਥਾ

8 ਭਾਈ ਆਤਮਾ ਸਿੰਘ ਅਮਰਗੜ੍ਹ, ਜ਼ਿਲਾ ਫਰੀਦਕੋਟ 8-5-24
9. ,, ਫੁੰਮਣ ਸਿੰਘ ਮੂਨਕ, ਰਿਆਸਤ ਪਟਿਆਲਾ 8-5-24
10. ,, ਨਾਨਕ ਸਿੰਘ, ਜੰਡੂ ਸਰਾਇ, ਜ਼ਿਲਾ ਸਿਆਲਕੋਟ 8-5-24
11. ,, ਲਹਿਣਾ ਸਿੰਘ ਖੰਟ, ਡਾ: ਖਾ: ਮੋਰਿੰਡਾ,
ਜ਼ਿਲਾ ਅੰਬਾਲਾ 8-5-24
12. ,, ਕਿਸ਼ਨ ਸਿੰਘ, ਭਾਨੇ, ਡਾ: ਖਾ: ਸਰਾਇ ਅਮਾਨਤ
ਖਾਨ, ਤਸੀਲ ਤਰਨ ਤਾਰਨ ਜ਼ਿਲਾ ਅੰਮ੍ਰਿਤਸਰ ,, ,,
13. ,, ਮੂਲਾ ਸਿੰਘ, ਜੰਡੂ ਸ਼ਾਹੀ ਤਸੀਲ ਡਸਕਾ ,, ,,
14. ,, ਰੂੜ ਸਿੰਘ ਅੰਬਾਲਾ 6-5-24
15. ,, ਸੁੰਦਰ ਸਿੰਘ ਬੁਤਾਲਾ, ਜ਼ਿਲਾ ਅੰਮ੍ਰਿਤਸਰ 7-5-24

16. ਗਿਆਨੀ ਮਹਿੰਦਰ ਸਿੰਘ ਬਜ਼ਰੂੜ 16-5-24
17. ਭਾਈਸ੍ਰ: ਨੌਨਿਹਾਲ ਸਿੰਘ ਜੀ ਚੱਕ 19 (ਮਿੰਟਗੁਮਰੀ) ,, ,,
18. ,, ਕਰਤਾਰ ਸਿੰਘ, ਸਾਧਾਂਵਾਲੀ, ਡਾ: ਡੇਰਾ ਬਾਬਾ ਨਾਨਕ ਗੁਰਦਾਸਪੁਰ 13-10-24
19. 5ਸਿੰਘ ਸ਼ਹੀਦ ਹੋਏ(ਇਨ੍ਹਾਂ ਦੇ ਨਾਂ ਪਤੇ ਨਹੀਂ ਮਿਲੇ)17-4-24 (ਐਲਾਨ ਨੰਬਰ 1275)
20. 2 ਸਿੰਘ ਸ਼ਹੀਦ ਹੋਏ, ਐਲਾਨ ਨੰ: 1309 (ਨਾਂ ਨਹੀਂ ਮਿਲੇ) 17-4-24
21. 2 ਸਿੰਘ ਸ਼ਹੀਦ ਹੋਏ, ,, ,, ,, (ਨਾਂ ਨਹੀਂ ਮਿਲੇ) 23-4-24
22. 2 ਸਿੰਘ ਸ਼ਹੀਦ ਹੋਏ ,, ,, ,, (ਨਾਂ ਨਹੀਂ ਮਿਲੇ) 24-4-24
23. 1 ਸਿੰਘ ਸ਼ਹੀਦ ਹੋਇਆ ,, 1381 (ਨਾਂ ਨਹੀਂ ਮਿਲੇ) 5-5-24
24. ਭਾਈ ਮੂਲਾ ਸਿੰਘ ਜਟੂ ਸਾਂਈਵਾਲੇ (ਪਟਿਆਲਾ)
25. ,, ਨਾਨਕ ਸਿੰਘ ,, ,, ,,
26. ,, ਚਰਨ ਸਿੰਘ ਬਲੋਵਾਲ (ਗੁਰਦਾਸਪੁਰ)
27. ,, ਜਗਤ ਸਿੰਘ ਜਮਸ਼ੇਰ (ਲਾਹੌਰ)
28. ਗਿਆਨੀ ਵਧਾਵਾ ਸਿੰਘ ਪੂਰੇਵਾਲ (ਗੁਰਦਾਸਪੁਰ)
29. ਭਾਈ ਤਾਰਾ ਸਿੰਘ ਹਰੀਕੇ ਪਤਣ (ਲਾਹੌਰ)
30. ,, ਇੰਦਰ ਸਿੰਘ ਲਿਦੜ (ਅੰਮ੍ਰਿਤਸਰ)
31. ,, ਗੁਲਾਬ ਸਿੰਘ ਮੋਹਰਾ (ਜੇਹਲਮ)
32. ,, ਹਰੀ ਸਿੰਘ ਬਿਲਾਸਪੁਰ (ਫੀਰੋਜ਼ਪੁਰ)
33. ,, ਰਾਮ ਸਿੰਘ ਬੁਤਾਲਾ
34. ,, ਦਲੇਰ ਸਿੰਘ ਮਿਰਜ਼ਾਪੁਰ (ਹੁਸ਼ਿਆਰਪੁਰ)
35. ,, ਨਥਾ ਸਿੰਘ ਧਾਰੀਵਾਲ (ਕਪੂਰਥਲਾ)
36. ,, ਰਾਮ ਸਿੰਘ ਧਾਮੀਆਂ (ਹੁਸ਼ਿਆਰਪੁਰ)

37. ਭਾਈ ਧਰਮ ਸਿੰਘ, ਬੜਾ ਕੋਟ (ਜਲੰਧਰ)
38. ,, ਪ੍ਰਤਾਪ ਸਿੰਘ (ਸ਼ੇਖੂਪੁਰਾ)
39. ,, ਹਾਕਮ ਸਿੰਘ
40. ,, ਜੈਮਲ ਸਿੰਘ
41. ,, ਫੌਜਾ ਸਿੰਘ
42. ,, ਹੁਕਮ ਸਿੰਘ (ਕਪੂਰਥਲਾ)
43. ,, ਵੀਰ ਸਿੰਘ, ਅਖਵਾਲੀ (ਜੇਹਲਮ)
44. ,, ਦਇਆ ਸਿੰਘ ਪੁਤਰ ਭਗਵਾਨ ਸਿੰਘ ਕੰਫਣੀਵਾਲਾ. ਤਸੀਲ ਫ਼ਲੌਰ
45. ,, ਸਰਦਾਰਾ ਸਿੰਘ, ਬਲਕਸਰ (ਜੇਹਲਮ)
46. ,, ਜਸਵੰਤ ਸਿੰਘ ਜਗਤਪੁਰ (ਅੰਮ੍ਰਿਤਸਰ)
47. ,, ਕਿਸ਼ਨ ਸਿੰਘ ਕਾਲੇਕੀ (ਫੀਰੋਜ਼ਪੁਰ)

## ਚੌਥਾ ਸ਼ਹੀਦੀ ਜਥਾ

48. ਭਾਈ ਗੁਪਾਲ ਸਿੰਘ ਪੁਤਰ ਭਾਈ ਉਤਮ ਸਿੰਘ ਸਿੰਬਲੀ - ਡਾ: ਖਾ: ਗੜ੍ਹਸ਼ੰਕਰ, ਜ਼ਿਲਾ ਹੁਸ਼ਿਆਰਪੁਰ 1-4-24
49. ,, ਭਾ: ਭਰਮਤੋੜ ਸਿੰਘ ਸਪੁਤਰ ਬੀਰ ਸਿੰਘ, ਢਿਲਵਾਂ, ਕਪੂਰਥਲਾ 1-6-24
50. ,, ਸੁਚਾ ਸਿੰਘ ਸਪੁਤਰ ਰਾਮਾ. ਮਾਨੇਵਾਲ ਬਲੋਚਰ ਹੁਸ਼ਿਆਰਪੁਰ 2-7-24
51. ,, ਧਰਮ ਸਿੰਘ ਪੁਤਰ ਲਖਾ ਸਿੰਘ ਭਬੋਰ, ਡਾ: ਖਾ. ਬਦਸੇੜਾ ਹੁਸ਼ਿਆਰਪੁਰ 3-7-24
52. ,, ਉਤਮ ਸਿੰਘ ਨਰਾਇਣ ਸਿੰਘ, ਬੇਲਾ ਝੰਗੜ ਸਿੰਘ, ਭਾਲਣ, ਹੁਸ਼ਿਆਰਪੁਰ 9-7-24
53. ,, ਕਪੂਰ ਸਿੰਘ ਧੰਮੂ ਸਿੰਘ ਬਦਸੇੜਾ ਹੁਸ਼ਿਆਰਪੁਰ 23-7-24
54. ,, ਤੇਜਾ ਸਿੰਘ ਦਾਖਾ, ਲੁਧਿਆਣਾ 25-6-24
55. ,, ਲਖਾ ਸਿੰਘ ਪੁਤਰ ਮਤਾਬ ਸਿੰਘ ਬਸਿਆਲ,

ਡਾ: ਖਾ: ਗੜ੍ਹਸ਼ੰਕਰ, ਹੁਸ਼ਿਆਰਪਰ 30-7-24

56. ਭਾਈ ਹਾਕਮ ਸਿੰਘ ਪਤਰ ਚੂੜ੍ਹ,ਮਹੈਣਾ, ਡਾ: ਖਾ: ਅਨੰਦਪਰ, (ਹੁਸ਼ਿਆਰਪੁਰ) 3-8-24

57. ਦਸੌਂਧਾ ਸਿੰਘ ਪਤਰ ਦੇਵਾ ਸਿੰਘ, ਬਸਿਆਲਾ ਡਾ ਗੜ੍ਹਸ਼ੰਕਰ

58. ,, ਲਛਮਣ ਸਿੰਘ ਪੁਤਰ ਦੇਵਾ ਸਿੰਘ, ਬੇਲਾ ਝੰਗੜ ਸਿੰਘ ਡਾ: ਖਾ: ਭਲਾਣ, ਹੁਸ਼ਿਆਰਪੁਰ 10-10-24

59. ਗਿਆਨੀ ਨਿਰੰਜਨ ਸਿੰਘ, ਸ਼ਾਹਬਾਜ਼ਪੁਰ (ਅੰਮ੍ਰਿਤਸਰ)

60. ਭਾਈ ਧਰਮ ਸਿੰਘ, ਚੂਹਾਮਲ (ਗੁਜਰਾਤ)

61. ,, ਲਖਾ ਸਿੰਘ, ਬੁੰਗਾ (ਜਲੰਧਰ)

62. ,, ਹੁਕਮ ਸਿੰਘ, ਮਾਹਵੇ (ਹੁਸ਼ਿਆਰਪਰ)

63. ,, ਊਧਮ ਸਿੰਘ ਬੈਰਲ ( ,, )

64. ,, ਮਲੂਕ ਸਿੰਘ, ਕਾਲੇਵਾਲ ( ,, )

65. ,, ਅਰਜਨ ਸਿੰਘ ਪੁਤਰ ਹਾਕਮ ਸਿੰਘ ਕੰਦੋਲਾ (ਜਲੰਧਰ)

66. ,, ਭਗਤ ਸਿੰਘ ਪੁਤਰ ਭਗਵਾਨ ਸਿੰਘ ਧੁਲੇਤਾ (ਫਲੌਰ)

67. ,, ਸਤਨਾਮ ਸਿੰਘ ਸਰੀਂਹ

68. ,, ਜੀਵਨ ਸਿੰਘ ਪੁਤਰ ਵੀਰ ਸਿੰਘ ਢਿਲਵਾਂ

69. ,, ਨਥਾ ਸਿੰਘ ਪੁਤਰ ਮੰਗਲ ਸਿੰਘ ਨੰਗਲ ਮੱਜਾ

# ਵੈਕਮ ਸਤਿਆਗ੍ਰਹਿ

ਗੁਰਦੁਵਾਰਾ ਸੁਧਾਰ ਲਹਿਰ ਵਿਚ ਅਕਾਲੀ ਦੇਸ਼ ਦੇ ਬਹੁਤੇ ਕੰਮਾਂ ਵਿਚ ਹਿਸਾ ਲੈਂਦੇ ਸਨ, ਇਸ ਲਈ ਸਾਰਾ ਦੇਸ਼ ਸਿਖਾਂ ਦੀ ਇਜ਼ਤ ਕਰਦਾ ਸੀ। ਇਸ ਦੀ ਇਕ ਮਿਸਾਲ ਵੈਕਮ ਸਤਿਆਗ੍ਰਹਿ ਦੇ ਮੋਰਚਾ ਵਿਚ ਜਾ ਕੇ ਲੰਗਰ ਜਾਰੀ ਕਰਨਾ ਹੈ।

ਅਪਰੈਲ 1924 ਵਿਚ ਵੈਕਮ (ਕੋਚੀਨ) ਵਿਚ ਅਖੌਤੀ ਅਛੂਤ ਜਾਤੀਆਂਨੇ ਛੂਤ ਛਾਤ ਤੇਨੀਚਊਚ ਦਾ ਭੇਦ ਮਿਟਾਉਣਲਈ ਸਤਿਆਗ੍ਰਹਿ ਕੀਤਾ। ਦਖਣੀ ਭਾਰਤ ਤੇ ਖਾਸ ਕਰ ਮਦਰਾਸ ਪ੍ਰਾਂਤ ਵਿਚ ਛੂਤ ਛਾਤ ਬੜੇ ਭਿਆਨਕ ਰੂਪ ਵਿਚ ਸੀ। ਮੰਦਰਾਂ ਵਿਚ ਅਛੂਤ ਨਹੀਂ ਜਾ ਸਕਦੇ ਸਨ। ਸਕੂਲਾਂ, ਹਸਪਤਾਲ ਤੇ ਕਚਹਿਰੀਆਂ ਵਿਚ ਇਨ੍ਹਾਂ ਦਾ ਜਾਣਾ ਕਠਨ ਸੀ। ਕਈ ਸੜਕਾਂ ਤੋਂ ਅਛੂਤ ਨਹੀਂ ਲੰਘ ਸਕਦੇ ਸਨ। ਰਾਜਨੀਤਕ ਜਾਗ੍ਰਤ ਆਉਣ ਕਰ ਕੇ ਸਦੀਆਂ ਦੇ ਕੁਚਲ ਹੋਏ ਅਛੂਤਾ ਵਿਚ ਵੀ ਜਾਗ੍ਰਤ ਆ ਗਈ।

ਵੈਕਮ ਵਿਚ ਅਖੌਤੀ ਅਛੂਤ ਜਾਤੀਆਂ ਨੇ ਸਤਿਆਗ੍ਰਹਿ ਕੀਤਾ। ਮਹਾਤਮਾ ਗਾਂਧੀ ਨੇ ਇਸ ਦੀ ਹਮਾਇਤ ਕੀਤੀ। ਸ਼੍ਰੋਮਣੀ ਕਮੇਟੀ ਵਲੋਂ 12 ਅਕਾਲੀਆਂ ਦਾ ਇਕ ਜਥਾ 24 ਅਪਰੈਲ 1924 ਨੂੰ ਵੈਕਮ ਵਿਖੇ ਪੁਜ ਕੇ ਲੰਗਰ ਲਾਣ ਭੇਜਿਆ ਗਿਆ। ਇਸ ਦਾ ਮਕਸਦ ਇਹ ਸੀ ਕਿ ਇਕ ਤੇ ਅਛੂਤਾਂ ਦੇ ਉਦੇਸ਼ ਨੂੰ ਤਾਕਤ ਮਿਲੇ। ਦੂਸਰੇ ਦਖਣ ਦੇ ਲੋਕਾਂ ਨੂੰ ਸਿੱਖੀ ਦੇ ਭਰਾਤ੍ਰੀ ਭਾਵ ਤੇ ਸਮਾਨਤਾ ਦਾ ਪਤਾ ਲਗ ਜਾਵੇ। ਇਸ ਤਰ੍ਹਾਂ ਸਿਖੀ ਦਾ ਪਰਚਾਰ ਹੋਵੇ।

ਇਸ ਜਥੇ ਦੇ ਮੁਖੀ ਸ: ਲਾਲ ਸਿੰਘ ਬੀ. ਏ. (ਜੋ ਪਿਛੋਂ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤ੍ਰ ਵੀ ਬਣੇ ਸਨ) ਤੇ ਮਹੰਤ ਕਿਰਪਾਲ ਸਿੰਘ ਪ੍ਰੇਮ ਸਿੰਘ ਸਰਨ ਸਿੰਘ, ਹਰਨਾਮ ਸਿੰਘ, ਅਮਰ ਸਿੰਘ, ਬੂਟਾ ਸਿੰਘ

ਰਤਨ ਸਿੰਘ, ਰੰਜੀਤ ਸਿੰਘ ਤੇ ਪਾਲਾ ਸਿੰਘ ਸੇਵਾਦਾਰ ਸ਼ਾਮਲ ਸਨ। 25 ਅਪਰੈਲ ਨੂੰ ਇਹ ਜਥਾ ਦਿੱਲੀ ਪੁਜਿਆ। ਇਕ ਦਿਨ ਉਥੇ ਰਹਿ ਕੇ 28 ਅਪਰੈਲ ਨੂੰ ਸਵੇਰੇ ਕਲਿਆਣ ਪਹੁੰਚਿਆ। ਉਥੋਂ ਮਦਰਾਸ ਐਕਸਪ੍ਰੈਸ ਰਾਹੀਂ 29 ਅਪਰੈਲ ਨੂੰ ਮਦਰਾਸ ਪੁਜ ਗਿਆ। ਇਸ ਦੇ ਪੁਜਣ ਦਾ ਚਰਚਾ ਅਖਬਾਰਾਂ ਵਿਚ ਹੋ ਚੁਕਾ ਸੀ. ਇਸ ਲਈ 'ਸੂਰਾਜ' ਅਖਬਾਰਾਂ ਦੇ ਸੰਪਾਦਿਕ ਸ੍ਰੀ ਟੀ. ਪ੍ਰਕਾਸ਼ਮ ਤੇ ਹੋਰ ਕਈ ਕਾਂਗਰਸੀ ਮੁਖੀਆਂ ਨੇ ਜਥੇ ਦਾ ਸਵਾਗਤ ਕੀਤਾ। ਸ੍ਰੀ ਟੀ. ਪ੍ਰਕਾਸ਼ਮ ਜਥੇ ਨੂੰ ਪਹਿਲੇ 'ਸੂਰਾਜ' ਅਖ਼ਬਾਰ ਦੇ ਦਫਤ੍ਰ ਵਿਚ ਲੈ ਗਏ। ਰਾਤ ਉਥੇ ਰਹਿਣ ਲਈ ਬੇਨਤੀ ਕੀਤੀ। ਮਦਰਾਸ ਵਿਚ ਸਿਖ਼ ਸ਼ਾਇਦ ਦੋ ਚਾਰ ਹੋਣਗੇ, ਆਮ ਲੋਕਾਂ ਨੇ ਜਥੇ ਦੀ ਸੇਵਾ ਕੀਤੀ।

30 ਅਪਰੈਲ ਨੂੰ ਹਾਈ ਕੋਰਟ ਦੇ ਪਾਸ ਜਥੇ ਦਾ ਫੋਟੋ ਲਿਆ ਗਿਆ। ਇਥੋਂ ਚਲ ਕੇ 1 ਮਈ ਨੂੰ ਜੱਥਾ ਪਦਪੁਰ ਸਟੇਸ਼ਨ ਤੇ ਪੁਜਾ, ਜਿਥੋਂ ਵੈਕਮ ਨੂੰ ਜਾਈਦਾ ਸੀ। ਇਥੇ ਸਤਿਆਗ੍ਰਹਿ ਦੇ ਮੁਖੀ ਸੀ. ਨਾਇਰ ਤੇ ਹੋਰ ਲੋਕਾਂ ਨੂੰ ਜਥੇ ਦਾ ਸਵਾਗਤ ਕੀਤਾ। ਅਰਨਾਕਲਮ ਵਿਚ ਜਥੇ ਨੇ ਪ੍ਰਚਾਰ ਕੀਤਾ। ਉਪ੍ਰੰਤ ਵੈਕਮ ਵਿਚ ਪੁਜ ਕੇ ਗੁਰੂ ਕਾ ਲੰਗਰ ਜਾਰੀ ਕੀਤਾ। ਇਸ ਨੂੰ ਵੇਖ ਕੇ ਲੋਕੀ ਹੈਰਾਨ ਸਨ।

ਕਈ ਥਾਵਾਂ ਤੇ ਜਥੇ ਦੇ ਲੀਡਰ ਸ: ਲਾਲ ਸਿੰਘ ਨੇ ਅੰਗਰੇਜ਼ੀ ਵਿਚ ਲੈਕਚਰ ਦਿਤੇ ਤੇ ਲੋਕਾਂ ਨੂੰ ਦਸਿਆ ਕਿ ਸਿਖ ਧਰਮ ਜ਼ਾਤ ਪਾਤ ਤੇ ਛੂਤ ਛਾਤ ਨੂੰ ਨਹੀਂ ਮੰਨਦਾ, ਇਸ ਲਈ ਸਤਿਆਗ੍ਰਹੀਆਂ ਦੀ ਸੇਵਾ ਲਈ ਅਸੀਂ ਲੰਗਰ ਜਾਰੀ ਕੀਤਾ ਹੈ। ਇਸ ਦਾ ਲੋਕਾਂ ਤੇ ਬਹੁਤ ਅਸਰ ਪਿਆ। ਇਸ ਤੋਂ ਪਹਿਲੇ ਅਖਬਾਰਾਂ ਵਿਚ ਦਖਣੀ ਭਾਰਤ ਦੇ ਲੋਕੀ ਗੁਰੂ ਕੇ ਬਾਗ ਤੇ ਜੈਤੋ ਦੇ ਸਤਿਆਗ੍ਰਹਿ ਦੀ ਖਬਰਾਂ ਪੜ੍ਹ ਕੇ ਸਿਖਾਂ ਦੀ ਇਜ਼ਤ ਕਰਦੇ ਸਨ। ਵੈਕਮ ਸਤਿਆਗ੍ਰਹਿ ਸਮੇਂ ਲੰਗਰ ਲਾਣ ਕਰ ਕੇ ਸਿਖ ਧਰਮ ਨਾਲ ਉਨ੍ਹਾਂ ਦੀ ਦਿਲਚਸਪੀ ਹੋ ਗਈ। ਸਤਿਆਗ੍ਰਹਿ ਖ਼ਤਮ ਹੋ ਗਿਆ ਤੇ ਜਥਾ ਵਾਪਸ ਆ ਗਿਆ। ਸਤਿਆਗ੍ਰਹਿ ਕਮੇਟੀ ਤੇ ਹੋਰ ਲੀਡਰਾਂ ਨੇ ਸ਼੍ਰੋਮਣੀ ਕਮੇਟੀ ਦਾ ਧੰਨਵਾਦ ਕੀਤਾ।

*

## ੩੦

# ਜੈਤੋ ਵੱਲ ਹੋਰ ਜਥੇ

## ਪੰਜਵਾਂ ਤੇ ਛੇਵਾਂ ਸ਼ਹੀਦੀ ਜਥਾ

ਪੰਜਵਾਂ ਸ਼ਹੀਦੀ ਜਥਾ ਜਿਲਾ ਲਾਇਲਪੁਰ ਦੇ ਸਿੰਘਾਂ ਦਾ ਸੀ। ਇਸ ਦੇ ਹੈਡ ਜਥੇਦਾਰ ਸ: ਹਰਭਜਨ ਸਿੰਘ ਤੇ ਮੀਤ ਜਥੇਦਾਰ ਸ: ਉਜਾਗਰ ਸਿੰਘ ਸਨ। ਸ: ਉਜਾਗਰ ਸਿੰਘ ਸ਼ਹੀਦੀ ਜਥੇ ਵਿਚ ਸ਼ਾਮਲ ਹੋਣ ਲਈ ਹੀ ਰਸਾਲੇ ਦੀ ਨੌਕਰੀ ਛਡ ਕੇ ਆਏ ਸਨ। ਇਹ ਜਥਾ 12 ਅਪਰੈਲ 1924 ਮੁਤਾਬਕ 1 ਵਿਸਾਖ ਨੂੰ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦਵਾਰੇ ਤੋਂ ਅੰਮ੍ਰਿਤਸਰ ਨੂੰ ਚਲਿਆ।

ਜਥੇ ਦੇ ਤੁਰਨ ਤੋਂ ਪਹਿਲੇ ਪੁਲਸ ਨੇ ਡਾਕਟਰ ਹਰਸ਼ਰਨ ਸਿੰਘ ਲਾਇਲਪੁਰ, ਸ: ਸੁੰਦਰ ਸਿੰਘ, ਸ: ਸੰਤੋਖ ਸਿੰਘ ਸਕੱਤ੍ਰ ਅਕਾਲੀ ਜਥਾ ਤੇ ਸ: ਰੂੜ ਸਿੰਘ ਚੱਕ 62 ਨੂੰ ਗ੍ਰਿਫਤਾਰ ਕਰ ਲਿਆ।

ਸ਼ਹੀਦੀ ਜਥਾ ਜਦ ਸਿੰਘ ਸਭਾ ਦੇ ਗੁਰਦਵਾਰੇ ਪੁਜਿਆ, ਉਸ ਵਕਤ ਹਜ਼ਾਰਾਂ ਸੰਗਤਾਂ ਦਰਸ਼ਨ ਕਰਨ ਲਈ ਮੌਜੂਦ ਸਨ। ਉਨ੍ਹਾਂ ਦਿਨਾਂ ਵਿਚ ਲਾਇਲਪੁਰ ਵਿਚ ਪਲੇਗ ਦੀ ਸ਼ਿਕਾਇਤ ਸੀ, ਪਰ ਕਿਸੇ ਨੇ ਉਸ ਦੀ ਪ੍ਰਵਾਹ ਨਾ ਕੀਤੀ। ਸ਼ਾਮ ਦੇ ਪੰਜ ਵਜੇ ਸ: ਗੁਲਾਬ ਸਿੰਘ ਐਮ. ਐਲ: ਏ., ਸ: ਹਰਚੰਦ ਸਿੰਘ ਰਈਸ ਐਮ. ਐਲ. ਸੀ., ਸ: ਸੰਤ ਸਿੰਘ ਵਕੀਲ, ਗਾਜ਼ੀ ਅਬਦੁਲ ਰਹਿਮਾਨ, ਲਾਲਾ ਅਚਿੰਤ ਰਾਮ ਦਰੋਗਾ, ਨੂਰ ਦੀਨ ਆਦਿਕ ਮੁਖੀਆਂ ਤੇ ਹਜ਼ਾਰਾਂ ਸੰਗਤਾਂ ਨੇ ਜਥੇ ਨੂੰ ਰਵਾਨਾ ਕੀਤਾ।

ਸਾਢੇ ਅਠ ਵਜੇ ਰਾਤ ਦੇ ਇਹ ਜਥਾ ਚੱਕ 204 ਵਿਚ ਪੁਜਿਆ। ਉਥੇ ਸੰਗਤ ਨੇ ਬੜੀ ਸੇਵਾ ਕੀਤੀ। 13 ਅਪਰੈਲ ਨੂੰ ਜਥੇ ਨੇ ਘਸੀਟਪੁਰੇ

ਪੜਾ ਕੀਤਾ। ਇਥੇ ਪੁਲਸ ਨੇ ਮੀਤ ਜਥੇਦਾਰ ਨੂੰ ਗ੍ਰਿਫਤਾਰ ਕਰ ਲਿਆ। ਇਥੋਂ ਚਲਕੇ ਸ਼ਾਹ ਕੋਟ 14 ਅਪਰੈਲ, ਪੰਨਵਾਂ 15, ਲੰਗਰ 16, ਸੱਚਾ ਸੌਦਾ 17, ਸ਼ੇਖੂਪੁਰਾ 18, ਚੀਚੋ ਕੀ ਮੱਲੀਆਂ 19, ਕੋਟ ਪਿੰਡੀ ਦਾਸ 20, ਲਾਹੌਰ ਸ਼ਹਿਰ ਵਿਖੇ 21 ਅਪਰੈਲ ਨੂੰ ਪੁਜਿਆ। ਜਦ ਜੱਥਾ ਰਾਵੀ ਪਾਰ ਕਰ ਰਿਹਾ ਸੀ, ਉਸ ਵਕਤ ਜਥੇ ਦੀ ਫਿਲਮ ਲੀਤੀ ਗਈ।

ਸ਼ਹਿਰ ਦੇ ਮੁਖੀਆਂ 'ਚੋਂ ਲਾਲਾ ਸ਼ਾਮ ਲਾਲ ਐਡੀਟਰ 'ਜ਼ਿਮੀ-ਦਾਰ', ਸਯਦ ਹਬੀਬ, ਲਾਲਾ ਬਾਂਕੇ ਦਿਆਲ, ਡਾਕਟਰ ਪਰਸ ਰਾਮ, ਮੌਲਾਨਾ ਇਸਮਾਈਲ, ਸ਼ਹਿਰ ਦੇ ਸਿਖ ਮੁਖੀਆਂ ਤੇ ਹਜ਼ਾਰਾਂ ਸੰਗਤਾਂ ਨੇ ਜਥੇ ਦਾ ਸ਼ਾਨਦਾਰ ਸਵਾਗਤ ਕੀਤਾ ਤੇ ਲਾਹੌਰ ਵਿਚ ਭਾਰੀ ਜਲੂਸ ਕਢਿਆ। 22 ਅਪਰੈਲ ਨੂੰ ਸ਼ਹੀਦੀ ਜਥੇ ਨੇ ਲਾਹੌਰ ਵਿਚ ਹੀ ਪੜਾ ਕੀਤਾ।

ਲਾਹੌਰ ਤੋਂ ਚਲ ਕੇ 23 ਅਪਰੈਲ ਭਸੀਣ, ਵਣੀਏ ਕੇ 24 ਤੇ ਬੋਧਾ ਰਾਇ 25 ਅਪਰੈਲ ਨੂੰ ਪੜਾ ਕਰਦਾ ਹੋਇਆ 26 ਅਪਰੈਲ ਨੂੰ ਅੰਮ੍ਰਿਤਸਰ ਪੁਜ ਗਿਆ।

26 ਅਪਰੈਲ ਨੂੰ ਦੋ ਵਜੇ ਦਿਨ ਦੇ ਪੰਜਵਾਂ ਜਥਾ ਅੰਮ੍ਰਿਤਸਰ ਵਿਚ ਦਾਖਲ ਹੋਇਆ। ਸਭ ਤੋਂ ਪਹਿਲੇ ਖ਼ਾਲਸਾ ਕਾਲਜ ਦੇ ਵਿਦਿ-ਆਰਥੀਆਂ ਨੇ ਇਸ ਦਾ ਸਵਾਗਤ ਕੀਤਾ। ਕਾਲਜ ਵਿਚ ਲਿਜਾ ਕੇ ਦੁਧ ਮਿਠਾਈ ਦੀ ਸੇਵਾ ਕੀਤੀ। ਖ਼ਾਲਸਾ ਕਾਲਜ ਦੇ ਗੁਰਦਵਾਰੇ ਵਿਚ ਭਾਰੀ ਦੀਵਾਨ ਸਜਾਇਆ ਗਿਆ, ਜਿਸ ਵਿਚ ਕੀਰਤਨ ਤੋਂ ਉਪ੍ਰੰਤ ਜਥੇ ਨੂੰ ਮਾਣ ਪੱਤਰ ਦਿਤਾ ਗਿਆ। ਅਰਦਾਸ ਕਰਕੇ ਕੜਾਹ ਪ੍ਰਸ਼ਾਦ ਵੰਡਿਆ ਗਿਆ। ਇਸ ਤੋਂ ਇਕ ਦਿਨ ਪਹਿਲੇ ਤਸੀਲਦਾਰ ਤੇ ਇੰਸਪੈਕਟਰ ਪੁਲਸ ਖਾਲਸਾ ਕਾਲਜ ਦੇ ਪ੍ਰਿੰਸੀਪਲ ਮਿ: ਆਰਮ ਸਟਰਾਂਗ ਦੇ ਪਾਸ ਗਏ ਤੇ ਕਹਿਣ ਲਗੇ, ਤੁਸੀਂ ਲੜਕਿਆਂ ਨੂੰ ਹੁਕਮ ਦਿਓ ਕਿ ਜਥੇ ਨੂੰ ਕਾਲਜ ਵਿਚ ਨਾ ਸਦਣ। ਪ੍ਰਿੰਸੀਪਲ ਨੇ ਉਨ੍ਹਾਂ ਨੂੰ ਉਤਰ ਦਿਤਾ–'ਨਾ ਮੈਂ ਵਿਦਿਆਰਥੀਆਂ ਨੂੰ ਜਥੇ ਦਾ ਸਵਾਗਤ ਕਰਨ ਤੋਂ ਰੋਕਦਾ ਹਾਂ, ਨਾ ਤੁਹਾਨੂੰ। ਤੁਸੀਂ ਚਾਹੋ ਤਾਂ ਗ੍ਰਿਫਤਾਰੀਆਂ ਕਰ ਸਕਦੇ ਹੋ। ਸ: ਈਸ਼ਰ ਸਿੰਘ ਸਰਾਂ ਅਮਾਨਤ ਖਾਂ ਇਸ ਜਥੇ ਦੇ ਦਰਸ਼ਨ ਕਰਨ ਆਏ ਸਨ, ਪੁਲਸ

ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ।

ਸਵਾ ਤਿੰਨ ਵਜੇ ਜਥਾ ਖ਼ਾਲਸਾ ਕਾਲਜ ਤੋਂ ਤੁਰ ਪਿਆ। ਹਜ਼ਾਰਾਂ ਸੰਗਤਾਂ ਇਸ ਦੇ ਸਵਾਗਤ ਲਈ ਅਗੇ ਹੀ ਪੁਜ ਗਈਆਂ ਸਨ। ਜਥੇ ਨਾਲ ਬੈਂਡ ਵਜ ਰਿਹਾ ਸੀ ਤੇ ਨਿਸ਼ਾਨ ਝੂਲਦੇ ਸਨ। ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਨਾਲ ਸੀ। ਜਥਾ ਪਿਪਲੀ ਸਾਹਿਬ ਪੁਜਿਆ। ਇਥੇ 40 ਨਿਰਮਲੇ ਸਿੰਘਾਂ ਦਾ ਜਥਾ ਇਸ ਨੂੰ ਮਿਲਿਆ। ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਨੇ ਜਥੇ ਨੂੰ ਮਾਣ ਪੱਤਰ ਪੇਸ਼ ਕੀਤਾ।

ਪਿਪਲੀ ਸਾਹਿਬ ਤੋਂ ਚਲ ਕੇ 7 ਵਜੇ ਸ਼ਾਮ ਦੇ ਜਥੇ ਦਾ ਜਲੂਸ ਹਾਲ ਬਜ਼ਾਰ ਪੁਜਿਆ। ਸਵਾਗਤ ਕਮੇਟੀ ਵਲੋਂ ਬਜ਼ਾਰ ਸਜਾਏ ਹੋਏ ਸਨ। 8 ਵਜੇ ਇਹ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਪੁਜ ਗਿਆ।

ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਭਾਰੀ ਦੀਵਾਨ ਸਜ ਗਿਆ। ਕੀਰਤਨ ਦੇ ਉਪ੍ਰੰਤ ਜਥੇਦਾਰ ਅਕਾਲ ਤਖ਼ਤ ਨੇ ਪੰਜਵੇਂ ਸ਼ਹੀਦੀ ਜਥੇ ਦੇ ਸਿੰਘਾਂ ਨੂੰ ਸੰਬੋਧਨ ਕਰਕੇ ਕਿਹਾ—"ਗੁਰੂ ਚਰਨਾਂ ਦੇ ਆਸ਼ਕੋ ਕਲਗੀਧਰ ਪਿਤਾ ਪਰ ਕੁਰਬਾਨ ਹੋਣ ਵਾਲਿਓ, ਆਪ ਇਸ ਵਕਤ ਬੜੀ ਲੰਮੀ ਮੰਜ਼ਲ ਤਹਿ ਕਰ ਕੇ ਸੈਂਕੜੇ ਤਕਲੀਫ਼ਾਂ ਸਹਿ ਕੇ ਗੁਰੂ ਕੀ ਹਜ਼ੂਰੀ ਵਿਚ ਹਾਜ਼ਰ ਹੋਏ ਹੋ—

ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ।
ਤੇਰਾ ਤੁਝ ਕਉ ਸਉਪਦੇ ਕਿਆ ਲਾਗੇ ਮੇਰਾ।

ਸਤਿਗੁਰੂ ਜੀ ਦੀ ਖੁਸ਼ੀ ਹਾਸਲ ਕਰਨ ਲਈ ਤਨ ਮਨ ਧਨ ਅਰਪਨ ਕਰਨਾ ਪੈਂਦਾ ਹੈ।"

ਇਸ ਤੋਂ ਉਪ੍ਰੰਤ ਅਕਾਲੀ ਦਲ ਵਲੋਂ ਜਥੇ ਨੂੰ ਜੀਉ ਆਇਆਂ ਨੂੰ ਆਖਿਆ ਗਿਆ। ਦੀਵਾਨ ਦੀ ਸਮਾਪਤੀ ਦੇ ਪਿਛੋਂ ਜਥਾ ਬਾਗ ਅਕਾਲੀਆਂ ਵਿਚ ਅਰਾਮ ਕਰਨ ਲਈ ਗਿਆ।

1 ਮਈ 1924 ਨੂੰ ਪੰਜਵੇਂ ਸ਼ਹੀਦੀ ਜਥੇ ਨੂੰ ਬਰਮਾ ਨਿਵਾਸੀ ਸਿੰਘਾਂ ਵਲੋਂ ਇਕ ਮਾਣ ਪਤਰ ਪੇਸ਼ ਕੀਤਾ ਗਿਆ ਤੇ ਇਕ ਹਜ਼ਾਰ ਦੀ ਥੈਲੀ ਪੇਸ਼ ਕੀਤੀ ਗਈ। ਉਸ ਤੋਂ ਪਿਛੋਂ ਬੜੀ ਸਜ ਧਜ ਤੇ ਧੂਮ ਧਾਮ ਨਾਲ ਜਥਾ ਜੈਤੋ ਨੂੰ ਰਵਾਨਾ ਹੋਇਆ।

ਅੰਮ੍ਰਿਤਸਰੋਂ ਚਲ ਕੇ ਇਸ ਜਥੇ ਨੇ ਪਹਿਲਾ ਪੜਾ ਕੀਰਤਨ ਗੜ੍ਹ ਬਾਂਦੇ ਕੀਤਾ। ਉਥੋਂ ਚਲ ਕੇ 2 ਮਈ ਕਸੇਲ, ਨੁਸ਼ਹਿਰਾ ਢਾਲਾ 3 ਮਈ ਹੁਡਿਆਰਾ 4, ਬਾਰਠ ਤੇ ਘਵਿੰਡ ਤੋਂ ਜਾਹਮਣ 5-6 ਮਈ, ਗਜੋਕੇ 7, ਵਲਟੋਹਾ 8, ਖੇਮ ਕਰਨ 9, ਕਸੂਰ 10 ਤੇ ਗੰਡਾ ਸਿੰਘ ਵਾਲਾ 11 ਮਈ ਨੂੰ ਪੜਾ ਕੀਤੇ। ਰਸਤੇ ਵਿਚ ਸੰਗਤਾਂ ਨੇ ਜਲ ਪਾਣੀ, ਮਠਿਆਈ, ਦੁਧ ਤੇ ਪ੍ਰਸ਼ਾਦ ਦੀ ਸੇਵਾ ਕੀਤੀ। ਕਈ ਨਗਰਾਂ ਨੇ ਮਾਇਆ ਤੇ ਬਸਤਰ ਭੇਟ ਕੀਤੇ। ਹਰ ਸ਼ਹੀਦੀ ਜਥੇ ਨਾਲ ਸ਼੍ਰੋਮਣੀ ਕਮੇਟੀ ਵਲੋਂ ਇਕ ਇੰਚਾਰਜ ਚਲਦਾ ਸੀ,ਉਹ ਮਾਇਆ ਤੇ ਬਸਤ੍ਰ ਕਮੇਟੀ ਨੂੰ ਭੇਜ ਦਿੰਦਾਸੀ।

12 ਮਈ ਨੂੰ ਪੰਜਵਾਂ ਜਥਾ ਫੀਰੋਜ਼ਪੁਰ ਸ਼ਹਿਰ ਵਿਖੇ ਪੁਜਿਆ। ਇਥੇ ਸੰਗਤ ਨੇ ਬੜਾ ਸਵਾਗਤ ਕੀਤਾ। 13 ਮਈ ਨੂੰ ਵੀ ਜਥੇ ਨੇ ਫੀਰੋਜ਼ਪੁਰ ਹੀ ਪੜਾ ਕੀਤਾ। ਇਸ ਤੋਂ ਅਗੇ ਚਲ ਕੇ 14 ਮਈ ਝੋਕ ਮੋਹੜਾ, 15 ਮੁਕੰਦ ਸਿੰਘ ਵਾਲਾ ਜੰਡੋਕੇ 16, ਮੁਕਤਸਰ, ਸਰਾਂ ਨਾਂਗਾਂ ਤੋਂ 19 ਨੂੰ ਕਿਸ਼ਨ ਸਿੰਘ ਵਾਲ ਪੁਜਿਆ। 20 ਨੂੰ ਆਖਰੀ ਪੜਾ ਕਰ ਕੇ 21 ਮਈ 1924 ਨੂੰ ਜੈਤੋ ਪੁਜ ਗਿਆ।

ਪੰਜਵੇਂ ਸ਼ਹੀਦੀ ਜਥੇ ਨੂੰ ਹਾਕਮਾਂ ਨੇ ਜਿਸ ਤਰ੍ਹਾਂ ਗ੍ਰਿਫਤਾਰ ਕੀਤਾ, ਇਸ ਸਬੰਧੀ ਸਹੀ ਹਾਲਾਤ ਸ਼੍ਰੋਮਣੀ ਕਮੇਟੀ ਨੇ ਇਕ ਐਲਾਨ ਵਿਚ ਪ੍ਰਕਾਸ਼ਪ ਕੀਤੇ, ਜਿਸ ਵਿਚ ਲਿਖਿਆ ਹੈ–

## ਪੰਜਵਾਂ ਸ਼ਹੀਦੀ ਜੱਥਾ

### ਰਸਿਆਂ ਨਾਲ ਜਕੜ ਕੇ ਨਾਭੇ ਭੇਜ ਦਿੱਤਾ ਗਿਆ

21-5-24 ਦੋ ਵਜੇ ਦੇ ਲਗ ਪਗ ਪੰਜਵਾਂ ਸ਼ਹੀਦੀ ਜਥਾ ਆਪਣੇ ਛੇਕੜਲੇ ਪੜਾਓ ਕਿਸ਼ਨ ਸਿੰਘ ਵਾਲੇ ਤੋਂ ਰਵਾਨਾ ਹੋਇਆ। ਰਸਾਲਾ ਐਥੇ ਹੀ ਪੁਜ ਗਿਆ ਸੀ। ਜਥੇ ਦੇ ਤੁਰਨ ਤੇ ਰਸਾਲੇ ਦੇ ਕੁਝ ਸਵਾਰ ਜਥੇ ਦੇ ਅਗੇ ਤੇ ਕੁਝ ਪਿਛੇ ਹੋ ਗਏ ਤੇ ਇਸ ਤਰ੍ਹਾਂ ਇਕ ਪੜਾਓ ਪਹਿਲੇ ਤੋਂ ਹੀ ਘੇਰੇ ਵਿਚ ਇਹ ਜਥਾ 6॥ ਵਜੇ ਸ਼ਾਮ ਦੇ ਜੈਤੋ ਪੁਜਾ। ਗੁਰ-ਦਵਾਰਾ ਗੰਗਸਰ ਐਥੋਂ ਥੋੜੇ ਹੀ ਫ਼ਾਸਲੇ ਤੇ ਸੀ। ਰਿਆਸਤ ਦੇ ਕਰਮਚਾਰੀਆਂ ਨੇ ਪੁਲੀਸ ਤੇ ਫੌਜ ਦੀ ਬੜੀ ਨੁਮਾਇਸ਼ ਕੀਤੀ ਹੋਈ ਸੀ।

ਸਭ ਤੋਂ ਅਗੇ ਜਥੇ ਨੂੰ ਰੋਕਣ ਵਾਸਤੇ ਰਸਾਲਾ ਖੜਾ ਸੀ। ਇਸਤੋਂ ਪਿਛੇ ਪਲਟਨ ਸੀ ਜਿਹੜੀ ਦੋ ਹਿਸਿਆਂ ਵਿਚ ਵੰਡੀ ਹੋਈ ਸੀ। ਅਧੀ ਫੌਜ ਡਾਂਗਾਂ ਲਈ ਖੜੀ ਸੀ ਤੇ ਅਧਿਆਂ ਨੇ ਬੰਦੂਕਾਂ ਮੋਢੇ ਤੇ ਧਰੀਆਂ ਹੋਈਆਂ ਸਨ। ਇਸ ਤੋਂ ਪਿਛੇ ਆਸੇ ਪਾਸੇ ਦੇ 12 ਪਿੰਡਾਂ ਦੇ ਆਦਮੀ ਜ਼ਬਰ-ਦਸਤੀ ਮਾਰਨ ਕੁਟਣ ਲਈ ਮੰਗਾਏ ਹੋਏ ਸਨਦਬਧ ਖੜੇ ਸਨ। ਹੋਰ ਕਿਸੇ ਆਦਮੀ ਨੂੰ ਨੇੜੇ ਨਹੀਂ ਸੀ ਆਉਣ ਦਿੱਤਾ ਜਾਂਦਾ, ਬਲਕਿ ਕਈਆਂ ਨੂੰ ਮਾਰ ਕੇ ਪਿਛਾਂ ਭੀ ਹਟਾ ਦਿਤਾ ਗਿਆ। 80 ਗਡੇ ਖਾਲੀ ਖੜੇ ਸਨ, ਜਿਨ੍ਹਾਂ ਵਿਚੋਂ ਕੁਝਕੁ ਉਤੇ ਰਸੇ ਲਦੇ ਹੋਏ ਸਨ। ਜਥਾ ਆਪਣੇ ਰੰਗ ਵਿਚ ਮਸਤ ਆ ਗਿਆ ਸੀ ਕਿ ਰਿਆਸਤ ਦੇ ਮੁੰਤਜ਼ਿਮ ਮਿਸਟਰ ਵਿਲਸਨ ਜਾਨਸਟਨ ਅਤੇ ਰਿਸਾਲੇ ਤੇ ਪਲਟਨ ਦੇ ਅੰਗਰੇਜ਼ ਅਫਸਰਾਂ ਨੇ ਆ ਕੇ ਰੋਕ ਲਿਆ ਤੇ ਪੁਛਿਆ ਕਿ ਤੁਸੀਂ ਕਿਥੇ ਚਲੇ ਹੋ ? ਜਥੇਦਾਰ ਨੇ ਉਤਰ ਦਿਤਾ ਕਿ ਅਸੀਂ ਗੁਰਦੁਆਰਾ ਗੰਗਸਰ ਜਾ ਰਹੇ ਹਾਂ ਤੇ ਉਹ ਖੰਡਤ ਅਖੰਡ ਪਾਠ ਪ੍ਰਾਰੰਭ ਕਰਾਂਗੇ। ਸਾਹਿਬ ਬਹਾਦਰ ਨੇ ਕਿਹਾ ਕਿ ਤੁਸੀਂ ਨਹੀਂ ਜਾ ਸਕਦੇ। ਜੇ ਜਾਉਗੇ ਤਾਂ ਗੋਲੀ ਨਾਲ ਉਡਾ ਦਿਤੇ ਜਾਓਗੇ ਤੇ ਆਪਦੀ ਬੇ-ਇਜ਼ਤੀ ਕੀਤੀ ਜਾਏਗੀ।

ਜਥੇਦਾਰ ਨੇ ਕਿਹਾ—'ਜੋ ਤੁਹਾਡਾ ਜੀ ਆਵੇ ਕਰੋ, ਗੋਲੀਆਂ ਮਾਰੋ ਜਾਂ ਡਾਂਗਾਂ ਨਾਲ ਕੁਟੋ, ਅਸੀਂ ਮੌਤ ਨੂੰ ਦੇਖ ਕੇ ਹੀ ਟੁਰੇ ਹਾਂ ਤੇ ਬੇ-ਇਜ਼ਤੀ ਤਾਂ ਸਾਡੀ ਉਦੋਂ ਤਕ ਦੂਰ ਨਹੀਂ ਹੋ ਸਕਦੀ ਜਦ ਤਕ ਕਿ ਅਰਸ਼ੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਖੰਡਤ ਹੋਇਆ ਪਾਠ ਪ੍ਰਾਰੰਭ ਨਹੀਂ ਹੋ ਜਾਂਦਾ।'

ਇਸ ਤੇ ਇਨ੍ਹਾਂ ਬੀਰਾਂ ਦੀ ਗ੍ਰਿਫਤਾਰੀ ਦਾ ਹੁਕਮ ਦਿਤਾ ਗਿਆ ਅਰ ਫ਼ੌਜ ਤੇ ਪੁਲੀਸ ਦੇ ਸਿਪਾਹੀਆਂ ਨੇ ਰਸਿਆਂ ਨਾਲ 5-5 ਸਿੰਘਾਂ ਨੂੰ ਜਕੜਨਾ ਸ਼ੁਰੂ ਕਰ ਦਿਤਾ। ਸਿੰਘ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੇ ਰਹੇ। ਸਾਰੇ ਸਿੰਘਾਂ ਨੂੰ ਜਕੜ ਕੇ ਪੰਜਾਹ 2 ਦੀ ਲਾਈਨ ਵਿਚ ਸਟੇਸ਼ਨ ਤੇ ਲਿਆਂਦਾ ਗਿਆ ਤੇ ਗੱਡੀ ਤੇ ਚਾੜ੍ਹ ਕੇ ਨਾਭੇ ਭੇਜ ਦਿਤਾ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਵਾਰੀ ਤੇ ਨਿਸ਼ਾਨ ਸਾਹਿਬ ਧਨੌਲੇ

ਪਿੰਡ ਵਾਲਿਆਂ ਨੂੰ ਜਥੇ ਤੋਂ ਲੈ ਕੇ ਦੇ ਦਿਤਾ ਗਏ।

ਜਨਰਲ ਸਕੱਤਰ
ਸ਼੍ਰੋ: ਗੁ: ਪ੍ਰ: ਕਮੇਟੀ

ਪੰਜਵੇਂ ਜਥੇ ਦੇ ਇਕ ਮੈਂਬਰ ਭਾਈ ਕੇਸਰ ਸਿੰਘ ਮੁਕਤਸਰ ਵਿਚ ਬੀਮਾਰ ਹੋ ਕੇ ਵਾਪਸ ਲਿਆਂਦੇ ਗਏ। 5 ਜੂਨ 1924 ਨੂੰ ਲਾਇਲ ਪੁਰ ਵਿਚ ਉਨ੍ਹਾਂ ਦਾ ਚਲਾਣਾ ਹੋਇਆ। ਸਾਰੀ ਸੰਗਤ ਬੜੇ ਨੇ ਸਤਿਕਾਰ ਨਾਲ ਉਹਨਾਂ ਦਾ ਅੰਤਮ ਸੰਸਕਾਰ ਕੀਤਾ।

ਜਥੇਦਾਰ ਇਛਰ ਸਿੰਘ ਗ੍ਰਿਫਤਾਰ—

ਜੈਤੋ ਦੇ ਮੋਰਚੇ ਸਮੇਂ ਅਕਾਲ ਤਖਤ ਸਾਹਿਬ ਦੇ ਪਹਿਲੇ ਜਥੇਦਾਰ ਤੇਜਾ ਸਿੰਘ ਜੀ ਅਕਰਪੁਰੀ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਨਾਲ ਲਾਹੌਰ ਕਿਲ੍ਹੇ ਵਿਚ ਸਨ। ਦੂਸਰੇ ਜਥੇਦਾਰ ਊਧਮ ਸਿੰਘ ਨਾਗੋਕੇ ਨੂੰ ਜੈਤੋ ਵਿਖੇ ਜਥੇ ਭੇਜਣ ਦੇ ਜੁਰਮ ਵਿਚ ਦੋ ਸਾਲ ਕੈਦ ਕੀਤਾ ਗਿਆ ਸੀ। 7 ਮਈ 1924 ਨੂੰ ਤੀਸਰੇ ਜਥੇਦਾਰ ਭਾਈ ਇਛਰ ਸਿੰਘ ਜੀ ਨੂੰ ਗ੍ਰਿਫਤਾਰ ਕੀਤਾ ਗਿਆ। 30 ਮਈ 1924 ਨੂੰ ਉਹਨਾਂ ਨੂੰ ਡੇਢ ਸਾਲ ਕੈਦ ਤੇ ਸੌ ਰੁਪਏ ਜੁਰਮਾਨੇ ਦੀ ਸਜ਼ਾ ਦਿਤੀ ਗਈ। ਇਕ ਡਾ: ਕਰਤਾਰ ਸਿੰਘ ਪ੍ਰਚਾਰਕ ਦੀ ਥਾਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਏ ਨੂੰ ਗ੍ਰਿਫਤਾਰ ਕਰ ਲੀਤਾ ਗਿਆ, ਪਿਛੋਂ ਸਰਕਾਰ ਨੇ ਉਹਨਾਂ ਵਿਰੁਧ ਮੁਕੱਦਮਾ ਵਾਪਸ ਲੈ ਲਿਆ।

ਛੇਵਾਂ ਸ਼ਹੀਦੀ ਜਥਾ—

ਇਹ ਜਥਾ ਜ਼ਿਲਾ ਫੀਰੋਜ਼ਪੁਰ ਦਾ ਸੀ। ਇਸ ਦੇ ਜਥੇਦਾਰ ਸੰਤ ਪ੍ਰੇਮ ਸਿੰਘ ਜੀ ਕੋਕਰੀ ਸਨ। ਇਸ ਦੇ ਸਿੰਘ 9 ਮਈ 1924 ਨੂੰ ਹੀ ਅੰਮ੍ਰਿਤਸਰ ਪੁਜ ਗਏ ਸਨ। ਸ਼ਹਿਰ ਦੀ ਸੰਗਤ ਨੇ ਇਹਨਾਂ ਦਾ ਬੜਾ ਸਵਾਗਤ ਕੀਤਾ। ਕਟੜਾ ਜਲ੍ਹਿਆਂ ਵਾਲੇ ਦੀ ਸੰਗਤ ਨੇ ਜਥੇ ਨੂੰ ਮਾਨ ਪਤਰ ਦਿਤਾ ਤੇ ਪ੍ਰਸ਼ਾਦ ਛਕਾਇਆ। 10 ਮਈ ਨੂੰ ਸਾਰਾ ਜਥਾ

ਤਿਆਰ ਹੋ ਗਿਆ ਸੀ।

ਸ੍ਰੀ ਅਕਾਲ ਤਖਤ ਸਾਹਿਬ ਦੇ ਹਜ਼ੂਰ ਦੀਵਾਨ ਲਗਿਆ ਸੀ। ਸੰਗਤ ਬਹੁਤ ਭਾਰੀ ਗਿਣਤੀ ਵਿਚ ਇਕਤ੍ਰ ਸੀ। ਬਾਰਾਂ ਵਜੇ ਸ਼ਹੀਦੀ ਜਥਾ ਗੁਰੂ ਰਾਮਦਾਸ ਜੀ ਦੇ ਲੰਗਰ ਵਿਚ ਪ੍ਰਸ਼ਾਦ ਛਕਣ ਲਈ ਗਿਆ। ਪੌਣੇ ਦੋ ਵਜੇ ਪ੍ਰਸ਼ਾਦ ਛਡ ਕੇ, ਬੈਂਡ, ਪੰਜਾਂ ਪਿਆਰਿਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਸਮੇਤਅਕਾਲਤਖਤ ਸਾਹਿਬ ਹੁਕਮ ਲੈਣ ਲਈ ਹਾਜ਼ਰ ਹੋਇਆ। ਇਸ ਜਥੇ ਦੇ ਅਗੇ ਦਸ ਨਿਰਮਲੇ ਸੰਤ ਸਫ਼ੈਦ ਕਪੜਿਆਂ ਤੇ ਭਗਵੇ ਬਸਤਰਾਂ ਵਾਲੇ ਆ ਰਹੇ ਸਨ।

ਜਦ ਜਥਾ ਦੀਵਾਨ ਵਿਚ ਸਜ ਗਿਆ, ਭਾਈ ਫ਼ਤਹ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਨੇ ਤਕਰੀਰ ਕੀਤੀ। ਆਪ ਨੇ ਕਿਹਾ– "ਬਾਬਰ ਬਾਦਸ਼ਾਹ ਨੇ ਕਈ ਫ਼ਕੀਰਾਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕੈਦ ਕੀਤਾ ਸੀ, ਪਰ ਜਦ ਉਸ ਨੂੰ ਅਸਲੀਅਤ ਦਾ ਪਤਾ ਲਗਾ ਤਾਂ ਖਿਮਾ ਦਾ ਯਾਚਕ ਹੋਇਆ। ਅਜ ਦੀ ਸਰਕਾਰ ਉਸੇ ਤਰ੍ਹਾਂ ਦਾ ਧਕਾ ਕਰ ਰਹੀ ਹੈ। ਪਰ ਯਾਦ ਰਖੋ ਕਿ ਗੁਰੂ ਦੇ ਆਸ਼ਕ ਕਦੀ ਪਿਛੇ ਨਹੀਂ ਹਟ ਸਕਦੇ। ਖਾਲਸਾ ਜੀ ਨੇ ਅਕਾਲ ਤਖਤ ਦੇ ਹਜ਼ੂਰ ਪ੍ਰਣ ਕਰ ਲਿਆ ਹੈ ਕਿ ਜੈਤੋ ਵਿਚ ਖੰਡਨ ਹੋਏ ਪਾਠ ਨੂੰ ਜਾਰੀ ਕਰਨ ਲਈ ਇਕ ਸੌ ਇਕ ਅਖੰਡ ਪਾਠ ਕਰਨਗੇ। ਬਰਡਵੁਡ ਕਮੇਟੀ ਸਮਝੌਤੇ ਲਈ ਬਣਾਈ ਗਈ ਹੈ, ਪਰ ਉਹ ਕੁਝ ਨਹੀਂ ਕਰ ਸਕਦੀ ਜਦ ਤੀਕ ਸਾਰੇ ਗੁਰਦਵਾਰੇ ਅਜ਼ਾਦ ਨਾ ਕੀਤੇ ਜਾਣ।"

ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਦੀ ਤਕਰੀਰ ਪਿਛੋਂ ਸ: ਲਾਲ ਸਿੰਘ ਤੇ ਸ: ਹਰਬੰਸ ਸਿੰਘ ਸੀਸਤਾਨੀ ਨੇ ਤਕਰੀਰਾਂ ਕੀਤੀਆਂ। ਅੰਤ ਵਿਚ ਜਥੇਦਾਰ ਅਕਾਲ ਤਖਤ ਸਾਹਿਬ ਨੇ ਜਥੇ ਦੇ ਨਾਂ ਹੁਕਮ ਸੁਣਾਇਆ, ਜਿਸ ਦਾ ਭਾਵ ਇਹ ਸੀ ਕਿ ਸਿੰਘੋ! ਸ਼ਾਂਤਮਈ ਰਹਿੰਦੇ ਹੋਏ ਖੰਡਤ ਹੋਏ ਪਾਠ ਨੂੰ ਜਾਰੀ ਕਰਨਾ ਜੇ, ਇਸ ਲਈ ਭਾਵੇਂ ਤਨ ਮਨ ਵਾਰਨਾ ਪਵੇ ਤਾਂ ਵਾਰ ਦੇਣਾ।

ਇਸ ਤੋਂ ਉਪ੍ਰੰਤ ਸ਼ਹੀਦੀ ਜਥੇ ਦੇ ਜਥੇਦਾਰ, ਮੀਤ ਜਥੇਦਾਰ ਤੇ ਪੰਜਾਂ ਪਿਆਰਿਆਂ ਦੇ ਸੰਗਤ ਨੂੰ ਦਰਸ਼ਨ ਕਰਾਏ ਗਏ।

ਜਥੇ ਵਿਚੋਂ ਭਾਈ ਮੰਗਲ ਸਿੰਘ ਨੇ ਉਠ ਕੇ ਕਿਹਾ, "ਮੇਰੀ ਪੰਡੀ ਵਿਘੇ ਜ਼ਮੀਨ ਹੈ, ਮੈਂ ਅੱਜ ਉਹ ਸ਼੍ਰੋਮਣੀ ਕਮੇਟੀ ਲਈ ਅਰਦਾਸ ਕਰਾਉਂਦਾ ਹਾਂ।" ਇਕ ਹੋਰ ਮੈਂਬਰ ਭਾਈ ਹਰਨਾਮ ਸਿੰਘ ਨੇ ਕਿਹਾ— "ਜੇ ਮੈਂ ਜਥੇ ਵਿਚ ਸ਼ਹੀਦ ਹੋ ਜਾਵਾਂ ਤਾਂ ਮੇਰੀ ਜ਼ਮੀਨ ਵੀ ਅਕਾਲ ਤਖਤ ਦੇ ਨਾਂ ਲੁਆ ਦਿਤੀ ਜਾਵੇ।"

ਇਸ ਜਥੇ ਵਿਚ ਜਾਣ ਲਈ ਦੋ ਭੁਝੰਗੀ ਬੰਤਾ ਸਿੰਘ ਉਮਰ 16 ਸਾਲ ਤੇ ਕਰਤਾਰ ਸਿੰਘ 14 ਸਾਲ ਤਿਆਰ ਹੋ ਪਏ। ਜਥੇਦਾਰ ਨੇ ਉਨ੍ਹਾਂ ਨੂੰ ਬਹੁਤ ਸਮਝਾਇਆ, ਪਰ ਉਨ੍ਹਾਂ ਦੋਹਾਂ ਨੇ ਇਕ ਨਾ ਮੰਨੀ ਤੇ ਕਹਿਣ ਲਗੇ 'ਅਸੀਂ ਜ਼ਰੂਰ ਜਥੇ ਨਾਲ ਜਾਣਾ ਹੈ।*

ਇਸ ਤੋਂ ਉਪ੍ਰੰਤ ਅਰਦਾਸ ਕੀਤੀ ਗਈ। ਅਕਾਲ ਤਖਤ ਤੋਂ ਜਥੇ ਨੂੰ ਵਿਦਾ ਕੀਤਾ ਗਿਆ। ਸ੍ਰੀ ਦਰਬਾਰ ਸਾਹਿਬ ਮਥਾ ਟੇਕ ਕੇ ਪ੍ਰਕਰਮਾ ਕਰਦਾ ਹੋਇਆ ਛੇਵਾਂ ਸ਼ਹੀਦੀ ਜਥਾ ਸਾਢੇ ਪੰਜ ਵਜੇ ਸ਼ਾਮ ਦੇ ਜੈਤੋ ਵਲ ਰਵਾਨਾ ਹੋਇਆ।

ਅੰਮ੍ਰਿਤਸਰੋਂ ਚਲ ਕੇ ਜਥੇ ਨੇ ਰਾਤ ਨੂੰ ਰਾਜਾਸਾਂਸੀ ਪੁਜਣਾ ਸੀ। ਰਸਤੇ ਵਿਚ ਗੁਮਟਾਲੇ ਤੇ ਮੀਰਾਂਕੋਟ ਦੀ ਸੰਗਤ ਨੇ ਦੁਧ ਤੇ ਮਠਿਆਈ ਨਾਲ ਜਥੇ ਦੀ ਸੇਵਾ ਕੀਤੀ। ਰਾਤ ਨੂੰ 9 ਵਜੇ ਜਥਾ ਰਾਜਾਸਾਂਸੀ ਪੁਜਿਆ। ਪ੍ਰਸ਼ਾਦ ਛਕ ਕੇ ਬਿਸਰਾਮ ਕੀਤਾ। 11 ਮਈ ਨੂੰ ਸਵੇਰੇ ਰਾਜਾਸਾਂਸੀ ਵਿਚ ਭਾਰੀ ਦੀਵਾਨ ਸਜਿਆ। ਆਸਾ ਦੀ ਵਾਰ ਦਾ ਕੀਰਤਨ ਹੋਇਆ। ਉਪ੍ਰੰਤ ਸੰਗਤ ਨੇ 101) ਰੁਪਏ ਦੀ ਥੈਲੀ ਤੇ ਮਾਨ-ਪੱਤਰ ਪੇਸ਼ ਕੀਤਾ। ਇਥੇ ਪੁਲਸ ਨੇ ਜਥੇ ਦੀ ਸੇਵਾ ਕਰਨ ਦੇ ਜੁਰਮ ਵਿਚ ਭਾਈ ਪਾਲ ਸਿੰਘ, ਰੂੜ ਸਿੰਘ ਤੇ ਅਤਰ ਸਿੰਘ ਨੂੰ ਗ੍ਰਿਫਤਾਰ ਕਰ ਲਿਆ। ਦੁਪਹਿਰ ਦਾ ਪ੍ਰਸ਼ਾਦ ਛਕ ਕੇ ਜਥਾ ਜਗਦੇ ਕਲਾਂ ਪੁਜ ਗਿਆ। ਇਥੋਂ ਚਲ ਕੇ 12 ਮਈ ਨੂੰ ਭੋਮਾ ਵਡਾਲਾ ਜ਼ਿਲਾ ਅੰਮ੍ਰਿਤਸਰ, 13 ਮਈ ਘਣੀਏ ਕੇ ਬਾਂਗਰ ਜ਼ਿਲਾ ਗੁਰਦਾਸਪੁਰ ਤੇ 14 ਮਈ ਨੂੰ ਭਾਗੋਵਾਲ ਪੁਜ ਕੇ ਪੜਾ ਕੀਤਾ। ਇਥੇ ਹੇਠੀਆਂ ਦੀ ਸੰਗਤ ਤੇ ਇਲਾਕੇ ਦੇ ਮੁਸਲਮਾਨਾਂ

---

*ਅਕਾਲੀ, 12 ਮਈ 1924

ਵਲੋਂ ਜਥੇ ਦੀ ਸੇਵਾ ਕੀਤੀ ਗਈ।

ਭਾਗੋਵਾਲ ਤੋਂ ਚਲ ਕੇ 15 ਮਈ ਨੂੰ ਜਥਾ ਬਟਾਲੇ ਪੁਜਿਆ। ਇਥੇ ਲੋਕਾਂ ਨੇ ਸ਼ਾਨਦਾਰ ਸਵਾਗਤ ਕੀਤਾ ਤੇ ਜਥੇ ਦਾ ਭਾਰੀ ਜਲੂਸ ਕਢਿਆ। 16 ਮਈ ਨੂੰ ਵੀ ਜਥੇ ਨੇ ਬਟਾਲੇ ਪੜਾ ਕੀਤਾ। ਇਥੇ ਜਥੇ ਦੀ ਸੇਵਾ ਕਰਨ ਬਦਲੇ ਸਰਦਾਰ ਸ਼ਿਵ ਸਿੰਘ ਗੱਜੂ ਗਾਜੀ, ਸ: ਠਾਕਰ ਸਿੰਘ ਝੰਜੀਆਂ ਮੀਤ ਸਕੱਤਰ ਅਕਾਲੀ ਜਥਾ ਦੇ ਸ: ਵਜ਼ੀਰ ਸਿੰਘ ਜਥੇਦਾਰ ਨੂੰ ਗ੍ਰਿਫਤਾਰ ਕੀਤਾ ਗਿਆ।* 4 ਜੂਨ ਨੂੰ ਇਨ੍ਹਾਂ ਨੂੰ ਕੈਦ ਦੀ ਸਜ਼ਾ ਦੇ ਕੇ ਮੁਲਤਾਨ ਜੇਲ੍ਹ ਵਿਚ ਭੇਜਿਆ ਗਿਆ। ਇਸ ਤੋਂ ਅਗੇ ਚਲ ਕੇ ਜਥੇ ਨੇ 17 ਮਈ ਨੂੰ ਹੰਡੋਈ, 18 ਮਈ ਨੂੰ ਭਾਬੜੀ, 19 ਨੂੰ ਸ੍ਰੀ ਹਰਿਗੋਬਿੰਦ ਪੁਰ ਵਿਚ ਪ੍ਰਚਾਰ ਕਰਦੇ ਹੋਏ ਬਿਆਸਾ ਨੂੰ ਪਾਰ ਕੀਤਾ ਤੇ ਜ਼ਿਲਾ ਹੁਸ਼ਿਆਰਪਰ ਵਿਚ ਦਾਖਲ ਹੋ ਗਿਆ!

ਜ਼ਿਲਾ ਹੁਸ਼ਿਆਰਪਰ ਵਿਚ ਹੇਠ ਲਿਖੇ ਅਨੁਸਾਰ ਪੜਾ ਕੀਤੇ ਗਏ :-

ਮੂਣਕ ਕਲਾਂ 20 ਮਈ, ਹਾਰਨਾ ਸਾਹਿਬ 21 ਮਈ, ਬਾਘਾ 22-23 ਮਈ ਨੂਰਪਰ 24 ਮਈ, ਢਡੇ ਫਤਹ ਸਿੰਘ 25 ਮਈ, ਸੂਸ 26 ਮਈ, ਘੜਿਆਲਾ 27 ਮਈ, ਭਦਿਆਣਾ 23 ਮਈ ਬਡੋਂ 29 ਮਈ, ਸਰਹਾਲਾ ਛੋਟਾ 30—31, ਮੋਰਾਂ ਵਾਲੀ 1 ਜੂਨ, ਰੁੜਕੀ 2 ਜੂਨ, ਦੌਲਤਪਰ (ਜਾਲੰਧਰ) 3 ਜੂਨ, ਮਲ੍ਹਾ ਬੇਦੀਆਂ 4 ਜੂਨ, ਚਕ ਵਰਨਾ 5 ਜੂਨ ਨਗਰ 6 ਜੂਨ ਤੇ ਪਠਿੰਡਾ ਕਲਾਂ 7-8 ਜੂਨ।

ਇਸ ਜਥੇ ਦੀ ਗ੍ਰਿਫਤਾਰੀ ਬਾਰੇ ਸ਼੍ਰੋਮਣੀ ਕਮੇਟੀ ਨੇ ਇਕ ਐਲਾਨ ਜਾਰੀ ਕੀਤਾ।

ਸ਼੍ਰੋ: ਕਮੇਟੀ ਦਾ ਐਲਾਨ ਨੰ: 1514-

ਜੈਤੋ ਨੂੰ ਜਥੇ ਭੇਜਣ ਦਾ ਮੰਤਵ ਮਹਾਰਾਜਾ ਨਾਭਾ ਦੇ ਗਦੀਓਂ ਉਤਾਰੇ ਜਾਣ ਦੇ ਵਿਰੁਧ ਗੁਰਦਵਾਰਾ ਗੰਗਸਰ ਨੂੰ ਪ੍ਰਾਪੇਗੰਡੇ ਦਾ ਕੇਂਦਰ ਬਣਾਉਣਾ ਨਹੀਂ। ਜਥਿਆਂ ਦਾ ਇਕੋ ਮੰਤਵ ਹੈ ਕਿ ਗੁਰਦਵਾਰਿਆਂ

---

*ਸ਼੍ਰੋਮਣੀ ਕਮੇਟੀ ਦਾ ਐਲਾਨ 1480, ਅਕਾਲੀ 25 ਮਈ 1924। ਅਕਾਲੀ ਪ੍ਰਦੇਸੀ 11 ਜੂਨ।

ਵਿਚ ਕਿਸੇ ਗੈਰ ਦੇ ਦਖ਼ਲ ਤੋਂ ਧਾਰਮਿਕ ਰਸਮਾਂ ਨੂੰ ਪੂਰਾ ਕਰਨ ਦਾ ਹੱਕ ਤਸਲੀਮ ਕੀਤਾ ਜਾਵੇ।

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਜੈਤੋ ਵਿਚ ਅਖੰਡ ਪਾਠ ਸਬੰਧੀ ਧਾਰਮਿਕ ਪੋਜ਼ੀਸ਼ਨ ਦਾ ਐਲਾਨਾਂ ਰਾਹੀਂ ਤੇ ਅਕਾਲ ਤਖਤ ਸਾਹਿਬ ਤੋਂ ਜਥਿਆਂ ਨੂੰ ਹਦਾਇਤਾਂ ਕਰਣ ਸਮੇਂ ਇਹ ਗੱਲ ਸਪਸ਼ਟ ਪ੍ਰਗਟ ਕਰ ਚੁਕੀ ਹੈ, ਪਰ ਫਿਰ ਵੀ ਕਈ ਹਲਕਿਆਂ ਵਿਚ ਗਲਤ-ਫਹਿਮੀ ਪੈਦਾ ਹੋ ਰਹੀ ਹੈ। ਇਸ ਲਈ ਇਸ ਪੋਜ਼ੀਸ਼ਨ ਨੂੰ ਇਕ ਵੇਰ ਫਿਰ ਸਾਫ ਕੀਤਾ ਜਾਂਦਾ ਹੈ। ਜੈਤੋ ਦੇ ਜਥੇ ਕੇਵਲ ਇਸ ਮੰਤਵ ਲਈ ਭੇਜੇ ਜਾ ਰਹੇ ਹਨ ਤਾਕਿ ਗੁਰਦਵਾਰਿਆਂ ਦੇ ਅੰਦਰ ਸਿਖਾਂ ਲਈ ਬਿਨਾਂ ਕਿਸੇ ਦੇ ਮੁਦਾਖ਼ਲਤ ਜਾਂ ਆਗਿਆ ਦੇ ਆਪਣੇ ਧਾਰਮਿਕ ਦੀਵਾਨ ਲਾਣ ਤੇ ਪੂਜਾ ਪਾਠ ਕਰਨ ਦੇ ਹੱਕ ਨੂੰ ਕਾਇਮ ਰਖਿਆ ਜਾਵੇ। ਇਹ ਗਲ ਕਈ ਵੇਰ ਸਾਫ ਕੀਤੀ ਜਾ ਚੁਕੀ ਹੈ ਕਿ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਇਸ ਤੋਂ ਬਿਨਾਂ ਹੋਰ ਕੋਈ ਮਕਸਦ ਨਹੀਂ। ਕਦਾਚਿਤ ਗੁਰਦਵਾਰਾ ਗੰਗਸਰ ਨੂੰ ਯਾਤਰਾ ਜਾਂ ਅਖੰਡ ਪਾਠ ਦੇ ਪਰਦੇ ਵਿਚ ਮਹਾਰਾਜਾ ਨਾਭਾ ਨੂੰ ਗੱਦੀਓਂ ਉਤਾਰੇ ਜਾਣ ਵਿਰੁਧ ਪ੍ਰਾਪੇਗੰਡੇ ਦਾ ਕੇਂਦਰ ਨਹੀਂ ਬਣਾਉਣਾ ਚਾਹੁੰਦੀ। ਜਦ ਇਕ ਸੌ ਇਕ ਅਖੰਡ ਪਾਠ ਬਾਕਾਇਦਾ ਮਰਯਾਦਾ ਤੇ ਸਤਿਕਾਰ ਨਾਲ ਸਮਾਪਤ ਹੋ ਕੇ ਜਥਿਆਂ ਦਾ ਪ੍ਰਣ ਪੂਰਾ ਹੋ ਜਾਵੇ, ਉਨ੍ਹਾਂ ਨੂੰ ਸਾਡੇ ਵਲੋਂ ਉਥੇ ਠਹਿਰਨ ਦੀ ਕੋਈ ਹਦਾਇਕ ਬਾਕੀ ਨਹੀਂ ਹੋਵੇਗੀ। ਬਿਲਾ ਸ਼ੁਭਾ ਮੌਜੂਦਾ ਰੁਕਾਵਟਾਂ ਹਟ ਜਾਣ ਪਰ ਜੈਤੋ ਨੂੰ ਜਥਿਆਂ ਦੀ ਰਵਾਨਗੀ ਜਾ ਉਸ ਦੇ ਸਬੰਧ ਵਿਚ ਹੋਰ ਕਿਸੇ ਤਰ੍ਹਾਂ ਸਿੱਧੀ ਕਾਰਵਾਈ ਬੰਦ ਕਰ ਦਿਤੀ ਜਾਵੇ।"

[ਅਕਾਲੀ, 29 ਮਈ 1924

ਪੰਜਵੇਂ ਦੇ ਛੇਵੇਂ ਜਥੇ ਦੇ ਸ਼ਹੀਦਾਂ ਸਿੰਘਾਂ ਦੇ ਨਾਮ

## ਪੰਜਵਾਂ ਸ਼ਹੀਦੀ ਜਥਾ

1. ਭਾਈ ਮਾਨ ਸਿੰਘ, ਚੱਕ ਨੰ. 361, ਤਸੀਲ,
ਤੋਬਾਹਾ ਟੇਕ ਸਿੰਘ 15-6-24

2. ਭਾਈ ਖੇਮ ਸਿੰਘ, ,, ,, 34, ਤਸੀਲ ਜਰਿਆਂ ਵਾਲਾ ,,
3. ਬਾਬਾ ਗੁਪਾਲ ਸਿੰਘ, ਜੰਡਿਆਲਾ ਪਕਾ (ਲਾਇਲਪੁਰ) 25 ਜੇਠ
4. ਭਾਈ ਵਧਾਵਾ ਸਿੰਘ, ਲੀਲ ( ,, ) 17 ਸਾਵਣ
5. ,, ਅਰੂੜ ਸਿੰਘ ਵਹੀਲਾ ( ,, ) 18 ,,
6. ,, ਜੈਮਲ ਸਿੰਘ ਜੇਹਲ ( ,, ) 25 ,,
7. ,, ਫੌਜਾ ਸਿੰਘ ਗਗੋ ਬੂਆ (ਅੰਮ੍ਰਿਤਸਰ) 19 ,,
8. ਸੁਮੁਖ ਸਿੰਘ, ਜੰਗ ਬੂੰਡਾਲਾ (ਲੈਲਪੁਰ) 15 ਭਾਦਰੋਂ
9. ,, ਜੀਊਣ, ਭਾਈ ਕੇ ਭਠਲ (ਅੰਮ੍ਰਿਤਸਰ) 25 ,,
10. ,, ਇੰਦਰ ਸਿੰਘ, ਲੋਹ ਕੇ (ਲੈਲਪੁਰ) 11 ਅੱਸੂ
11. ,, ਬਿਸ਼ਨ ਸਿੰਘ ਘਸੀਟਪੁਰਾ (ਲਾਇਲਪੁਰ) 19 ,,
12. ,, ਧੰਮਣ ਸਿੰਘ, ਖਜਾਲਾ (ਗੁਰਦਾਸਪੁਰ) 20 ,,
13. ,, ਰਾਮ ਸਿੰਘ, ਗਦੌਲੀ (ਅੰਮ੍ਰਿਤਸਰ) 22 ,,
14. ਭਾਈ ਦੀਵਾਨ ਸਿੰਘ, ਭਠਲ ਭਾਈ ਕੇ ਅੰਮ੍ਰਿਤਸਰ
15. ,, ਅਰੂੜ ਸਿੰਘ ਖੱਖ ,,
11. ,, ਕਰਤਾਰ ਸਿੰਘ ਘਸੀਟਪੁਰਾ (ਲਾਇਲਪੁਰ)
17. ,, ਰਾਮ ਸਿੰਘ ਕਾਹਨਾ (ਲਾਹੌਰ)
18. ,, 3 ਸਿੰਘ ਸ਼ਹੀਦ ਹੋਏ (ਇਨ੍ਹਾਂ ਦੇ ਨਾਂ ਨਹੀਂ ਲਭੇ) ਐਲਾਨ ਨੰਬਰ 2080 20-10-24

## ਛੇਵੀਂ ਸ਼ਹੀਦੀ ਜਥਾ

19. ਭਾਈ ਰਤਨ ਸਿੰਘ ਸਪੁਤਰ ਭਾ: ਭਗਤ ਸਿੰਘ ਲਾਹੌਰ ਤਸੀਲ ਮੋਗਾ, ਜ਼ਿਲਾ ਫੀਰੋਜ਼ਪੁਰ 26-5-24
20. ਭਾਈ ਪ੍ਰੀਤਮ ਸਿੰਘ ਸਪੁਤਰ ਸ੍ਰ: ਤਖਤ ਸਿੰਘ ਮੈਨੇਜਰ ਸਿਖ ਕਨਯਾ ਮਹਾਂ ਵਿਦਿਆਲਾ, ਜ਼ਿਲਾ ਫੀਰੋਜ਼ਪੁਰ 12-9-24

21. ਭਾਈ ਹਰੀ ਸਿੰਘ ਪੋਲੀਆ ਖੁਰਦ ਜ਼ਿਲਾ ., 7-10-24
22. ਭਾਈ ਹਰੀ ਸਿੰਘ ਮਹਾਰਾਜ਼, ,,
23. ਭਾਈ ਨਿਹਾਲ ਸਿੰਘ ਦੁਮਨਹੇੜੀ, ਪਟਿਆਲਾ
24. ਭਾਈ ਸ਼ੋਭਾ ਸਿੰਘ, ਰਵੀਆ ਫੀਰੋਜ਼ਪੁਰ
25. ਭਾਈ ਰਣਜੀਤ ਸਿੰਘ, ਭਾਗੋਵਾਲਾ ਫੀਰੋਜ਼ਪੁਰ
26. ਭਾਈ ਅਰਜਨ ਸਿੰਘ, ਦਿਹਾੜਕੇ ਲੁਧਿਆਣਾ
27. ਭਾਈ ਈਸ਼ਰ ਸਿੰਘ, ਸਮਾਲਸਰ ਫੀਰੋਜ਼ਪੁਰ
28. ਭਾਈ ਸੁਦਾਗਰ ਸਿੰਘ, ਘੁਲੀਆ ,,
29. ਭਾਈ 1 ਸਿੰਘ ਸ਼ਹੀਦ ਹੋਇਆ, ਐਲਾਨ ਨੰ: 2080
(ਨਾਂ ਨਹੀਂ ਮਿਲਿਆ) 20-10-24



# ਮੁਲਤਾਨ ਜੇਲ੍ਹ ਦੀ ਯਾਦ

ਮਈ 1924 ਵਿਚ ਸਰਕਾਰ ਨੇ ਸੰਟਰਲ ਜੇਲ੍ਹ ਮੁਲਤਾਨ ਤੇ ਨਾਭੇ ਬੀੜ ਵਿਚ ਸਿੱਖਾਂ ਤੇ ਬੜੀ ਸਖਤੀ ਕੀਤੀ। ਸ: ਤਾਰਾ ਸਿੰਘ ਐਮ. ਐਲ. ਸੀ. ਨੇ 3 ਮਈ ਦੇ ਟ੍ਰਿਬਯੂਨ ਵਿਚ ਇਕ ਚਿਠੀ ਛਪਵਾਈ ਕਿ ਤੀਸਰੇ ਸ਼ਹੀਦੀ ਜਥੇ ਦੇ 6 ਸਿੰਘ ਨਾਭੇ ਬੀੜ ਵਿਚ ਸ਼ਹੀਦੀ ਪਾ ਗਏ ਹਨ। ਉਨ੍ਹਾਂ ਦਿਨਾਂ ਵਿਚ ਲੇਖਕ ਮੁਲਤਾਨ ਸੰਟਰਲ ਜੇਲ੍ਹ ਵਿਚ ਜ਼ੇਰ ਦਫ਼ਾ 17-ਬੀ. ਡੇਢ ਸਾਲ ਦੀ ਕੈਦ ਭੁਗਤ ਰਿਹਾ ਸੀ।

ਬਾਬਾ ਈਸ਼ਰ ਸਿੰਘ, ਸ: ਸੋਭਾ ਸਿੰਘ ਮਰਹਾਣਾ, ਮਾਸਟਰ ਕਾਬਲ ਸਿੰਘ, ਜਥੇਦਾਰ ਊਧਮ ਸਿੰਘ ਨਾਗੋਕੇ, ਸ: ਤਾਰਾ ਸਿੰਘ, ਲਾਹੌਰਾ ਸਿੰਘ ਠੇਠਰ, ਸ: ਨਾਹਰ ਸਿੰਘ ਫਤਹਗੜ੍ਹ, ਸ: ਦਰਸ਼ਨ ਸਿੰਘ ਫੇਰੂਮਾਨ, ਗਿਆਨੀ ਹੀਰਾ ਸਿੰਘ ਦਰਦ, ਬਾਬਾ ਇੰਦਰ ਸਿੰਘ ਵੇਰਕਾ, ਬਾਬਾ ਸੁਰੈਣ ਸਿੰਘ ਹੁਸ਼ਿਆਰਪੁਰ ਨਗਰ, ਗਿ: ਗੁਰਮੁਖ ਮੁਸਾਫ਼ਿਰ, ਸ: ਮਹਿੰਦਰ ਸਿੰਘ ਸਿਧਵਾਂ, ਜਰਨੈਲ ਸ਼ਾਮ ਸਿੰਘ ਰੂਮੀ, ਗਿਆਨੀ ਸਰਦਾਰ ਸਿੰਘ ਜਲੰਧਰ ਮਾਸਟਰ ਕਾਬਲ ਸਿੰਘ ਗੋਬਿੰਦਪੁਰੀ ਸ: ਭਗਤ ਸਿੰਘ ਜਾਮਕੇ, ਸ: ਵਸਾਵਾ ਸਿੰਘ ਗੁਰਦਾਸਪੁਰ, ਸ: ਸ਼ਿਵ ਸਿੰਘ ਗਜੂ ਗਾਜੀ, ਸ: ਰਵੇਲ ਸਿੰਘ ਅੰਮ੍ਰਿਤਸਰ, ਸ: ਵਰਿਆਮ ਸਿੰਘ ਬੁਤ, ਸ: ਭਗਵਾਨ ਸਿੰਘ ਦੇਊ, ਸ: ਅਰਜਨ ਸਿੰਘ ਗੜਗੱਜ, ਪੰਡਤ ਮੇਹਰ ਚੰਦ ਪੰਡੋਰੀ ਨਿਝਰਾਂ, ਜਰਨੈਲ ਮੂਲਾ ਸਿੰਘ ਬਾਹੋਵਾਲ, ਪੰਡਤ ਚੰਬਾ ਰਾਮ, ਸ: ਕਰਤਾਰ ਸਿੰਘ ਤੇ ਸ: ਦੀਵਾਨ ਸਿੰਘ ਐਡੀਟਰ ਅਕਾਲੀ, ਸ: ਨਿਹਾਲ ਸਿੰਘ ਬੰਨੂ, ਚੌਧਰੀ ਜੈਮਲ ਸਿੰਘ ਸਰਗੋਧਾ ਤੇ ਸ: ਨਿਧਾਨ ਸਿੰਘ ਦੂਲੂ (ਲਾਹੌਰ) ਆਦਿਕ ਕੈਂਪ ਜੇਲ੍ਹ ਵਿਚ ਮੁਖੀ ਸਨ। 1200 ਕੈਦੀ ਸਨ, ਜਿਨ੍ਹਾਂ 'ਚੋਂ 250 ਦੇ ਲਗ ਪਗ ਭੁਝੰਗੀ ਸਨ। ਇਹ ਭਾਈ ਫੇਰੂ ਦੇ ਮੋਰਚੇ ਵਿਚ ਕੈਦ ਹੋ ਕੇ ਗਏ ਸਨ।

ਮੁਲਤਾਨ ਜੇਲ੍ਹ ਦਾ ਸੁਪ੍ਰੰਟੰਡੰਟ ਮਿ: ਵਾਦੀਆ ਤੇ ਜਮਨਾ ਦਾਸ ਦਰੋਗਾ ਬੜੇ ਸਖਤ ਸਨ। ਅਕਾਲੀਆਂ ਤੇ ਬੜੀ ਸਖਤੀ ਕਰਦੇ ਸਨ।

ਜੇਲ੍ਹ ਵਿਚ ਸਿੰਘਾਂ ਤੋਂ 18 ਸੇਰ ਚੱਕੀ, ਵਾਣ ਕੁਟਣ, ਕੋਹਲੂ ਤੇ ਬੰਬਾ ਗੇੜਨ ਦੀ ਮੁਸ਼ੱਕਤ ਲਈ ਜਾਂਦੀ ਸੀ।

ਵਾਦੀਏ ਤੋਂ ਬਾਹਦ ਨਿਹਚਲਦਾਸ ਪੁਰੀ ਆਏ ਉਹ ਸਖਤ ਨਹੀਂ ਸਨ। ਸਾਡੇ ਨਾਲ ਚੰਗਾ ਵਰਤਾਉ ਕਰਦੇ ਸਨ।

ਮਈ 1924 ਵਿਚ ਸਰ ਜਾਨ ਮੀਨਾਰਡ ਨੇ ਜੇਲ੍ਹ ਵੇਖਣ ਲਈ ਜਾਣਾ ਸੀ। ਉਸ ਮੌਕੇ ਕੈਂਪ ਵਿਚ ਬੜੀ ਸਖਤੀ ਕੀਤੀ ਗਈ। ਸਿੰਘਾਂ ਨੂੰ ਇਹ ਹੁਕਮ ਦਿਤਾ ਗਿਆ ਕਿ ਜਦ ਸਰ ਜਾਨ ਮੀਨਾਰਡ ਆਵੇ, ਉਦੋਂ ਪ੍ਰੇਡ ਲਾਉਣ ਤੇ ਹੱਥ ਸਿਧੇ ਕਰ ਕੇ ਖਲੋ ਜਾਣ। ਸਿੰਘਾਂ ਨੂੰ ਪ੍ਰੇਡ ਕਰਨੀ ਮੰਨ ਲਈ, ਪਰ ਅੰਗਰੇਜ਼ ਅੱਗੇ ਹਥ ਟਡਣੇ ਪ੍ਰਵਾਨ ਨਾ ਕੀਤੇ। ਇਸ ਪਰ ਬੜੀ ਮਾਰ ਕੁਟਾਈ ਹੋਈ। ਕਈਆਂ ਨੂੰ ਚੱਕੀ ਬੰਦ, ਟਾਟ ਵਰਦੀ, ਡੰਡਾ ਬੇੜੀ ਤੇ ਰਾਤ ਦੀ ਹਥਕੜੀ ਦੀਆਂ ਸਜ਼ਾਵਾਂ ਹੋਈਆਂ। ਇਕ ਦਿਨ ਭੁਜੰਗੀਆਂ ਦੀ ਪ੍ਰੇਡ ਕਰਾਈ ਗਈ। ਉਨ੍ਹਾਂ ਨੇ ਵੀ ਇਹ ਨਾ ਮੰਨਿਆ। ਤਾ ਕੜਕਦੀ ਧੁਪ ਵਿਚ ਖੜੇ ਕਰ ਕੇ ਜੇਲ੍ਹ ਦੇ ਵਾਰਡਰਾਂ ਨੇ ਡੰਡੇ ਮਾਰੇ।

ਜ਼ਿਲਾ ਗੁਰਦਾਸਪੁਰ ਦਾ ਇਕ ਭੁਜੰਗੀ ਹਰਨਾਮ ਸਿੰਘ ਮਾਰ ਕੁਟਾਈ ਕਰ ਕੇ ਬੇਹੋਸ਼ ਹੋ ਗਿਆ। ਉਸ ਨੂੰ ਹਸਪਤਾਲ ਪੁਚਾਇਆ ਗਿਆ। ਡਾਕਟਰ ਨੇ ਉਸ ਨੂੰ ਦਵਾਈ ਦਿਤੀ। ਜਦ ਹਰਨਾਮ ਸਿੰਘ ਨੂੰ ਹੋਸ਼ ਆਈ ਤਾਂ ਅਸੀਂ ਉਸ ਨੂੰ ਪੁਛਿਆ, "ਤੂੰ ਇਤਨੀ ਮਾਰ ਖਾਧੀ ਹੈ, ਪਰ ਹਥ ਸਿਧੇ ਕਿਉਂ ਨਹੀਂ ਕੀਤੇ?" ਉਸ ਨੇ ਉਤਰ ਦਿਤਾ—"ਜਦ ਸਾਰੇ ਕੈਂਪਾਂ ਨੇ ਫੈਸਲਾ ਕੀਤਾ ਸੀ, ਮੈਂ ਉਸ ਨੂੰ ਰੱਦ ਨਹੀਂ ਕਰ ਸਕਦਾ ਸੀ। ਇਸ ਤਰ੍ਹਾਂ ਕਰਨ ਨਾਲੋ ਸਿਖੀ ਨੂੰ ਲਾਜ ਲਗਦੀ ਸੀ।"

ਜ਼ਿਲਾ ਜਲੰਧਰ ਦਾ ਇਕ ਨੌਜਵਾਨ ਭਾਈ ਰਤਨ ਸਿੰਘ ਸੀ। ਉਸ ਦਾ ਰੰਗ ਬੜਾ ਗੋਰਾ ਤੇ ਲਾਲ ਸੀ! ਦਰੋਗੇ ਨੇ ਉਸ ਦੀ ਪੇਸ਼ੀ ਕਰ ਦਿਤੀ। ਸੁਪ੍ਰੰਟੰਡੰਟ ਨੇ ਰਤਨ ਸਿੰਘ ਨੂੰ 18 ਸੇਰ ਚੱਕੀ ਪੀਹਣ ਦੀ ਸਜ਼ਾ ਦਿਤੀ। ਉਹ ਰਜ਼ ਚੱਕੀ ਪੀਹਕੇ ਮੂੰਹ ਹੱਥ ਧੋਕੇ ਤਿਆਰ ਬਰ ਤਿਆਰ ਹੋ ਜਾਂਦਾ। ਇਕ ਦਿਨ ਸੁਪ੍ਰੰਟੰਡੰਟ ਨੇ ਰਤਨ ਸਿੰਘ ਨੂੰ ਕਿਹਾ—"ਤੂੰ ਇਤਨਾ ਮੁਸ਼ੱਕਤ ਕਰਕੇ ਵੀ ਲਾਲ ਸੁਰਖ਼ ਹੈ ਇਸ ਦਾ ਕੀ ਕਾਰਨ?" ਰਤਨ ਸਿੰਘ ਨੇ ਉਤਰ ਦਿਤਾ—"ਸਾਹਿਬ, ਇਹ ਗੁਰੂ ਦੀ ਕਿਰਪਾ ਹੈ, ਜਿਸ ਕਰ

ਕੇ ਮਨ ਚੜ੍ਹਦੀ ਕਲਾ'ਚ ਰਹਿੰਦਾ ਹੈ।ਇਸ ਲਈ ਰੰਗ ਪੀਲਾ ਨਹੀਂ ਪੈਂਦਾ।"

ਡਿਸਟ੍ਰਿਕਟ ਜੇਲ੍ਹ ਮੁਲਤਾਨ ਤੇ ਨਾਭੇ ਬੀੜ ਵਿਚ ਸਿੰਘਾਂ ਤੇ ਬੇਹਦ ਸਖਤੀ ਕੀਤੀ ਗਈ। ਜਦ ਇਸ ਦੀਆਂ ਖਬਰਾਂ ਬਾਹਰ ਪੁਜੀਆਂ, ਲੋਕਾਂ ਵਿਚ ਬੜੀ ਬੇਚੈਨੀ ਪੈਦਾ ਹੋ ਗਈ। ਉਸ ਵਕਤ ਸ਼੍ਰੋਮਣੀ ਕਮੇਟੀ ਦੇ ਦੂਜੇ ਜਥੇ ਦੇ ਮੈਂਬਰ ਡਿਸਟ੍ਰਿਕਟ ਜੇਲ੍ਹ ਮੁਲਤਾਨ ਵਿਚ ਸਨ।

ਅਕਾਲੀ ਪ੍ਰਦੇਸੀ 12 ਮਈ 1924

ਸ਼੍ਰੋਮਣੀ ਕਮੇਟੀ ਨੇ ਇਕ ਐਲਾਨ ਰਾਹੀਂ ਪੰਥ ਪਾਸ 18 ਮਈ 1924 ਮੁਤਾਬਿਕ 6 ਜੇਠ ਨੂੰ ਨਿਰਾਹਾਰ ਰਹਿਣ, ਜਪੁਜੀ ਦੇ ਪੰਜ ਪੰਜ ਪਾਠ ਕਰਨ, ਜਲੂਸ ਕਢਣ ਤੇ ਕੈਦੀਆਂ ਦੀ ਸਹਾਇਤਾ ਲਈ ਅਰਦਾਸ ਕਰਨ ਦੀ ਅਪੀਲ ਕੀਤੀ। ਪੰਥ ਨੇ ਜੇਲ੍ਹਾਂ ਵਿਚ ਬੈਠੇ ਭਰਾਵਾਂ ਦੀ ਯਾਦ ਵਿਚ ਇਹ ਬੜੇ ਜੋਸ਼ ਨਾਲ ਮਨਾਇਆ।

ਸੰਟ੍ਰਲ ਜੇਹਲ ਮੁਲਤਾਨ ਰਾਜਸੀ ਕੈਦੀਆਂ ਲਈ ਬੁਚੜਖਾਨਾ ਸੀ। ਮਾਸਟਰ ਕਾਬਲ ਸਿੰਘ ਗੋਬਿੰਦਪੁਰੀ ਨੂੰ ਜੇਹਲ ਵਿਚ ਦੋ ਵੇਰ ਤੀਹ ਤੀਹ ਬੈਂਤ ਲਗੇ। ਪਲ ਭਰ ਕੈਦੀਆਂ ਦੀ ਹਾਜ਼ਰੀ ਪੂਰੀ ਨਾ ਹੋਣ ਪਰ ਅੰਨ੍ਹੇਵਾਹ ਪਠਾਣ ਨੰਬਰਦਾਰ ਪੀਲੀ ਵਰਦੀ ਵਾਲੇ ਮਾਰ ਕੁਟਾਈ ਕਰਦੇ ਸਨ। ਕੰਮ ਵਿਚ ਢਿੱਲ ਮੱਠ ਹੋਣ ਕਰਕੇ ਟਾਟ ਵਰਦੀ ਬੇੜੀ ਹੱਥਕੜੀ ਲਾਣੀ ਸਜ਼ਾ ਦਿਤੀ ਜਾਂਦੀ ਸੀ।

ਮੁਲਤਾਨ ਸੰਟ੍ਰਲ ਜੇਹਲ ਵਿਚ ਸਾਨੂੰ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਤੇ ਮਾਰਸ਼ਲ ਲਾਅ ਦੇ ਉਮਰ ਕੈਦੀ ਚੌਧਰੀ ਬੁਘਾ ਤੇ ਮਹਾਸ਼ਾ ਰਤਨ ਚੰਦ ਅੰਮ੍ਰਿਤਸਰ ਨੂੰ ਇਖਲਾਕੀ ਕੈਦੀਆਂ ਨੂੰ ਕੰਬਲਾਂ ਦੇ ਸਟੋਰ ਵਿਚ ਮਿਲਣ ਦਾ ਅਉਸਰ ਮਿਲਿਆ। ਇਕ ਰਾਜਸੀ ਉਮਰ ਕੈਦੀ ਨੀਲ ਕੰਠ ਨਾਲ ਮੁਲਾਕਾਤ ਹੋਈ।

ਮਨੁਖ ਜੀਵਨ ਵਿਚ ਸੁਖ ਦੀਆਂ ਘੜੀਆਂ ਛੇਤੀ ਬੀਤ ਜਾਂਦੀਆਂ ਹਨ, ਦੁਖ ਦੀਆਂ ਘੜੀਆਂ ਔਖੀਆਂ ਲੰਘਦੀਆਂ ਹਨ। ਪਰ ਜਦ ਮਨੁਖ ਕਿਸੇ ਉਚੇ ਆਦਰਸ਼ ਲਈ ਕਸ਼ਟ ਝਲਦਾ ਹੋਵੇ ਤਾਂ ਦੁਖ ਪ੍ਰਤੀਤ ਨਹੀਂ ਹੁੰਦਾ। "ਦੁਖ ਵਿਚ ਸੁਖ ਮਨਾਈ" ਦੀ ਹਾਲਤ ਹੋ ਜਾਂਦੀ ਹੈ। ਉਸ ਸਮੇਂ ਸਿੰਘਾਂ ਦੀ ਜੇਲ੍ਹਾਂ ਵਿਚ ਇਹੀ ਦਸ਼ਾ ਸੀ।

## ੩੨

# ਜੈਤੋ ਵਲ ਨੌਂ ਸ਼ਹੀਦੀ ਜਥੇ

## ਬੇਦੀ ਕਰਤਾਰ ਸਿੰਘ ਨੂੰ ਮਾਫੀ, ਸਿਖ ਸੁਧਾਰ ਕਮੇਟੀ

ਸਤਵਾਂ ਸ਼ਹੀਦੀ ਜਥਾ–

ਸਤਵਾਂ ਸ਼ਹੀਦੀ ਜਥਾ 1 ਜੂਨ 1924 ਨੂੰ ਤਖਤ ਸ੍ਰੀ ਕੇਸਗੜ੍ਹ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਇਆ । ਇਸ ਵਿਚ ਬਹੁਤੇ ਸਿੰਘ ਜਲੰਧਰ, ਹੁਸ਼ਿਆਰਪੁਰ ਤੇ ਰਿਆਸਤ ਕਪੂਰਥਲਾ ਦੇ ਸਨ । ਇਸ ਦੇ ਜਥੇਦਾਰ ਸ: ਪ੍ਰਤਾਪ ਸਿੰਘ ਖੁਰਦਪੁਰ ਜ਼ਿਲਾ ਜਲੰਧਰ ਤੇ ਮੀਤ ਜਥੇਦਾਰ ਸ: ਠੋਹਲਾ ਸਿੰਘ ਬਾਘਾ ਜ਼ਿਲਾ ਹੁਸ਼ਿਆਰਪੁਰ ਸਨ ।

1 ਜੂਨ ਨੂੰ ਅਨੰਦਪੁਰੋਂ ਚਲ ਕੇ ਜਥੇ ਨੇ ਪਹਿਲਾ ਪੜਾ ਕੀਰਤਪੁਰ ਕੀਤਾ । 2 ਜੂਨ ਭਰਤਗੜ੍ਹ 3 ਜੂਨ ਘਨੌਲੀ, 4-5 ਰੋਪੜ, 6 ਜੂਨ ਝਲੀਆਂ ਤੇ 7 ਜੂਨ ਨੂੰ ਚਮਕੌਰ ਸਾਹਿਬ ਵਿਖੇ ਪੜਾ ਕੀਤੇ । ਬਹਿਲੋਪੁਰ 8 ਜੂਨ, ਸਮਰਾਲਾ 9-10, ਸਲੋਦੀ 11, ਘੁੰਘਰਾਲੀ 12, ਨਸਰਾਲੀ 13, ਕੋਹਲੀ 14, ਜੂਨ ਨੂੰ ਪ੍ਰਚਾਰ ਕਰਦਾ ਹੋਇਆ 15–16 ਜੂਨ ਨੂੰ ਰਾਮਗੜ੍ਹ ਜ਼ਿਲਾ ਲੁਧਿਆਣੇ ਵਿਚ ਠਹਿਰਿਆ । ਇਥੋਂ ਚਲ ਕੇ ਮਹੇਰਨਾ 17, ਮਾਣੂਕੇ 18, ਖਿਆਲੀ 18 ਤੇ 20-21 ਨੂੰ ਚੰਨਣ ਵਾਲੇ ਵਿਚ ਟਿਕਿਆ । 22 ਜੂਨ ਨੂੰ ਸਹਿਣਾ, ਡਬਵਾਲੀ 23, 24 ਮਰਾਜ਼, 25-26 ਪੂਹਲਾ, 27 ਜੂਨ ਨੂੰ ਸਿਦੜ, 28 ਜੂਨ ਨੂੰ ਪਿੰਡ ਜੈਦਾ ਰਿਆਸਤ ਫ਼ਰੀਦਕੋਟ ਵਿਚ ਜਥੇ ਨੇ ਕਿਆਮ ਕੀਤਾ । 26 ਜੂਨ ਨੂੰ ਸਤਵਾਂ ਜਥਾ

ਜੈਤੋ ਪੁਜ ਕੇ ਗ੍ਰਿਫ਼ਤਾਰ ਹੋਇਆ।

ਇਸ ਜਥੇ ਚੋਂ ਭਾਈ ਕਰਮ ਸਿੰਘ ਪੁਤਰ ਮੇਹਰ ਸਿੰਘ ਪਿੰਡ ਉਚਾ ਤਸੀਲ ਜਲੰਧਰ ਰੋਪੜ ਨਹਿਰ ਤੇ ਇਸ਼ਨਾਨ ਕਰਦੇ ਚੜ੍ਹਾਈ ਕਰ ਗਏ। ਅਜੀਤ ਸਿੰਘ ਅਠੋਲ ਜੇਲ੍ਹ ਵਿਚੋਂ ਆ ਕੇ ਗੁਜ਼ਰ ਗਏ।

ਇਸ ਜਥੇ ਦੀ ਸੇਵਾ ਬਦਲੇ ਸ: ਕਰਤਾਰ ਪੁਤਰ ਰੂੜ ਸਿੰਘ ਪਿੰਡ ਬਾਜਵਾ ਕਲਾਂ ਨੂੰ 3 ਸਾਲ ਕੈਦ ਤੇ ਸ: ਪ੍ਰੇਮ ਸਿੰਘ ਪੁਤਰ ਸ: ਉਤਮ ਸਿੰਘ ਬਾਜਵਾ ਨੂੰ 1 ਸਾਲ ਕੈਦ ਹੋਈ।

ਅਠਵਾਂ ਸ਼ਹੀਦੀ ਜਥਾ—

ਅਠਵਾਂ ਸ਼ਹੀਦੀ ਜੱਥਾ ਜ਼ਿਲਾ ਸ਼ੇਖੂਪੁਰਾ ਦੇ ਸਿੰਘਾਂ ਦਾ ਸੀ। ਇਸ ਦੇ ਜਥੇਦਾਰ ਸ: ਮਾਨ ਸਿੰਘ ਹੰਬੋ ਤੇ ਮੀਤ ਜਥੇਦਾਰ ਸ: ਭਗਵਾਨ ਸਿੰਘ ਡਲਾ ਚੰਦਾ ਸਿੰਘ ਵਾਲਾ ਸ਼ਨ। ਇਸ ਜਥੇ ਦੇ ਸਿੰਘ ਘੋੜਿਆਂ ਤੇ ਆਉਣਾ ਚਾਹੁੰਦੇ ਸਨ ਪਰ ਸ਼੍ਰੋਮਣੀ ਕਮੇਟੀ ਨੇ ਇਸ ਦੀ ਆਗਿਆ ਨਾ ਦਿਤੀ। ਇਹ ਜਥਾ 22 ਮਈ 1924 ਨੂੰ ਨਨਕਾਣੇ ਸਾਹਿਬ ਤੋਂ ਤਿਆਰ ਹੋ ਕੇ ਅੰਮ੍ਰਿਤਸਰ ਨੂੰ ਚਲਿਆ। 22 ਮਈ ਰਾਤ ਨੂੰ ਨਬੀ ਪੁਰ 23 ਨੂੰ ਗੰਗੂ ਦਾਤਾ, 24 ਮਈ ਬਲੋਕੀ ਹੈਡ, 25 ਭਾਈ ਫੇਰੂ ਤੇ ਜੰਬਰ, 23 ਵਾਂ ਰਖਾਂ, 27 ਬੁਚੋਕੇ, 28 ਨਥੋਕੀ, 29 ਮਈ ਹਿੰਦਾਲ ਤੇ 30 ਮਈ ਨੂੰ ਰਾਜਾ ਜੰਗ ਪੁਜਿਆ।

ਉਪ੍ਰੋਕਤ ਪਿੰਡਾਂ ਨੇ ਜਥੇ ਦੀ ਚੰਗੀ ਸੇਵਾ ਕੀਤੀ। ਇਸ ਤੋਂ ਅਗੇ ਚਲ ਕੇ ਜਥੇ ਨੇ ਹੇਠ ਲਿਖੇ ਅਨੁਸਾਰ ਪੜਾ ਕੀਤੇ—

ਢੇਊ 1 ਜੂਨ, ਸਰਹਾਲੀ 2 ਜੂਨ, ਉਰਾੜਾ 3 ਜੂਨ 4 ਜੂਨ ਦਿਨ ਉਰਾੜੇ ਤੋਂ ਚਲ ਕੇ ਕਰਬਾਠ 4 ਜੂਨ ਸ਼ਾਮ ਨੂੰ ਪੁਜਿਆ। ਮਕਿਹਾਲਾ 5 ਜੂਨ, ਘਰਿੰਡਾ 6 ਜੂਨ, ਅਟਾਰੀ ਤੋਂ ਹੋ ਕੇ ਕਠਾਣੀਆਂ 7 ਜੂਨ ਪੁਜਾ।

ਇਨ੍ਹਾਂ ਪਿੰਡਾਂ ਵਿਚ ਪ੍ਰਚਾਰ ਕਰਦਾ ਹੋਇਆ ਸ਼ਹੀਦੀ ਜਥਾ 8 ਜੂਨ ਨੂੰ ਅੰਮ੍ਰਿਤਸਰ ਪੁਜਿਆ। ਦੋ ਦਿਨ ਪੜਾ ਕਰਨ ਦੇ ਬਾਅਦ 10 ਜੂਨ ਨੂੰ ਸ਼ਹੀਦੀ ਜਥੇ ਨੇ ਜੈਤੋ ਵਲ ਜਾਣ ਲਈ ਕਮਰਕਸੇ ਕਰ ਲਏ।

10 ਜੂਨ ਨੂੰ ਜਥਾ ਹੁਕਮ ਲੈਣ ਲਈ ਅਕਾਲ ਤਖਤ ਸਾਹਿਬ

ਹਾਜ਼ਰ ਹੋਇਆ। ਜਥੇਦਾਰ ਅਕਾਲ ਤਖਤ ਸਾਹਿਬ ਨੇ ਜਥੇ ਨੂੰ ਪਾਠ ਕਰਨ ਲਈ ਹੁਕਮ ਦਿਤਾ। ਜਥੇ ਵਲੋਂ ਸੰਗਤ ਦੇ ਨਾਮ ਹੇਠ ਲਿਖਿਆ ਅੰਤਮ ਸੰਦੇਸ਼ ਪੜ੍ਹਿਆ ਗਿਆ :–

ਜੈਤੋ ਵਿਚ ਗੋਲੀ ਚਲੀ ਸਿਦਕੀਆਂ ਤੇ,
ਤਾੜ ਤਾੜ ਭੁਜੇ ਵਾਂਗ ਦਾਨਿਆਂ ਦੇ।
ਸ਼ਮਹ ਧਰਮ ਪਰ ਹੱਸ ਹੱਸ ਹੋਏ ਸਦਕੇ,
ਗਿਣੇ ਗਏ ਨਾ ਢੇਰ ਪ੍ਰਵਾਨਿਆਂ ਦੇ।
ਕਈ ਸਹਿਕਦੇ ਤੇਲ ਪਾ ਸਾੜ ਸੁਟੇ,
ਡਾਢੇ ਸੱਲ ਹਨ ਦਰਦ ਰੰਵਾਨਿਆਂ ਦੇ।
ਲੋਥਾਂ ਚੁਕ ਅਣਗਿਣਤ ਲੈ ਗਏ ਕਿਧਰੇ,
ਤੁੰਨੇ ਵਿਚ ਬਾਕੀ ਜੇਲ੍ਹਖ਼ਾਨਿਆਂ ਦੇ।
ਇਸ਼ਕ ਮੁਸ਼ਕ ਤੇ ਖ਼ੂਨ ਕਦ ਰਹੇ ਲੁਕੇ,
ਭੱਜਦਾ ਆਇਆ ਹੈ ਭਾਂਡਾ ਜਹਾਨ ਅੰਦਰ।
ਬੇਗੁਨਾਹਾਂ ਦਾ ਖ਼ੂਨ ਛੁਪਾਏ ਕਿਹੜਾ?
ਰੌਸ਼ਨ ਹੋ ਗਿਆ ਆਖਰ ਜਹਾਨ ਅੰਦਰ।
ਲਗਾ ਵੇਖ ਕੇ ਪੂਰਬ ਸ਼ਹੀਦੀਆਂ ਦਾ,
ਸਭੋ ਕੂੜ ਹਾਂ ਛੱਡ ਛੁਡਾ ਆਏ।
ਗੈਰਤ ਆਨ ਤੇ ਸ਼ਾਨ ਹੈ ਕੌਮ ਰਖਣੀ,
ਨਹੀਂ ਕਿਸੇ ਸਿਰ 'ਸਾਨ ਚੜ੍ਹਾ ਆਏ।
ਜੇਲ੍ਹਾਂ ਕੁਰਕੀਆਂ ਗੋਲੀ ਦੀ ਮਾਰ ਸੁਣ ਕੇ,
ਸਗੋਂ ਹੌਸਲੇ ਹੋਰ ਵਧਾ ਆਏ।
ਸਾਨੂੰ ਕੋਈ ਤਾਕਤ ਨਾ ਡਰਾ ਸਕੇ,
ਮਰਨ ਜੀਣ ਦਾ ਖੋਫ ਹਟਾ ਆਏ।
ਘਟਾਂ ਕਾਲੀਆਂ ਛਾਈਆਂ ਵੇਖ ਸਿਰ ਤੇ,
ਪੈਲਾਂ ਪਾਂਵਦੇ ਆਏ ਮੈਦਾਨ ਅੰਦਰ।
ਚਲੇ ਮੱਕਤਲ ਨੂੰ ਸਾਹਮਣੇ ਵੈਰੀਆਂ ਦੇ,
ਸ੍ਰੀ ਸਾਹਿਬ ਪਰ ਰੱਖ ਮਿਆਨ ਅੰਦਰ।

ਮਰ ਮਿਟਾਂਗੇ ਕੌਮ ਦੀ ਸ਼ਾਨ ਬਦਲੇ,
ਚਿੱਤ ਆਪਣਾ ਵਾਂਗ ਮਨਸੂਰ ਕੀਤਾ।
ਅਣਖ ਹੀਣ ਹੋ ਕੇ ਜੀਣਾ ਧਰਮ ਕੇਹਾ ?
ਅਸਾਂ ਧਰਮ ਲਈ ਮਰਣ ਮਨਜ਼ੂਰ ਕੀਤਾ।
ਅਸੀਂ ਸਬਰ-ਪਿਆਲੇ ਪੀ ਗੁਟ ਹੋਏ,
ਓਸ ਜ਼ਬਰ ਦਾ ਗਰਮ ਤੰਦੂਰ ਕੀਤਾ।
ਰਹੇ ਪੁਟਦੇ ਜਬਰ ਲਈ ਕਬਰ ਅਸੀਂ,
ਅਸੀਂ ਮੁਢ ਤੋਂ ਇਹੋ ਦਸਤੂਰ ਕੀਤਾ।

ਮਿਲਦਾ ਸ਼ਰਬਤ ਸ਼ਹਾਦਤ ਢਾ ਵਿਚ ਜੈਤੋ,
ਸੁਣ ਕੇ ਚੱਲੇ ਹਾਂ ਅਸੀਂ ਘਮਸਾਨ ਅੰਦਰ।
ਛੰਨੇ ਫੜੀ ਸ਼ਹੀਦ ਉਡੀਕਦੇ ਹਨ,
ਪੀਵੇ ਸੋ ਜੋ ਨਿਤਰੇ ਮੈਦਾਨ ਅੰਦਰ।

ਸਾਨੂੰ ਪਤਾ ਕਸਾਈ ਨਹੀਂ ਰਹਿਮ ਕਰਦੇ,
ਕਿਸੇ ਪਾਪ ਤੋਂ ਨਹੀਂ ਓਹ ਮੂਲ ਡਰਦੇ।
ਜ਼ਾਲਮ ਦਯਾ ਇਨਸਾਫ਼ ਨਾ ਜਾਣਦੇ ਨੇ,
ਗੱਲਾਂ ਸਾਰੀਆਂ ਊਲ ਜਲੂਲ ਕਰਦੇ।
ਜੇਕਰ ਜ਼ਾਲਮਾਂ ਜ਼ੁਲਮ ਤੇ ਲੱਕ ਬੱਧਾ,
ਧਰਮੀ ਜ਼ੁਲਮ ਹੁੰਦਾ ਵੀ ਨਾ ਮੂਲ ਜਰਦੇ।
ਕਸ਼ਟ ਝੱਲ ਲੈਂਦੇ ਆਪਣੀ ਜਾਨ ਉਤੇ,
ਹੋ ਕੇ ਧਰਮ ਦੇ ਸਦਾ ਅਨਕੂਲ ਮਰਦੇ।

ਚਾਹੋ ਸਦਾ ਜੇ ਜੀਵਣਾ ਜੱਗ ਅੰਦਰ,
ਰਹੋ ਚਮਕਦੇ ਸਦਾ ਜਹਾਨ ਅੰਦਰ।
ਸਿਖੀ ਪੰਥ ਦੀ ਲਾਜ ਨੂੰ ਰੱਖ ਲੇਵੋ,
ਆਨ, ਸ਼ਾਨ ਆਈ ਇਮਤਿਹਾਨ ਅੰਦਰ।

ਕਲਗੀ ਵਾਲੜੇ ਜੀ ਦਾ ਧਿਆਨ ਧਰ ਕੇ,
ਝਾਤੀ ਮਾਰ ਵੇਖੋ ਗਿਰੇਬਾਨ ਅੰਦਰ॥

ਕਿਸ ਮੂਲ ਤੋਂ ਪਾਈ ਮਾਨੁਖ ਦੇਹੀ,
ਕੀਤਾ ਕੀ ਵਪਾਰ ਜਹਾਨ ਅੰਦਰ।
ਧਨ ਮਾਲ ਤੇ ਆਲ ਔਲਾਦ ਬੀਬਾ,
ਕੀਹਦਾ ਸਾਥ ਦਿਤਾ ਹੈ ਜਹਾਨ ਅੰਦਰ।
ਜੇਕਰ ਏਸ ਗਿਆਨ ਨੂੰ ਸਮਝਿਆ ਨਾ,
ਫ਼ਰਕ ਕੀ ਇਨਸਾਨ ਹੈਵਾਨ ਅੰਦਰ।
ਖੋਲ੍ਹਣ ਪਾਠ ਆਖੰਡ ਤੇ ਯਾਤਰਾ ਲਈ,
ਟੇਪਾ ਖੂਨ ਦਾ ਆਖਰੀ ਲਾ ਦੇਵੋ।
ਪਿਛੇ ਜਾਨ ਰੱਖੋ, ਨਾ ਮਾਲ ਰੱਖੋ,
ਸਭ ਧਰਮ ਤੋਂ ਘੋਲ ਘੁਮਾ ਦੇਵੋ।

ਸੰਗਤ ਨੇ ਬੜੇ ਸਤਿਕਾਰ ਨਾਲ ਜਥੇ ਨੂੰ ਵਿਦਾ ਕੀਤਾ।10 ਜੂਨ ਨੂੰ ਅਠਵੇਂ ਜਥੇ ਨੇ ਅੰਮ੍ਰਿਤਸਰੋਂ ਚਲ ਕੇ ਚਾਟੀਵਿੰਡ ਪੜਾ ਕੀਤਾ। ਇਸ ਤੋਂ ਅਗੇ ਜੰਡਿਆਲਾ 11 ਜੂਨ, ਤਖਤੂ ਚੱਕ, 12, ਖਡੂਰ ਸਾਹਿਬ 13, ਗੋਇੰਦਵਾਲ 14 ਤੇ ਠਟਾ ਟਿਬਾ ਰਿਆਸਤ ਕਪੂਰਥਲਾ ਵਿਚ 15 ਜੂਨ ਨੂੰ ਪ੍ਰਚਾਰ ਕਰਦਾ ਹੋਇਆ 16 ਜੂਨ ਨੂੰ ਸੁਲਤਾਨਪੁਰ ਲੋਧੀ ਪੁਜਿਆ। 17 ਜੂਨ ਨੂੰ ਵੀ ਜਥੇ ਨੇ ਉਥੇ ਹੀ ਕਿਆਮ ਕੀਤਾ।

18 ਜੂਨ ਨੂੰ ਸ਼ਹੀਦੀ ਜਥਾ ਪਿੰਡ ਗਿੱਦੜ ਪਿੰਡੀ ਥਾਣਾ ਸ਼ਾਹ ਕੋਟ ਵਿਖੇ ਪੁਜਿਆ। ਇਥੇ ਬਾਬੂ ਇੰਦਰ ਸਿੰਘ ਡਲਾ ਰੇਲਵੇ ਓਵਰਸੀਅਰ ਜਲੰਧਰ-ਫੀਰੋਜ਼ਪੁਰ ਲਾਇਨ ਨੇ ਜਥੇ ਨੂੰ ਸਤਲੁਜ ਦੇ ਪੁਲ ਤੋਂ ਪਾਰ ਕੀਤਾ। ਪਿੰਡ ਮਖੂ ਵਿਚ ਘਰੋਂ ਰਸਦ ਲਿਆ ਕੇ ਲੰਗਰ ਦੀ ਸੇਵਾ ਕੀਤੀ। ਇਸੇ ਕਰ ਕੇ ਆਪ ਨੂੰ ਨੌਕਰੀ ਤੋਂ ਹਟਾ ਕੇ ਢਾਈ ਸਾਲ ਦੀ ਕੈਦ ਦਿਤੀ ਗਈ।

ਇਸ ਤੋਂ ਅਗੇ ਚਲ ਕੇ ਜਥੇ ਨੇ ਫਤਹ ਗੜ੍ਹ 19 ਜੂਨ, ਧਰਮ ਕੋਟ 20, ਕਪੂਰਾ 21, ਡੱਲਾ 22 ਤੇ ਚੜਿਕ (ਕਲਸੀਆ) ਵਿਚ 23-24 ਜੂਨ ਨੂੰ ਪੜਾ ਕੀਤੇ। ਇਥੋਂ ਚਲ ਕੇ ਮਾਣੋਕੀ 25 ਜੂਨ, ਗੁਲਾਬ ਸਿੰਘ ਵਾਲਾ 26, ਜੈਦਾ 27 ਝਕੜਵਾਲੀ (ਫਰੀਦਕੋਟ) ਵਿਚ 28 ਜੂਨ

ਨੂੰ ਆਖ਼ਰੀ ਪੜਾ ਕੀਤਾ । 29 ਜੂਨ 1924 ਨੂੰ ਜੈਤੋ ਪੁਜ ਕੇ ਜਥਾ ।ਗ੍ਰਿਫਤਾਰ ਹੋਇਆ ।

ਬਾਬਾ ਕਰਤਾਰ ਸਿੰਘ ਬੇਦੀ ਨੂੰ ਮਾਫੀ--

ਬਾਬਾ ਕਰਤਾਰ ਸਿੰਘ ਬੇਦੀ ਨੇ ਸ਼੍ਰੋਮਣੀ ਕਮੇਟੀ ਨੂੰ ਇਕ ਚਿਠੀ ਲਿਖੀ ਕਿ ਭਾਵੇਂ ਸ੍ਰੀ ਨਨਕਾਣੇ ਸਾਹਿਬ ਦੇ ਸਾਕੇ ਵਿਚ ਮੇਰਾ ਕੋਈ ਹੱਥ ਨਹੀਂ, ਪਰ ਕੌਮ ਮੈਨੂੰ ਦੋਸ਼ੀ ਸਮਝਦੀ ਹੈ, ਇਸ ਲਈ ਮੈਂ ਅਕਾਲ ਤਖਤ ਸਾਹਿਬ ਹਾਜ਼ਰ ਹੋ ਕੇ ਮਾਫੀ ਮੰਗਣਾ ਚਾਹੁੰਦਾ ਹਾਂ ।

ਸ਼੍ਰੋਮਣੀ ਕਮੇਟੀ ਦੀ ਆਗਿਆ ਪਰ ਬਾਬਾ ਜੀ 13 ਮਈ 1924 ਨੂੰ ਅਕਾਲ ਤਖਤ ਸਾਹਿਬ ਹਾਜ਼ਰ ਹੋਏ । ਜਥੇਦਾਰ ਸਾਹਿਬ ਨੇ ਉਨ੍ਹਾਂ ਤੋਂ ਪੁਛਿਆ, 'ਕਿਸ ਲਈ ਆਏ ਹੋ ?'

ਬਾਬਾ ਕਰਤਾਰ ਸਿੰਘ–'ਪੰਥ ਪਾਸੋਂ ਮਾਫੀ ਮੰਗਣ ਲਈ ।' ਇਸ ਪਰ ਜਥੇਦਾਰ ਤੇ ਪੰਜਾਂ ਪਿਆਰਿਆਂ ਨੇ ਵਿਚਾਰ ਕੀਤੀ ।

ਸ਼ਾਮ ਨੂੰ ਦੀਵਾਨ ਸਜਿਆ । ਸੰਗਤ ਹਜ਼ਾਰਾਂ ਦੀ ਗਿਣਤੀ ਵਿਚ ਇਕੱਤ੍ਰ ਹੋਈ । ਸਵਾ ਪੰਜ ਵਜੇ ਬਾਬਾ ਕਰਤਾਰ ਸਿੰਘ ਦੀਵਾਨ ਵਿਚ ਆਏ । ਹੇਠ ਲਿਖਿਆ ਇਕਰਾਰਨਾਮਾ ਉਨ੍ਹਾਂ ਨੇ ਜਥੇਦਾਰ ਅਕਾਲ ਤਖਤ ਸਾਹਿਬ ਨੂੰ ਪੇਸ਼ ਕੀਤਾ

"ਸ੍ਰੀ ਅਕਾਲ ਤਖਤ ਸਾਹਿਬ ਦੀ ਹਜ਼ੂਰੀ ਵਿਚ ਮੈਂ ਪ੍ਰਣ ਕਰਦਾ ਹਾਂ ਕਿ ਤਖਤ ਸਾਹਿਬ ਵਲੋਂ ਨੀਯਤ ਕੀਤੇ ਗਏ ਪੰਜਾਂ ਪਿਆਰਿਆਂ ਦਾ ਫੈਸਲਾ ਮੈਨੂੰ ਪ੍ਰਵਾਨ ਹੋਵੇਗਾ ।

"ਮੈਂ ਪ੍ਰਣ ਕਰਦਾ ਹਾਂ ਕਿ ਪੰਥ ਦੀ ਪ੍ਰਤੀਨਿਧ ਜਮਾਤ ਸ਼੍ਰੋਮਣੀ ਕਮੇਟੀ ਦੀ ਵਿਰੋਧਤਾ ਵਿਚ ਕਦੇ ਖੜਾ ਨਹੀਂ ਹੋਵਾਂਗਾ ।"

23-5-25] ਦਸਖ਼ਤ ਕਰਤਾਰ ਸਿੰਘ ਬੇਦੀ

ਇਸ ਤੋਂ ਪਿਛੋਂ ਜਥੇਦਾਰ ਤੇ ਪੰਜਾਂ ਪਿਆਰਿਆਂ ਨੇ ਬਾਬਾ ਕਰਤਾਰ ਸਿੰਘ ਬੇਦੀ ਸਬੰਧੀ ਵਿਚਾਰ ਕੀਤੀ ਤੇ ਹੇਠ ਲਿਖਿਆ ਫੈਸਲਾ ਸੁਣਾਇਆ–

"ਬਾਬਾ ਕਰਤਾਰ ਸਿੰਘ ਬੇਦੀ ਨੇ ਨਨਕਾਣੇ ਸਾਹਿਬ ਦੇ ਸਾਕੇ ਸਮੇਂ ਸਾਧੂਆਂ ਦੀ ਇਕ ਕਮੇਟੀ ਬਣਾ ਕੇ ਪੰਥ ਦੀ ਵਿਰੋਧਤਾ ਕੀਤੀ, ਹਰਦਵਾਰ ਜਾ ਕੇ ਸਿਖ ਪੰਥ ਦੇ ਵਿਰੁਧ ਤਕਰੀਰਾਂ ਕੀਤੀਆਂ ਤੇ ਕੌਮ ਦੇ ਵਿਰੋਧੀਆਂ ਨਾਲ ਹਮਦਰਦੀ ਪ੍ਰਗਟ ਕੀਤੀ, ਇਸ ਲਈ ਉਹ ਦੋਸ਼ੀ ਹੈ। ਉਸ ਨੂੰ ਦੰਡ ਲਾਇਆ ਜਾਂਦਾ ਹੈ ਕਿ ਉਹ ਇਕ ਤੇ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ, ਘੰਟੇ ਘਰ ਤੋਂ ਬੜਾ ਸਾਹਿਬ ਤਕ ਝਾੜੂ ਦੇਣ ਦੀ ਸੇਵਾ ਕਰੇ। ਅੰਮ੍ਰਿਤਸਰੋਂ ਨੰਗੀਂ ਪੈਰੀਂ ਚਲ ਕੇ ਨਨਕਾਣੇ ਸਾਹਿਬ ਜਾਵੇ। ਉਥੇ ਪੂਜ ਕੇ ਪੰਜ ਅਖੰਡ ਪਾਠ ਕਰਾਵੇ ਤੇ ਦਸ ਹਜ਼ਾਰ ਰੁਪਿਆ ਫੰਡ ਵਿਚ ਦੇਵੇ।"

ਬਾਬਾ ਕਰਤਾਰ ਸਿੰਘ ਨੇ ਇਸ ਨੂੰ ਪ੍ਰਵਾਨ ਕੀਤਾ। ਸੰਗਤ ਨੇ ਜੈਕਾਰਿਆਂ ਦੀ ਗੂੰਜ ਨਾਲ ਇਸ ਫੈਸਲੇ ਦਾ ਮਾਣ ਕੀਤਾ।

### ਨੌਵਾਂ ਸ਼ਹੀਦੀ ਜਥਾ–

ਇਹ ਸ਼ਹੀਦੀ ਜੱਥਾ ਨਿਰੋਲ ਜ਼ਿਲਾ ਅੰਮ੍ਰਿਤਸਰ ਦੇ ਸਿੰਘ ਦਾ ਸੀ। ਇਸ ਦੇ ਜਥੇਦਾਰ ਭਾਈ ਕੇਸਰ ਸਿੰਘ ਪਿੰਡ ਵਿਣਗ ਤਸੀਲ ਤਰਨਤਾਰਨ, ਮੀਤ ਜਥੇਦਾਰ ਜਮਾਦਾਰ ਹਰਨਾਮ ਸਿੰਘ ਪਿੰਡ ਵਜ਼ੀਰ ਤੇ ਜਨਰਲ ਸਕੱਤਰ ਮਾਸਟਰ ਗੁਰਦਿਤ ਸਿੰਘ ਸਨ। ਸ: ਹਰਬੰਸ ਸਿੰਘ ਕੰਗ ਕੰਪਨੀ ਕਮਾਂਡਰ ਤੇ ਸ: ਜੋਗਾ ਸਿੰਘ ਉਦੋਨੰਗਲ ਛੋਟੇ ਕਮਾਂਡਰ ਸਨ। ਜਥੇਦਾਰ ਸੋਹਣ ਸਿੰਘ ਜਲਾਲ ਉਸਮਾ ਵੀ ਇਸ ਜਥੇ ਵਿਚ ਸ਼ਾਮਲ ਸਨ।* 24 ਜੂਨ 1924 ਨੂੰ ਇਸ ਜਥੇ ਦੇ ਸਿੰਘ ਅੰਮ੍ਰਿਤਸਰ ਇਕੱਤ੍ਰ ਹੋਏ। ਉਨ੍ਹਾਂ ਦੀ ਹਾਜ਼ਰੀ ਲਾਈ ਗਈ ਤੇ ਡਾਕਟਰੀ ਮੁਆਇਨਾ ਕੀਤਾ ਗਿਆ।

---

*ਆਪ ਨੇ ਜੈਤੋ ਦੇ ਮੋਰਚੇ ਤੋਂ ਲੈ ਕੇ 1945 ਤਕ ਹਰ ਕੌਮੀ ਲਹਿਰ ਵਿਚ ਕੁਰਬਾਨੀ ਕੀਤੀ। 1942 ਦੀ ਲਹਿਰ ਅਜ਼ਾਦੀ ਵਿਚ ਆਪ ਦੋ ਸਾਲ ਕੈਦ ਰਹੇ ਹਨ। ਲਾਹੌਰ ਕਿਲ੍ਹੇ ਵਿਚ ਕਸ਼ਟ ਝਲਦੇ ਰਹੇ ਹਨ। 1947 ਦੀ ਗੜਬੜ ਸਮੇਂ ਬੜੀ ਸੇਵਾ ਕੀਤੀ ਹੈ।

25 ਜੂਨ ਨੂੰ ਪ੍ਰਸ਼ਾਦ ਛਕ ਕੇ ਨੌਵਾਂ ਸ਼ਹੀਦੀ ਜਥਾ ਸ਼ਾਮ ਨੂੰ ਅਕਾਲ ਤਖਤ ਸਾਹਿਬ ਦੇ ਹਜ਼ੂਰ ਪੁਜਿਆ। ਅੰਮ੍ਰਿਤਸਰ ਦੇ ਦੋ ਜਵਾਨ ਭਾਈ ਬੁਧ ਸਿੰਘ ਤੇ ਹਰਨਾਮ ਸਿੰਘ ਇਸ ਜਥੇ ਵਿਚ ਜਾਣਾ ਚਾਹੁੰਦੇ ਸਨ, ਪਰ ਘਰ ਵਾਲੇ ਰਜ਼ਾਮੰਦ ਨਹੀਂ ਸਨ। ਭਾਈ ਬੁਧ ਸਿੰਘ ਨੂੰ ਘਰ ਦਿਆਂ ਨੇ ਇਕ ਮਕਾਨ ਵਿਚ ਤੇ ਹਰਨਾਮ ਸਿੰਘ ਨੂੰ ਇਕ ਚੁਬਾਰੇ ਵਿਚ ਡਕ ਦਿਤਾ। ਬੁਧ ਸਿੰਘ ਰੋਸ਼ਨਦਾਨ ਪੁਟ ਕੇ ਨਿਕਲ ਆਇਆ ਤੇ ਅਕਾਲ ਤਖਤ ਸਾਹਿਬ ਪੁਜ ਗਿਆ। ਭਾਈ ਹਰਨਾਮ ਸਿੰਘ ਨੇ ਚੁਬਾਰੇ ਨੂੰ ਅੱਗ ਲਾ ਦਿਤੀ। ਇਸ ਪਰ ਘਰ ਦਿਆਂ ਨੇ ਉਸ ਨੂੰ ਬਾਹਰ ਕਢਿਆ।† ਸ਼ਾਮ ਦੇ ਪੰਜ ਵਜੇ ਤੀਕ ਦੀਵਾਨ ਸਜਿਆ। ਹਜ਼ਾਰਾਂ ਸੰਗਤਾਂ ਜਥੇ ਦੇ ਦਰਸ਼ਨ ਕਰ ਰਹੀਆਂ ਸਨ।

ਇਸ ਦੀਵਾਨ ਵਿਚ ਸ: ਰਾਜਾ ਸਿੰਘ ਐਡਵੋਕੇਟ ਪਿਸ਼ਾਵਰ ਨੇ ਤਕਰੀਰ ਕਰਦੇ ਹੋਇਆਂ ਦਸਿਆ ਕਿ ਬਰਡਬੁਡ ਕਮੇਟੀ ਤੇ ਖ਼ਾਲਸੇ ਦਾ ਸਮਝੌਤਾ ਕਿਵੇ ਟੁਟਾ ਹੈ ਉਨ੍ਹਾਂ ਨੇ ਕਿਹਾ ਕਿ ਸਰਕਾਰ ਸਖਤੀ ਕਰ ਰਹੀ ਹੈ। ਗ੍ਰਿਫਤਾਰੀਆਂ ਜਾਰੀ ਹਨ। ਨਾਭੇ ਬੀੜ ਤੇ ਮਲਤਾਨ ਜੇਲ੍ਹ ਵਿਚ ਸਿੰਘਾਂ ਨੂੰ ਕਸ਼ਟ ਦਿਤੇ ਜਾਂਦੇ ਹਨ। ਇਸ ਹਾਲਤ ਵਿਚ ਕੋਈ ਸਮਝੋਤਾ ਕਰਨਾ ਕਠਨ ਹੈ।

ਜਥੇਦਾਰ ਅਕਾਲ ਤਖਤ ਸਾਹਿਬ ਨੇ ਸ਼ਹੀਦੀ ਜਥੇ ਦੇ ਪੰਜ ਸੌ ਸੂਰਬੀਰ ਸਿੰਘਾਂ ਨੂੰ ਸ਼ਾਂਤਮਈ ਰਹਿੰਦੇ ਹੋਏ ਜੈਤੋ ਵਿਖੇ ਅਖੰਡ ਪਾਠ ਜਾਰੀ ਕਰਨ ਦਾ ਹੁਕਮ ਸੁਣਾਇਆ। ਉਪ੍ਰੰਤ ਜਥੇ ਨੇ ਕਵਿਤਾ ਵਿਚ ਅੰਤਮ ਸੰਦੇਸ਼ ਪੜ੍ਹਿਆ। ਜਿਸ ਵਿਚੋਂ ਪਹਿਲਾਂ ਬੰਦ ਇਸ ਪ੍ਰਕਾਰ ਹੈ :—

ਰਣਜੀਤ ਨਗਾਰੇ ਤੇ ਚੋਟ ਲਗੀ,
ਸੋਹਣੇ ਮਾਹੀ ਸੁਨੇਹੜਾ ਘਲਿਆ ਏ।
ਧੁੰਧੂਕਾਰ ਅਧਮੂਲ ਚੁਫੇਰ ਦਿਸੇ,
ਚੰਨ ਸੱਚ ਦਾ ਅੰਬਰੋਂ ਢਲਿਆ ਏ।
ਲੈ ਕੇ ਪਾਪ ਪਾਪ ਕਮਾਣ ਵਾਙੂ,

---

†ਅਕਾਲੀ ਪ੍ਰਦੇਸੀ, 27 ਜੂਨ 1924

ਗੰਗਸਰ ਦਾ ਪਿੜ ਆ ਮਲਿਆ ਏ।
ਸੀਨਾ ਸਲਿਆ ਏ, ਜਿਉ ਹਲਿਆ ਏ,
ਜਥਾ ਪੰਜ ਸੌ ਦਾ ਤਾਹੀਓਂ ਚਲਿਆ ਏ।
ਨੌਵੇਂ ਗੁਰੂ ਦੇ ਕਦਮ ਤੇ ਰਖ ਨਿਸਚਾ,
ਕਤਲਗਾਹ ਨੂੰ ਅਸੀਂ ਤਿਆਰ ਹੋਏ।
ਮਤੀ ਦਾਸ ਦੇ ਸਿਦਕ ਦੀ ਯਾਦ ਅੰਦਰ,
ਨੌਵੇਂ ਜਥੇ ਦੇ ਸਿੰਘ ਬਲਿਹਾਰ ਹੋਏ।

ਸੰਗਤ ਵਲੋਂ ਜਥੇ ਨੂੰ ਫੁਲਾਂ ਦੇ ਹਾਰ ਪਾਏ ਗਏ। ਅਕਾਲ ਤਖਤ ਸਾਹਿਬ ਦਾ ਹੁਕਮ ਲੈ ਕੇ, ਅਰਦਾਸਾ ਸੋਧ ਕੇ ਜੈਕਾਰਿਆਂ ਦੀ ਗੂੰਜ, ਬੈਂਡ ਦੀ ਧੁਨੀ ਤੇ ਸੰਗਤਾਂ ਦੀ ਭੀੜ ਵਿਚਕਾਰ, ਪੰਜ ਪਿਆਰਿਆਂ, ਨਿਸ਼ਾਨ ਸਾਹਿਬਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ, ਸ੍ਰੀ ਦਰਬਾਰ ਸਾਹਿਬ ਮਥਾ ਟੇਕ ਕੇ ਪ੍ਰਕਰਮਾ ਕਰਦਾ ਹੋਇਆ ਜਥਾ ਜੈਤੋ ਨੂੰ ਰਵਾਨਾ ਹੋਇਆ।

25 ਜੂਨ ਨੂੰ ਅੰਮ੍ਰਿਤਸਰੋਂ ਚਲ ਕੇ ਰਾਤ ਦਾ ਪੜਾ ਜਥੇ ਨੇ ਪਿੰਡ ਵੇਰਕੇ ਵਿਚ ਕੀਤਾ। ਵੱਲੇ ਵੇਰਕੇ ਤੋਂ ਚਲ ਕੇ ਰਸੂਲਪੁਰ 26 ਸ਼ਾਮ, ਤੁਸਿਕਾ 27, ਉਦੋ ਨੰਗਲ 28, ਬੁਤਾਲਾ 29 ਤੇ ਬਾਬੇ ਬਕਾਲੇ 30 ਜੂਨ ਨੂੰ ਜਾ ਕੇ ਪੜਾ ਕੀਤਾ। ਇਸ ਜਥੇ ਨਾਲ ਭਾਈ ਜਵਾਲਾ ਸਿੰਘ ਰਾਗੀ ਦਾ ਜਥਾ ਕੀਰਤਨ ਦੀ ਸੇਵਾ ਕਰਦਾ ਸੀ।

1 ਜੁਲਾਈ 1924 ਨੂੰ ਨੌਵਾਂ ਸ਼ਹੀਦੀ ਜਥਾ ਬਾਬੇ ਬਕਾਲੇ ਤੋਂ ਤੁਰ ਪਿਆ। ਰਸਤੇ ਵਿਚ ਚੀਮਾ, ਫੇਰੂਮਾਨ, ਲਿਦੜ ਤੇ ਉਮਲ ਦੀ ਸੰਗਤ ਨੇ ਚਾਹ, ਦੁਧ ਤੇ ਮਠਿਆਈ ਨਾਲ ਜਥੇ ਦੀ ਸੇਵਾ ਕੀਤੀ। ਪੁਲਸ ਨੇ ਸੇਵਾ ਦੇ ਬਦਲੇ ਭਾਈ ਨਰਾਇਣ ਸਿੰਘ ਨੂੰ ਗ੍ਰਿਫਤਾਰ ਕਰ ਲਿਆ। 2 ਜੁਲਾਈ ਨੂੰ ਮੀਆਂ ਵਿੰਡ ਪੜਾ ਕੀਤਾ, 3 ਜੁਲਾਈ ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਪਿਛੋਂ ਜਥੇ ਨੇ ਜਲ ਪਾਣੀ ਛਕ ਕੇ ਅਗਲੇ ਪੜਾ ਵਲ ਕੂਚ ਕੀਤਾ। ਰਸਤੇ ਵਿਚ ਪਿੰਡ ਨਾਗੋਕੇਦੀ ਸੰਗਤਨੇ ਬੜੀਸੇਵਾ ਕੀਤੀ। ਉਸ ਵਕਤ ਇਸ ਨਗਰ ਦੇ ਚਾਲੀ ਸਿੰਘ ਸ਼ਹੀਦੀ ਜਥਿਆਂ ਵਿਚ ਗਏ ਹੋਏ ਜਾਂ ਸੇਵਾ ਕਰਦਿਆਂ ਕੈਦ ਹੋਏ ਜੇਲ੍ਹਾਂ ਵਿਚ ਸਨ। ਜਥੇ ਵਲੋਂ ਉਨ੍ਹਾਂ

ਦੀ ਪ੍ਰਸੰਸਾ ਕੀਤੀ ਗਈ। ਨਾਗੋਕੇ ਤੋਂ ਚਲ ਕੇ ਵਿਣਗ, ਘਸੀਟਪੁਰ ਤੇ ਕੰਗਾਂ ਤੋਂ ਹੁੰਦਾ ਹੋਇਆ ਜਥਾ 3 ਜੁਲਾਈ ਸ਼ਾਮ ਨੂੰ ਨਗਰ ਕਿਲੇ ਵਿਚ ਪੁਜਿਆ। ਨਗਰ ਦੀ ਸੰਗਤ ਤੇ ਇਲਾਕੇ ਦੇ ਪਿੰਡਾਂ ਨੇ ਜਥੇ ਦੀ ਬੜੀ ਸੇਵਾ ਕੀਤੀ। 4 ਜੁਲਾਈ ਨੂੰ ਪ੍ਰਸ਼ਾਦ ਛਕ ਕੇ ਸ਼ਾਮ ਨੂੰ ਸ਼ਹੀਦੀ ਜਥਾ ਢੋਟੀਆਂ ਪੁਜਿਆ। ਉਥੋਂ ਚਲ ਕੇ ਚੋਹਲਾ ਸਾਹਿਬ 6 ਜੁਲਾਈ, ਪੱਟੀ 7 ਤੇ ਸਭਰਾਵਾਂ ਵਿਚ 8 ਜੁਲਾਈ ਨੂੰ ਪ੍ਰਚਾਰ ਕਰਦਾ ਹੋਇਆ 9 ਜੁਲਾਈ ਨੂੰ ਬੇੜੀਆਂ ਵਿਚ ਦਰਿਆ ਸਤਲੁਜ ਤੋਂ ਪਾਰ ਹੋਇਆ। 10 ਜੁਲਾਈ ਨੂੰ ਜਥੇ ਨੇ ਸਭਰਾਵਾਂ ਜ਼ਿਲਾ ਫੀਰੋਜ਼ਪੁਰ ਤੋਂ ਕੂਚ ਕੀਤਾ। ਰਸਤੇ ਵਿਚ ਵਰਪਾਲ ਨੌਰੰਗ ਸਿੰਘ ਵਾਲਾ ਆਦਿਕ ਪਿੰਡਾਂ ਦੀਆਂ ਸੰਗਤਾਂ ਨੇ ਜਥੇ ਦੀ ਬੜੀ ਸੇਵਾ ਕੀਤੀ। 11 ਜੁਲਾਈ ਦੀ ਸ਼ਾਮ ਜਥਾ ਮੀਹਾਂ ਸਿੰਘ ਵਾਲੇ ਪੁਜ ਗਿਆ। ਮੀਹਾਂ ਸਿੰਘ ਵਾਲਾ 11 ਜੁਲਾਈ ਮਨਸੂ ਵਾਲੀ 12 ਡਰੌਲੀ 13, ਜੈਮਲ ਸਿੰਘ ਵਾਲਾ 14, ਸਮਾਲਸਰ 15 ਤੇ ਮਿਆਣੀ 16–17 ਜੁਲਾਈ ਪ੍ਰਚਾਰ ਕਰਦੇ ਹੋਏ 18 ਜੁਲਾਈ ਨੂੰ ਸਵੇਰੇ 3 ਵਜੇ ਜਥੇ ਨੇ ਜੈਤੋ ਵਲ ਮਾਰਚ ਕੀਤਾ।

ਜਥੇ ਦਾ ਇਰਾਦਾ ਇਹ ਸੀ ਕਿ ਤੜਕੇ ਹੀ ਜੈਤੋ ਪੁਜਕੇ ਅਖੰਡਪਾਠ ਜਾਰੀ ਕਰ ਦਿਤਾ ਜਾਵੇ। ਪਰ ਹਾਕਮਾਂ ਨੂੰ ਇਸ ਗਲ ਦਾ ਪਤਾ ਲਗ ਗਿਆ। ਉਨ੍ਹਾਂ ਨੇ ਜਥੇ ਦੀ ਗ੍ਰਿਫਤਾਰੀ ਦਾ ਪ੍ਰਬੰਧ ਕਰ ਲਿਆ। 18 ਮਈ ਨੂੰ ਅੰਮ੍ਰਿਤ ਵੇਲੇ 4–45 ਤੇ ਨੌਵਾਂ ਸਹੀਦੀ ਜਥਾ ਜੈਤੋ ਵਿਚ ਦਾਖਲ ਹੋਇਆ। ਪੁਲਸ ਤੇ ਫੌਜ ਨੇ ਘੇਰਾ ਪਾ ਕੇ ਜਥੇ ਨੂੰ ਗ੍ਰਿਫਤਾਰ ਕਰ ਲਿਆ ਅਤੇ ਜੈਤੋ ਸਟੇਸ਼ਨ ਤੇ ਖੜੀ ਇਕ ਗੱਡੀ ਵਿਚ ਬੰਦ ਕਰ ਦਿਤਾ। ਇਹ ਗਡੀ ਸ਼ਾਮ ਤੀਕ ਸਟੇਸ਼ਨ ਤੇ ਖੜੀ ਰਹੀ। ਸਵੇਰ ਤੋਂ ਲੈ ਕੇ ਸ਼ਾਮ ਤਕ ਸਿੰਘਾਂ ਨੂੰ ਰੋਟੀ-ਪਾਣੀ ਨਾ ਦਿਤਾ ਗਿਆ। ਦਿਨ ਸਖ਼ਤ ਗਰਮੀ ਤੇ ਵੱਟ ਦੇ ਸਨ, ਇਸ ਲਈ ਭੁਖੇ ਤਿਹਾਏ ਕਈ ਸਿੰਘ ਬੇਹੋਸ਼ ਹੋ ਗਏ। ਇਹ ਹਾਕਮਾਂ ਵਲੋਂ ਜਥੇ ਨੂੰ ਸਵੇਰੇ ਪੁਜਣ ਦੀ ਇਕ ਤਰ੍ਹਾਂ ਦੀ ਸਜ਼ਾ ਸੀ। ਕਿਉਂਕਿ ਆਮ ਜਥੇ ਸ਼ਾਮ ਨੂੰ ਜੈਤੋ ਪੁਜਦੇ ਰਹੇ ਸਨ ਹਾਕਮ ਉਨ੍ਹਾਂ ਨੂੰ ਸ਼ਾਮ ਵੇਲੇ ਹੀ ਗ੍ਰਿਫਤਾਰ ਕਰਦੇ ਸਨ।

6 ਵਜੇ ਸ਼ਾਮ ਨੂੰ ਗੱਡੀ ਵਿਚ ਹੀ ਜਥੇ ਦੇ ਸਿੰਘਾਂ ਨੂੰ ਰੋਟੀ ਤੇ

ਪਾਣੀ ਦਿਤਾ ਗਿਆ। ਰਾਤ ਨੂੰ ਗਡੀ ਨਾਭੇ ਵਿਚ ਲਿਜਾ ਕੇ ਬੀੜ ਵਿਚ ਕੈਦ ਕਰ ਦਿਤਾ ਗਿਆ।

ਸ਼ਹੀਦੀ ਜੱਥਾ ਬੰਗਾਲ—

ਜੈਤੋ ਦੇ ਮੋਰਚੇ ਵਿਚ ਹਿੱਸਾ ਲੈਣ ਲਈ 29 ਜੂਨ 1924 ਨੂੰ ਬੰਗਾਲ ਦੇ 100 ਸਿੰਘਾਂ ਦਾ ਜਥਾ ਕਲਕੱਤੇ ਤੋਂ ਚਲਿਆ, ਜਿਸ ਦੇ ਮੁਖੀ ਸ: ਹਰਨਾਮ ਸਿੰਘ ਤੇ ਸ: ਗੁਰਦਿਆਲ ਸਿੰਘ ਸਨ। ਉਸ ਦਿਨ ਗੁਰਦਵਾਰਾ ਬੜੀ ਸਿਖ ਸੰਗਤ ਵਿਚ ਭਾਰੀ ਦੀਵਾਨ ਸਜਿਆ। ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ਜਥਾ ਇਕ ਜਲੂਸ ਦੀ ਸ਼ਕਲ ਵਿਚ ਰਵਾਨਾ ਹੋਇਆ। ਕਾਂਗਰਸ ਕਮੇਟੀ, ਖਿਲਾਫ਼ਤ, ਹਿੰਦੂ ਸਭਾ ਤੇ ਬਜਰੰਗ ਪ੍ਰੀਸ਼ਦ ਵਲੋਂ ਜਥੇ ਨੂੰ ਮਾਨ ਪੱਤਰ ਦਿਤੇ ਗਏ। ਲੋਕਾਂ ਨੇ ਵਡੇ ਵਡੇ ਬਜ਼ਾਰਾਂ ਵਿਚ ਸਵਾਗਤ ਕੀਤਾ। ਜੱਥਾ ਰਾਤ ਦੇ ਅੱਠ ਵਜੇ ਦੀ ਗੱਡੀ ਪੰਜਾਬ ਵਲ ਰਵਾਨਾ ਹੋਇਆ। 1 ਜੁਲਾਈ 1924 ਨੂੰ ਪਟਨੇ ਸਾਹਿਬ ਦੇ ਦਰਸ਼ਨ ਕਰ ਕੇ 2 ਜੁਲਾਈ ਨੂੰ ਬਨਾਰਸ ਪੁਜਿਆ। ਇਥੇ ਸਿਖ ਸੰਗਤ, ਨਿਰਮਲੇ ਸੰਤਾਂ ਤੇ ਕਾਂਗਰਸ ਵਲੋਂ ਜਥੇ ਦਾ ਸ਼ਾਨਦਾਰ ਸਵਾਗਤ ਕੀਤਾ ਗਿਆ। ਜਥੇ ਦੀ ਰਿਹਾਇਸ਼ ਲਈ ਮਿਉਂਸਿਪਲ ਕਮੇਟੀ ਨੇ ਹਾਲ ਖਾਲੀ ਕਰ ਦਿਤਾ। ਬਾਬੂ ਭਗਵਾਨ ਦਾਸ ਪ੍ਰਧਾਨ ਮਿਉਂਸਿਪਲ ਕਮੇਟੀ, ਬਾਬੂ ਸ਼ਿਵਨਾਇਕ ਮਿਤਰ ਸਕੱਤ੍ਰ ਕਾਂਗਰਸ ਕਮੇਟੀ, ਡਾਕਟਰ ਸੁੰਦਰ ਸਿੰਘ ਤੇ ਸਿਖ ਸੰਗਤਾਂ ਨੇ ਜਥੇ ਦੀ ਬੜੀ ਸੇਵਾ ਕੀਤੀ। ਭਾਈ ਸੁੰਦਰ ਸਿੰਘ ਰਾਗੀ ਲਾਹੌਰ ਵਾਲੇ ਜੱਥੇ ਨਾਲ ਕੀਰਤਨ ਤੇ ਪ੍ਰਚਾਰ ਕਰਦੇ ਸਨ।

3 ਜੁਲਾਈ ਨੂੰ ਬਨਾਰਸ ਤੋਂ ਚਲ ਕੇ ਸ਼ਾਮ ਦੇ 3 ਵਜੇ ਜਥਾ ਅਲਾਹਬਾਦ ਪੁਜਿਆ। ਸਟੇਸ਼ਨ ਤੇ ਕਾਂਗਰਸ ਦੇ ਵਾਲੰਟੀਅਰਾਂ, ਗਾਂਧੀ ਵਿਦਿਆਲਾ ਪ੍ਰਾਗ ਦੇ ਵਿਦਿਆਰਥੀਆਂ ਤੇ ਸਿਖ ਸੰਗਤ ਨੇ ਸਵਾਗਤ ਕੀਤਾ। ਸ਼ਹਿਰ ਵਿਚ ਜਲੂਸ ਕਢਿਆ ਗਿਆ। ਘੰਟਾ ਘਰ ਪੁਜਣ ਪਰ ਸ੍ਰੀ ਮਤੀ ਉਮਾ ਨਹਿਰੂ ਨੇ ਜਥੇ ਨੂੰ ਫੁਲਾਂ ਦੇ ਹਾਰ ਪਾਏ। ਸ਼ਾਮ ਦੇ 7 ਵਜੇ ਜਥਾ ਗੁਰਦਵਾਰੇ ਪੁਜਿਆ। ਲੰਗਰ ਛਕਣ ਤੋਂ ਬਾਅਦ ਦੀਵਾਨ ਸਜਿਆ, ਜਿਸ ਵਿਚ ਮਹੰਤ ਸੋਹਣ ਸਿੰਘ ਨੇ ਜਥੇ ਨੂੰ ਜੀਉ ਆਇਆਂ

ਆਖਿਆ ਤੇ ਸ੍ਰੀ ਮਤੀ ਉਮਾ ਨਹਿਰੂ ਨੇ ਵਖਿਆਨ ਦਿਤਾ।

[ਸ਼੍ਰੋਮਣੀ ਕਮੇਟੀ ਦਾ ਐਲਾਨ 1925

ਅਲਾਹਬਾਦ ਵਿਚ ਦੋ ਦਿਨ ਠਹਿਰਨ ਦੇ ਬਾਅਦ ਜੱਥਾ 6 ਜੁਲਾਈ ਨੂੰ 2 ਵਜੇ ਦੁਪਹਿਰ ਦੀ ਗੱਡੀ ਲਖਨਊ ਪੁਜਿਆ। ਅਕਾਲੀਆਂ ਨੂੰ ਦੇਸ਼ ਭਗਤ ਸਮਝ ਕੇ ਸਟੇਸ਼ਨ ਤੇ ਹਿੰਦੂਆਂ, ਮੁਸਲਮਾਨਾਂ ਤੇ ਸਿਖਾਂ ਨੇ ਸਵਾਗਤ ਕੀਤਾ। ਭਾਰੀ ਜਲੂਸ ਦੀ ਸ਼ਕਲ ਵਿਚ ਅਮੀਨਾਬਾਦ ਪਾਰਕ ਵਿਚ ਲਿਆਂਦਾ ਗਿਆ। ਉਥੇ ਕਾਂਗਰਸ ਕਮੇਟੀ ਨੇ ਮਠਿਆਈ ਤੇ ਫਲ ਛਕਾਏ। ਉਪ੍ਰੰਤ ਜਥਾ ਗੁਰਦਵਾਰੇ ਪੁਜਿਆ। ਜਥੇ ਨੇ 7 ਜੁਲਾਈ ਨੂੰ ਲਖਨਊ ਵਿਚ ਪੜਾ ਕੀਤਾ। ਅਮੀਨਾਬਾਦ ਪਾਰਕ ਵਿਚ ਭਾਰੀ ਦੀਵਾਨ ਹੋਇਆ, ਜਿਸ ਵਿਚ ਲਖਨਊ ਦੇ ਮੁਖੀਆਂ ਨੇ ਜਥੇ ਦੀ ਪ੍ਰਸੰਸਾ ਕੀਤੀ।

[ਸ਼੍ਰੋਮਣੀ ਕਮੇਟੀ ਦਾ ਐਲਾਨ 1844

9 ਜੁਲਾਈ ਨੂੰ ਬੰਗਾਲ ਦਾ ਇਹ ਸ਼ਹੀਦੀ ਜਥਾ ਕਾਨ੍ਹਪੁਰ ਪੁਜਿਆ। ਉਥੇ ਵੀ ਸਿਖ ਸੰਗਤਾਂ ਤੇ ਕਾਂਗਰਸ ਵਾਲੰਟੀਅਰਾਂ ਨੇ ਜਥੇ ਦਾ ਸਵਾਗਤ ਕੀਤਾ। ਫ਼ੋਟੋ ਲੀਤੀ ਗਈ। ਜਲੂਸ ਕਢਿਆ ਗਿਆ। ਕਾਂਗਰਸ ਕਮੇਟੀ ਦੇ ਦਫਤ੍ਰ ਵਿਚ ਜਥੇ ਨੂੰ ਮਠਿਆਈ ਤੇ ਫਲ ਛਕਾਏ ਗਏ। ਉਪ੍ਰੰਤ ਜਥਾ ਗੁਰਦਵਾਰੇ ਪੁਜਿਆ। ਸਿੰਘ ਸਭਾ ਕਾਨ੍ਹਪੁਰ ਵਲੋਂ ਜਥੇ ਨੂੰ ਮਾਨ ਪਤਰ ਦਿਤਾ ਗਿਆ। ਚੰਪਾ ਰਾਮ ਦੀ ਧਰਮਸਾਲੇ ਜਥੇ ਨੇ ਪ੍ਰਸ਼ਾਦ ਛਕਿਆ। ਉਪ੍ਰੰਤ ਮਹਿਲ ਪਾਰਕ ਵਿਚ ਦੀਵਾਨ ਹੋਇਆ, ਜਿਸ ਦੇ ਵਿਚ ਪ੍ਰਧਾਨ ਕਾਂਗਰਸ ਕਮੇਟੀ ਵਲੋਂ 101) ਤੇ ਖਦਰ ਭੇਟ ਕੀਤਾ ਗਿਆ। 15 ਜੁਲਾਈ ਨੂੰ ਸ਼ਹੀਦੀ ਜਥਾ ਦਿਲੀ ਪੁਜਿਆ। ਜਿਥੇ ਸੰਗਤਾਂ ਨੇ ਸ਼ਾਨਦਾਰ ਸਵਾਗਤ ਕੀਤਾ। 11 ਜੁਲਾਈ ਨੂੰ ਸਹਾਰਨਪੁਰ ਵਿਚ ਸੰਗਤ ਨੇ ਸੇਵਾ ਕੀਤੀ।

ਉਥੋਂ ਚਲ ਕੇ 12 ਜੁਲਾਈ ਨੂੰ ਜਥਾ ਅੰਬਾਲੇ ਪੁਜਿਆ ਅਤੇ 13 ਜੁਲਾਈ ਨੂੰ ਗੁਰੂ ਕੀ ਨਗਰੀ ਅੰਮ੍ਰਿਤਸਰ ਪੁਜ ਗਿਆ। ਇਸ ਜਥੇ ਨੇ ਯੂ. ਪੀ. ਦੇ ਬਹੁਤ ਸਾਰੇ ਸ਼ਹਿਰਾਂ ਵਿਚ ਸਿਖੀ ਦਾ ਪ੍ਰਚਾਰ ਕੀਤਾ ਤੇ ਜੈਤੋ ਦੇ ਮੋਰਚੇ ਸਬੰਧੀ ਸਹੀ ਹਾਲਾਤ ਜਨਤਾ ਦੇ ਸਾਹਮਣੇ ਪੇਸ਼ ਕੀਤੇ, ਜਿਸ

ਦਾ ਲੋਕਾਂ ਤੇ ਬਹੁਤ ਚੰਗਾ ਅਸਰ ਪਿਆ ।

ਦਸਵਾਂ ਸ਼ਹੀਦੀ ਜਥਾ—

ਇਸ ਜਥੇ ਵਿਚ 100 ਸਿੰਘ ਲਾਹੌਰ ਦੇ 100 ਅੰਮ੍ਰਿਤਸਰ ਦੇ, 200 ਗੁਰਦਾਸਪੁਰ ਦੇ ਤੇ ਬਾਕੀ ਜ਼ਿਲਾ ਗੁਜਰਾਂਵਾਲਾ, ਜੇਹਲਮ ਗੁਜਰਾਤ ਤੇ ਰਾਵਲਪਿੰਡੀ ਆਦਿਕ ਦੇ ਸਨ । ਇਸ ਦੇ ਹੈਡ ਜਥੇਦਾਰ ਸ: ਵਸਾਖਾ ਸਿੰਘ ਦਫ਼ਤੂਹ (ਲਾਹੌਰ, ਜਥੇਦਾਰ ਸ: ਕੇਹਰ ਸਿੰਘ ਗੁਨੂਪੁਰ ਜ਼ਿਲਾ ਗੁਰਦਾਸਪੁਰ ਤੇ ਮੀਤ ਜਥੇਦਾਰ ਸ: ਜਗਜੀਤ ਸਿੰਘ ਬਟਾਲੀਆ ਸਨ । ਇਸ ਦੇ ਕੰਪਨੀ ਕਮਾਂਡਰ ਸ: ਗਿਆਨ ਸਿੰਘ ਅਲੋਵਾਲ (ਅੰਮ੍ਰਿਤਸਰ), ਸ: ਭਗਵਾਨ ਸਿੰਘ ਤੇ ਪ੍ਰਤਾਪ ਸਿੰਘ ਜ਼ਿਲਾ ਗੁਰਦਾਸਪੁਰ ਦੇ ਸਨ । ਇਕ ਭੁਜੰਗੀ ਸੰਤੋਖ ਸਿੰਘ ਤੇਜਾ ਵਹੀਲਾਂ ਨੂੰ ਜਥੇ ਵਿਚ ਨਾ ਸ਼ਾਮਲ ਕਰਨ ਪਰ ਉਸ ਨੇ ਖੂਹ ਵਿਚ ਛਾਲ ਮਾਰ ਦਿਤੀ । ਪਰ ਸਿੰਘਾਂ ਨੇ ਉਸ ਨੂੰ ਕਢ ਲਿਆ । (ਅਕਾਲੀ 18-22-24

31 ਸਾੜ ਮੁਤਾਬਿਕ 13 ਜੁਲਾਈ ਨੂੰ ਦਸਵਾਂ ਤੇ ਯਾਰ੍ਹਵਾਂ ਦੋਵੇਂ ਜਥੇ ਅੰਮ੍ਰਿਤਸਰੋਂ ਇਕੱਠੇ ਚਲੇ । ਉਸ ਦਿਨ ਲੱਖਾ ਸਿੰਘ ਰਾਮਪੁਰ, ਬਚਨ ਸਿੰਘ ਭਾਈਕੇ, ਹਰਨਾਮ ਸਿੰਘ ਖੋਜਕੀਪੁਰ ਤੇ ਜਥੇ ਦੇ ਇਕ ਮੈਂਬਰ ਫੌਜਾ ਸਿੰਘ ਨੇ ਦੀਵਾਨ ਵਿਚ ਕਿਹਾ—"ਜੇ ਅਸੀਂ ਮੋਰਚੇ ਵਿਚ ਸ਼ਹੀਦ ਹੋ ਗਏ ਤਾਂ ਸਾਡੀਆਂ ਜਾਇਦਾਦਾਂ ਦੀ ਮਾਲਕ ਸ਼੍ਰੋਮਣੀ ਕਮੇਟੀ ਹੋਵੇ, ਜੇ ਮੁੜ ਆਏ ਤਾਂ ਸੰਭਾਲ ਲਵਾਂਗੇ ।"

ਦਸਵੇਂ ਜਥੇ ਨੇ ਹੇਠ ਲਿਖੇ ਅਨੁਸਾਰ ਪੜਾ ਕੀਤੇ—ਵੇਰਕਾ 13 ਜੁਲਾਈ ਸ਼ਾਮ, ਵਰਿਆਮ 14, ਰੁਲਿਆਲੀ ਕਲਾਂ 15, ਜੈਤੋ ਸਰਜਾ (ਗੁਰਦਾਸਪੁਰ) 16, ਸਦਾ ਰੰਗ 17, ਵੀਲਾ ਬਜੂ 18, ਚੀਮਾ 19-20, ਨੰਗਲ (ਕਪੂਰਥਲਾ) 21, ਬੁਤਾਲਾ 22, ਢਿਲਵਾਂ 23, ਭੰਡਾਲ 24, ਸੁਰਖ਼ਪੁਰ 25, ਔਜਲੇ 26-27, ਢੇਸੀਆਂ 28, (ਜਲੰਧਰ) ਚਿਟੀ 29, ਸ਼ੰਕਰ 30, ਸਰੀਂਹ 31 ਜੁਲਾਈ । ਇਨ੍ਹਾਂ ਪਿੰਡਾਂ ਵਿਚ ਸੰਗਤਾਂ ਨੇ ਜਥੇ ਦੀ ਬੜੀ ਸੇਵਾ ਕੀਤੀ । ਮਾਇਆ ਤੇ ਬਸਤਰ ਭੇਟ ਕੀਤੇ । ਪਹਿਲੀ ਅਗਸਤ 1924 ਨੂੰ ਜਥਾ ਬੜਾ ਪਿੰਡ (ਜਲੰਧਰ) ਪੁਜਾ । ਇਥੋਂ ਚਲ ਕੇ

ਸਾਦਕਪੁਰ ਤਲਵੰਡੀ 2 ਤੇ 3-4 ਅਗਸਤ ਨੂੰ ਬਾਜਵੇ ਠਹਿਰਿਆ। ਬਾਜਵੇ ਤੋਂ 4 ਅਗਸਤ ਨੂੰ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਜਥਾ ਅਗਲੇ ਪੜਾ ਨੂੰ ਕੂਚ ਕਰਨ ਲਈ ਤਿਆਰ ਸੀ ਕਿ ਕਮਿਸ਼ਨਰ ਜਲੰਧਰ, ਡਿਪਟੀ ਕਮਿਸ਼ਨਰ, ਫੌਜ ਤੇ ਪੁਲਸ ਨੇ ਆ ਕੇ ਜਥੇ ਨੂੰ ਘੇਰ ਲਿਆ। ਕਮਿਸ਼ਨਰ ਨੇ ਜਥੇ ਨੂੰ ਬੈਠਣ ਦਾ ਹੁਕਮ ਦਿਤਾ। ਜਦ ਸਿੰਘ ਨਾ ਬੈਠੇ ਤਾਂ ਡੰਡਾ ਪੁਲਸ ਤੇ ਫੌਜ ਨੇ ਮਾਰ ਕੁਟਾਈ ਸ਼ੁਰੂ ਕਰ ਦਿਤੀ। ਕਈ ਸਿੰਘਾਂ ਤੇ ਸੱਟਾਂ ਵਜੀਆਂ। ਪੁਲਸ ਨੇ ਹੈਡ ਜਥੇਦਾਰ, ਜਥੇਦਾਰ, ਮੀਤ ਜਥੇਦਾਰ ਤੇ ਕੁਝ ਹੋਰ ਸਿੰਘਾਂ ਸਮੇਤ ਤੀਹ ਕੁ ਆਦਮੀਆਂ ਨੂੰ ਗ੍ਰਿਫਤਾਰ ਕਰ ਲਿਆ।

[ਸ਼੍ਰੋ: ਕਮੇਟੀ ਦਾ ਐਲਾਨ 2035, ਮਿਤੀ 7 ਅਗਸਤ 1924

ਇਸ ਮਾਰ ਕੁਟਾਈ ਬਾਰੇ ਸਰਕਾਰ ਨੇ ਇਕ ਐਲਾਨ ਜਾਰੀ ਕੀਤਾ, ਜਿਸ ਵਿਚ ਦਰਜ ਸੀ—ਇਸ ਜਥੇ ਦੇ ਆਦਮੀ ਭੜਕਾਊ ਤਕਰੀਰਾਂ ਕਰਦੇ ਸਨ। ਉਨ੍ਹਾਂ ਨੇ 2-3 ਅਗਸਤ ਦੀ ਰਾਤ ਨੂੰ ਪਿੰਡ ਬਾਜਵੇ ਵਿਚ ਇਕ ਮੁਸਲਮਾਨ ਪਟਵਾਰੀ ਤੇ ਇਕ ਹਿੰਦੂ ਕਾਨਸਟੇਬਲ ਨੂੰ ਮਾਰਿਆ। ਪਟਵਾਰੀ ਦੀਆਂ ਪਸਲੀਆਂ ਟੁਟ ਗਈਆਂ ਹਨ। ਕਾਨਸਟੇਬਲ ਦੀ ਕਿਰਪਾਨ ਨਾਲ ਬਾਂਹ ਜ਼ਖਮੀ ਹੋਈ ਹੈ। ਇਸ ਦੀ ਇਤਲਾਹ ਮਿਲਣ ਪਰ ਜਲੰਧਰ ਤੋਂ ਕਮਿਸ਼ਨਰ, ਡਿਪਟੀ ਕਮਿਸ਼ਨਰ, ਫੌਜ ਤੇ ਪੁਲਸ ਨੂੰ ਭੇਜਿਆ ਗਿਆ। 4 ਅਗਸਤ ਨੂੰ ਆਸਾ ਦੀ ਵਾਰ ਦੇ ਪਿਛੋਂ ਜਥੇ ਨੇ ਤੁਰਨਾ ਚਾਹਿਆ, ਕਮਿਸ਼ਨਰ ਨੇ ਉਸ ਨੂੰ ਰੋਕਿਆ। 25 ਆਦਮੀ ਗ੍ਰਿਫਤਾਰ ਕੀਤੇ ਗਏ ਹਨ।"

(ਅਕਾਲੀ ਪ੍ਰਦੇਸੀ, 7-8-24

ਸਰਕਾਰੀ ਐਲਾਨ ਵਿਚ ਦਿਤੇ ਵਾਕਿਆਤ ਸਹੀ ਨਹੀਂ ਜਾਪਦੇ, ਕਿਉਂਕਿ ਸ਼ਹੀਦੀ ਜਥੇ ਸ਼ਾਂਤਮਈ ਦਾ ਪ੍ਰਣ ਕਰ ਕੇ ਚਲਦੇ ਸਨ।

ਮਾਈ ਰਾਮ ਕੌਰ ਸੁਪਤਨੀ ਸ: ਅਤਰ ਸਿੰਘ ਖੈਹਰਾ ਫੌਜੂ ਸਿੰਘ ਤੇ ਉਸ ਦੀ ਨੂੰਹ ਆਸ ਕੌਰ ਸੁਪਤਨੀ ਭਾਈ ਥੰਮਣ ਸਿੰਘ ਨੇ ਦਸਵੇਂ ਜਥੇ ਨੂੰ ਲੰਗਰ ਛਕਾਉਣ ਦੀ ਬੜੀ ਸੇਵਾ ਕੀਤੀ। ਸਖਤੀ ਵੇਲੇ ਬਹੁਤ ਸਾਰੇ ਲੋਕੀ ਜਥੇ ਨਾਲ ਲਾਂਭੇ ਹੋ ਗਏ ਸਨ, ਪਰ ਉਪ੍ਰੋਕਤ ਦੋਵੇਂ ਬੀਬੀਆਂ ਨਾਲ

ਰਹੀਆਂ । ਪੁਲਸ ਨੇ ਮਾਈ ਰਾਮ ਕੌਰ ਨੂੰ ਕਿਹਾ, 'ਤੁਸੀਂ ਕਿਉਂ ਨਹੀਂ ਜਾਂਦੇ ?' ਮਾਈ ਨੇ ਉਤਰ ਦਿਤਾ–'ਮੇਰਾ ਇਕ ਪੁਤਰ ਥਾਨ ਸਿੰਘ ਜੈਤੋ ਵਿਚ ਗਿਆ ਹੈ। ਇਸ ਲਈ ਸ਼ਹੀਦੀ ਜਥੇ ਦੇ ਸਾਰੇ ਸਿੰਘ ਮੈਨੂੰ ਪੁਤਰ ਦਿਸਦੇ ਹਨ ।' ਮਾਈ ਜਥੇ ਨੂੰ ਆਪਣੇ ਪਿੰਡ ਲੈ ਗਈ। ਉਸ ਦੀ ਪ੍ਰੇਰਨਾ ਨਾਲ ਨਗਰ ਨੇ ਜਥੇ ਦੀ ਬੜੀ ਸੇਵਾ ਕੀਤੀ।

[ਰਜਿਸਟਰ ਅ: ਜਥਾ

ਜਥੇਦਾਰ ਤੇ ਮੁਖੀ ਸਿੰਘਾਂ ਦੇ ਗ੍ਰਿਫਤਾਰ ਹੋਣ ਤੋਂ ਪਿਛੋਂ ਸ਼੍ਰੋਮਣੀ ਕਮੇਟੀ ਨੂੰ ਇਸ ਦੀ ਇਤਲਾਹ ਦਿਤੀ ਗਈ। ਕਮੇਟੀ ਵਲੋਂ ਐਲਾਨ ਨੰ: 2035 (ਸਾਈਕਲੋ ਸਟਾਈਲ) ਵਿਚ ਹਾਲਾਤ ਪ੍ਰਗਟ ਕੀਤੇ । ਸ: ਮਹਿੰਦਰ ਸਿੰਘ ਢਿਲਵਾਂ ਨੇ ਜਥੇ ਨੂੰ ਨਵੇਂ ਅਹੁਦੇਦਾਰ ਚੁਣ ਕੇ ਕੂਚ ਕਰਨ ਦੀ ਸਲਾਹ ਦਿਤੀ। ਇਸ ਅਨੁਸਾਰ ਸ: ਕੰਵਰ ਸਿੰਘ ਭਰਤ ਮਠੌਲਾ ਜ਼ਿਲਾ ਗੁਰਦਾਸਪੁਰ ਨੂੰ ਹੈਡ ਜਥੇਦਾਰ, ਭਾਈ ਗਿਆਨ ਸਿੰਘ ਅਲੋਵਾਲ ਜ਼ਿਲਾ ਅੰਮ੍ਰਿਤਸਰ ਨੂੰ ਜਥੇਦਾਰ ਤੇ ਭਾਈ ਭਗਵਾਨ ਸਿੰਘ ਟਾਂਡਾ ਲੁਬਾਣਿਆਂ ਜ਼ਿਲਾ ਗੁਰਦਾਸਪੁਰ ਨੂੰ ਮੀਤ ਜਥੇਦਾਰ ਨੀਯਤ ਕਰ ਕੇ ਜਥਾ ਅਗੇ ਚਲ ਪਿਆ, ਪਰ ਇਕ ਦਿਨ ਪਛੜ ਗਿਆ।

ਦਸਵਾਂ ਜਥਾ ਜ਼ਿਲਾ ਜਲੰਧਰ ਚੋਂ ਚਲ ਕੇ ਦਰਿਆ ਪਾਰ ਹੋ ਕੇ ਸਿਧਵਾਂ ਕਲਾਂ 5 ਅਗਸਤ, ਗਾਲਬ ਕਲਾਂ 6, ਢੁਡੀਕੇ ਜ਼ਿਲਾ ਫੀਰੋਜ਼ਪੁਰ 7. ਬੁਟਰ 8, ਘੱਲੀਆਂ 9-10 ਚੰਨੂ ਵਾਲਾ 11, ਭਟੀ ਭਾਈ 12 ਤੇ ਰਣ ਸਿੰਘ ਵਾਲਾ 13 ਅਗਸਤ ਅੰਤਮ ਪੜਾ ਕਰ ਕੇ 15 ਅਗਸਤ ਨੂੰ ਜੈਤੋ ਪੁਜ ਕੇ ਗ੍ਰਿਫਤਾਰ ਹੋ ਗਿਆ। ਇਸ ਜਥੇ ਨੂੰ ਵੀ ਪਹਿਲੇ ਸ਼ਰਤਾਂ ਨਾਲ ਅਖੰਡ ਪਾਠ ਕਰਨ ਦਾ ਹੁਕਮ ਸੁਣਾਇਆ ਗਿਆ । ਪਰ ਜਥੇਦਾਰ ਨੇ ਹੁਕਮ ਮੰਨਣ ਤੋਂ ਇਨਕਾਰ ਕੀਤਾ। ਜੈਤੋ ਤੋਂ ਗ੍ਰਿਫਤਾਰ ਕਰ ਕੇ ਇਸ ਨੂੰ ਵੀ ਨਾਭੇ ਬੀੜ ਵਿਚ ਭੇਜ ਦਿਤਾ ਗਿਆ।

ਦਸਵੇਂ ਜਥੇ ਦੀ ਸੇਵਾ ਬਦਲੇ ਸ: ਨਰਿੰਦਰ ਸਿੰਘ ਨੂੰ 14 ਸਾਲ ਕੈਦ ਹੋਈ, ਜੋ ਅਪੀਲ ਵਿਚ ਤਿੰਨ ਸਾਲ ਰਹਿ ਗਈ।

[ਰਜਿ: ਅ: ਜ: ਜਲੰਧਰ

ਯਾਰੁਵਾਂ ਸ਼ਹੀਦੀ ਜਥਾ–

ਇਹ ਜਥਾ 13 ਜੁਲਾਈ 1924 ਨੂੰ ਦਸਵੇਂ ਜਥੇ ਨਾਲ ਹੀ ਅੰਮ੍ਰਿਤਸਰੋਂ ਚਲਿਆ। ਇਸ ਵਿਚ ਜ਼ਿਲਾ ਫੀਰੋਜ਼ਪੁਰ ਤੇ ਲੁਧਿਆਣੇ ਦੇ ਸਿੰਘ ਸਨ। ਇਸ ਦੇ ਹੈਡ ਜਥੇਦਾਰ ਸੰਤ ਸੰਤੋਖ ਸਿੰਘ ਬਡੂ ਵਾਲ (ਫ਼ੀਰੋਜ਼ਪੁਰ), ਮੀਤ ਜਥੇਦਾਰ ਸ: ਮਿਹਰ ਸਿੰਘ ਮੱਲਾ (ਲੁਧਿਆਣੇ), ਤੀਸਰੇ ਮੀਤ ਜਥੇਦਾਰ ਸ: ਗੁਰਦਿਆਲ ਸਿੰਘ ਬੜਾ ਪਿੰਡ (ਜਲੰਧਰ) ਸਨ। ਸ: ਅਰਜਨ ਸਿੰਘ ਦੌਧਰ (ਫੀਰੋਜ਼ਪੁਰ) ਸਕਤ੍ਰ ਸਨ। ਭਾਈ ਤੇਜਾ ਸਿੰਘ ਤੇ ਭਾਈ ਗੁਰਦਿਆਲ ਸਿੰਘ ਕੋਕਰੀ ਕਲਾਂ, ਸਜਨ ਸਿੰਘ ਵਾੜਾ, ਸ: ਲਾਲ ਸਿੰਘ ਭਾਈ ਕਾ ਦਿਆਲਪੁਰਾ ਤੇ ਸ: ਹਰਬੰਸ ਸਿੰਘ ਮਝੂ ਕੀ ਤਲਵੰਡੀ ਪੰਜ ਪਿਆਰੇ ਸਨ। ਸੰਤ ਪ੍ਰੇਮ ਸਿੰਘ ਕੋਕਰੀ ਤੇ ਸ: ਬਚਨ ਸਿੰਘ ਚੁਗਾਵਾਂ ਇਸ ਜਥੇ ਵਿਚ ਸ਼ਾਮਲ ਸਨ। ਇਸ ਜਥੇ ਦਾ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਸੀ :–

ਜ਼ਿਲਾ ਅੰਮ੍ਰਿਤਸਰ—

13 ਜੁਲਾਈ ਅੰਮ੍ਰਿਤਸਰੋਂ ਚਲ ਕੇ ਪਹਿਲਾ ਪੜਾ ਮੀਰਾਂਕੋਟ ਗੁਰੂ ਕਾ ਬਾਗ਼ 14, ਵਛੋਹਾ 15।

ਜ਼ਿਲਾ ਗੁਰਦਾਸਪੁਰ–

ਤੇਜਾ ਵਹੀਲਾ 16 ਜੁਲਾਈ ਤੇ ਡੇਰਾ ਬਾਬਾ ਨਾਨਕ 17 ਜੁਲਾਈ ਨੂੰ ਪੁਜਿਆ। ਇਥੇ ਜਥੇ ਚੋਂ ਡਾਕਟਰ ਆਤਮਾ ਸਿੰਘ ਚਲਾਣਾ ਕਰ ਗਏ। ਜਥੇ ਨੇ ਉਨ੍ਹਾਂ ਦਾ ਅੰਤਮ ਸੰਸਕਾਰ ਕੀਤਾ। ਡਾ: ਆਤਮਾ ਸਿੰਘ ਦੇ ਅੰਤਮ ਸੰਕਾਰ ਕਰਨ ਦੀਆਂ ਫੋਟੋ ਸ਼੍ਰੋਮਣੀ ਕਮੇਟੀ ਵਿਚ ਮੌਜੂਦ ਹਨ। 18 ਜੁਲਾਈ ਨੂੰ ਜਥਾ ਕਰਤਾਰਪੁਰ (ਰਾਵੀ) ਤੋਂ ਹੁੰਦਾ ਹੋਇਆ ਸ਼ਾਮ ਨੂੰ ਕੋਟਲੀ ਪੁਜਿਆ। ਇਸ ਤੋਂ ਅਗੇ ਚਲ ਕੇ ਬੂੜਾ ਡਲਾ, 19-20, ਨੈਣਾ ਕੋਟ, ਦੂਰਾਂਗਲੋ 22, ਬਰਸੋਲਾ 23, ਗੁਰਦਾਸਪੁਰ ਸ਼ਹਿਰ 24, ਤਿਬੜੀ 25, ਕਾਹਨੂੰ ਵਾਣ 26-27, ਗੁਨੂਪੁਰ 28 ਜੁਲਾਈ ਤਕ ਪ੍ਰਚਾਰ ਕਰਦਾ ਰਿਹਾ।

ਜ਼ਿਲਾ ਹੁਸ਼ਿਆਰਪੁਰ ਦੇ ਪੜਾ–

ਨੁਸ਼ਿਹਰਾ 29 ਜੁਲਾਈ, ਮੁਕੇਰੀਆਂ 30, ਹਿੰਮਤ ਪੁਰ 31, ਡਫ਼ਰ 1 ਅਗਸਤ, ਅੰਬਾਲਾ 2, ਕੰਧਾਲਾ ਜਟਾਂ 3-4 ਅਗਸਤ ।

ਜ਼ਿਲਾ ਜਲੰਧਰ ਤੇ ਪੜਾ–

ਭੋਗ ਪੁਰ 5 ਅਗਸਤ, ਕਾਲਾ ਬਕਰਾ 6, ਜੰਡੂ ਸੰਘਾ ਵਿਖੇ 7 ਅਗਸਤ ਨੂੰ ਪ੍ਰਚਾਰ ਕਰਦਾ ਹੋਇਆ ਭਾਖੜੀਆਂ ਰਿਆਸਤ ਕਪੂਰਥਲਾ ਵਿਖੇ 8 ਤੇ ਫਗਵਾੜੇ 9 ਅਗਸਤ ਨੂੰ ਟਿਕਿਆ । ਅਗੇ ਚਲ ਕੇ ਜ਼ਿਲਾ ਜਲੰਧਰ ਵਿਚ ਦਾਖ਼ਲ ਹੋਇਆ । ਢੇਸੀਆਂ ਕਾਹਨਾ 10 ਅਗਸਤ, ਰੁੜਕੀ 11, ਬਿਲਗਾ 12 ਤੇ ਸੰਗੋਵਾਲ 13 । ਬਿਲਗੇ ਵਿਚ ਜਥੇ ਦੀ ਸੇਵਾ ਕਰਨ ਬਦਲੇ ਪੁਲਸ ਨੇ ਮਿਲਖੀ ਰਾਮ, ਨਰਾਇਣ ਦਾਸ ਤੇ ਰਾਮ ਚੰਦ ਨੂੰ ਗ੍ਰਿਫਤਾਰ ਕਰ ਲਿਆ । ਸ: ਭਗਵਾਨ ਸਿੰਘ ਨੂੰ ਸਫੈਦ ਪੋਸੀ ਤੋਂ ਹਟਾ ਦਿਤਾ । ਸੰਗੋਵਾਲ ਦੇ ਪੜਾ ਤੇ ਜਥੇ ਦੀ ਸੇਵਾ ਬਦਲੇ ਜਥੇਦਾਰ ਵੀਰ ਸਿੰਘ ਪੁਆਧੜਾ ਨੂੰ ਇਕ ਸਾਲ ਦੀ ਕੈਦ ਹੋਈ ।*

[ਅਕਾਲੀ ਪ੍ਰਦੇਸੀ 26-8-2

ਜ਼ਿਲਾ ਜਲੰਧਰ ਚੋਂ ਲੰਘ ਕੇ ਜਥਾ ਲੁਧਿਆਣੇ ਵਿਚ ਦਾਖ਼ਲ ਹੋਇਆ । 14 ਅਗਸਤ ਨੂੰ ਜਥੇ ਨੇ ਚੱਕ ਜੱਟਾਂ ਵਿਚ ਪੜਾ ਕੀਤਾ । ਇਥੋਂ 15 ਨੂੰ ਲਲਤੋਂ ਪੁਜਿਆ । ਇਥੇ ਜਥੇ ਦੇ ਪੁਜਣ ਤੋਂ ਪਹਿਲੇ ਪੁਲਸ ਨੇ ਸੇਵਾ ਵਿਚ ਰੋਕ ਪਾਣ ਲਈ ਭਾਈ ਰਵੇਲ ਸਿੰਘ, ਬਚਨ ਸਿੰਘ, ਨਿਹਾਲ

---

*ਜਥੇਦਾਰ ਵੀਰ ਸਿੰਘ ਜ਼ਿਲਾ ਜਲੰਧਰ ਦੇ ਪ੍ਰਸਿਧ ਵਰਕਰ ਸਨ । ਆਪ ਨੇ 1921 ਵਿਚ ਨੰਬਰਦਾਰੀ ਛਡੀ । 3 ਸਾਲ ਕਾਂਗਰਸ ਵਿਚ ਕੈਦ ਹੋਏ । 11ਵੇਂ ਜਥੇ ਦੀ ਸੇਵਾ ਬਦਲੇ ਇਕ ਸਾਲ ਕੈਦ, 1929 ਵਿਚ ਫਿਰ ਕੈਦ । 1930-35 ਵਿਚ ਨਜ਼ਰਬੰਦ, 1935 ਕ੍ਰਿਪਾਨ ਦੇ ਮੋਰਚੇ ਵਿਚ ਕੈਦ ਹੋਏ । 1944 ਵਿਚ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਰਹੇ ।

ਸਿੰਘ, ਕੇਸਰ ਸਿੰਘ ਤੇ ਪੰਜਾਬ ਸਿੰਘ ਨੂੰ ਗ੍ਰਿਫਤਾਰ ਕਰ ਲਿਆ, ਪਰ ਸੰਗਤ ਨੇ ਜਥੇ ਦੀ ਬੜੀ ਸੇਵਾ ਕੀਤੀ। ਉਪ੍ਰੰਤ 16 ਅਗਸਤ ਨੂੰ ਜਥਾ ਛਪਾਰ ਪੁਜਿਆ। ਇਥੋਂ ਦੇ ਸ: ਮਹਿੰਦਰ ਸਿੰਘ ਐਮ. ਐਲ. ਸੀ. ਨੂੰ ਗ੍ਰਿਫਤਾਰ ਕਰ ਕੇ ਜੇਲ੍ਹ ਦੀ ਸਜ਼ਾ ਦਿਤੀ ਗਈ ਸੀ। ਰਾਤ ਮੋਹੀ ਠਹਿਰਿਆ। ਇਥੋਂ ਗਜੋਆਣਾ 17, ਰੂਮੀ 18 ਤੇ ਮਲ੍ਹੇ ਵਿਚ 19 ਅਗਸਤ ਪੜਾ ਕੀਤਾ। ਉਥੋਂ 20 ਅਗਸਤ ਨੂੰ ਚਲ ਕੇ ਬੱਡੋਵਾਲਾ ਜ਼ਿਲਾ ਫੀਰੋਜ਼ਪੁਰ ਵਿਚ ਪੁਜਿਆ। ਰਸਤੇ ਵਿਚ ਨਾਨਕ ਸਰ, ਤਖਤੂ ਪੁਰਾ ਤੇ ਹੋਰ ਪਿੰਡਾਂ ਦੀ ਸੰਗਤ ਨੇ ਜਥੇ ਦੀ ਬੜੀ ਸੇਵਾ ਕੀਤੀ, ਦੁਧ ਮਿਠਾਈ ਤੇ ਫਲ ਛਕਾਏ, ਮਾਇਆ ਤੇ ਬਸਤਰ ਭੇਟਾ ਕੀਤੇ। ਇਸ ਤੋਂ ਅਗੇ ਹਿੰਮਤ ਪੁਰ 21 ਅਗਸਤ, ਮਹੀਆਂ ਵਾਲਾ 23-24, ਮੌੜ 25, ਜੇਠੂਕੇ 26 ਅਗਸਤ ਨੂੰ ਸੰਗਤਾਂ ਨੂੰ ਧਰਮ ਪ੍ਰਚਾਰ, ਅੰਮ੍ਰਿਤ ਪ੍ਰਚਾਰ ਤੇ ਜੈਤੋ ਵਿਖੇ ਖੰਡਤ ਹੋਏ ਪਾਠ ਨੂੰ ਜਾਰੀ ਕਰਨ ਦਾ ਸੰਦੇਸ਼ਾ ਦਿਤਾ।

ਇਸ ਇਲਾਕੇ ਵਿਚ ਕੁਝ ਪਿਡ ਰਿਆਸਤੀ ਸਨ, ਜਿਨ੍ਹਾਂ ਵਿਚ ਪੁਲਸ ਨੇ ਜਥੇ ਦੀ ਸੇਵਾ ਬਦਲੇ ਬੜੀ ਸਖਤੀ ਕੀਤੀ। ਜਦ ਜਥਾ ਮੌੜ ਤੋਂ ਅਗੇ ਚਲਿਆ ਤਾਂ ਪਿੰਡ ਦਰਾਜ ਦੀ ਸੰਗਤ ਨੇ ਜਥੇ ਲਈ ਚਾਹ ਦੁਧ ਤਿਆਰ ਕੀਤਾ। ਪੁਲਸ ਨੇ ਦੁਧ ਡੋਲ੍ਹ ਦਿਤਾ ਤੇ ਪ੍ਰਬੰਧਕਾਂ ਨੂੰ ਮਾਰ ਕੁਟਾਈ ਕੀਤੀ। ਕਈ ਲੋਕਾਂ ਨੂੰ ਘਰਾਂ ਵਿਚ ਡੱਕ ਦਿਤਾ ਗਿਆ। ਪੁਲਸ ਦਾ ਕੁਟਿਆ ਹੋਇਆ ਇਕ ਭਾਈ ਫਤਹ ਸਿੰਘ ਪਿੰਡ ਦਰਾਜ 31 ਅਗਸਤ 1924 ਨੂੰ ਚਲਾਣਾ ਕਰ ਗਿਆ।

27 ਅਗਸਤ ਨੂੰ ਜੇਠੂਕੇ ਤੋਂ ਜਥਾ ਅਗ ਚਲ ਪਿਆ। ਭੂੰਦੜ ਆਦਿਕ ਪਿੰਡਾਂ ਤੋਂ ਹੁੰਦਾ ਹੋਇਆ ਭੁਚੋ ਮੰਡੀ 28 ਅਗਸਤ, ਗੋਬਿੰਦ 29-30, ਭਖਰੀਪੁਰ ਰਿਆਸਤ ਫਰੀਦਕੋਟ ਵਿਚ 31 ਅਗਸਤ ਨੂੰ ਅੰਤਮ ਪੜਾ ਕਰ ਕੇ 1 ਸਤੰਬਰ 1924 ਨੂੰ ਜੈਤੋ ਪੁਜ ਕੇ ਪਹਿਲੇ ਜੱਥਿਆਂ ਵਾਂਗੂ ਗ੍ਰਿਫ਼ਤਾਰ ਹੋ ਗਿਆ। ਇਸ ਜਥੇ ਨੂੰ ਵੀ ਜੈਤੋ ਤੋਂ ਨਾਭੇ ਬੀੜ ਵਿਚ ਭੇਜ ਦਿਤਾ ਗਿਆ। ਗਿਆਰਾਂ ਮਹੀਨੇ ਇਹ ਜਥਾ ਜੇਲ੍ਹ ਵਿਚ ਰਿਹਾ।

ਬਾਰ੍ਹਵਾਂ ਸ਼ਹੀਦੀ ਜੱਥਾ–

17 ਜੁਲਾਈ 1924 ਨੂੰ ਪੰਜ ਸੌ ਜ਼ਿੰਦਾ ਸ਼ਹੀਦਾਂ ਦਾ ਬਾਰ੍ਹਵਾਂ ਜੱਥਾ ਸ੍ਰੀ ਅਕਾਲ ਤਖਤ ਸਾਹਿਬ ਦੇ ਹਜ਼ੂਰ ਸ਼ਾਂਤਮਈ ਦਾ ਪ੍ਰਣ ਲੈ ਕੇ ਜੈਤੋ ਨੂੰ ਰਵਾਨਾ ਹੋਇਆ। ਇਸ ਦੇ ਵੱਡੇ ਜਥੇਦਾਰ ਸ: ਸੁਚਾ ਸਿੰਘ ਮੋਗਾ ਤੇ ਜਥੇਦਾਰ ਭਾਈ ਕੰਵਰ ਸਿੰਘ ਸਨ।

ਇਸ ਜਥੇ ਵਿਚ ਜ਼ਿਲਾ ਫੀਰੋਜ਼ਪੁਰ ਤੇ ਲੁਧਿਆਣੇ ਦੇ ਸਿੰਘ ਸਨ। ਨਾਗਪੁਰ, ਦਿਲੀ ਤੇ ਕਲਕੱਤੇ ਦੇ ਸਿੰਘ ਵੀ ਇਸ ਜਥੇ ਵਿਚ ਸ਼ਾਮਲ ਸਨ! 2 ਵਜੇ ਦੁਪਹਿਰ ਦੇ ਪਿਛੋਂ ਇਹ ਜਥਾ ਅਕਾਲ ਤਖਤ ਸਾਹਿਬ ਹਾਜ਼ਰ ਹੋਇਆ। ਹੁਕਮ ਲੈ ਕੇ ਬੜੀ ਸਜ ਧਜ ਨਾਲ ਦਰਬਾਰ ਸਾਹਿਬ ਮਥਾ ਟੇਕ ਕੇ ਪ੍ਰਕਰਮਾ ਕਰਦਾ ਹੋਇਆ ਜੈਤੋ ਵਲ ਰਵਾਨਾ ਹੋਇਆ। ਸੋਹਲ ਭੱਟੀ 18 ਅਗਸਤ ਪੋਹੂਵਿੰਡ 19, ਬੇਪਾਰਾਇ 20, ਦਾਸੂਵਾਲ 11, ਰਤੋਕੇ ਜ਼ਿਲਾ ਲਾਹੌਰ 22-23 ਅਗਸਤ ਨੂੰ ਕਿਆਮ ਕਰ ਕੇ 24 ਤਰੀਕ ਨੂੰ ਖਾਰੇ ਪੁਜਿਆ। ਰਸਤੇ ਵਿਚ ਸੰਗਤਾਂ ਨੇ ਜਥੇ ਦੀ ਬੜੀ ਆਉ ਬਾਗਤ ਤੇ ਸੇਵਾ ਕੀਤੀ। 25 ਅਗਸਤ ਨੂੰ ਖਾਰੇ ਤੋਂ ਚਲ ਕੇ ਜਥਾ ਸਹਾਰੀ ਪੁਜਿਆ। ਇਸ ਤੋਂ ਅਗੇ ਖੁਡੀਆਂ 27, ਢਾਊਕੇ ਵਿਖੇ 28 ਅਗਸਤ ਨੂੰ ਠਹਿਰਿਆ। ਇਥੋਂ ਅਗੇ ਜਥੇ ਨੇ ਦਰਿਆ ਪਾਰ ਕਰ ਕੇ ਜ਼ਿਲਾ ਫੀਰੋਜ਼ਪੁਰ ਵਿਚ ਦਾਖਲ ਹੋਣਾ ਸੀ। ਪਰ ਦਰਿਆ ਵਿਚ ਹੜ ਆਉਣ ਕਰਕੇ ਜਥੇ ਨੇ ਬੇੜੀਆਂ ਵਿਚ ਲੰਘਣਾ ਮੁਨਾਸਬ ਨਾ ਸਮਝਿਆ, ਇਸ ਲਈ ਗੰਡਾ ਸਿੰਘ ਤੋਂ ਪੁਲ ਰਾਹੀਂ ਪਾਰ ਹੋ ਕੇ 28 ਅਗਸਤ ਨੂੰ ਜ਼ਿਲਾ ਫੀਰੋਜ਼ਪੁਰ ਵਿਚ ਦਾਖਲ ਹੋ ਗਿਆ। 29 ਅਗਸਤ ਨੂੰ ਜਥੇ ਦਾ ਪੜਾ ਫੀਰੋਜ਼ਪੁਰ ਸ਼ਹਿਰ ਵਿਚ ਹੋਇਆ। ਇਥੇ ਸੰਗਤ ਨੇ ਬੜੀ ਸੇਵਾ ਕੀਤੀ। ਇਥੋਂ ਚਲ ਕੇ ਝੋਕ ਸ਼ਾਮ ਸਿੰਘ 30 ਅਗਸਤ, ਗੁਰੂ ਹਰਿ ਸਹਾਇ ਤੋਂ 31 ਅਗਸਤ ਨੂੰ ਪੜਾ ਕਰ ਕੇ ਜ਼ਿਲਾ ਫੀਰੋਜ਼ਪੁਰ ਦੇ ਕਈ ਪਿੰਡਾਂ ਦੌਰਾ ਕਰਦਾ ਹੋਇਆ 7 ਸਤੰਬਰ ਨੂੰ ਮਲੋਟ ਪੁਜਾ।

ਸ਼੍ਰੋਮਣੀ ਕਮੇਟੀ ਦੇ ਐਲਾਨ ਨੰਬਰ 2047 ਵਿਚ ਲਿਖਿਆ ਹੈ ਕਿ

ਕਿ ਮਲੌਟ ਵਿਚ ਰਾਤ ਸਮੇਂ ਬਾਰ੍ਹਵੇਂ ਜਥੇ ਦੇ ਲੰਗਰ ਦੀ ਦਾਲ ਵਿਚ ਕਿਸੇ ਪਾਪੀ ਨੇ ਜ਼ਹਿਰ ਪਾ ਦਿਤਾ । ਡਾਕਟਰ ਨੂੰ ਦਾਲ ਸਬੰਧੀ ਕੁਝ ਸ਼ੱਕ ਪੈ ਗਿਆ । ਉਸ ਨੇ ਦਾਲ ਵਰਤਾਣੀ ਬੰਦ ਕਰ ਦਿਤੀ ਤੇ ਕੜਾਹ ਪ੍ਰਸ਼ਾਦ ਵਰਤਾਉਣ ਲਈ ਕਿਹਾ । ਪਹਿਲੇ ਕੜਾਹ ਪ੍ਰਸ਼ਾਦ ਤਕਸੀਮ ਕੀਤਾ ਗਿਆ, ਪਰ ਉਸ ਵਿਚ ਵੀ ਜ਼ਹਿਰ ਸੀ । ਜਥੇ ਚੋਂ ਪੰਜਾਹ ਕੁ ਸਿੰਘਾਂ ਨੇ ਕੜਾਹ ਪ੍ਰਸ਼ਾਦ ਖਾਧਾ ਹੋਵੇਗਾ ਕਿ ਉਨ੍ਹਾਂ ਨੂੰ ਉਪਰਛਲਾਂ ਆ ਗਈਆਂ । ਇਸ ਪਰ ਬਾਕੀ ਜਥੇ ਨੇ ਪ੍ਰਸ਼ਾਦ ਨਾ ਛਕਿਆ । ਪਿਛੋਂ ਪਤਾ ਲਗਾ ਕਿ ਇਹ ਜ਼ਹਿਰ ਜਥੇ ਨੂੰ ਮਾਰਨ ਲਈ ਕਿਸੇ ਝੋਲੀਚੁਕ ਨੇ ਮਿਲਾ ਦਿਤਾ ਸੀ । ਜ਼ਹਿਰ ਦਾ ਵੇਲੇ ਸਿਰ ਪਤਾ ਲਗ ਜਾਣ ਕੇ ਜਥੇ ਦਾ ਬਚਾਓ ਹੋ ਗਿਆ ।

ਇਹ ਜੱਥਾ ਜ਼ਿਲਾ ਫ਼ੀਰੋਜ਼ਪੁਰ ਦੇ ਪਿੰਡਾਂ ਵਿਚ ਪ੍ਰਚਾਰ ਕਰਦਾ ਹੋਇਆ 14 ਸਤੰਬਰ ਨੂੰ ਜੈਤੋ ਵਿਚ ਪੁਜ ਕੇ ਗ੍ਰਿਫਤਾਰ ਤੇ ਕੈਦ ਹੋਇਆ ।

### ਤੇਰ੍ਹਵਾਂ ਸ਼ਹੀਦੀ ਜਥਾ—

ਪੰਜ ਸੌ ਸਿੰਘਾਂ ਦਾ ਤੇਰ੍ਹਵਾਂ ਸ਼ਹੀਦੀ ਜੱਥਾ 18 ਸਤੰਬਰ 1924 ਨੂੰ ਅੰਮ੍ਰਿਤਸਰੋਂ ਚਲਿਆ । ਇਸ ਦੇ ਵੱਡੇ ਜਥੇਦਾਰ ਭਾਈ ਲਖਾ ਸਿੰਘ ਪਿੰਡ ਜਹਾਨ ਸ਼ਾਹ ਜ਼ਿਲਾ ਗੁਜਰਾਂਵਾਲਾ ਤੇ ਮੀਤ ਜਥੇਦਾਰ ਸ: ਅਰਜਨ ਸਿੰਘ ਜ਼ਿਲਾ ਲੁਧਿਆਣਾ ਸਨ । ਇਸ ਜਥੇ ਵਿਚ ਜ਼ਿਲਾ ਗੁਜਰਾਂਵਾਲਾ ਸਿਆਲਕੋਟ, ਲੁਧਿਆਣਾ ਤੇ ਹੋਰ ਕਈ ਜ਼ਿਲਿਆਂ ਦੇ ਮਿਲੇ ਜੁਲੇ ਸਿੰਘ ਸਨ ।

ਸ਼ਾਮ ਨੂੰ ਪੰਜ ਵਜੇ ਇਹ ਜਥਾ ਅਕਾਲ ਤਖਤ ਸਾਹਿਬ ਹਾਜ਼ਰ ਹੋਇਆ । ਦੋਵੇਂ ਜਥੇ ਇਕੱਠੇ ਬੈਠੇ ਹੋਏ ਸਨ । ਉਸ ਵਕਤ ਇਕ ਮਾਈ ਨੇ ਇਕ ਨਿੱਕਾ ਜਿਹਾ ਬੱਚਾ ਮੋਢੇ ਤੇ ਚੁਕ ਕੇ ਸ਼ਹੀਦੀ ਜਥੇ ਦੀ ਭੇਟ ਕੀਤਾ । ਸੰਗਤ ਨੇ ਉਸ ਦਾ ਨਾਮ ਪੰਜ ਹਜ਼ਾਰੀ ਰਖਿਆ । ਇਹ ਬੱਚਾ ਜ਼ਿਲਾ ਲਾਹੌਰ ਦਾ ਸੀ, ਜੋ ਹੁਣ ਸਰਦਾਰ ਰਘੁਬੀਰ ਸਿੰਘ 'ਪੰਜ ਹਜ਼ਾਰੀ' ਨਾਮ ਤੋਂ ਪ੍ਰਸਿਧ ਹਨ । ਕਲਕੱਤੇ ਵਿਚ ਕੰਮ ਕਾਜ ਕਰਦੇ ਤੇ ਸਿੰਘ ਸਭਾ ਕਲਕਤਾ ਦੇ ਸਕੱਤ੍ਰ ਹਨ ।

ਜਥੇਦਾਰ ਅਕਾਲ ਤਖਤ ਸਾਹਿਬ ਵਲੋਂ ਤੇਰ੍ਹਵੇਂ ਸ਼ਹੀਦੀ ਜਥੇ ਨੂੰ ਜੈਤੋ ਵਿਖੇ ਅਖੰਡਪਾਠ ਜਾਰੀ ਕਰਨ ਦਾ ਹੁਕਮ ਦਿਤਾ ਗਿਆ। ਜਥੇ ਵਲੋਂ ਇਕ ਅੰਤਮ ਸੰਦੇਸ਼ਾ ਪੰਥ ਦੇ ਨਾਮ ਪੜ੍ਹਿਆ ਗਿਆ, ਜਿਸ ਦਾ ਪਹਿਲਾ ਬੰਦ ਇਸ ਪ੍ਰਕਾਰ ਹੈ :–

ਪੰਥ ਖਾਲਸਾ ਲਾਲਸਾ ਹੋਰ ਛਡ ਕੇ,
ਸੋਚ ਸਾਚ ਬਹੁਤਾ ਤੇਰੀ ਸ਼ਰਨ ਆਏ।
ਸਾਡਾ ਮਾਣ ਤੂੰਹੇਂ ਸਾਡਾ ਤਾਣ ਤੂੰਹੇਂ,
ਅਸੀਂ ਬੇਨਤੀ ਅੰਤ ਦੀ ਕਰਨ ਆਏ।
ਜਿਸਮ ਜਾਨ ਸਮਾਨ ਹੈ ਸਭ ਤੇਰਾ,
ਤੇਰੀ ਚੀਜ਼ ਤੇਰੇ ਅਗੇ ਧਰਨ ਆਏ।
ਜਰੀ ਜਾਂਵਦੀ ਨਹੀਂ ਤੌਹੀਨ ਸਾਥੋਂ,
ਸਾਨੂੰ ਸਿਦਕ ਬਖਸ਼ੀਂ ਅਸੀਂ ਮਰਨ ਆਏ।

ਅਰਦਾਸਾ ਸੋਧ ਕੇ, ਹੁਕਮ ਲੈ ਕੇ, ਪੰਜਾਂ ਨਿਸ਼ਾਨ ਸਾਹਿਬਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਲਕੀ ਤੇ ਬੈਂਡ ਸਮੇਤ ਸ਼ਾਮ ਨੂੰ 7 ਵਜੇ ਅਕਾਲ ਤਖਤ ਸਾਹਿਬ ਤੋਂ ਜੈਤੋ ਨੂੰ ਇਹ ਜੱਥਾ ਰਵਾਨਾ ਹੋਇਆ। ਜੱਥੇ ਨੇ ਪਹਿਲੇ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਿਆ। ਪ੍ਰਕਰਮਾ ਕੀਤੀ ਸ਼ਹਿਰ ਦੇ ਬਜ਼ਾਰਾਂ ਵਿਚੋਂ ਜਲੂਸ ਦੀ ਸ਼ਕਲ ਵਿਚ ਹੁੰਦਾ ਹੋਇਆ ਰਾਤ ਦੇ 10 ਵਜੇ ਸ਼ਹਿਰੋਂ ਬਾਹਰ ਹੋਇਆ।

19 ਸਤੰਬਰ ਨੂੰ ਜਥੇ ਨੇ ਗੁਰੂ ਕਾ ਬਾਗ ਤਸੀਲ ਅਜਨਾਲਾ ਵਿਚ ਪੜਾ ਕੀਤਾ। 20 ਸਤੰਬਰ ਨੂੰ ਸਵੇਰੇ ਪ੍ਰਸ਼ਾਦ ਪਾਣੀ ਛਕ ਕੇ ਜਥੇ ਨੇ ਅਗਲਾ ਪੜਾ ਗਗੋਮਾਹਲ ਵਲ ਕੂਚ ਕੀਤਾ। ਰਸਤੇ ਵਿਚ ਕਈ ਪਿੰਡਾਂ ਨੇ ਜਥੇ ਦੀ ਸੇਵਾ ਕੀਤੀ।

ਗਗੋ ਮਾਹਲ ਦੇ ਜ਼ੈਲਦਾਰ ਜਵੰਦ ਸਿੰਘ ਨੇ ਕੋਸ਼ਸ਼ ਕੀਤੀ ਕਿ ਜਥਾ ਉਥੇ ਪੜਾ ਨਾ ਕਰੇ ਤੇ ਪਿੰਡ ਤੇ ਇਲਾਕੇ ਦੀ ਸੰਗਤ ਸੇਵਾ ਵੀ ਨਾ ਕਰੇ। ਇਸ ਲਈ ਉਸ ਨੇ ਪੁਲਸ ਨਾਲ ਮਿਲ ਕੇ ਕੁਝ ਲੋਕਾਂ ਨੂੰ ਘਰਾਂ ਵਿਚ ਕੈਦ ਕਰਵਾ ਦਿਤਾ। ਜਥਾ ਸੜਕ ਦੇ ਨਾਲ ਇਕ ਪਾਸੇ

ਕੈਂਪ ਲਾ ਕੇ ਬੈਠ ਗਿਆ । ਉਸ ਵਕਤ ਤਸੀਲਦਾਰ ਅਜਨਾਲਾ ਤੇ ਥਾਣੇਦਾਰ ਵੀ ਪੁਜ ਚੁਕੇ ਸਨ । ਸ਼ਾਮ ਪੈ ਚੁਕੀ ਸੀ । ਜ਼ੈਲਦਾਰ ਜਵੰਦ ਸਿੰਘ ਨੇ ਜਥੇਦਾਰ ਨੂੰ ਕਿਹਾ—"ਮੈਂ ਤੁਹਾਨੂੰ ਇਸ ਪਿੰਡ ਨਹੀਂ ਉਤਰਨ ਦੇਵੇਗਾ ।" ਜਥੇ ਦੇ ਸਿੰਘਾਂ ਨੇ ਉਸ ਨੂੰ ਕਿਹਾ—"ਅਸੀਂ ਤੈਥੋਂ ਸੇਵਾ ਨਹੀਂ ਕਰਾਉਣੀ । ਸਾਡੇ ਇਥੇ ਉਤਰਨ ਵਿਚ ਤੇਰਾ ਕੀ ਨੁਕਸਾਨ ਹੈ ?' ਪਰ ਜ਼ੈਲਦਾਰ ਨੇ ਕੋਈ ਗੱਲ ਨਾ ਸੁਣੀ । ਉਸ ਨੇ ਜਥੇ ਨੂੰ ਕੁਟਾਣ ਲਈ ਬਦਮਾਸ਼ ਇਕੱਠੇ ਕੀਤੇ ਹੋਏ ਸਨ । ਪੁਲਸ ਨਾਲ ਗਲ ਗਿਣੀ ਮਿਥੀ ਹੋਈ ਸੀ । ਸ਼ਹੀਦੀ ਜਥਾ ਰਹਿਰਾਸ ਦਾ ਪਾਠ ਕਰਨ ਲਗਾ ਸੀ ਕਿ ਜ਼ੈਲਦਾਰ ਦੇ ਸਦੇ ਹੋਏ ਬਦਮਾਸ਼ਾਂ ਨੇ ਅੰਨੇਵਾਹ ਮਾਰ ਕੁਟਾਈ ਸ਼ੁਰੂ ਕਰ ਦਿਤੀ । ਜਥੇ ਦੇ ਸਿੰਘ ਬਿਲਕੁਲ ਸ਼ਾਂਤ ਰਹੇ । ਮਾਰ ਕੁਟਾਈ ਨਾਲ ਕੋਈ 150 ਸਿੰਘ ਜ਼ਖਮੀ ਹੋ ਗਏ । ਇਸ ਦੀ ਖ਼ਬਰ ਰਾਤ ਨੂੰ ਅੰਮ੍ਰਿਤਸਰ ਪੁਜ ਗਈ । ਜੱਥੇ ਦੀ ਹਾਲਤ ਦੇਖਣ ਲਈ ਡਾਕਟਰ ਕਿਚਲੂ, ਸੀ ਰੂਪ ਲਾਲ ਪੁਰੀ ਸਕੱਤ੍ਰ ਕਾਂਗਰਸ ਕਮੇਟੀ, ਗਿਆਨੀ ਹੀਰਾ ਸਿੰਘ 'ਦਰਦ', ਮਰਮ ਪੱਟੀ ਕਰਨ ਲਈ ਡਾਕਟਰ ਤੇ ਕੰਪੌਂਡਰ ਰਾਤ ਦੇ 12 ਵਜੇ ਇਕ ਮੋਟਰ ਵਿਚ ਸਵਾਰ ਹੋ ਕੇ ਗਗੋ ਮਾਹਲ ਪੁਜੇ । ਡਾਕਟਰਾਂ ਨੇ ਜ਼ਖ਼ਮੀਆਂ ਦੀ ਸੰਭਾਲ ਕੀਤੀ । ਕੌਮੀ ਲੀਡਰਾਂ ਨੇ ਸਾਰੇ ਹਾਲਾਤ ਦੀ ਪੜਤਾਲ ਕੀਤੀ । ਉਨ੍ਹਾਂ ਨੇ ਇਸ ਦੀ ਰੀਪੋਰਟ ਸ਼੍ਰੋਮਣੀ ਕਮੇਟੀ ਨੂੰ ਭੇਜੀ । ਸਾਰੇ ਸਮਾਚਾਰ ਪ੍ਰੈਸ ਵਿਚ ਪ੍ਰਕਾਸ਼ਤ ਕਰਾਏ ।

'ਡਾਢੇ ਦਾ ਸੌ ਸਤੀਂ ਵੀਹ' ਦੀ ਕਹਾਵਤ ਅਨੁਸਾਰ ਪੁਲਸ ਨੇ ਮਾਰ ਕੁਟਾਈ ਦੇ ਸਿਲਸਿਲੇ ਵਿਚ ਦਸ ਸਿੰਘ ਸ਼ਹੀਦੀ ਜੱਥੇ ਦੇ ਤੇ ਦੋ ਬਾਹਰੋਂ ਗ੍ਰਿਫਤਾਰ ਕੀਤੇ ।

ਗੱਗੋ ਮਾਹਲ ਤੋਂ 20 ਸਤੰਬਰ ਨੂੰ ਜਥਾ ਕੂਚ ਕਰ ਕੇ ਦਰਿਆ ਰਾਵੀ ਤੋਂ ਪਾਰ ਜ਼ਿਲਾ ਸਿਆਲਕੋਟ ਵਿਚ ਦਾਖਲ ਹੋਇਆ । ਸਿਆਲ ਕੋਟ ਦੇ ਜ਼ਿਲੇ ਵਿਚ ਜਥੇ ਨੇ ਹੇਠ ਲਿਖੇ ਅਨੁਸਾਰ ਦੌਰਾ ਕੀਤਾ—ਵਧਾਈ ਚੀਮਾ 21 ਸਤੰਬਰ, ਨਾਰੋਵਾਲ 22-23, ਦਾਤੇ ਵਾਲ 24, ਕਲਾਸ ਵਾਲਾ 25, ਸੰਤਲ 26, ਗੁਨਾ 27, ਬਾਬੇ ਦੀ ਬੇਰ ਸਿਆਲਕੋਟ

28-29 ਨੂੰ ਉਗੋ ਕੇ 30 ਸਤੰਬਰ ਨੂੰ ਪੜਾ ਕਰ ਕੇ ਪਹਿਲੀ ਅਕਤੂਬਰ ਨੂੰ ਬਲੱਗਣ ਪੁਜਿਆ।

ਇਥੋਂ ਚਲ ਕੇ 2 ਅਕਤੂਬਰ ਨੂੰ ਜਥਾ ਵਜ਼ੀਰਾਬਾਦ ਪੁਜਿਆ। ਗੁਰੂ ਕੋਠੇ ਦੇ ਦਰਸ਼ਨ ਕਰਦਾ ਹੋਇਆ 3 ਅਕਤੂਬਰ ਨੂੰ ਗੁਜਰਾਤ ਠਹਿਰਿਆ। ਇਥੇ ਹਿੰਦੂਆਂ ਮੁਸਲਮਾਨਾਂ ਤੇ ਸਿਖਾਂ ਨੇ ਜਥੇ ਦਾ ਸਵਾਗਤ ਕੀਤਾ। ਇਸ ਤੋਂ ਅਗੇ ਜਥੇ ਨੇ ਹੇਠ ਲਿਖੇ ਅਨੁਸਾਰ ਜ਼ਿਲਾ ਗੁਜਰਾਤ ਦਾ ਦੌਰਾ ਕੀਤਾ-ਲਾਲਾ ਮੂਸਾ 4 ਅਕਤੂਬਰ, ਬਰਨਾਲੀ 5, ਖਾਰੀਆਂ 6, ਡਿੰਗਾ 7, ਚੇਲੀਆਂ ਵਾਲਾ 8. ਮੰਡੀ ਬਹਾਉਦੀਨ 9. ਮਾਂਗਟ 10, ਫਾਲੀਆਂ 11 ਤੇ ਜੂਕਾਲੀਆਂ 12-13 ਅਕਤੂਬਰ। ਇਥੋਂ ਚਲ ਕੇ ਦਰਿਆ ਝਨਾਂ ਪਾਰ ਕਰ ਕੇ ਜਥੇ ਨੇ ਜ਼ਿਲਾ ਗੁਜਰਾਂਵਾਲੇ ਵਿਚ ਪ੍ਰਵੇਸ਼ ਕੀਤਾ।

ਰਾਮ ਨਗਰ 14, ਅਕਾਲ ਗੜ੍ਹ 15, ਕਲੀਆਂ ਵਾਲਾ 16, ਦੁਪਹਿਰ ਹਾਫਜ਼ਾਬਾਦ ਕਟ ਕੇ 17 ਅਕਤੂਬਰ ਸ਼ਾਮ ਨੂੰ ਪਿੰਡ ਜਲਨ ਪੁਜਿਆ। ਇਥੋਂ ਚਲ ਕੇ 18 ਅਕਤੂਬਰ ਨੂੰ ਕਿਲ੍ਹਾ ਦੀਦਾਰ ਸਿੰਘ ਤੋਂ ਹੋ ਕੇ 19-20 ਦੇ ਜਥੇ ਨੂੰ ਗੁਜਰਾਂਵਾਲੇ ਸ਼ਹਿਰ ਕਿਆਮ ਕੀਤਾ। ਉਸ ਵਕਤ ਜੈਤੋ ਵਿਚ ਪੰਝੀਆਂ 2 ਦੇ ਰੂਪ ਵਿਚ ਅਠ ਹਜ਼ਾਰ ਸਿੰਘ, ਪੰਜ ਪੰਜ ਸੌ ਦੇ ਰੂਪ ਵਿਚ ਛੇ ਹਜ਼ਾਰ ਸਿੰਘ ਅਤੇ ਪੰਜ ਹਜ਼ਾਰ ਸਿੰਘ ਭਾਈ ਫੇਰੂ ਦੇ ਮੋਰਚੇ ਵਿਚ ਗ੍ਰਿਫਤਾਰ ਜਾਂ ਕੈਦ ਹੋ ਚੁਕੇ ਸਨ। ਇਕ ਹਜ਼ਾਰ ਦੇ ਵਿਰੁਧ ਫੌਜਦਾਰੀ ਕੇਸ ਚਲਦੇ ਸਨ।

[ਅਕਾਲੀ ਪ੍ਰਦੇਸੀ 18-10-24

ਅਗੇ ਚਲ ਕੇ ਐਮਨਾਬਾਦ 21, ਕਾਮੋਂਕੀ 22, ਕਿਲ੍ਹਾ ਰਾਇ ਸਿੰਘ 23 ਤੇ ਰਤਾਲੀ ਵਿਰਕਾਂ 24 ਅਕਤੂਬਰ ਨੂੰ ਪੜਾ ਕਰ ਕੇ ਜਥੇ ਨੇ ਜ਼ਿਲਾ ਸ਼ੇਖੂਪੁਰਾ ਵਿਚ ਪ੍ਰਵੇਸ਼ ਕੀਤਾ। ਚਕ ਗੁਰਦਾਸ, ਖਾਰਿਆਂ ਵਾਲਾ, ਈਸ਼ਰਕੇ, ਕੱਕੀ ਮਾਨਾਂ ਵਾਲਾ, ਬਹੋੜੀ ਚੱਕ, ਮਰੜ੍ਹ 41, ਕੋਟਲਾ ਕਾਹਲਵਾਂ ਤੇ ਚੂਹੜਕਾਣਾ ਪਿੰਡਾਂ ਵਿਚ ਅਕਤੂਬਰ ਤੇ ਅਧਾ ਨਵੰਬਰ ਤਕ ਦੌਰਾ ਕਰ ਕੇ ਜ਼ਿਲਾ ਲਾਇਲਪੁਰ ਦੇ ਚਕਾਂ ਵਿਚ ਗਿਆ।

ਇਸ ਜਥੇ ਨੇ ਦਸੰਬਰ 1924 ਦਾ ਅਧਾ ਮਹੀਨਾ ਮਿੰਟਗੁਮਰੀ

ਵਿਚ ਦੌਰਾ ਕੀਤਾ। ਕਬੀਰ ਵਾਲਾ, ਟਿਬਾ ਅਬੋਹਰ, ਨਾਨਕਸਰ, ਪਾਕ ਪਟਨ, ਭੂਮਣ ਸ਼ਾਹ ਆਦਿਕ ਪਿੰਡਾਂ ਵਿਚ ਪ੍ਰਚਾਰ ਕਰਦਾ ਰਿਹਾ।

ਇਸ ਤੋਂ ਉਪ੍ਰੰਤ ਜ਼ਿਲਾ ਲਾਹੌਰ ਵਿਚ ਦਾਖਲ ਹੋਇਆ। 13 ਦਸੰਬਰ 1924 ਨੂੰ ਜਥਾ ਪਿੰਡ ਮਦਰ ਖਾਈ ਵਿਚ ਠਹਿਰਿਆ ਹੋਇਆ ਸੀ ਕਿ ਸ: ਜਨਮੇਜਾ ਸਿੰਘ ਨੇ ਬੰਦੂਕ ਚਲਾਈ, ਜਿਸ ਨਾਲ ਜਥੇ ਦਾ ਇਕ ਸਿੰਘ ਭਾਈ ਬਲਵੰਤ ਸਿੰਘ ਜ਼ਖ਼ਮੀ ਹੋ ਗਿਆ। ਇਸ ਸਬੰਧੀ ਅਕਾਲੀ ਪ੍ਰਦੇਸੀ ਅਖਬਾਰ ਦੀ ਖਬਰ ਇਹ ਸੀ ਕਿ ਜਨਮੇਜਾ ਸਿੰਘ ਨੇ ਜਥੇ ਪਰ ਗੋਲੀ ਚਲਾਈ। ਪਰ ਇਸ ਬਾਰੇ ਸਰਕਾਰੀ ਬਿਆਨ ਜਾਰੀ ਕੀਤਾ ਗਿਆ। ਉਸ ਵਿਚ ਦਸਿਆ ਸੀ ਕਿ ਜਨਮੇਜਾ ਸਿੰਘ ਨੇ ਛਪੜ ਵਿਚ ਇਕ ਬਤਖ਼ ਤੇ ਗੋਲੀ ਚਲਾਈ ਸੀ, ਜਿਸ ਨਾਲ ਜਥੇ ਦਾ ਇਕ ਸਿੰਘ ਜ਼ਖਮੀ ਹੋ ਗਿਆ।

ਜ਼ਿਲਾ ਲਾਹੌਰ ਦੇ ਪਿੰਡਾਂ ਵਿਚੋਂ ਹੋ ਕੇ ਜਥਾ ਜ਼ਿਲਾ ਫੀਰੋਜ਼ਪੁਰ ਵਿਚ ਦਾਖਲ ਹੋਇਆ। ਤ੍ਰਖਾਣ ਵਾਲਾ, ਗੱਦੋ ਡੋਬ ਤੇ ਕਈ ਪਿੰਡਾਂ ਵਿਚ ਪਰਚਾਰ ਕਰਦਾ ਹੋਇਆ 17 ਜਨਵਰੀ 1925 ਨੂੰ ਜੈਤੋ ਪੁਜ ਕੇ ਜਥਾ ਗ੍ਰਿਫ਼ਤਾਰ ਹੋ ਗਿਆ।

ਪਿਛਲੇ ਸਾਰੇ ਸ਼ਹੀਦੀ ਜਥਿਆਂ ਨਾਲੋਂ ਇਸ ਦਾ ਪ੍ਰੋਗਰਾਮ ਬਹੁਤਾ ਲੰਮਾ ਸੀ। ਇਸ ਵਿਚ ਸ਼੍ਰੋਮਣੀ ਕਮੇਟੀ ਨੂੰ ਕਈ ਵੇਰ ਤਬਦੀਲੀ ਕਰਨੀ ਪਈ।

ਜਥੇਦਾਰਾਂ ਨੂੰ ਨਾਭੇ ਵਿਚ ਕੈਦ–

ਅਕਤੂਬਰ 1924 ਵਿਚ ਨਾਭੇ ਦੇ ਹਾਕਮਾਂ ਨੇ ਹੇਠ ਲਿਖੇ ਸਿੰਘਾਂ ਨੂੰ ਜ਼ੇਰ ਦਫ਼ਾ 29 ਮੁਕੱਦਮਾ ਚਲਾ ਕੇ ਤਿੰਨ ਮਹੀਨੇ ਕੈਦ ਦੀਆਂ ਸਜ਼ਾਵਾਂ ਦਿਤੀਆਂ–

(1) ਭਾਈ ਪ੍ਰਤਾਪ ਸਿੰਘ ਸ਼ਹੀਦੀ ਜੱਥਾ 1, (2) ਭਾਈ ਪ੍ਰੇਮ ਸਿੰਘ ਜਥੇਦਾਰ ਸ਼ਹੀਦੀ ਜੱਥਾ 6, (3) ਸ: ਮਾਨ ਸਿੰਘ ਹੰਬੋ ਜਥੇਦਾਰ ਸ਼ਹੀਦੀ ਜਥਾ 8, (4) ਭਾਈ ਖੜਕ ਸਿੰਘ ਸ਼ਹੀਦੀ ਜਥਾ 9, (5) ਭਾਈ ਕੇਵਰ ਸਿੰਘ ਸ਼ਹੀਦੀ ਜਥਾ 10, (6) ਸੰਤ ਸੰਤੋਖ ਸਿੰਘ ਜਥੇਦਾਰ

ਸ਼ਹੀਦੀ ਜਥਾ 11 ਤੇ (7) ਭਾਈ ਸੁਚਾ ਸਿੰਘ ਜਥੇਦਾਰ ਜਥਾ 12।

ਸਿਖ ਸੁਧਾਰ ਕਮੇਟੀ ਵਲੋਂ ਪਾਠ–

ਜੈਤੋ ਦੇ ਮੋਰਚੇ ਨੂੰ ਖਤਮ ਕਰਨ ਲਈ ਸਰਕਾਰ ਨੇ ਨਰਮ ਦਿਲ ਦੇ ਸਿਖਾਂ ਦੀ ਸਿਖ ਸੁਧਾਰ ਕਮੇਟੀ ਕਾਇਮ ਕੀਤੀ। ਇਸ ਵਲੋਂ ਜੈਤੋ ਵਿਚ ਅਖੰਡ ਪਾਠ ਜਾਰੀ ਕਰਨ ਦਾ ਐਲਾਨ ਕੀਤਾ ਗਿਆ। ਜਦ ਇਸ ਕਮੇਟੀ ਦੇ ਮੈਂਬਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਮਥਾ ਟੇਕਣ ਆਏ ਤਾਂ ਲੋਕਾਂ ਨੇ ਉਨ੍ਹਾਂ ਵਿਰੁਧ ਸਖਤ ਮੁਜ਼ਾਹਰਾ ਕੀਤਾ। 20 ਅਕਤੂਬਰ 1924 ਨੂੰ ਸਿਖ ਸੁਧਾਰ ਕਮੇਟੀ ਦੇ ਇਕ ਸੌ ਸਿੰਘਾਂ ਦਾ ਜਥਾ ਸਵੇਰ ਦੀ ਗੱਡੀ ਅੰਮ੍ਰਿਤਸਰੋਂ ਜੈਤੋ ਨੂੰ ਰਵਾਨਾ ਹੋਇਆ।

ਇਸ ਵਿਚ ਮੁਨਸ਼ੀ ਸਾਧੂ ਸਿੰਘ ਆਨਰੇਰੀ ਮੈਜਿਸਟਰੇਟ ਅੰਮ੍ਰਿਤਸਰ ਸ: ਹਰਬਖਸ਼ ਸਿੰਘ ਬੈਰਿਸਟਰ ਹੁਸ਼ਿਆਰਪੁਰ, ਰਸਾਲਦਾਰ ਅਜੀਤ ਸਿੰਘ, ਟਿਕਾ ਸੁਰਿੰਦਰ ਸਿੰਘ, ਕੈਪਟਨ ਲਖਾ ਸਿੰਘ ਆਦਿਕ ਸ਼ਾਮਲ ਸਨ। ਇਕ ਵਜੇ ਇਹ ਜਥਾ ਜੈਤੋ ਪੁਜਿਆ। ਅਗੋਂ ਸ: ਗੁਰਦਿਆਲ ਸਿੰਘ ਅਸਿਸਟੈਂਟ ਐਡਮਨਿਸਟੇਟਰ ਨਾਭਾ, ਰਾਇ ਸਾਹਿਬ ਨਥੂ ਰਾਮ ਚੀਫ ਪੁਲਸ ਅਫਸਰ ਸ: ਜੋਰਾ ਸਿੰਘ ਨਾਜ਼ਮ ਤੇ ਸਰਕਾਰੀ ਅਫਸਰਾਂ ਨੇ ਸਵਾਗਤ ਕੀਤਾ। ਸਿਵਲ ਮਿਲਟਰੀ ਗਜ਼ਟ ਤੇ ਐਸੋਸੀਏਟਿਡ ਪ੍ਰੈਸ ਨੇ ਇਸ ਦਾ ਖੂਬ ਪ੍ਰਾਪੇਗੰਡਾ ਕੀਤਾ।

ਇਹ ਜੱਥਾ ਜਦ ਗੁਰਦਵਾਰੇ ਜਾਣ ਲਗਾ ਤਾਂ ਉਸ ਨੂੰ ਹਾਕਮ ਨਾਭਾ ਦੀਆਂ ਸ਼ਰਤਾਂ ਪੜ੍ਹ ਕੇ ਸੁਣਾਈਆਂ ਗਈਆਂ। ਉਸ ਨੇ ਮਨਜ਼ੂਰ ਕਰ ਲਈਆਂ। 21 ਅਕਤੂਬਰ ਨੂੰ ਸਿਖ ਸੁਧਾਰ ਕਮੇਟੀ ਨੇ ਅਖੰਡ ਪਾਠ ਰਖਿਆ।

22 ਅਕਤੂਬਰ ਨੂੰ ਸ਼੍ਰੋਮਣੀ ਕਮੇਟੀ ਵਲੋਂ 61 ਸਿੰਘਾਂ ਦਾ ਇਕ ਸਪੈਸ਼ਲ ਜੱਥਾ ਜੈਤੋ ਭੇਜਿਆ ਗਿਆ, ਪਰ ਉਸ ਨੂੰ ਹਾਕਮਾਂ ਨੇ ਸਟੇਸ਼ਨ ਤੇ ਗ੍ਰਿਫਤਾਰ ਕਰ ਲਿਆ। ਮਾਰ ਕੁਟਾਈ ਵੀ ਕੀਤੀ ਗਈ। ਦਫਾ 144 ਲਾਈ ਗਈ। ਇਸ ਜਥੇ ਨਾਲੋਂ ਸ: ਕਿਰਪਾ ਸਿੰਘ ਘਿਓ ਵਾਲੇ, ਸਰਦਾਰ ਨਰਾਇਣ ਸਿੰਘ, ਡਾਕਟਰ ਪਰਸਰਾਮ ਤੇ ਮਾਈ ਚੰਦ ਕੌਰ ਨੂੰ

ਗ੍ਰਿਫਤਾਰ ਕਰ ਲੀਤਾ ਗਿਆ।

23 ਅਕਤੂਬਰ ਨੂੰ ਸਿਖ ਸੁਧਾਰ ਕਮੇਟੀ ਨੇ ਅਖੰਡ ਪਾਠ ਦਾ ਭੋਗ ਪਾਇਆ। ਇਸ ਤੋਂ ਉਪ੍ਰੰਤ ਉਸ ਦੇ ਮੈਂਬਰ ਘਰੋ ਘਰੀ ਚਲੇ ਗਏ।

ਚੌਧਵਾਂ ਸ਼ਹੀਦੀ ਜਥਾ–

ਤੇਰ੍ਹਵਾਂ ਸ਼ਹੀਦੀ ਜਥਾ ਤੁਰਿਆਂ ਤਿੰਨ ਮਹੀਨੇ ਹੋ ਗਏ ਸਨ। ਸਿਵਲ ਮਿਲਟਰੀ ਗਜ਼ਟ ਵਰਗੇ ਸਰਕਾਰੀ ਅਖਬਾਰ ਇਹ ਪ੍ਰਾਪੈਗੰਡਾ ਕਰਦੇ ਸਨ ਕਿ ਹੁਣ ਸ਼੍ਰੋਮਣੀ ਕਮੇਟੀ ਨੂੰ ਜੱਥਿਆਂ ਵਿਚ ਭੇਜਣ ਲਈ ਆਦਮੀ ਨਹੀਂ ਮਿਲਦੇ। ਪਿੰਡਾਂ ਦੇ ਲੋਕੀ ਉਤਸ਼ਾਹ ਨਾਲ ਜੱਥਿਆਂ ਦੀ ਸੇਵਾ ਨਹੀਂ ਕਰ ਰਹੇ! ਤੇਰ੍ਹਵੇਂ ਜਥੇ ਦਾ ਲੰਮਾ ਪ੍ਰੋਗਰਾਮ ਵੇਖ ਕੇ ਕਈ ਸਰਕਾਰੀ ਅਫਸਰਾਂ ਦੀ ਰਾਇ ਬਣ ਗਈ ਸੀ ਕਿ ਹੁਣ ਲਹਿਰ ਕਮਜ਼ੋਰ ਹੋ ਰਹੀ ਹੈ।

ਉਨ੍ਹਾਂ ਦਿਨਾਂ ਵਿਚ ਸ: ਦਰਸ਼ਨ ਸਿੰਘ ਫੇਰੂਮਾਨ ਜ਼ੇਰ ਦਫਾ 17-ਬੀ, ਕੈਦ ਛੇ ਮਹੀਨੇ ਕਟ ਕੇ ਰਿਹਾ ਹੋ ਕੇ ਆਏ ਸਨ। ਬਾਹਰ ਆ ਕੇ ਉਨ੍ਹਾਂ ਨੇ ਸਿਹਤ ਦੀ ਖਰਾਬੀ ਦੇ ਬਾਵਜੂਦ ਜ਼ਿਲਾ ਅੰਮ੍ਰਿਤਸਰ ਤੇ ਪੰਜਾਬ ਦੇ ਸਾਰੇ ਜ਼ਿਲਿਆਂ ਦੇ ਮੁਖੀਆਂ ਦਾ ਇਕੱਠ ਬੁਲਾਇਆ ਅਤੇ ਚੌਧਵਾਂ ਜਥਾ ਬਣਾਉਣ ਦੀ ਤਿਆਰੀ ਸ਼ੁਰੂ ਕਰ ਦਿਤੀ। ਥੋੜੇ ਦਿਨਾਂ ਵਿਚ ਪੰਜ ਸੌ ਦਾ ਸ਼ਹੀਦੀ ਜਥਾ ਤਿਆਰ ਹੋ ਗਿਆ। ਇਸ ਦਾ ਵੱਡਾ ਜਥੇਦਾਰ ਸ: ਦਰਸ਼ਨ ਸਿੰਘ ਫੇਰੂਮਾਨ, ਜਥੇਦਾਰ ਸ: ਨਰਿੰਦਰ ਸਿੰਘ ਕੰਦੋਲਾ ਜ਼ਿਲਾ ਜਲੰਧਰ, ਮੀਤ ਜਥੇਦਾਰ ਸ: ਨਰਾਇਣ ਸਿੰਘ ਪੰਡੋਰੀ ਗੋਲਾ ਜ਼ਿਲਾ ਅੰਮ੍ਰਿਤਸਰ ਤੇ ਜਨਰਲ ਸਕੱਤ੍ਰ ਸ: ਨਰਿੰਜਨ ਸਿੰਘ ਸਰਲ ਜ਼ਿਲਾ ਲਾਹੌਰ ਨੂੰ ਨੀਯਤ ਕੀਤਾ ਗਿਆ। ਇਸ ਜਥੇ ਵਿਚ ਕਈ ਮੁਖੀ ਵਰਕਰ ਸ਼ਾਮਲ ਸਨ।

15 ਦਸੰਬਰ 1924 ਨੂੰ ਚੌਧਵਾ ਸ਼ਹੀਦੀ ਜਥਾ ਸ੍ਰੀ ਅਕਾਲ ਤਖਤ ਸਾਹਿਬ ਦੇ ਹਜ਼ੂਰ ਹੁਕਮ ਲੈਣ ਲਈ ਹਾਜ਼ਰ ਹੋਇਆ। ਹਜ਼ਾਰਾਂ ਸੰਗਤਾਂ ਦੀ ਭੀੜ ਵਿਚ ਜਥੇਦਾਰ ਅਕਾਲ ਤਖਤ ਸਾਹਿਬ ਨੇ ਸ਼ਹੀਦੀ ਜਥੇ ਨੂੰ ਹੁਕਮ ਸੁਣਾਇਆ। ਸ਼ਹੀਦੀ ਜਥੇ ਵਲੋਂ ਬੜੇ ਵੈਰਾਗਮਈ ਅੰਤਮ ਸੰਦੇਸ਼ ਪੜ੍ਹਿਆ ਗਿਆ, ਜਿਸ ਚੋਂ ਕੁਝ ਸ਼ਿਅਰ ਇਸ ਪ੍ਰਕਾਰ ਹਨ:–

'ਤੇਰੇ ਦੁਆਰ ਤੇ ਆਣ ਪੁਕਾਰ ਕੀਤੀ.
ਸਾਡੀ ਆਸ ਤੂੰ ਤੋੜ ਨਿਭਾਈ ਪੰਥਾ।
ਤੇਰਾ ਹੁਕਮ ਪਾ ਕੇ ਅਸੀਂ ਆਣ ਪੁਜੇ,
ਸਾਡੀ ਲਾਜ ਤੂੰ ਰਖ ਵਿਖਾਈਂ ਪੰਥਾ।
ਸਾਡਾ ਮਾਣ ਤੂੰਹੀ, ਸਾਡਾ ਤਾਣ ਤੰਹੀ,
ਜਾਨੀ ਜਾਣ ਤੂੰਹੀ, ਸਾਡਾ ਸਾਈਂ ਪੰਥਾ।
ਸਾਡਾ ਧਰਮ ਤੂੰਹੀਂ, ਸਾਡੀ ਸ਼ਰਮ ਤੂੰਹੀ,
ਕੋਈ ਪ੍ਰੇਮ ਦੀ ਕਣੀ ਚਾ ਪਾਈਂ ਪੰਥਾ।
ਸੀਸ ਪੰਜ ਸੌ ਰਖ ਕੇ ਤਲੀ ਉਤੇ,
ਆਏ ਸ਼ਰਨ ਤੇਰੀ ਚਾਈਂ ਚਾਈਂ ਪੰਥਾ।
ਜੈਤੋ ਪਾਠ ਅਖੰਡ ਹੋ ਗਿਆ ਖੰਡਤ,
ਸੁਣ ਕੇ ਨਿਕਲੀਆਂ ਸਾਡੀਆਂ ਆਹੀਂ ਪੰਥਾ।
ਸੀਨੇ ਦਰਦ ਛਿੜਿਆ, ਰੰਗ ਜਰਦ ਹੋਇਆ,
ਆਵਣ ਸਰਦ ਅਸਾਡੀਆਂ ਆਹੀਂ ਪੰਥਾ।
ਭੁਲਣਹਾਰ ਅਸੀਂ ਗੁਨਾਹਗਾਰ ਸਾਰੇ,
ਬਖਸ਼ੀ ਸਾਡੀਆਂ ਸਭ ਖਤਾਈਂ ਪੰਥਾ।

ਅਰਦਾਸਾ ਸੋਧ ਕੇ ਚੌਧਵਾਂ ਜਥਾ ਜੈਤੋ ਨੂੰ ਰਵਾਨਾ ਹੋਇਆ। ਅੰਮ੍ਰਿਤਸਰੋਂ ਚਲ ਕੇ ਜਥੇ ਨੇ ਪਹਿਲਾ ਪੜਾ ਕੋਟ ਮਹਿਮੂਦ ਕੀਤਾ। 16-17-18 ਦਸੰਬਰ ਨੂੰ ਜ਼ਿਲਾ ਅੰਮ੍ਰਿਤਸਰ ਦੇ ਨਗਰਾਂ ਚੀਚਾ ਭਕਨਾ, ਬੁਰਜ ਤੇ ਧੀਰਕੇ ਵਿਚ ਜਾ ਕੇ ਪ੍ਰਚਾਰ ਕੀਤਾ। ਜ਼ਿਲਾ ਲਾਹੌਰ ਦੇ ਪਿੰਡਾਂ ਨੂਰ ਪੁਰ 19 ਦਸੰਬਰ, ਹੇਅਰ 20, ਲਖੋ ਕੇ 21, ਚਠਿਆਂ ਵਾਲਾ 22-23, ਲੁਲਿਆਣੀ 24, ਉਰਾੜਾ 25, ਜੋਧੂ 26, ਭੁਚੋਕੇ 27, ਭੰਬਾ 28-29, ਰੋਸੇ ਥੇਹ 30 ਤੇ ਕਕੜ ਵਿਚ 31 ਦਸੰਬਰ ਨੂੰ ਜਥੇ ਨੇ ਪ੍ਰਚਾਰ ਕੀਤਾ।

ਝੁਗੀਆਂ 1 ਜਨਵਰੀ 1925, ਦਾਊਕੇ 2 ਤੇ ਜਮਸ਼ੇਰ 3 ਜਨਵਰੀ ਨੂੰ ਪੜਾ ਕੀਤਾ ਇਥੋਂ ਚਲ ਕੇ ਦਰਿਆ ਪਾਰ ਕਰ ਕੇ ਜਥੇ ਨੇ ਜ਼ਿਲਾ ਫੀਰੋਜ਼ਪੁਰ ਵਿਚ ਪ੍ਰਵੇਸ਼ ਕੀਤਾ ਜਲਾਲਾਬਾਦ ਤੇ ਭਾਗਸੁ ਤੋਂ

ਹੁੰਦਾ ਹੋਇਆ ਮੁਕਤਸਰ ਪੁਜਿਆ। ਇਥੇ ਮਾਘੀ ਦੇ ਮੇਲੇ ਤੇ ਤੇਰੁਵਾਂ ਤੇ ਚੌਧਵਾਂ ਦੋਵੇਂ ਜਥੇ ਇਕੱਠੇ ਹੋ ਗਏ। ਦੋਹਾਂ ਵਿਚ ਰੱਸਾ ਖਿਚਣ, ਕਬੱਡੀ ਆਦਿਕ ਖੇਡਾਂ ਹੋਈਆਂ। ਅਖੀਰ ਰਿਆਸਤ ਪਟਿਆਲਾ ਤੇ ਜ਼ਿਲਾ ਫੀਰੋਜਪੁਰ ਦੇ ਪਿੰਡਾਂ ਵਿਚ ਪ੍ਰਚਾਰ ਕਰਦਾ ਹੋਇਆ 27-28 ਜਨਵਰੀ ਨੂੰ ਕਪੂਰੇ ਪੁਜਿਆ। ਇਹ ਜਥੇ ਦਾ ਆਖਰੀ ਪੜਾ ਸੀ। 29 ਜਨਵਰੀ ਜੈਤੋ ਵਲ ਰਵਾਨਾ ਹੋਇਆ। ਸ਼ਾਮ ਦੇ ਸਾਢੇ ਛੇ ਵਜੇ ਸ: ਜੋਰਾ ਸਿੰਘ ਨਾਜ਼ਮ ਨੇ ਪੁਲਸ ਤੇ ਫ਼ੌਜ ਨਾਲ ਇਸ ਜਥੇ ਨੂੰ ਗ੍ਰਿਫਤਾਰ ਕਰ ਕੇ ਜੈਤੋ ਤੋਂ ਨਾਭੇ ਬੀੜ ਵਿਚ ਭੇਜ ਦਿਤਾ।

ਕੈਨੇਡੀਅਨ ਜਥਾ—

ਪਹਿਲੇ ਸ਼ਹੀਦੀ ਜਥੇ ਤੇ ਗੋਲੀ ਚਲਣ ਨੇ ਪ੍ਰਦੇਸਾਂ ਵਿਚ ਬੈਠੇ ਹੋਏ ਸਿਖਾਂ ਨੂੰ ਵੀ ਤੜਫਾ ਦਿਤਾ। 17 ਜੁਲਾਈ 1924 ਨੂੰ ਵਿਕਟੋਰੀਆ (ਕੈਨੇਡਾ) ਤੋਂ 11 ਸਿੰਘਾਂ ਦਾ ਇਕ ਜੱਥਾ ਜੈਤੋ ਦੇ ਮੋਰਚੇ ਵਿਚ ਹਿੱਸਾ ਲੈਣ ਲਈ 'ਐਮਪ੍ਰੈਸ ਆਫ ਆਸਟਰੇਲੀਆ' ਜਹਾਜ਼ ਰਾਹੀਂ ਹਿੰਦੁਸਤਾਨ ਰਵਾਨਾ ਹੋਇਆ। ਇਸ ਦੇ ਜਥੇਦਾਰ ਭਾਈ ਭਗਵਾਨ ਸਿੰਘ ਦੁਸਾਂਝ ਤੇ ਗੁੰਥੀ ਕਾਬਲ ਸਿੰਘ ਜੀ ਸਨ। ਕਨੇਡਾ ਦੀ ਸੰਗਤ ਨੇ ਇਨ੍ਹਾਂ ਨੂੰ ਮਾਨ ਪਤਰ ਦਿਤਾ ਤੇ ਬੜੇ ਸਤਿਕਾਰ ਨਾਲ ਵਿਦਾ ਕੀਤਾ। 10 ਅਗਸਤ ਨੂੰ ਇਹ ਜਥਾ ਸ਼ੰਘਾਈ ਪੁਜਿਆ। ਸ਼ੰਘਾਈ ਤੋਂ ਕੁਝ ਸਿੰਘਾਂ ਦਾ ਜਥਾ ਤਿਆਰ ਹੋ ਕੇ ਇਸ ਨਾਲ ਮਿਲ ਗਿਆ। 14 ਸਤੰਬਰ ਨੂੰ ਇਹ ਜਥਾ ਕਲਕੱਤੇ ਪੁਜਿਆ। ਬੰਦਰਗਾਹ ਦੇ ਹਿੰਦੂਆਂ, ਮੁਸਲਮਾਨਾਂ ਤੇ ਸਿਖਾਂ ਨੇ ਇਸ ਦਾ ਸਵਾਗਤ ਕੀਤਾ। ਗੁਰਦਵਾਰਾ ਬੜੀ ਸੰਗਤ ਵਿਚ ਜਥੇ ਨੂੰ ਠਹਿਰਾ ਕੇ ਬੜੀ ਸੇਵਾ ਕੀਤੀ ਗਈ। ਪ੍ਰਸਿਧ ਰਾਗੀ ਭਾਈ ਸੁੰਦਰ ਸਿੰਘ ਲਾਹੌਰ ਵਾਲੇ ਕਲਕੱਤੇ ਤੋਂ ਜਥੇ ਨਾਲ ਪ੍ਰਚਾਰ ਲਈ ਸ਼ਾਮਲ ਹੋ ਗਏ।

17 ਸਤੰਬਰ ਨੂੰ ਕਲਕੱਤੇ ਤੋਂ ਇਹ ਜਥਾ ਪੰਜਾਬ ਵਲ ਰਵਾਨਾ ਹੋਇਆ। ਅਲਾਹਬਾਦ 19 ਸਤੰਬਰ 1924, ਕਾਨਪੁਰ 21, ਦਿਲੀ 22, ਅੰਬਾਲਾ 24, ਲੁਧਿਆਣਾ 26 ਤੇ ਜਲੰਧਰ ਵਿਚ 27 ਸਤੰਬਰ ਨੂੰ ਪ੍ਰਚਾਰ ਕਰਦਾ ਹੋਇਆ 28 ਸਤੰਬਰ ਨੂੰ ਸ਼ਾਮ ਦੇ 4 ਵਜੇ ਦੀ ਗੱਡੀ ਅੰਮ੍ਰਿਤਸਰ ਪੁਜਾ। ਕਲਕੱਤੇ ਤੋਂ ਲੈ ਕੇ ਅੰਮ੍ਰਿਤਸਰ ਤਕ ਸਭ ਥਾਈਂ

ਕਾਂਗਰਸ ਤੇ ਖ਼ਿਲਾਫਤ ਦੇ ਮੁਖੀਆਂ ਅਰ ਸਿਖ ਸੰਗਤਾਂ ਨੇ ਜਥੇ ਦਾ ਸ਼ਾਨਦਾਰ ਸਵਾਗਤ ਕੀਤਾ।

ਜਥੇ ਦੇ ਸਵਾਗਤ ਲਈ ਅੰਮ੍ਰਿਤਸਰ ਸਟੇਸ਼ਨ ਤੇ ਹਜ਼ਾਰਾਂ ਸੰਗਤਾਂ ਪੁਜੀਆਂ ਹੋਈਆਂ ਸਨ। ਡਾ: ਕਿਚਲੂ, ਮੌਲਾਨਾ ਅਬਦੁਲ ਕਾਦਰ ਕਸੂਰੀ ਤੇ ਮੌਲਾਨਾ ਅਤਾਉਲਾ ਸ਼ਾਹ ਬੁਖਾਰੀ ਸਵਾਗਤ ਕਰਨ ਵਾਲੇ ਮੁਖੀਆਂ ਚੋਂ ਸਨ। ਇਕ ਭਾਰੀ ਜਲੂਸ ਦੀ ਸ਼ਕਲ ਵਿਚ ਜਥਾ ਹਾਲ ਬਾਜ਼ਾਰ ਦਾਖਲ ਹੋਇਆ। ਇਥੇ ਜਥੇ ਦੀਆਂ ਫੋਟੋ ਲੀਤੀਆਂ ਗਈਆਂ, ਜੋ ਅਜੇ ਤੀਕ ਸ਼ਰੋਮਣੀ ਕਮੇਟੀ ਦੇ ਰੀਕਾਰਡ ਵਿਚ ਮੌਜੂਦ ਹਨ। ਇਸ ਜਥੇ ਨੇ ਸ੍ਰੀ ਦਰਬਾਰ ਤੇ ਅਕਾਲ ਤਖਤ ਪੁਜ ਕੇ ਮਥਾ ਟੇਕਿਆ। ਸ਼੍ਰੋਮਣੀ ਕਮੇਟੀ, ਅਕਾਲੀ ਦਲ ਤੇ ਸ਼ਹਿਰ ਦੇ ਜਥਿਆਂ ਵਲੋਂ ਮਾਨ ਪਤਰ ਤੇ ਪ੍ਰਸੰਸਾ ਪਤਰ ਭੇਟ ਕੀਤੇ ਗਏ।

ਕੁਝ ਦਿਨ ਅੰਮ੍ਰਿਤਸਰ ਬਿਸਰਾਮ ਕਰ ਕੇ ਕੈਨੇਡੀਅਨ ਜਥੇ ਨੇ ਪੰਜਾਬ ਦੇ ਜ਼ਿਲਿਆਂ ਦਾ ਦੌਰਾ ਆਰੰਭ ਕੀਤਾ। ਤਰਨਤਾਰਨ, ਬਟਾਲਾ, ਲਾਹੌਰ, ਲਾਇਲਪੁਰ, ਰਾਵਲਪਿੰਡੀ, ਗੁਜਰਖਾਨ, ਪੰਜਾ ਸਾਹਿਬ, ਨਨਕਾਣਾ ਸਾਹਿਬ, ਜਲੰਧਰ, ਹੁਸ਼ਿਆਰਪੁਰ, ਲੁਧਿਆਣਾ, ਫ਼ੀਰੋਜ਼ਪੁਰ ਆਦਿਕ ਸ਼ਹਿਰਾਂ ਤੇ ਇਨ੍ਹਾਂ ਜ਼ਿਲਿਆਂ ਦੇ ਕਈ ਪਿੰਡਾਂ ਤੇ ਨਗਰਾਂ ਵਿਚ ਜਥੇ ਨੇ ਪ੍ਰਚਾਰ ਕੀਤਾ।

9 ਨਵੰਬਰ ਨੂੰ ਜਥਾ ਰਾਵਲਪਿੰਡੀ ਤੋਂ ਗੁਜਰਖਾਨ ਪੁਜਾ। ਰਾਤ ਨੂੰ ਉਥੋਂ ਚਲ ਪਿਆ। ਜਦ ਗੱਡੀ ਮਿਸਾ ਕਸਵਾਲ ਸਟੇਸ਼ਨ ਤੇ ਪੁਜੀ ਤਾਂ ਪੁਲਸ ਨੇ ਕੈਨੇਡੀਅਨ ਜਥੇ ਦੇ ਜਥੇਦਾਰ ਭਾਈ ਭਗਵਾਨ ਸਿੰਘ ਤੇ ਮੀਤ ਜਥੇਦਾਰ ਸ: ਹਰਬੰਸ ਸਿੰਘ ਨੂੰ ਗ੍ਰਿਫਤਾਰ ਕਰ ਲਿਆ। ਉਨ੍ਹਾਂ ਵਿਰੁਧ ਮਾਲ ਅਫਸਰ ਰਾਵਲਪਿੰਡੀ ਦੀ ਅਦਾਲਤ ਮੁਕੱਦਮਾ ਚਲਾਇਆ ਗਿਆ। ਉਸ ਨੇ 15 ਦਸੰਬਰ 1924 ਨੂੰ ਦੋਹਾਂ ਜਥੇਦਾਰਾਂ ਨੂੰ ਦੋ ਦੋ ਸਾਲ ਕੈਦ ਤੇ ਇਕ ਇਕ ਹਜ਼ਾਰ ਰੁਪਏ ਜੁਰਮਾਨਾ ਕੀਤਾ।

ਗੁਰਪੁਰਬ ਪੋਹ ਸੁਦੀ ਸਪਤਮੀ ਨੂੰ ਕੈਨੇਡੀਅਨ ਜੱਥਾ ਅੰਮ੍ਰਿਤਸਰ ਪੁਜਕੇ ਜੈਤੋ ਨੂੰ ਰਵਾਨਾ ਹੋਇਆ ਤੇ 21 ਫਰਵਰੀ 1925 ਨੂੰ ਜੈਤੋ ਪੁਜ ਕੇ ਗ੍ਰਿਫਤਾਰ ਹੋਇਆ।

# ਕਾਂਗਰਸ ਪੜਤਾਲੀਆ ਕਮੇਟੀ

ਜਦ ਨਾਭੇ ਬੀੜ ਤੇ ਮੁਲਤਾਨ ਸੰਟਰਲ ਜੇਲ੍ਹ ਵਿਚ ਸਿੰਘਾਂ ਤੇ ਬਹੁਤ ਸਖਤੀ ਹੋਈ, ਉਸ ਵਕਤ ਫ਼ਿਰ ਕਾਂਗਰਸ ਨੇ ਇਕ ਪੜਤਾਲੀਆ ਕਮੇਟੀ ਨੀਯਤ ਕੀਤੀ, ਜਿਸਦੇ ਮੁਖੀ ਸੇਠ ਜਮਨਾ ਲਾਲ ਬਜਾਜ ਤੇ ਮੈਂਬਰ ਮਿ: ਰੈਡੀ ਐਮ.ਐਲ.ਸੀ. ਮਦਰਾਸ ਤੇ ਆਸਫ਼ਅਲੀ ਦਿਲੀ ਸਨ। ਇਸ ਕਮੇਟੀ ਦਾ ਕੰਮ ਇਹ ਸੀ ਕਿ ਅਕਾਲੀਆਂ ਪਰ ਹੋ ਰਹੀ ਸਖਤੀ ਦੇ ਸਾਰੇ ਹਾਲਾਤ ਦੀ ਪੜਤਾਲ ਕਰ ਕੇ ਬਲਗ਼ਾਮ ਕਾਂਗਰਸ ਤੇ ਆਪਣੀ ਰੀਪੋਰਟ ਪੇਸ਼ ਕਰੇ।

8 ਦਸੰਬਰ 1924 ਨੂੰ ਪੜਤਾਲੀਆ ਕਮੇਟੀ ਅੰਮ੍ਰਿਤਰ ਪੁਜੀ। ਉਸ ਨੇ ਸ: ਮੰਗਲ਼ ਸਿੰਘ ਤੇ ਸ: ਹਰਚੰਦ ਸਿੰਘ ਲਾਇਲਪੁਰ ਦੀਆਂ ਸ਼ਹਾਦਤਾਂ ਲਈਆਂ। ਸ: ਕਰਤਾਰ ਸਿੰਘ ਸਰਲੀ ਤੇ ਬਰਕਤ ਸਿੰਘ ਨਾਭਾ ਜੇਲ੍ਹ ਵਿਚੋਂ ਆਏ ਸਨ, ਉਨ੍ਹਾਂ ਦੀਆਂ ਗਵਾਹੀਆਂ ਲਈਆਂ। 10 ਦਸੰਬਰ ਨੂੰ ਕਾਂਗਰਸ ਪੜਤਾਲੀਆ ਕਮੇਟੀ ਦੇ ਮੈਂਬਰ ਲਾਇਲਪੁਰ ਗਏ। ਉਥੋਂ ਵੀ ਗਵਾਹੀਆਂ ਲੀਤੀਆਂ। 13 ਦਸੰਬਰ ਨੂੰ ਕਮੇਟੀ ਨੇ ਜਲੰਧਰ ਪੁਜ ਕੇ ਹਾਲਾਤ ਪਤਾ ਕੀਤੇ ਤੇ ਰੀਪੋਰਟ ਮੁਕੰਮਲ ਕੀਤੀ।

ਇਸ ਰੀਪੋਰਟ ਵਿਚ ਉਕਤ ਕਮੇਟੀ ਨੇ ਲਿਖਿਆ :–

"ਸਰਕਾਰ ਅਕਾਲੀ ਲਹਿਰ ਨੂੰ ਸਖਤੀ ਨਾਲ ਖਤਮ ਕਰਨਾ ਚਾਹੁੰਦੀ ਹੈ। ਫ਼ਿਰਕੇਦਾਰੀ ਦਾ ਆਸਰਾ ਲੈ ਕੇ ਹਿੰਦੂਆਂ, ਮੁਸਲਮਾਨਾਂ ਨੂੰ ਲੜਾਣਾ ਚਾਹੁੰਦੀ ਹੈ। ਸਾਰਾ ਜ਼ੋਰ ਸਿਖਾਂ ਤੇ ਲਾ ਰਹੀ ਹੈ: ਕਾਂਗਰਸ ਸਾਰੇ ਕੰਮ ਛਡ ਕੇ ਇਸ ਵਕਤ ਸਿਖਾਂ ਦੀ ਸਹਾਇਤਾ ਕਰੇ। ਜੇ ਬਹਾਦਰ ਅਕਾਲੀ ਕਮਜ਼ੋਰ ਹੋ ਗਏ ਤਾਂ ਸਾਰਾ ਹਿੰਦੁਸਤਾਨ ਹੀ ਕਮਜ਼ੋਰ ਹੋ ਜਾਵੇਗਾ। ਹਿੰਦੁਸ਼ਤਾਨ ਦੀ ਕੌਮੀ ਲਹਿਰ ਨੂੰ ਧਕਾ ਲਗੇਗਾ। ਇਹ

ਕਮੇਟੀ ਪੰਜਾਬ ਕੌਂਸਲ ਦੇ ਮੈਂਬਰਾਂ ਨੂੰ ਸਲਾਹ ਦਿੰਦੀ ਹੈ ਕਿ ਮੈਂਬਰਾਂ ਵਲੋਂ ਸ਼੍ਰੋਮਣੀ ਕਮੇਟੀ ਦੀ ਮਨਜ਼ੂਰੀ ਨਾਲ ਪੇਸ਼ ਹੋਣ ਵਾਲੇ ਗੁਰਦਵਾਰਾ ਬਿਲ ਨੂੰ ਪਾਸ ਕਰਾਉਣ ਵਿਚ ਸਿਖਾਂ ਦੀ ਮਦਦ ਕਰਨ। ਜੇਲ੍ਹਾਂ ਵਿਚ ਅਕਾਲੀਆਂ ਤੇ ਜੋ ਸਖਤੀ ਹੋ ਰਹੀ ਹੈ, ਉਸ ਸਬੰਧੀ ਸਾਰੇ ਹਾਲਾਤ ਲੋਕਾਂ ਦੇ ਸਾਹਮਣੇ ਪੇਸ਼ ਕੀਤੇ ਜਾਣਗੇ।''

14 ਦਸੰਬਰ 1924 ਨੂੰ ਸੇਠ ਜਮਨਾ ਲਾਲ ਬਜਾਜ ਤੇ ਸ੍ਰੀ ਮਾਨ ਰੈਡੀ ਰੀਪੋਰਟ ਮੁਕੰਮਲ ਕਰ ਕੇ ਕਲਕਤੇ ਚਲੇ ਗਏ। 26 ਦਸੰਬਰ 1924 ਨੂੰ ਕਾਂਗਰਸ ਦਾ ਸਮਾਗਮ ਬਲਗਾਮ ਵਿਚ ਮਹਾਤਮਾ ਗਾਂਧੀ ਦੀ ਪ੍ਰਧਾਨਗੀ ਹੇਠ ਆਰੰਭ ਹੋਇਆ, ਜਿਸ ਵਿਚ ਉਨ੍ਹਾਂ ਨੇ ਇਹ ਰੀਪੋਰਟ ਪੇਸ਼ ਕੀਤੀ। (ਅਕਾਲੀ ਪ੍ਰਦੇਸੀ 17 ਦਸੰਬਰ 1924

1 ਜਨਵਰੀ 1925 ਨੂੰ ਕੇਵਲ ਭਾਈ ਫੇਰੂ ਦੇ ਮੋਰਚੇ ਵਿਚ ਗ੍ਰਿਫ-ਤਾਰ ਹੋਏ ਸਿੰਘਾਂ ਦੀ ਗਿਣਤੀ 5191 ਸੀ। (ਅਕਾਲੀਪ੍ਰਦੇਸੀ 8-1-25)

ਮਾਲਵੀ ਜੀ ਦੀ ਸੇਵਾ–

ਮਾਰਚ 1925 ਵਿਚ ਅਸੈਂਬਲੀ ਦੇ ਸਮਾਗਮ ਵਿਚ ਪੰਡਤ ਮਦਨ ਮੋਹਨ ਮਾਲਵੀ ਨੇ ਜੈਤੋ ਵਿਚ ਹੋ ਰਹੇ ਜ਼ੁਲਮਾਂ ਬਾਰੇ ਕਈ ਸਵਾਲ ਪੁਛੇ, ਜਿਨ੍ਹਾਂ ਚੋਂ ਇਕ ਇਹ ਸੀ– 'ਕੀ ਇਸ ਵਕਤ 7000 ਸਿੰਘ ਨਾਭੇ ਬੀੜ ਵਿਚ ਤਸੀਹੇ ਝਲ ਰਹੇ ਹਨ ?' ਸਰਕਾਰ ਨੇ ਇਨ੍ਹਾਂ ਸਵਾਲਾਂ ਦੇ ਪੁਛਣ ਦੀ ਆਗਿਆ ਨਾ ਦਿਤੀ, ਇਹ ਕਹਿ ਕੇ ਕਿ ਇਹ ਰਿਆਸਤ ਨਾਭੇ ਦਾ ਮਾਮਲਾ ਹੈ,ਪਰ ਮਾਲਵੀ ਜੀ ਨੇ ਸਾਰੇ ਹਾਲਾਤ ਨੂੰ ਪ੍ਰਗਟ ਕਰ ਦਿਤਾ।

ਉਨ੍ਹਾਂ ਦਿਨਾਂ ਵਿਚ ਨਾਭੇ ਬੀੜ ਚੋਂ 52 ਅਕਾਲੀ ਫਟੇ ਗੁਡੇ ਤੇ ਜ਼ਖਮੀ ਹੋ ਕੇ ਅੰਮ੍ਰਿਤਸਰ ਪੁਜੇ ਸਨ। ਇਕ ਤੇ ਅਸੈਂਬਲੀ ਦਾ ਸਮਾਗਮ ਦਿਲੀ ਵਿਚ ਹੋ ਰਿਹਾ ਸੀ, ਦੂਸਰੇ ਮਹਾਤਮਾ ਗਾਂਧੀ ਦਿਲੀ ਆਏ ਹੋਏ ਸਨ। ਉਨ੍ਹਾਂ ਨੂੰ ਦਿਖਾਣ ਲਈ ਸ਼੍ਰੋਮਣੀ ਕਮੇਟੀ ਵਲੋਂ ਜ਼ਖਮੀ ਅਕਾਲੀ ਦਿਲੀ ਭੇਜੇ ਗਏ। ਮਹਾਤਮਾ ਜੀ ਤਾਂ ਵਾਪਸ ਚਲੇ ਗਏ। ਉਹ ਜ਼ਖਮੀ ਸਿੰਘਾਂ ਨੂੰ ਨਾ ਵੇਖ ਸਕੇ, ਪਰ ਅਸੈਂਬਲੀ ਦੇ ਮੈਂਬਰਾਂ ਨੇ ਜ਼ਖਮੀਆਂ ਨੂੰ ਚੰਗੀ ਤਰ੍ਹਾਂ ਵੇਖਿਆ। (ਅਕਾਲੀ ਪ੍ਰਦੇਸੀ, 7-3-25

# ੩੪

# ਜੈਤੋ ਦੇ ਮੋਰਚੇ ਦਾ ਅੰਤ

## ਪੰਦਰ੍ਹਵਾਂ, ਸੋਲ੍ਹਵਾਂ, ਸਤਾਰ੍ਹਵਾਂ ਜੱਥਾ

## ਸ਼ੰਘਾਈ ਤੇ ਹਾਂਗ ਕਾਂਗ ਦੇ ਵਹੀਰ

ਪੰਦਰ੍ਹਵਾਂ ਸ਼ਹੀਦੀ ਜਥਾ 1 ਮਾਰਚ 1925 ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਚਲਿਆ।

ਸ਼੍ਰੋਮਣੀ ਕਮੇਟੀ ਨੇ ਇਸ ਜਥੇ ਦੇ 4 ਹਿਸੇ ਕਰ ਦਿਤੇ। 15।1 ਦਾ ਦੌਰਾ ਰਾਵਲਪਿੰਡੀ, ਜੇਹਲਮ ਤੇ ਗੁਜਰਾਤ ਵਲ ਰਖਿਆ। 15।2 ਸਰਗੋਧਾ, ਝੰਗ ਤੇ ਲਾਇਲਪੁਰ 15।3 ਜਿਲਾ ਲਾਹੌਰ, 15।4 ਦਾ ਪ੍ਰੋਗਰਾਮ ਜਿਲਾ ਫੀਰੋਜ਼ਪੁਰ, ਲੁਧਿਆਣਾ ਤੇ ਅੰਬਾਲੇ ਵਿਚ ਪ੍ਰਚਾਰ ਕਰਕੇ ਜੈਤੋ ਪੁਜਣਾ ਸੀ। 15।4 ਜਥਾ ਜ਼ਿਲਾ ਅੰਮ੍ਰਿਤਸਰ ਦੇ ਪਿੰਡਾਂ ਦਾ ਦੌਰਾ ਕਰ ਕੇ ਜ਼ਿਲਾ ਫੀਰੋਜ਼ਪੁਰ ਵਿਚ ਦਾਖਲ ਹੋਇਆ। ਫ਼ੀਰੋਜ਼ਪੁਰ, ਮਾਨੇ-ਵਾਲ, ਫੇਰੂ ਸ਼ਹਿਰ, ਥਰਾਜ ਜਟਿਆਣਾ, ਨਥੂ ਵਾਲਾ ਲੰਡੇ ਰੋਡੇ, ਸੇਖਾਂ ਤੇ ਬੁਰਜ ਹਰੀਕੇ ਤੋਂ ਹੁੰਦਾ ਹੋਇਆ 11 ਅਪ੍ਰੈਲ ਨੂੰ ਜੈਤੋ ਪੁਜਿਆ। ਨਾਭੇ ਦੇ ਹਾਕਮਾਂ ਨੇ 51 ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਗੱਡੀ ਵਿਚ ਬੰਦ ਕਰ ਕੇ ਬਾਵਲ ਵਿਚ ਲਿਜਾ ਕੇ ਛਡ ਦਿਤਾ। ਬਾਵਲ ਤੋਂ ਇਹ ਜਥਾ ਦਿਲੀ ਪੁਜ ਗਿਆ। ਓਥੋਂ ਸ਼੍ਰੋਮਣੀ ਕਮੇਟੀ ਨੂੰ ਲਿਖਿਆ ਗਿਆ ਕਿ ਹੁਣ ਕੀ ਕੀਤਾ ਜਾਵੇ? ਸ਼੍ਰੋਮਣੀ ਕਮੇਟੀ ਨੇ ਜਥੇ ਨੂੰ ਜੈਤੋ ਪੁਜਣ ਲਈ ਹੁਕਮ ਦਿਤਾ। ਇਸ ਪਰ ਦਿਲੀ ਤੋਂ ਜਥਾ 8 ਮਈ 1925 ਨੂੰ ਗੱਡੀ ਰਾਹੀਂ ਫਿਰ ਜੈਤੋ ਪੁਜ ਗਿਆ।

15।2 ਸਰਗੋਧਾ, ਝੰਗ ਤੇ ਮਿੰਟਗੁਮਰੀ ਦਾ ਦੌਰਾ ਲਾ ਕੇ ਜ਼ਿਲ

ਫੀਰੋਜ਼ਪੁਰ ਦੇ ਪਿੰਡਾਂ ਮਹੀਆਂ ਵਾਲਾ, ਢਾਬਾਂ, ਗੁਰੂ ਸਰ ਪੂਲਾ ਤੇ ਰੋਣੀ ਕਪੂਰੇ ਤੋਂ ਹੁੰਦਾ ਹੋਇਆ 8 ਮਈ ਨੂੰ ਜੈਤੋ ਪੁਜਾ। 15/4 ਜ਼ਿਲਾ ਰਾਵਲਪਿੰਡੀ ਤੇ ਗੁਜਰਾਤ ਦਾ ਸਫ਼ਰ ਕਰ ਕੇ 11 ਮਈ ਨੂੰ ਜੈਤੋ ਪੁਜਾ।

ਸੋਲ੍ਹਵਾਂ ਜਥਾ–

ਪੰਜ ਸੌ ਅਕਾਲੀਆਂ ਦਾ ਸੋਲ੍ਹਵਾਂ ਸ਼ਹੀਦੀ ਜਥਾ 17 ਅਪਰੈਲ 1925 ਨੂੰ ਅਕਾਲ ਤਖਤ ਸਾਹਿਬ ਤੋਂ ਰਵਾਨਾ ਹੋਇਆ। ਇਸ ਦੇ ਜਥੇਦਾਰ ਸ: ਬਘੇਲ ਸਿੰਘ ਸਠਿਆਲਾ ਜ਼ਿਲਾ ਅੰਮ੍ਰਿਤਸਰ ਸਨ। ਉਹ ਪਹਿਲੇ ਸ਼ਹੀਦੀ ਜਥੇ ਵਿਚ ਗਏ ਸਨ। ਪਰ ਨਾਭੇ ਬੀੜ ਵਿਚ ਮਾਰ ਕੁਟ ਖਾ ਕੇ ਆ ਗਏ ਸਨ। ਉਹ ਫੌਜੀ ਪਿਨਸ਼ਨਰ ਸਨ। ਭਾਈ ਝੰਡਾ ਸਿੰਘ ਤੇ ਮੰਗਲ ਸਿੰਘ ਜ਼ਿਲਾ ਗੁਜਰਾਂਵਾਲਾ ਵੀ ਇਸ ਦੇ ਜਥੇਦਾਰ ਸਨ। ਇਸ ਜਥੇ ਵਿਚ ਨਾਭੇ ਬੀੜ ਚੋਂ ਆਏ ਹੋਏ ਸਿੰਘ ਸਨ। ਇਸ ਜਥੇ ਦੇ ਦੋ ਹਿਸੇ ਕਰ ਦਿਤੇ ਗਏ–16/1 ਤੇ 16/2।

ਪਹਿਲੇ ਹਿਸੇ 16/1 ਦਾ ਪ੍ਰੋਗਰਾਮ ਇਸ ਪ੍ਰਕਾਰ ਸੀ–17 ਅਪ੍ਰੈਲ ਨੂੰ ਅੰਮ੍ਰਿਤਸਰੋਂ ਚਲ ਕੇ ਵੇਰਕਾ, ਮਜੀਠਾ 18, ਸ਼ਾਮ ਨਗਰ 19, ਅਪਰੈਲ। 20 ਅਪਰੈਲ ਤੋਂ 29 ਤਕ ਜ਼ਿਲਾ ਗੁਰਦਾਸਪੁਰ ਦੇ ਪਿੰਡਾਂ ਮਰੜ, ਘਣੀਏਕੇ, ਪੱਕੇਸਰਾ, ਖੁਸ਼ਾਲਪੁਰ, ਕਲਾਨੌਰ, ਸੋਹਲ ਤੇ ਤਿਬੜੀ ਵਿਚ ਦੌਰਾ ਕੀਤਾ। 1 ਮਈ ਤੋਂ 11 ਮਈ 1925 ਤਕ ਇਸ ਜਥੇ ਨੇ ਤਸੀਲ ਪਠਾਨਕੋਟ ਤੇ ਸ਼ਕਰਗੜ੍ਹ ਦੇ ਪਿੰਡ ਮਲਕਪੁਰ, ਸੈਦਪੁਰ, ਦੌਲਤ ਚਕ, ਹਰੀ ਪੁਰ, ਮਦੋ ਗਿਲ, ਵਸਾਊਕੋਟ ਆਦਿਕ ਪਿੰਡਾਂ ਦਾ ਸਫ਼ਰ ਕੀਤਾ। ਗੁਰਦਾਸਪੁਰ ਦੇ ਜਿਲੇ ਵਿਚ ਹੋ ਕੇ ਜਥੇ ਨੇ ਜਿਲਾ ਹੁਸ਼ਿਆਰਪੁਰ ਵਿਚ ਪ੍ਰਵੇਸ਼ ਕੀਤਾ ਤੇ ਫਿਰ ਜਲੰਧਰ ਵਿਚ।

16/2 ਅੰਮ੍ਰਿਤਸਰੋਂ ਗੱਡੀ ਤੇ ਚਲ ਕੇ ਸਿਧਾ ਭਲਵਾਲ ਪੁਜਾ। ਇਸ ਦਾ ਪ੍ਰੋਗਰਾਮ ਜਿਲਾ ਸਰਗੋਧਾ ਝੰਗ, ਗੁਜਰਾਤ ਗੁਜਰਾਂਵਾਲਾ ਤੇ ਸਿਆਲਕੋਟ ਵਿਚ ਪ੍ਰਚਾਰ ਕਰਦੇ ਹੋਏ ਜੈਤੋ ਪੁਜਣਾ ਸੀ :

ਜਿਲਾ ਸਰਗੋਧੇ ਵਿਚ ਇਸ ਜਥੇ ਨੇ ਪ੍ਰਚਾਰ ਸ਼ੁਰੂ ਹੀ ਕੀਤਾ ਸੀ ਕਿ ਪਲੇਗ ਫੁਟ ਪਈ। ਇਸ ਲਈ ਕਈ ਦਿਨ ਸਰਗੋਧੇ ਟਿਕ ਗਿਆ।

ਉਥੇ ਜਥੇ ਚੋਂ ਕਈ ਸਿੰਘ ਚਲਾਣਾ ਕਰ ਗਏ, ਜਿਨ੍ਹਾਂ ਚੋਂ ਕੁਝ ਨਾਂ ਇਹ ਹਨ—

(1) ਸੋਭਾ ਸਿੰਘ ਕਾਮੋਕੀ ਜ਼ਿਲਾ ਗੁਜਰਾਂਵਾਲਾ, (2) ਸੰਤਾ ਸਿੰਘ ਕਾਹਨਾ ਜ਼ਿਲਾ ਲਾਹੌਰ, (3) ਕਰਮ ਸਿੰਘ ਅੰਮ੍ਰਿਤਸਰ, (4) ਜਗੀਰ ਸਿੰਘ ਠਠੀਆਂ ਮਹੰਤਾਂ (ਅੰਮ੍ਰਿਤਸਰ) ਤੇ (5) ਮੁਨਸ਼ੀ ਰਾਮ ਸਿੰਘ ਸਰਗੋਧਾ। [ਅਕਾਲੀ ਪ੍ਰਦੇਸੀ 7 ਮਈ 1925

ਉਨ੍ਹਾਂ ਦਿਨਾਂ ਵਿਚ ਲੇਖਕ ਮੁਲਤਾਨ ਸੰਟਰਲ ਜੇਲ੍ਹ ਚੋਂ ਡੇਢ ਸਾਲ ਕੈਦ ਕਟ ਕ ਅੰਮ੍ਰਿਤਸਰ ਆ ਚੁਕਾ ਸੀ। ਸ਼੍ਰੋਮਣੀ ਕਮੇਟੀ ਨੇ ਮੇਰੀ ਡਿਊਟੀ 16।2 ਨਾਲ ਪ੍ਰਚਾਰ ਲਈ ਲਾ ਦਿਤੀ। ਜਥਾ ਮੰਡੀ ਬਹਾਉਦੀਨ ਜਾਂ ਤਸੀਲ ਫ਼ਾਲੀਆਂ ਦੇ ਕਿਸੇ ਪਿੰਡ ਵਿਚ ਸੀ ਜਦ ਕਿ ਮੈਂ ਜਥੇ ਨੂੰ ਜਾ ਕੇ ਮਿਲਿਆ। ਕਾਦਰਾਬਾਦ, ਜਲਾਲਪੁਰ ਜਟਾਂ, ਸਠਿਆਲਾ ਆਦਿਕ ਕਈ ਪਿੰਡਾਂ ਦਾ ਜਥੇ ਨਾਲ ਦੌਰਾ ਕੀਤਾ। ਝਨਾਂ ਪਾਰ ਹੋ ਕੇ ਅਸੀਂ ਅਸੀਂ ਵਜੀਰਾਬਾਦ ਪੁਜੇ। ਉਥੋਂ ਗਖੜ੍ਹ, ਰਾਹਵਾਲੀ, ਗੋਂਦਲਾਂਵਾਲਾ, ਰੋੜੀ ਸਾਹਿਬ, ਐਮਨਾਬਾਦ, ਕਾਮੋਕੀ ਤੇ ਸਾਧੋਕੀ ਵਿਚ ਪ੍ਰਚਾਰ ਕੀਤਾ।

ਅਸੀਂ ਸਾਧੋਕੀ ਦੇ ਪਾਸ ਸੜਕ ਦੇ ਕਿਨਾਰੇ ਠਹਿਰੇ ਹੋਏ ਸਾਂ ਕਿ ਮਹਾਰਾਜਾ ਦਲੀਪ ਦੀ ਲੜਕੀ ਸ੍ਰੀ ਮਤੀ ਬੰਬਾ ਕਾਰ ਵਿਚ ਜਾ ਰਹੀ ਉਥੋਂ ਲੰਘੀ। ਉਸ ਨੇ ਜਥੇ ਨੂੰ ਦੇਖ ਕੇ ਮੋਟਰ ਖੜੀ ਕਰ ਲਈ ਤੇ ਦੀਵਾਨ ਵਿਚ ਆ ਗਈ। ਜਦ ਜਥੇ ਨੂੰ ਉਸ ਦਾ ਪਤਾ ਲਗਾ ਤਾਂ ਬਹੁਤ ਜੋਸ਼ ਪੈਦਾ ਹੋ ਗਿਆ। ਮੈਨੂੰ ਕੁਝ ਕੁਝ ਅੰਗਰੇਜ਼ੀ ਆਉਂਦੀ ਸੀ। ਮੈਂ ਬੰਬਾ ਨਾਲ ਗਲ ਬਾਤ ਕੀਤੀ। ਉਹ ਕਹਿਣ ਲਗੀ 'ਤੁਸੀਂ ਮੇਰੇ ਵਲੋਂ ਜਥੇ ਨੂੰ ਸੁਣਾ ਦਿਉ ਕਿ ਮੈਂ ਮਹਾਰਾਂਜਾ ਰਣਜੀਤ ਸਿੰਘ ਦੀ ਪੋਤਰੀ ਤੇ ਮਹਾਰਾਜਾ ਦਲੀਪ ਸਿੰਘ ਦੀ ਲੜਕੀ ਹਾਂ। ਮੇਰੀ ਅਰਦਾਸ ਹੈ ਕਿ ਵਾਹਿਗੁਰੂ ਤੁਹਾਨੂੰ ਆਪਣੇ ਮਿਸ਼ਨ ਵਿਚ ਸਫਲਤਾ ਬਖਸ਼ੇ।' ਸ਼ੇਰੇ ਪੰਜਾਬ ਦੀ ਪੋਤਰੀ ਨੂੰ ਵੇਖ ਕੇ ਤੇ ਉਸ ਦੇ ਬਚਨ ਸੁਣ ਕੇ ਸੰਗਤ ਦੀਆਂ ਅੱਖਾਂ ਵਿਚ ਅਥਰੂ ਆ ਗਏ।

16।2 ਜਥਾ ਜਿਲਾ ਗੁਜਰਾਂਵਾਲੇ ਚੋਂ ਸਫਰ ਕਰਦਾ ਹੋਇਆ

ਜ਼ਿਲਾ ਸਿਆਲਕੋਟ ਵਿਚ ਦਾਖਲ ਹੋਇਆ। ਉਦੋਂ ਬਾਰਸ਼ ਦੇ ਦਿਨ ਸਨ। ਕਈ ਪਿੰਡਾਂ ਵਿਚ ਝਖੜ ਮੀਂਹ, ਚਿਕੜ ਚਭੜ ਝਾਗ ਕੇ ਜਥਾ ਸਿਆਲਕੋਟ ਪੁਜਾ। ਗੁਰਦਵਾਰਾ ਬਾਬੇ ਦੀ ਬੇਰ ਵਿਚ ਜਥੇ ਨੂੰ ਸ਼੍ਰੋਮਣੀ ਕਮੇਟੀ ਦੀ ਤਾਰ ਪੁਜ ਗਈ ਕਿ ਜੈਤੋ ਵਿਚ ਅਖੰਡ ਪਾਠ ਕਰਨ ਦੀ ਖੁਲ੍ਹ ਹੋ ਗਈ ਹੈ। 16।1 ਜਥਾ ਫਲੌਰ ਤੋਂ ਅਤੇ 16।2 ਸਿਆਲ ਕੋਟ ਤੋਂ ਗੱਡੀ ਰਾਹੀਂ ਜੈਤੋ ਪੁਜੇ। ਇਸ ਤਰ੍ਹਾਂ ਜਥੇ ਦਾ ਸਫਰ ਮੁਕ ਗਿਆ ਤੇ ਜੈਤੋ ਦੇ ਮੋਰਚੇ ਦਾ ਵੀ ਅੰਤ ਹੋ ਗਿਆ। ਲੇਖਕ ਨੂੰ ਐਨਾ ਸਮਾਂ ਬੀਤ ਜਾਣ ਦੇ ਬਾਦ ਵੀ ਗੁਰਦਵਾਰਾ ਸੁਧਾਰ ਲਹਿਰ ਦੇ ਉਹ ਸ਼ਾਨਦਾਰ ਦ੍ਰਿਸ਼ਯ ਸਿਨੇਮਾ ਦੀ ਫਿਲਮ ਵਾਂਗੂ ਯਾਦ ਦੀਆਂ ਅੱਖਾਂ ਅਗੋਂ ਲੰਘਦੇ ਤੇ ਮਨ ਨੂੰ ਟੁੰਬਦੇ ਹਨ।

ਸ਼ੰਘਾਈ ਦਾ ਜਥਾ—

ਜੈਤੋ ਦੇ ਮੋਰਚੇ ਵਿਚ ਸ਼ਾਮਲ ਹੋਣ ਲਈ 25 ਸਿੰਘਾਂ ਦਾ ਇਕ ਜਥਾ 1925 ਵਿਚ ਸ਼ੰਘਾਈ ਤੋਂ ਰਵਾਨਾ ਹੋਇਆ। ਇਸ ਦੇ ਜਥੇਦਾਰ ਸ: ਉਜਾਗਰ ਸਿੰਘ ਤੇ ਮੀਤ ਜਥੇਦਾਰ ਸ: ਨਰਿੰਜਨ ਸਿੰਘ ਸਨ। ਕਲਕੱਤੇ ਵਿਚ ਇਸ ਜਥੇ ਦਾ ਬੜਾ ਸਵਾਗਤ ਕੀਤਾ ਗਿਆ। ਸਿਖ ਲੀਗ, ਅਕਾਲੀ ਦਲ ਬੰਗਾਲ ਤੇ ਕਾਂਗਰਸ ਕਮੇਟੀ ਕਲਕਤਾ ਵਲੋਂ ਭਾਰੀ ਜਲਸੇ ਕੀਤੇ ਗਏ, ਜਿਨ੍ਹਾਂ ਵਿਚ ਜੈਤੋ ਦੇ ਮੋਰਚੇ ਸਬੰਧੀ ਪ੍ਰਚਾਰ ਕੀਤਾ ਗਿਆ। ਭਾਈ ਸੁੰਦਰ ਸਿੰਘ ਰਾਗੀ ਲਾਹੌਰ ਵਾਲੇ ਇਸ ਜਥੇ ਨਾਲ ਕੀਰਤਨ ਤੇ ਪ੍ਰਚਾਰ ਦੀ ਸੇਵਾ ਕਰਦੇ ਸਨ। ਕਲਕੱਤੇ ਤੋਂ ਚਲ ਕੇ ਪਟਨਾ, ਬਨਾਰਸ, ਅਲਾਹਬਾਦ, ਲਖਨਊ, ਦਿਲੀ ਤੇ ਸਹਾਰਨਪੁਰ ਵਿਚ ਜਥੇ ਨੇ ਪ੍ਰਚਾਰ ਕੀਤਾ। ਅੰਬਾਲੇ ਤੇ ਲੁਧਿਆਣੇ ਤੋਂ ਹੁੰਦਾ ਹੋਇਆ ਇਹ ਜਥਾ 15 ਜੁਲਾਈ 1925 ਨੂੰ ਅੰਮ੍ਰਿਤਸਰ ਪੁਜਿਆ। ਉਧਰ ਜੈਤੋ ਵਿਚ ਅਖੰਡ ਪਾਠ ਜਾਰੀ ਹੋ ਗਿਆ, ਇਸ ਲਈ ਜਥੇ ਨੇ ਗੰਗਾਸਰ ਵਲ ਕੂਚ ਕਰ ਦਿਤਾ। ਪਹਿਲੇ ਪਾਠ ਦੇ ਭੋਗ ਵਾਲੇ ਦਿਨ ਜਥਾ ਜੈਤੋ ਪੁਜਾ।

ਹਾਂਗ ਕਾਂਗ ਦਾ ਜਥਾ–

ਜੈਤੋ ਦੇ ਮੋਰਚੇ ਵਿਚ ਸ਼ਾਮਲ ਹੋਣ ਲਈ ਹਾਂਗ ਕਾਂਗ ਦੇ ਸਿੰਘਾਂ ਦਾ ਇਕ ਜਥਾ 24 ਫ਼ਰਵਰੀ 1925 ਨੂੰ ਅੰਮ੍ਰਿਤਸਰ ਪੁਜਿਆ। ਇਸ ਨੇ ਵੀ ਸੇਵਾ ਵਿਚ ਵਧ ਚੜ੍ਹ ਕੇ ਹਿਸਾ ਲਿਆ।

ਸਪੈਸ਼ਲ ਜਥਾ–

27 ਅਪਰੈਲ 1925 ਨੂੰ ਅਕਾਲ ਤਖਤ ਸਾਹਿਬ ਤੋਂ 101 ਸਿੰਘਾਂ ਦਾ ਸਪੈਸਲ ਸ਼ਹੀਦੀ ਜਥਾ ਚਲਿਆ, ਜੋ ਗਡੀ ਰਾਹੀਂ ਲਾਇਲ-ਪੁਰ ਪੁਜਿਆ। ਇਹ ਅਜੇ ਸਫ਼ਰ ਵਿਚ ਹੀ ਸੀ ਕਿ ਜੈਤੋ ਵਿਚ ਅਖੰਡ ਪਾਠ ਕਰਨ ਦੀ ਸਰਕਾਰ ਨੇ ਖੁਲ੍ਹ ਕਰ ਦਿਤੀ। ਇਸ ਜਥੇ ਨੇ ਪੁਜ ਕੇ ਪਾਠਾਂ ਦਾ ਆਰੰਭ ਕੀਤਾ।

*

## ੩੫

# ਨਾਭੇ ਜੇਲ੍ਹ ਵਿਚ ਸ਼ਹੀਦ ਹੋਏ ਸਿੰਘਾਂ ਦੇ ਨਾਂ

ਸ਼ਹੀਦੀ ਜਥਿਆਂ ਚੋਂ ਜਿਹੜੇ ਸਿੰਘ ਨਾਭੇ ਜੇਲ੍ਹ ਜਾਂ ਜੈਤੋ ਵਿਚ ਸ਼ਹੀਦ ਹੋਏ, ਉਨ੍ਹਾਂ ਦੇ ਪਵਿਤ੍ਰ ਨਾਂ ਇਸ ਪ੍ਰਕਾਰ ਹਨ :-

### ਪਹਿਲਾ ਸ਼ਹੀਦੀ ਜਥਾ

ਭਾ: ਅਰੂੜ ਸਿੰਘ ਜੀ ਅੰਬਾਲਾ, ਭਾ. ਸੁੰਦਰ ਸਿੰਘ ਜੀ ਬੁਤਾਲਾ, ਗਿਆਨੀ ਮਹਿੰਦਰ ਸਿੰਘ ਜੀ ਤੇ ਭਾ: ਨੌਨਿਹਾਲ ਸਿੰਘ ਜੀ ।

### ਦੂਜਾ ਸ਼ਹੀਦੀ ਜਥਾ

ਭਾਈ ਅਰੂੜ ਸਿੰਘ ਸਪੁਤਰ ਸ: ਵਰਿਆਮ ਸਿੰਘ ਸਕਤ੍ਰ ਗੁ: ਕਮੇਟੀ ਅੰਮ੍ਰਿਤਸਰ, ਭਾਈ ਪਾਲਾ ਸਿੰਘ ਪਖੋਕੇ ਜ਼ਿਲਾ ਗੁਰਦਪੁਰ, ਭਾਈ ਸੰਪੂਰਨ ਸਿੰਘ ਚਾਹਲ (ਲਾਹੌਰ),ਭਾਈ ਸੁਜਾਨ ਸਿੰਘ ਰਾਜੇਕੇ (ਲਾਹੌਰ), ਭਾਈ ਉਤਮ ਸਿੰਘ ਕੁਹਾਰ (ਗੁਰਦਾਸਪੁਰ), ਭਾਈ ਸਰਮੁਖ ਸਿੰਘ ਰਤੋਕੇ (ਅੰਮ੍ਰਿਤਸਰ) ।

### ਤੀਜਾ ਸ਼ਹੀਦੀ ਜਥਾ

ਭਾਈ ਆਤਮਾ ਸਿੰਘ ਅਮਰਗੜ੍ਹ (ਫਰੀਦਕੋਟ), ਭਾਈ ਲਹਿਣਾ ਸਿੰਘ ਖਾਟ (ਅੰਬਾਲਾ), ਭਾਈ ਕਿਸ਼ਨ ਸਿੰਘ ਭੁਸੇ (ਅੰਮ੍ਰਿਤਸਰ), ਭਾਈ ਮੂਲਾ ਸਿੰਘ ਜਟੂ ਸਾਈਵਾਲੇ (ਪਟਿਆਲਾ), ਭਾਈ ਨਾਨਕ ਸਿੰਘ ਜਟੂ ਸਾਈਵਾਲੇ (ਪਟਿਆਲਾ), ਭਾਈ ਫੁਮਣ ਸਿੰਘ ਮੂਨਕ (ਪਟਿਆਲਾ), ਭਾਈ ਚਰਨ ਸਿੰਘ ਬੁਲੋਵਾਲ (ਗੁਰਦਾਸਪੁਰ), ਭਾਈ ਰੂੜ ਸਿੰਘ ਸਥੇਰਾ (ਅੰਬਾਲਾ), ਭਾਈ ਸੁੰਦਰ ਸਿੰਘ ਬੁਤਾਲਾ (ਅੰਮ੍ਰਿਤਸਰ), ਭਾਈ

ਨੌਨਿਹਾਲ ਸਿੰਘ ਚਕ 19 (ਮਿੰਟਗੁਮਰੀ) 16 ਮਈ 1924 ਨੂੰ ਸ਼ਹੀਦੀ, ਗਿਆਨੀ ਮਹਿੰਦਰ ਸਿੰਘ ਬਜਰੂੜ (ਹੁਸ਼ਿਆਰਪੁਰ), ਭਾਈ ਜਗਤ ਸਿੰਘ ਜਮਸ਼ੇਰ (ਜਾਲੰਧਰ), ਗਿ: ਵਧਾਵਾ ਸਿੰਘ ਪਰੋਵਾਲ (ਗੁਰਦਾਸ਼ਪੁਰ), ਭਾ: ਤਾਰਾ ਸਿੰਘ ਹਰੀਕੇ ਪਤਣ (ਲਾਹੌਰ), ਭਾ: ਇੰਦਰ ਸਿੰਘ ਲਿਦੜ (ਅੰਮ੍ਰਿਤਸਰ), ਭਾ. ਗੁਲਾਬ ਸਿੰਘ ਮੈਰਾ (ਜੇਹਲਮ), ਭਾਈ ਹਰੀ ਸਿੰਘ ਬਿਲਾਸਪੁਰ (ਫੀਰੋਜ਼ਪੁਰ), ਭਾਈ ਰਾਮ ਸਿੰਘ ਬੁਤਾਲਾ, ਭਾਈ ਦਲੇਲ ਸਿੰਘ ਮਿਰਜ਼ਾਪੁਰ (ਹੁਸ਼ਿਆਰਪੁਰ), ਭਾਈ ਨਥਾ ਸਿੰਘ ਧਾਲੀਵਾਲ (ਕਪੂਰਥਲਾ) ਭਾ. ਰਾਮ ਸਿੰਘ ਧਾਮੀਆਂ (ਹੁਸ਼ਿਆਰਪੁਰ), ਭਾਈ ਧਰਮ ਸਿੰਘ ਬੜਾਕੋਟ (ਜਲੰਧਰ), ਭਾ: ਪ੍ਰਤਾਪ ਸਿੰਘ (ਸ਼ੇਖੂਪੁਰਾ), ਭਾ: ਹਾਕਮ ਸਿੰਘ, ਭਾਈ ਜੈਮਲ ਸਿੰਘ, ਭਾਈ ਫੌਜਾ ਸਿੰਘ, ਭਾਈ ਹੁਕਮ ਸਿੰਘ (ਕਪੂਰਥਲਾ),ਭਾਈ ਵੀਰ ਸਿੰਘ ਅਖਵਾਲੀ (ਜੇਹਲਮ), ਭਾਈ ਦਇਆ ਸਿੰਘ ਪੁਤਰ ਭਗਵਾਨ ਸਿੰਘ ਕੰਡਣੀਵਾਲਾ ਤਸੀਲ ਫਲੌਰ ਭਾ: ਸਰਦਾਰਾ ਸਿੰਘ ਬਲਕਸਰ (ਜੇਹਲਮ), ਭਾਈ ਕਰਤਾਰ ਸਿੰਘ ਸੰਧਾਂਵਾਲੀ (ਗੁਰਦਾਸਪੁਰ), ਭਾਈ ਜਸਵੰਤ ਸਿੰਘ ਜਗਤਪੁਰਾ (ਅੰਮ੍ਰਿਤਸਰ), ਭਾਈ ਕਿਸ਼ਨ ਸਿੰਘ ਕਾਲੇਕੀ (ਫੀਰੋਜ਼ਪੁਰ)।

## ਚੌਥਾ ਸ਼ਹੀਦੀ ਜਥਾ

ਗਿਆਨੀ ਨਰਿੰਜਨ ਸਿੰਘ ਸ਼ਾਹਬਾਜ਼ਪੁਰ (ਅੰਮ੍ਰਿਤਸਰ), ਭਾਈ ਧਰਮ ਸਿੰਘ ਚੂਹਾਮਲ (ਗੁਜਰਾਤ), ਭਾਈ ਗੁਪਾਲ ਸਿੰਘ ਸਿੰਬਲੀ (ਹੁਸ਼ਿਆਰਪੁਰ), ਭਾਈ ਭਰਮਤੋੜ ਸਿੰਘ ਢਿਲਵਾਂ (ਕਪੂਰਥਲਾ), ਭਾਈ ਸੁਚਾ ਸਿੰਘ ਮਾਨਵਾਕ (ਹੁਸ਼ਿਆਰਪੁਰ), ਭਾਈ ਧਰਮ ਸਿੰਘ ਬਬੋਰ (ਹੁਸ਼ਿਆਰਪੁਰ), ਭਾਈ ਉਤਮ ਸਿੰਘ ਬੇਲਾ ਭਗਤੂ ਸਿੰਘ (ਹੁਸ਼ਿਆਰ ਪੁਰ), ਭਾਈ ਕਪੂਰ ਸਿੰਘ ਬਦੇਸਰਾ (ਹੁਸ਼ਿਆਰਪੁਰ), ਭਾਈ ਤਜਾ ਸਿੰਘ ਦਾਖਾ (ਲੁਧਿਆਣਾ), ਭਾ: ਦਸੋਂਧਾ ਸਿੰਘ ਬਸਿਆਲ (ਹੁਸ਼ਿਆਰਪੁਰ), ਭਾਈ ਲਛਮਨ ਸਿੰਘ ਬੇਲਾ ਕਟਾਰ ਸਿੰਘ (ਹੁਸ਼ਿਆਰਪੁਰ), ਭਾਈ ਊਧਮ ਸਿੰਘ ਬੈਰਲ (ਹੁਸ਼ਿਆਰਪੁਰ), ਭਾ: ਮਲੂਕ ਸਿੰਘ ਕਾਲੇਵਾਲ (ਹੁਸ਼ਿਆਰ ਪੁਰ), ਭਾਈ ਅਰਜਨ ਪੁਤਰ ਹਾਕਮ ਸਿੰਘ ਕੰਦੋਲਾ (ਜਲੰਧਰ), ਭਾਈ

ਭਗਤ ਸਿੰਘ ਪੁਤਰ ਭਗਵਾਨ ਸਿੰਘ ਧੁਲੇਤਾ (ਜਲੰਧਰ), ਭਾ: ਸਤਨਾਮ ਸਿੰਘ ਸਰੀਂਹ, ਭਾ: ਜੀਵਨ ਸਿੰਘ ਪੁਤਰ ਵੀਰ ਸਿੰਘ ਢਿਲਵਾਂ, ਭਾਈ ਨਥਾ ਸਿੰਘ ਪੁਤਰ ਮੰਗਲ ਸਿੰਘ ਨੰਗਲ ਪੁਜਾ ।

## ਪੰਜਵਾਂ ਜਥਾ

ਭਾਈ ਵਧਾਵਾ ਸਿੰਘ ਚਕ 268 ਜ਼ਿਲਾ ਲਾਇਲਪੁਰ, ਭਾਈ ਇੰਦਰ ਸਿੰਘ ਲੌਹਕਾ (ਅੰਮ੍ਰਿਤਸਰ), ਭਾਈ ਬਿਸ਼ਨ ਸਿੰਘ ਘਸੀਟਪੁਰ (ਲਾਇਲਪੁਰ), ਭਾ: ਧਮਨ ਸਿੰਘ ਖਜਾਲਾ (ਗੁਰਦਾਸਪੁਰ), ਭਾਈ ਰਾਮ ਸਿੰਘ ਰਟੌਲੀ (ਅੰਮ੍ਰਿਤਸਰ), ਭਾਈ ਗੁਪਾਲ ਸਿੰਘ ਜੜਿਆਲ (ਲਾਇਲ ਪੁਰ), ਭਾ: ਅਰੂੜ ਸਿੰਘ ਵਹੀਲਾ (ਲਾਇਲਪੁਰ), ਭਾ: ਜੈਮਲ ਸਿੰਘ ਜੌਹਲ (ਲਾਇਲਪੁਰ), ਭਾ: ਫੌਜਾ ਸਿੰਘ ਗਗੋ ਬੂਹਾ (ਅੰਮ੍ਰਿਤਸਰ), ਭਾਈ ਸਰਮੁਖ ਸਿੰਘ ਬੁੰਡਾਲ (ਲਾਇਲਪੁਰ), ਭਾ: ਦੀਵਾਨ ਸਿੰਘ ਭਠਲ ਭਾਈਕੇ (ਅੰਮ੍ਰਿਤਸਰ), ਭਾਈ ਅਰੂੜ ਸਿੰਘ ਖੱਖ (ਅੰਮ੍ਰਿਤਸਰ), ਭਾਈ ਕਰਤਾਰ ਸਿੰਘ ਘਸੀਟਪੁਰ (ਲਾਇਲਪੁਰ), ਭਾਈ ਰਾਮ ਸਿੰਘ ਕਾਹਨਾ (ਲਾਹੌਰ), ਭਾਈ ਸੰਗਤ ਸਿੰਘ ਨਿਹਾਲੇ ਵਾਲਾ ਬੁੰਡਾਲਾ (ਲਾਇਲਪੁਰ), ਭਾਈ ਵਧਾਵਾ ਸਿੰਘ ਲੀਲ (ਲਾਇਲਪੁਰ) ।

## ਛੇਵਾਂ ਸ਼ਹੀਦੀ ਜਥਾ

ਭਾਈ ਹਰੀ ਸਿੰਘ ਮਹਾਰਾਜ (ਫੀਰੋਜ਼ਪੁਰ), ਭਾ: ਨਿਹਾਲ ਸਿੰਘ ਦੁਮਨਹੇੜੀ (ਪਟਿਆਲਾ), ਭਾਈ ਸੋਭਾ ਸਿੰਘ ਰਵੀਆ (ਫੀਰੋਜ਼ਪੁਰ) ਭਾਈ ਰਣਜੀਤ ਸਿੰਘ ਭਾਗੋਵਾਲਾ (ਫੀਰੋਜ਼ਪੁਰ), ਭਾਈ ਅਰਜਨ ਸਿੰਘ ਦਿਹਾੜਕੇ (ਲੁਧਿਆਣਾ), ਭਾਈ ਈਸ਼ਰ ਸਿੰਘ ਸਮਾਲਸਰ (ਫੀਰੋਜ਼ਪੁਰ), ਭਾਈ ਸੁਦਾਗਰ ਸਿੰਘ ਘੋਲੀਆ (ਫੀਰੋਜ਼ਪੁਰ) ।

## ਸਤਵਾਂ ਸ਼ਹੀਦੀ ਜਥਾ

ਭਾਈ ਇੰਦਰ ਸਿੰਘ ਨੰਬਰਦਾਰ ਨੂਰਪੁਰ (ਜਲੰਧਰ), ਭਾਈ ਖੜਕ ਸਿੰਘ ਗੇਰਾ (ਹੁਸ਼ਿਆਰਪੁਰ), ਭਾਈ ਗੁਰਮੁਖ ਸਿੰਘ ਢੋਲੋਵਾਲ (ਹੁਸ਼ਿਆਰਪੁਰ), 4 ਭਾਈ ਗੁਪਾਲ ਸਿੰਘ ਖਿਦਪੁਰ (ਹੁਸ਼ਿਆਰਪੁਰ)

ਭਾਈ ਮਹਿਮਾਨ ਸਿੰਘ ਮੰਜਾ ਮੁੰਡਾ [ਅੰਬਾਲਾ], ਭਾਈ ਹਰਨਾਮ ਸਿੰਘ ਬਾਗਪੁਰ [ਹੁਸ਼ਿਆਰਪੁਰ], ਭਾਈ ਕਰਮ ਸਿੰਘ, ਉਚਾ [ਜਲੰਧਰ] ਚਾਰ ਜੂਨ 1924, ਨੂੰ ਰੋਪੜ ਨਹਿਰ ਵਿਚ ਡੁਬ ਕੇ ਸ਼ਹੀਦ ਹੋਇਆ। ਭਾਈ ਭਗਤ ਸਿੰਘ ਢਲੇਤਾ [ਜਲੰਧਰ) ਨਮੂਨੀਏ ਨਾਲ 13 ਅਗਸਤ 1924, ਭਾਈ ਦਲੇਲ ਸਿੰਘ ਮਿਰਜ਼ਾਪੁਰ (ਹੁਸ਼ਿਆਰਪੁਰ) ਖੂਨ ਦੀ ਖਰਾਬੀ ਨਾਲ 13 ਅਗਸਤ 1924, ਭਾਈ ਧਰਮ ਸਿੰਘ ਕੌਲਕਲਾਂ (ਜਲੰਧਰ), ਭਾਈ ਨੌਰਾਤਾ ਸਿੰਘ ਬੀਬੀਪੁਰ (ਅੰਬਾਲਾ), ਭਾ: ਹੁਕਮ ਸਿੰਘ ਡੁਮੇਲੀ (ਕਪੂਰ-ਥਲਾ) ਭਾਈ ਝਖੜ ਸਿੰਘ (ਹੁਸ਼ਿਆਰਪੁਰ). ਭਾਈ ਚਰਨ ਸਿੰਘ ਆਦਮਵਾਲ (ਹੁਸ਼ਿਆਰਪੁਰ), ਭਾਈ ਟਹਿਲ ਸਿੰਘ ਹਯਾਤਪੁਰ (ਹੁਸ਼ਿਆਰਪੁਰ), ਭਾਈ ਖੜਕ ਸਿੰਘ ਗੀਰਾ (ਹੁਸ਼ਿਆਰਪੁਰ), ਭਾਈ ਜੀਵਾ ਸਿੰਘ ਪਾਂਸਟਾ (ਕਪੂਰਥਲਾ), ਭਾਈ ਕਰਮ ਸਿੰਘ ਕੋਟਫਤੂਹੀ (ਹੁਸ਼ਿਆਰਪੁਰ), ਭਾਈ ਕਰਤਾਰ ਸਿੰਘ ਕੋਟਲਾ (ਜਲੰਧਰ), ਭਾਈ ਗੁਰਮੁਖ ਸਿੰਘ ਭੋਲੋਵਾਲ (ਹੁਸ਼ਿਆਰਪੁਰ), ਭਾਈ ਭਗਵਾਨ ਸਿੰਘ ਰੂਪੋ-ਵਾਲ (ਹੁਸ਼ਿਆਰਪੁਰ), ਭਾ: ਦੀਵਾਨ ਸਿੰਘ ਨੰਗਲ ਮੱਜਾ (ਕਪੂਰਥਲਾ), ਭਾਈ ਬੰਤਾ ਸਿੰਘ ਪੁਤਰ ਹਰਨਾਮ ਸਿੰਘ ਕਾਲੇ ਸੰਘ (ਕਪੂਰਥਲਾ), ਭਾਈ ਕਰਤਾਰ ਸਿੰਘ ਬਾਘਾ (ਹੁਸ਼ਿਆਰਪੁਰ), ਭਾਈ ਹਰਨਾਮ ਸਿੰਘ ਸੈਫਲਾਬਾਦ (ਕਪੂਰਥਲਾ), ਭਾਈ ਖੁਸ਼ਾਲ ਸਿੰਘ ਪੁਤਰ ਹਾਕਮ ਸਿੰਘ ਪਾਂਸਟਾ (ਕਪੂਰਥਲਾ), ਭਾਈ ਦੂਮਨ ਸਿੰਘ ਪੁਤਰ ਗੇਂਦਾ ਪਾਂਸਟਾ (ਕਪੂਰਥਲਾ), ਭਾ: ਦੂਮਨ ਸਿੰਘ ਪੁਤਰ ਗੇਂਦਾ ਪਾਂਸਟਾ (ਕਪੂਰਥਲਾ)।

## ਅਠਵਾਂ ਸ਼ਹੀਦੀ ਜਥਾ

ਭਾਈ ਪ੍ਰਤਾਪ ਸਿੰਘ ਈਸ਼ਰਕੇ (ਸ਼ੇਖ਼ੂਪੁਰਾ), ਭਾ: ਪਿਆਰਾ ਸਿੰਘ ਨਨਕਾਣਾ ਸਾਹਿਬ, ਭਾ: ਗੋਪਾਲ ਸਿੰਘ ਹੰਬੋ (ਸ਼ੇਖੂਪੁਰਾ, ਭਾ: ਹਰਨਾਮ ਸਿੰਘ ਹਕ 42 (ਸ਼ੇਖ਼ੂਪੁਰਾ), ਭਾਈ ਤਾਰਾ ਸਿੰਘ ਮਲਖਾ (ਸ਼ੇਖੂਪੁਰਾ) ਭਾਈ ਆਸਾ ਸਿੰਘ ਨਥਕੇ (ਸ਼ੇਖੂਪੁਰਾ), ਭਾਈ ਮਿਲਪਾ ਸਿੰਘ ਜਾਹਮਨ (ਲਾਹੌਰ), ਭਾਈ ਜਵਾਲਾ ਸਿੰਘ ਜ਼ਿਲਾ ਲਾਹੌਰ, ਭਾਈ ਸੰਗਤ ਸਿੰਘ ਨਿਹਾਲੇਵਾਲ (ਲਾਇਲਪੁਰ), ਭਾਈ ਗਜਨ ਸਿੰਘ ਮਰੜ (ਸ਼ੇਖੂਪੁਰ)।

## ਨੌਵਾਂ ਸ਼ਹੀਦੀ ਜਥਾ

ਭਾ: ਬਾਵਾ ਸਿੰਘ ਤੁੜ (ਅੰਮ੍ਰਿਤਸਰ), ਭਾ: ਰਾਮ ਸਿੰਘ ਬੁੰਡਾਲਾ (ਅੰਮ੍ਰਿਤਸਰ), ਭਾ: ਭਗਤ ਸਿੰਘ ਵਡਾਲਾ ਭੋਗਾ (ਅੰਮ੍ਰਿਤਸਰ), ਭਾਈ ਮੋਹਣ ਸਿੰਘ ਮਖੋਵਾਲ (ਅੰਮ੍ਰਿਤਸਰ], ਭਾਈ ਸੋਹਣ ਸਿੰਘ ਸਹਿਸਰਾ (ਅੰਮ੍ਰਿਤਸਰ), ਭਾਈ ਬਹਾਦਰ ਸਿੰਘ ਭਲਾ ਪਿੰਡ (ਅੰਮ੍ਰਿਤਸਰ), ਭਾ: ਰਾਮ ਸਿੰਘ ਗੰਡੀਵਿੰਡ (ਅੰਮ੍ਰਿਤਸਰ), ਭਾਈ ਹਜ਼ਾਰਾ ਸਿੰਘ ਧੂਤ (ਲੁਧਿਆਣਾ), ਭਾਈ ਵਧਾਵਾ ਸਿੰਘ ਕੰਗ (ਅੰਮ੍ਰਿਤਸਰ), ਭਾ: ਕਰਮ ਸਿੰਘ ਬਾਬਾ ਬਕਾਲਾ (ਅੰਮ੍ਰਿਤਸਰ), ਭਾਈ ਗੁਰਦਿਤ ਸਿੰਘ ਬੋਪਾਰਾਏ (ਅੰਮ੍ਰਿਤਸਰ), ਭਾਈ ਕਰਤਾਰ ਸਿੰਘ ਕੋਟਲਾ ਸੂਰਜ ਮਲ (ਜਾਲੰਧਰ)।

## ਦਸਵਾਂ ਸ਼ਹੀਦੀ ਜਥਾ

ਭਾਈ ਉਜਾਗਰ ਸਿੰਘ ਭਾਗੋਵਾਲ (ਗੁਰਦਾਸਪੁਰ), ਭਾ: ਜੀਵਨ ਸਿੰਘ ਬਾਹਮਨੀਵਾਲਾ (ਅੰਮ੍ਰਿਤਸਰ), ਭਾਈ ਦਲੀਪ ਸਿੰਘ ਕੋਟਲੀ ਢਾਡੀਆਂ (ਗੁਰਦਾਸਪੁਰ), ਭਾ ਹੀਰਾ ਸਿੰਘ ਨੂਰਪੁਰ ਜੱਟਾਂ (ਕਪੂਰਥਲਾ) ਭਾਈ ਗੰਗਾ ਸਿੰਘ ਤਲਵੰਡੀ ਝੀਰਾਂ ਵਾਲੀ (ਸਿਆਲਕੋਟ)।

## ਯਾਰ੍ਹਵਾਂ ਸ਼ਹੀਦੀ ਜਥਾ

ਭਾਈ ਹਰੀ ਸਿੰਘ ਧਮੋਟ (ਪਟਿਆਲਾ), ਭਾ: ਚੰਨਣ ਸਿੰਘ ਸੂਜਾ ਪੱਟੀ, ਭਾ: ਬਸੰਤ ਸਿੰਘ ਪੰਜੋਖਰਾ (ਅੰਬਾਲਾ), ਭਾ: ਸੋਭਾ ਸਿੰਘ ਮਲਾ (ਲੁਧਿਆਣਾ), ਭਾ: ਰਤਨ ਸਿੰਘ ਮਾਜਰੀ (ਅੰਬਾਲਾ), ਭਾ: ਤਾਰਾ ਸਿੰਘ ਸੰਤਾਂਵਾਲੀ (ਫੀਰੋਜ਼ਪੁਰ) ਭਾ: ਤੇਜਾ ਸਿੰਘ ਦਾਖ਼ਾ [ਲੁਧਿਆਣਾ], ਭਾਈ ਹਰਨਾਮ ਸਿੰਘ ਢੁਡੀਕੇ ਫੀਰੋਜ਼ਪੁਰ।

## ਬਾਰ੍ਹਵਾਂ ਸ਼ਹੀਦੀ ਜਥਾ

ਭਾਈ ਅਰੂੜ ਸਿੰਘ (ਅੰਮ੍ਰਿਤਸਰ), ਭਾਈ ਪਾਲਾ ਸਿੰਘ ਲਖੋਕੇ ਗੁਰਦਾਸਪੁਰ, ਭਾਈ ਸੰਪੂਰਨ ਸਿੰਘ (ਲਾਹੌਰ), ਭਾਈ ਸਜਨ ਸਿੰਘ (ਲਾਹੌਰ), ਭਾਈ ਧਰਮ ਸਿੰਘ ਹੁਡਿਆਰਾ (ਲਾਹੌਰ)।

## ਤੇਰ੍ਹਵਾਂ ਸ਼ਹੀਦੀ ਜਥਾ

ਭਾਈ ਗੁਰਚਰਨ ਸਿੰਘ ਬੋਪਾਰਾਇ (ਲੁਧਿਆਣਾ), ਭਾਈ ਬੇਲਾ ਸਿੰਘ ਹਠੂਰ, ਭਾਈ ਹਰੀ ਸਿੰਘ ਚੱਕ 359 (ਲਾਇਲਪੁਰ), ਭਾਈ ਰਛਪਾਲ ਸਿੰਘ ਜਲਾਲ ਉਸਮਾ (ਅੰਮ੍ਰਿਤਸਰ), ਭਾਈ ਸੁਦਾਗਰ ਸਿੰਘ ਵਧਾਈ ਚੀਮਾ (ਸਿਆਲਕੋਟ)।

## ਚੌਧਵਾਂ ਸ਼ਹੀਦੀ ਜਥਾ

ਸ: ਸੁਖਾ ਸਿੰਘ ਫਤਹਪੁਰ (ਜਲੰਧਰ), ਸ: ਨਰਾਇਣ ਸਿੰਘ ਪਡਾ (ਕਪੂਰਥਲਾ), ਸ: ਢੇਰਾ ਸਿੰਘ ਪੁਤਰ ਵਰਿਆਮ ਸਿੰਘ ਫਤਹਪੁਰ।

(ਅਕਾਲੀ ਪ੍ਰਦੇਸੀ 28 ਦਸੰਬਰ 1924

# ੩੬

# ਗੁਰਦਵਾਰਾ ਐਕਟ

ਗੁਰਦਵਾਰਾ ਸੁਧਾਰ ਲਹਿਰ ਜਾਰੀ ਹੋਣ ਪਰ ਸਰਕਾਰ ਨੂੰ ਕੁਝ ਤੌਖ਼ਲਾ ਹੋਇਆ। ਉਸ ਨੇ ਇਸ ਮਸਲੇ ਨੂੰ ਹਲ ਕਰਨ ਲਈ 16 ਫਰਵਰੀ 1921 ਨੂੰ ਇਕ ਕਮੇਟੀ ਬਣਾਈ। ਸ਼ੇਖ ਅਗਸਰ ਅਲੀ ਆਈ. ਸੀ. ਐਸ ਸਕੱਤਰ ਪੰਜਾਬ ਸਰਕਾਰ ਦੀ ਪ੍ਰਧਾਨਗੀ ਹੇਠ ਸ਼੍ਰੋਮਣੀ ਕਮੇਟੀ ਅਤੇ ਮਹੰਤਾਂ ਤੇ ਪੁਜਾਰੀਆਂ ਦੇ ਪ੍ਰਤੀਨਿਧਾਂ ਦੀ ਇਕ ਸਾਂਝੀ ਕਾਨਫਰੰਸ ਬਲਾਈ। ਜਿਸ ਵਿਚ ਬਾਵਾ ਕਰਤਾਰ ਸਿੰਘ ਬੇਦੀ ਮਹੰਤਾਂ ਤੇ ਪੁਜਾਰੀਆਂ ਵਲੋਂ ਪ੍ਰਤੀਨਿਧ ਸਨ। 20 ਫਰਵਰੀ 1921 ਨੂੰ ਨਨਕਾਣੇ ਸਾਹਿਬ ਦਾ ਸਾਕਾ ਹੋ ਗਿਆ, ਇਸ ਲਈ ਇਹ ਕਾਨਫਰੰਸ ਨਾ ਹੋ ਸਕੀ।

14 ਮਾਰਚ 1921 ਨੂੰ ਮੀਆਂ ਫ਼ਜ਼ਲ ਹੁਸੈਨ ਵਿਦਿਅਕ ਵਜ਼ੀਰ ਨੇ ਪੰਜਾਬ ਕੌਂਸਲ ਵਿਚ ਇਕ ਮਤਾ ਪੇਸ਼ ਕੀਤਾ, ਜਿਸ ਦਾ ਭਾਵ ਇਹ ਸੀ :–ਇਹ ਕੌਂਸਲ ਸੂਬੇ ਦੇ ਧਰਮ ਅਸਥਾਨਾਂ ਦੇ ਪ੍ਰਬਧ ਲਈ ਸਰਕਾਰ ਨੂੰ ਇਕ ਬਿਲ ਬਣਾਉਣ ਦੀ ਪ੍ਰੇਰਨਾ ਕਰਦੀ ਹੈ। ਗਵਰਨਰ ਜਨਰਲ ਨੂੰ ਕਹਿੰਦੀ ਹੈ ਕਿ ਉਹ ਇਸ ਸਬੰਧੀ ਪਹਿਲੇ ਇਕ ਆਰਡੀਨੈਂਸ ਜਾਰੀ ਕਰੇ, ਜਿਸ ਰਾਹੀਂ ਕਿ ਧਰਮ ਅਸਥਾਨਾਂ ਦੇ ਪ੍ਰਬੰਧ ਨੂੰ ਠੀਕ ਕੀਤਾ ਜਾ ਸਕੇ। ਇਸ ਆਰਡੀਨੈਂਸ ਦੇ ਅੰਤ ਪਰ ਉਕਤ ਬਿਲ ਅਨੁਸਾਰ ਧਰਮ ਅਸਥਾਨਾਂ ਸਬੰਧੀ ਕੋਰਟਸ ਕਾਰਵਾਈ ਕਰ ਸਕਣ।

ਸਰ ਫਜਲ ਹੁਸੈਨ ਨੇ ਮਤੇ ਪਰ ਤਕਰੀਰ ਕਰਦੇ ਹੋਏ ਕਿਹਾ–

"ਪੁਰਾਣੇ ਕਾਨੂੰਨ ਇਸ ਮਕਸਦ ਲਈ ਕਾਫੀ ਨਹੀਂ।" ਰਾਜਾ ਨਰਿੰਦਰ ਨਾਥ ਨੇ ਤਰਮੀਮ ਪੇਸ਼ ਕੀਤੀ ਤੇ ਕਿਹਾ ਕਿ ਦਫਾ 145 ਪ੍ਰਬੰਧ ਠੀਕ ਰਖਣ ਲਈ ਲਾਗੂ ਹੋ ਸਕਦੀ ਹੈ।

ਇਹ ਵੀ ਤਜਵੀਜ਼ ਹੋਈ ਕਿ ਧਰਮ ਅਸਥਾਨਾਂ ਦਾ ਬਿਲ ਪੇਸ਼ ਹੋ ਕੇ ਪਾਸ ਹੋਣ ਤੀਕ ਸਿਖ ਗੁਰਦਵਾਰਿਆਂ ਲਈ 3 ਮੈਂਬਰਾਂ ਦਾ ਇਕ ਕਮਿਸ਼ਨ ਨੀਯਤ ਕੀਤਾ ਜਾਵੇ, ਜਿਹੜਾ ਕਿ ਝਗੜੇ ਵਾਲਿਆਂ ਗੁਰ-ਦਵਾਰਿਆਂ ਦਾ ਪ੍ਰਬੰਧ ਸੰਭਾਲ ਕੇ ਯੋਗ ਆਦਮੀ ਨੀਯਤ ਕਰੇ। ਹਿੰਦੂ ਮੁਸਲਮਾਨਾਂ ਨੇ ਵੀ ਇਸ ਕਮਿਸ਼ਨ ਦਾ ਮੈਂਬਰ ਬਣਨ ਦੀ ਮੰਗ ਕੀਤੀ। ਸਿਖ ਮੈਂਬਰਾਂ ਨੇ ਇਸ ਮਤੇ ਦੇ ਲਫਜ਼ਾਂ ਨਾਲ ਅਸੰਮਤੀ ਪ੍ਰਗਟ ਕੀਤੀ। ਕੌਂਸਲ ਨੇ ਮਤਾ ਪਾਸ ਕਰ ਦਿਤਾ, ਪਰ ਸਿਖ ਮੈਂਬਰਾਂ ਨੇ ਵੋਟ ਨਾ ਦਿਤੀ।

ਸਰਕਾਰ ਨੇ ਗੁਰਦਵਾਰਿਆਂ ਸਬੰਧੀ ਵਧ ਰਹੀ ਗੜ ਬੜ ਨੂੰ ਰੋਕਣ ਲਈ ਵਾਧੂ ਪੁਲਸ ਰਖਣ ਵਾਸਤੇ 115227 ਰੁਪੈ ਪ੍ਰਵਾਨ ਕਰਨ ਲਈ ਮੰਗ ਕੀਤੀ। ਸ: ਬ: ਮਹਿਤਾਬ ਸਿੰਘ ਨੇ ਇਸ ਦੇ ਵਿਰੁਧ ਰੋਸ ਪ੍ਰਗਟ ਕਰਦੇ ਹੋਏ ਕਿਹਾ—

"ਗੁਰਦਵਾਰਿਆਂ ਲਈ ਵਾਧੂ ਪੁਲਸ ਰਖਣ ਦੀ ਲੋੜ ਨਹੀਂ।"

ਕੌਂਸਲ ਨੇ ਸਰਕਾਰ ਦੀ ਮੰਗ ਪ੍ਰਵਾਨ ਕਰ ਲਈ। 20 ਮਾਰਚ ਨੂੰ ਸ਼੍ਰੋਮਣੀ ਕਮੇਟੀ ਦੀ ਇਕਤ੍ਰਤਾ ਹੋਈ ਜਿਸ ਵਿਚ ਗੁਰਦਵਾਰਾ ਬਿਲ ਬਾਰੇ ਵਿਚਾਰ ਹੋਈ। ਕਮੇਟੀ ਨੇ ਪਾਸ ਕਰ ਦਿਤਾ ਕਿ ਜੇ ਸਰਕਾਰ ਅਪ੍ਰੈਲ ਤਕ ਬਿਲ ਪਾਸ ਕਰ ਕੇ ਗੁਰਦਵਾਰਿਆਂ ਦਾ ਪ੍ਰਬੰਧ ਠੀਕ ਨਾ ਕਰ ਸਕੇ ਤੇ ਗੁਰਦਵਾਰਾ ਸੁਧਾਰ ਲਹਿਰ ਦੇ ਕੈਦੀ ਨਾ ਛਡ ਦੇਵੇ, ਤਾਂ ਸਿਖ ਆਪਣਾ ਰਾਹ ਆਪ ਲਭ ਲੈਣ। 12 ਮੁਖੀਆਂ ਦੀ ਇਕ ਕਮੇਟੀ ਸਰਕਾਰ ਨਾਲ ਗਲ ਬਾਤ ਕਰਨ ਲਈ ਬਣਾਈ ਗਈ।

ਅਪ੍ਰੈਲ 1921 ਨੂੰ ਸਰ ਫ਼ਜ਼ਲ ਹੁਸੈਨ ਨੇ ਇਕ ਗੁਰਦਵਾਰਾ ਬਿਲ ਪੰਜਾਬ ਕੌਂਸਲ ਵਿਚ ਪੇਸ਼ ਕੀਤਾ। ਇਸ ਦਾ ਨਾਂ ਸਿਖ ਗੁਰਦਵਾਰਾ ਐਕਟ 1921 ਸੀ। ਇਸ ਵਿਚ ਦਰਜ ਸੀ ਜਿਸ ਗੁਰਦਵਾਰੇ ਦੇ ਪੁਜਾਰੀ ਜਾਂ ਜਾਇਦਾਦ ਸਬੰਧੀ ਪੜਤਾਲ ਕਰਨ ਤੇ ਸਰਕਾਰ ਦੀ ਤਸੱਲੀ ਹੋ ਜਾਵੇਗੀ, ਉਸ ਨੂੰ ਗੁਰਦਵਾਰਾ ਕਰਾਰ ਦਿਤਾ ਜਾਵੇਗਾ ਜਾਂ ਝਗੜੇ ਵਾਲੀ ਥਾਂ ਮੰਨਿਆ ਜਾਵੇਗਾ। ਇਸ ਅਨੁਸਾਰ ਇਕ ਬੋਰਡ ਕਾਇਮ ਕੀਤਾ

ਜਾਵੇਗਾ, ਜਿਸ ਨੂੰ ਸਾਰੇ ਮਾਮਲੇ ਨਜਿਠਣ ਦਾ ਅਧਿਕਾਰ ਹੋਵੇਗਾ। ਉਸ ਦੀ ਤਨਖਾਹ ਤੇ ਖਰਚ ਗੁਰਦਵਾਰਿਆਂ ਚੋਂ ਦਿਤਾ ਜਾਵੇਗਾ। ਸਿਖ ਮੈਂਬਰਾਂ ਨੇ ਇਸ ਬਿਲ ਦੀ ਵਿਰੋਧਤਾ ਕੀਤੀ। ਪਰ ਇਹ ਬਿਲ ਸੀਲੈਕਟ ਕਮੇਟੀ ਦੇ ਸਪੁਰਦ ਕੀਤਾ ਗਿਆ।

ਸੀਲੈਕਟ ਕਮੇਟੀ ਵਿਚ ਸ: ਮਹਿਤਾਬ ਸਿੰਘ, ਸ: ਕਰਤਾਰ ਸਿੰਘ ਸ: ਹਰਨਾਮ ਸਿੰਘ ਤੇ ਸ: ਦਸੌਂਧਾ ਸਿੰਘ ਮੈਂਬਰ ਸਨ। ਉਨ੍ਹਾਂ ਨੇ ਬਿਲ ਨਾਲ ਅਸੰਮਤੀ ਪ੍ਰਗਟ ਕੀਤੀ ਤੇ ਨੋਟ ਲਿਖਵਾਇਆ–"ਸਿਖ ਗੁਰਦਵਾਰਾ ਉਹ ਥਾਂ ਹੈ ਜਿਥੇ ਸਿਖਾਂ ਦਾ ਕਬਜ਼ਾ ਹੈ ਜਾ ਗੁਰੂਆਂ ਦੀ ਥਾਂ ਹੈ, ਨਾ ਕਿ ਜਿਸ ਨੂੰ ਸਰਕਾਰੀ ਕਮਿਸ਼ਨ ਗੁਰਦਵਾਰਾ ਕਰਾਰ ਦੇਵੇ ਗੁਰਦਵਾਰਿਆਂ ਦਾ ਬੋਰਡ ਸਿਖ ਮੈਂਬਰਾਂ ਦੀ ਮਰਜ਼ੀ ਨਾਲ ਚੁਣਿਆ ਜਾਵੇ। ਕਮਿਸ਼ਨ ਜਾਂ ਬੋਰਡ ਦੇ ਮੈਂਬਰਾਂ ਦਾ ਖਰਚ ਗੁਰਦਵਾਰਾ ਫੰਡਜ਼ ਚੋਂ ਨਾ ਦਿਤਾ ਜਾਵੇ। ਗੁਰਦਵਾਰਿਆਂ ਦੀ ਮਾਇਆ ਕੇਵਲ ਧਾਰਮਿਕ ਕੰਮਾਂ ਲਈ ਖਰਚ ਹੋਣੀ ਚਾਹੀਦੀ ਹੈ। ਕੋਈ ਸਿਖ ਕਮਿਸ਼ਨਰ ਵੀ ਇਸ ਨਾਲ ਸਹਿਮਤ ਨਹੀਂ ਹੋ ਸਕਦਾ ਕਿ ਗੁਰਦਵਾਰੇ ਦੀ ਮਾਇਆ ਹੋਰ ਥਾਵੇਂ ਵਰਤੀ ਜਾਵੇ।"

16 ਅਪ੍ਰੈਲ ਤਕ ਇਸ ਬਿਲ ਤੇ ਵਿਚਾਰ ਮੁਲਤਵੀ ਕੀਤੀ ਗਈ। ਇਸ ਸਮੇਂ ਵਿਚ ਸਰਕਾਰ ਨੇ ਸਖਤੀ ਕੀਤੀ। ਕਈ ਸਿੰਘਾਂ ਨੂੰ ਗ੍ਰਿਫ਼ਤਾਰ ਤੇ ਕੈਦ ਕੀਤਾ। ਇਸ ਲਈ ਉਸ ਦੇ ਵਿਰੁਧ ਨਫ਼ਰਤ ਕਾਇਮ ਸੀ।

11 ਅਪ੍ਰੈਲ ਨੂੰ ਸ਼੍ਰੋਮਣੀ ਕਮੇਟੀ ਦੀ ਇਕੱਤ੍ਰਤਾ ਹੋਈ, ਜਿਸ ਵਿਚ ਇਸ ਗੁਰਦਵਾਰਾ ਬਿਲ ਨੂੰ ਨਾ-ਤਸੱਲੀ ਬਖਸ਼ ਕਰਾਰ ਦਿਤਾ ਗਿਆ।

16 ਅਪ੍ਰੈਲ ਨੂੰ ਫਿਰ ਗੁਰਦਵਾਰਾ ਬਿਲ ਕੌਂਸਲ ਵਿਚ ਪੇਸ਼ ਕੀਤਾ ਗਿਆ। ਕਿਸੇ ਮੁਨਾਸਬ ਹੱਲ ਲਈ 9 ਮਈ ਤਕ ਮੁਲਤਵੀ ਕੀਤਾ ਗਿਆ। 23 ਅਪ੍ਰੈਲ ਨੂੰ ਸਰਕਾਰ ਨੇ ਸ਼੍ਰੋਮਣੀ ਕਮੇਟੀ ਦੇ ਮਹੰਤਾਂ ਦੇ ਪ੍ਰਤੀਨਿਧਾਂ ਦੀ ਇਕ ਕਾਨਫਰੰਸ ਬੁਲਾਈ, ਜਿਸ ਵਿਚ ਲਾਲਾ ਗਨਪਤ ਰਾਇ ਤੇ ਰਾਜਾ ਨਰਿੰਦਰ ਨਾਥ ਮਹੰਤਾਂ ਵਲੋਂ ਸਨ। ਇਸ ਵਿਚ

ਕੌਂਸਲਰ, ਵਜ਼ੀਰ ਤੇ ਕਈ ਹੋਰ ਮੁਖੀ ਵੀ ਸ਼ਾਮਲ ਸਨ। ਸਿਖ ਮੁਖੀਆਂ ਨੇ ਸਾਰਿਆਂ ਨੂੰ ਤਿਨ ਗੱਲਾਂ ਤੇ ਸਹਿਮਤ ਕਰ ਲਿਆ :-

1. ਚੰਗੇ ਆਚਰਨ ਵਾਲਾ ਮਹੰਤ ਹੀ ਕਿਸੇ ਗੁਰਦਵਾਰੇ ਵਿਚ ਰਹਿ ਸਕਦਾ ਹੈ। 2 ਸਾਰੇ ਗੁਰਦਵਾਰੇ ਇਕ ਪੰਥਕ ਕਮੇਟੀ ਦੇ ਪ੍ਰਬੰਧ ਵਿਚ ਹੋਣ। 3. ਗੁਰਦਵਾਰਿਆਂ ਦੀ ਆਮਦਨ ਖ਼ਰਚ ਦਾ ਹਿਸਾਬ ਪਬਲਿਕ ਨੂੰ ਦਿਤਾ ਜਾਵੇ।

ਕੁਝ ਚਿਰ ਲਈ ਕਾਨਫਰੰਸ ਮੁਲਤਵੀ ਕੀਤੀ ਗਈ। 26 ਅਪ੍ਰੈਲ ਨੂੰ ਕਾਨਫ਼ਰੰਸ ਸ਼ੁਰੂ ਹੋਈ। ਇਸ ਵਿਚ ਮਹੰਤਾਂ ਦੇ ਪ੍ਰਤੀਨਿਧਾਂ ਦਾ ਵਤੀਰਾ ਪਹਿਲੇ ਦੇ ਉਲਟ ਸੀ। ਉਨ੍ਹਾਂ ਨੇ ਇਹ ਮੰਗ ਕੀਤੀ ਕਿ ਸਿਖ ਗੁਰਦਵਾ-ਰਿਆਂ ਵਿਚ 1920 ਤੋਂ ਪਹਿਲੇ ਦੀ ਮਰਯਾਦਾ ਕਾਇਮ ਰਖੀ ਜਾਵੇ। ਇਸ ਦਾ ਮਕਸਦ ਇਹ ਸੀ ਕਿ ਸੁਧਾਰਕਾਂ ਦੀ ਮੰਗ ਨਾ ਮੰਨੀ ਜਾਵੇ। ਸਿਖ ਮੈਂਬਰਾਂ ਨੇ ਕਿਹਾ-

''ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਦੇ ਮੁਤਾਬਕ ਗੁਰਦਵਾਰਿ-ਆਂ ਦੀ ਮਰਯਾਦਾ ਹੋਣੀ ਚਾਹੀਦੀ ਹੈ, ਪਰ ਇਸ ਨੂੰ ਮਹੰਤਾਂ ਦੇ ਪ੍ਰਤੀਨਿਧਾਂ ਨੇ ਪ੍ਰਵਾਨ ਨਾ ਕੀਤਾ :

ਗੁਰਦਵਾਰਾ ਬੋਰਡ ਦੇ ਮੈਂਬਰਾਂ ਬਾਰੇ ਸਿਖ ਮੁਖੀਆਂ ਨੇ ਕਿਹਾ-

'ਇਸ ਬੋਰਡ ਵਿਚ ਦੋ-ਤਿਹਾਈ ਮੈਂਬਰ ਸਿਖ ਹੋਣ, ਜਿਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਚੁਣੇ। ਬੋਰਡ ਦਾ ਪ੍ਰਧਾਨ ਸਰਕਾਰ ਨੀਯਤ ਕਰੇ, ਪਰ ਉਹ ਸਿਖ ਹੋਣਾ ਚਾਹੀਦਾ ਹੈ।' ਮਹੰਤਾਂ ਦੇ ਪ੍ਰਤੀਨਿਧਾਂ ਨੇ ਹੱਠ ਕੀਤਾ ਕਿ ਬੋਰਡ ਦਾ ਪ੍ਰਧਾਨ ਕੋਈ ਯੂਰਪੀਨ ਹੋਣਾ ਚਾਹੀਦਾ ਹੈ।' ਇਸ ਕਰ ਕੇ ਕਾਨਫਰੰਸ ਸਿਰੇ ਨਾ ਚੜ੍ਹੀ।

ਸਰਕਾਰ ਨੇ ਪੰਜਾਬ ਕੌਂਸਲ ਦੀ ਮੀਟਿੰਗ 9 ਮਈ ਤਕ ਮੁਲਤਵੀ ਕੀਤੀ ਸੀ। ਇਸ ਸਮੇਂ ਵਿਚ ਸਿਖਾਂ ਨੂੰ ਇਹ ਮਹਿਸੂਸ ਹੋਇਆ ਕਿ ਸਰਕਾਰ ਵਧੇਰੇ ਮਹੰਤਾਂ ਦਾ ਪੱਖ ਕਰਦੀ ਹੈ। ਸਿਖਾਂ ਦੇ ਨਿਰੋਲ ਧਾਰਮਿਕ ਮਾਮਲੇ ਵਿਚ ਦਖਲ ਦੇਣਾ ਚਾਹੁੰਦੀ ਹੈ। ਇਸ ਸਬੰਧੀ ਵਿਚਾਰ ਤੇ ਫੈਸਲਾ ਕਰਨ ਲਈ 10 ਮਈ 1921 ਨੂੰ ਸ਼੍ਰੋਮਣੀ ਕਮੇਟੀ ਦੀ ਇਕੱਤ੍ਰਤਾ

ਅਕਾਲ ਤਖਤ ਤੇ ਹੋਈ, ਜਿਸ ਵਿਚ ਇਹ ਫੈਸਲਾ ਕੀਤਾ ਗਿਆ :–

"ਗੁਰਦਵਾਰਿਆਂ ਨੂੰ ਪੰਥਕ ਪ੍ਰਬੰਧ ਵਿਚ ਰਖਣ ਲਈ ਪੂਰਾ ਤਾਣ ਲਾਇਆ ਜਾਵੇ। ਸਰਕਾਰ ਨਾਲ ਨਾ-ਮਿਲਵਰਤਣ ਕੀਤਾ ਜਾਵੇ। ਸ਼ਰਾਬ ਦਾ ਬਾਈਕਾਟ ਤੇ ਸੁਦੇਸ਼ੀ ਦੀ ਵਰਤੋਂ ਕੀਤੀ ਜਾਵੇ। ਪੰਚਾਇਤਾਂ ਕਾਇਮ ਕੀਤੀਆਂ ਜਾਣ।"

ਸ਼੍ਰੋਮਣੀ ਕਮੇਟੀ ਦਾ ਇਹ ਪ੍ਰੋਗਰਾਮ ਕਾਂਗਰਸ ਨਾਲ ਮਿਲਦਾ ਸੀ। ਇਸ ਨਾਲ ਅਸੰਮਤੀ ਪ੍ਰਗਟ ਕਰਦੇ ਹੋਏ ਸ: ਹਰਬੰਸ ਸਿੰਘ ਅਟਾਰੀ ਤੇ ਪ੍ਰੋ: ਜੋਧ ਸਿੰਘ ਨੇ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਚੋਂ ਅਸਤੀਫੇ ਦੇ ਦਿਤੇ। ਇਸ ਗਲ ਨੂੰ ਸਰਕਾਰ ਨੇ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਦੇ ਕੇਸ ਵਿਚ ਵੀ ਵਰਤਿਆ ਹੈ।

ਜਿਹੜੇ ਗੁਰਦਵਾਰੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਨਹੀਂ ਆਏ ਸਨ, ਉਨ੍ਹਾਂ ਦਾ ਪ੍ਰਬੰਧ ਸ਼੍ਰੋ: ਕਮੇਟੀ ਨੇ ਮਹੰਤਾਂ ਨਾਲ ਸਮਝੌਤੇ ਕਰ ਕੇ ਠੀਕ ਕਰਨ ਦਾ ਫ਼ੈਸਲਾ ਕਰ ਲਿਆ। ਪਰ ਸਰਕਾਰ ਦਾ ਵਤੀਰਾ ਭੜਕਾਊ ਤੇ ਜਬਰ ਦਾ ਸੀ ਇਸ ਲਈ ਮਹੰਤ ਕਮੇਟੀ ਨਾਲ ਸਮਝੌਤੇ ਕਰਨ ਲਈ ਤਿਆਰ ਨਾ ਹੋਏ। ਸਰਕਾਰ ਨੇ ਡਿਪਟੀ ਕਮਿਸ਼ਨਰਾਂ ਨੂੰ ਹਦਾਇਤ ਕੀਤੀ ਕਿ ਉਹ ਗੁਰਦਵਾਰਿਆਂ ਦੇ ਮੁਕੱਦਮੇ ਲਮਕਾਈ ਜਾਣ।

ਇਸ ਦੌਰਾਨ ਵਿਚ ਨਿਯਮਾਂ ਅਨੁਸਾਰ ਸ਼੍ਰੋਮਣੀ ਕਮੇਟੀ ਦੀ ਨਵੀਂ ਚੋਣ ਹੋਈ। ਉਸ ਸਮੇਂ ਹਾਲਤ ਬਦਲੀ ਨਹੀਂ ਸੀ। ਗੁਰਦਵਾਰਾ ਸੁਧਾਰ ਲਈ ਗ੍ਰਿਫਤਾਰੀਆਂ ਜਾਰੀ ਸਨ। ਭਾਈ ਕਰਤਾਰ ਸਿੰਘ ਝਬਰ ਤੇ ਸ: ਤੇਜਾ ਸਿੰਘ ਭੁਚਰ ਨੂੰ ਲੰਮੀਆਂ ਸਜ਼ਾਵਾਂ ਦਿਤੀਆਂ ਗਈਆਂ ਸਨ, ਇਸ ਲਈ 16 ਜੁਲਾਈ 1921 ਨੂੰ ਜਦ ਸ਼੍ਰੋਮਣੀ ਕਮੇਟੀ ਦੀ ਜਨਰਲ ਮੀਟਿੰਗ ਹੋਈ ਉਸ ਵਿਚ ਮਈ ਦੇ ਪਾਸ ਹੋਏ ਮਤੇ ਦੀ ਪੁਸ਼ਟੀ ਕੀਤੀ ਗਈ। ਪੰਜਾਬ ਕੌਂਸਲ ਦੇ ਮੈਂਬਰਾਂ ਚੋਂ ਸ: ਬ: ਮਹਿਤਾਬ ਸਿੰਘ ਨੇ ਕੌਂਸਲ ਦੀ ਮੈਂਬਰੀ ਤੇ ਡਿਪਟੀ ਪ੍ਰੈਜ਼ੀਡੈਂਟੀ ਤੋਂ ਅਸਤੀਫ਼ਾ ਦੇ ਦਿਤਾ।

ਸਤੰਬਰ 1921 ਵਿਚ ਸਰਕਾਰ ਗੁਰਦਵਾਰਾ ਕੈਦੀਆਂ ਨੂੰ ਛਡਣ ਲਈ ਤਿਆਰ ਹੋਗਈ ਤੇ ਇਹ ਗਲ ਵੀ ਮੰਨਣ ਲਈ ਰਜ਼ਾਮੰਦ ਹੋਗਈ ਕਿ

ਗੁਰਦਵਾਰਾ ਬੋਰਡ ਦਾ ਪ੍ਰਧਾਨ ਸਿਖ ਹੋਵੇ। 13 ਸਤੰਬਰ 1921 ਨੂੰ ਮਿਸਟਰ ਡੈਨਟ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਦਫਤਰ ਵਿਚ ਕੁਝ ਮੁਖੀ ਮੈਂਬਰਾਂ ਨੂੰ ਮਿਲਿਆ ਤੇ ਗਲ ਬਾਤ ਕੀਤੀ। ਇਸ ਮੀਟਿੰਗ ਵਿਚ ਦਰਬਾਰ ਸਾਹਿਬ ਦੇ ਪ੍ਰਬੰਧ ਬਾਰੇ ਵੀ ਗਲ ਹੋਈ। ਪਰ ਉਸ ਵਕਤ ਸਰਕਾਰੀ ਅਫ਼ਸਰ ਸ਼੍ਰੋਮਣੀ ਕਮੇਟੀ ਨੂੰ ਪ੍ਰਤੀਨਿਧ ਮੰਨਣ ਲਈ ਤਿਆਰ ਨਹੀਂ ਸਨ। ਕਮੇਟੀਆਂ ਬਣਾ ਕੇ ਤੇ ਕਾਨਫਰੰਸਾਂ ਕਰ ਕੇ ਸਮਾਂ ਟਾਲਦੇ ਸਨ, ਇਸ ਲਈ ਝਗੜਾ ਨਿਬੜਦਾ ਨਹੀਂ ਸੀ। ਕਈ ਥਾਈਂ ਮਹੰਤ ਸਮਝੌਤਾ ਕਰਨ ਲਈ ਤਿਆਰ ਸਨ, ਪਰ ਸਰਕਾਰ ਦੀ ਪਾਲਿਸੀ ਵੇਖ ਕੇ ਕੰਨੀ ਕਤਰਾਂਦੇ ਸਨ। ਸਰਕਾਰ ਇਹ ਨਹੀਂ ਮੰਨਦੀ ਸੀ ਕਿ ਸ਼੍ਰੋਮਣੀ ਕਮੇਟੀ ਦੇ ਵਿਰੁਧ ਸਿਖਾਂ ਵਿਚ ਹੋਰ ਕੋਈ ਪਾਰਟੀ ਨਹੀਂ। ਡੈਨਟ ਨੇ ਕਿਹਾ ਸੀ 'ਉਦਾਹਰਣ ਲਈ ਚੀਫ ਖ਼ਾਲਸਾ ਦੀਵਾਨ ਸ਼੍ਰੋਮਣੀ ਕਮੇਟੀ ਦੇ ਫ਼ੈਸਲਿਆਂ ਨੂੰ ਮੰਨਣ ਲਈ ਤਿਆਰ ਨਹੀਂ।' ਉਸ ਨੇ ਇਹ ਵੀ ਤਜਵੀਜ਼ ਕੀਤੀ ਕਿ ਚੀਫ਼ ਖਾਲਸਾ ਦੀਵਾਨ ਦੇ ਦੋ ਜਾਂ ਤਿੰਨ ਮੈਂਬਰ ਸ਼੍ਰੋਮਣੀ ਕਮੇਟੀ ਦੀ ਐਗਜ਼ੈਕਟਿਵ ਵਿਚ ਲਏ ਜਾਣ। ਉਨ੍ਹਾਂ ਚੋਂ ਕਈ ਮੈਂਬਰ ਜਨਰਲ ਕਮੇਟੀ ਦੇ ਮੈਂਬਰ ਸਨ। ਚੀਫ਼ ਖਾਲਸਾ ਦੀਵਾਨ ਦੇ ਮੈਂਬਰਾਂ ਨੂੰ ਐਗਜ਼ੈਕਟਿਵ ਵਿਚ ਲੈਣ ਲਈ ਕਈ ਮੈਂਬਰ ਆਪਣੀ ਥਾਂ ਖ਼ਾਲੀ ਕਰਨ ਲਈ ਤਿਆਰ ਸਨ, ਪਰ ਉਹ ਆਪ ਹੀ ਅਗੇ ਨਹੀਂ ਆਉਣਾ ਚਾਹੁੰਦੇ ਸਨ।*

ਸਤੰਬਰ 1921 ਵਿਚ ਸ਼੍ਰੋਮਣੀ ਕਮੇਟੀ ਵਿਚ ਪ੍ਰਿੰਸ ਆਫ਼ ਵੇਲਜ਼ ਦੇ ਆਉਣ ਦਾ ਬਾਈਕਾਟ ਕਰਨ ਦੀ ਵਿਚਾਰ ਹੋਈ, ਜੋ ਨਵੰਬਰ ਤੇ ਮੁਲਤਵੀ ਕੀਤੀ ਗਈ। ਇਸ ਤੋਂ ਬਾਦ ਚਾਬੀਆਂ ਦਾ ਮੋਰਚਾ, ਗੁਰ ਕੇ ਬਾਗ ਦਾ ਮੋਰਚਾ ਆਦਿਕ ਘਟਨਾਵਾਂ ਹੋਈਆਂ, ਜਿਸ ਕਰ ਕੇ ਗੁਰਦਵਾਰਾ ਬਿਲ ਦਾ ਮਾਮਲਾ ਖਟਾਈ ਵਿਚ ਪੈ ਗਿਆ। ਸਰ ਜੋਹਨ ਮੀਨਾਰਡ ਹੋਮ ਮੈਂਬਰ ਪੰਜਾਬ ਗੌਰਮਿੰਟ ਨੇ ਕੌਂਸਲ ਵਿਚ ਐਲਾਨ ਕਰ ਦਿਤਾ ਕਿ ਸਰਕਾਰ ਗੁਰਦਵਾਰਾ ਬਿਲ ਦੇ ਮਾਮਲੇ ਨੂੰ ਠਪਦੀ ਹੈ।

---

*ਖ਼ਾਲਸਾ ਐਡਵੋਕੇਟ, 11 ਨਵੰਬਰ 1921

ਇਸ ਤੋਂ ਪਿਛੋਂ ਜੁਲਾਈ 1923 ਵਿਚ ਮਹਾਰਾਜਾ ਨਾਭਾ ਨੂੰ ਗਦੀਓਂ ਉਤਾਰ ਦਿਤਾ ਗਿਆ। ਇਸ ਨਾਲ ਨਾਭੇ ਦੀ ਐਜੀਟੇਸ਼ਨ ਸ਼ੁਰੂ ਹੋ ਗਈ। 15 ਸਤੰਬਰ ਨੂੰ ਜੈਤੋ ਵਿਚ ਪੰਝੀ ਪੰਝੀ ਸਿੰਘਾਂ ਦੇ ਜਥੇ ਜਾਣ ਲਗ ਪਏ। 13 ਅਕਤੂਬਰ 1923 ਨੂੰ ਸਰਕਾਰ ਨੇ ਸ਼੍ਰੋਮਣੀ ਕਮੇਟੀ ਨੂੰ ਕਾਨੂੰਨ ਵਿਰੁਧ ਕਰਾਰ ਦੇ ਕੇ ਗ੍ਰਿਫਤਾਰ ਕਰ ਲਿਆ। 21 ਫਰਵਰੀ ਨੂੰ ਪਹਿਲੇ ਸ਼ਹੀਦੀ ਜਥੇ ਪਰ ਗੋਲੀ ਚਲਾਈ ਗਈ। ਹੋਰ ਸ਼ਹੀਦੀ ਜਥੇ ਜਾ ਰਹੇ ਸਨ। ਤਦ ਸਰਕਾਰ ਨੇ ਜਨਰਲ ਬਰਡਵੁਡ ਕਮਾਂਡਰ ਚੀਫ ਰਾਹੀਂ ਇਕ ਵੇਰ ਫਿਰ ਗੁਰਦਵਾਰਾ ਬਿਲ ਦਾ ਜ਼ਿਕਰ ਛੇੜਿਆ। ਮਾਰਚ 1924 ਵਿਚ ਲੈਜਿਸਲੇਟਿਵ ਅਸੈਂਬਲੀ ਨੇ ਇਕ ਮਤਾ ਪਾਸ ਕੀਤਾ ਕਿ ਸਿਖਾਂ ਦੀਆਂ ਮੰਗਾਂ ਤੇ ਸ਼ਿਕਾਇਤਾਂ ਦੀ ਪੜਤਾਲ ਕਰਨ ਲਈ ਕਮੇਟੀ ਬਣਾਈ ਜਾਵੇ। 11 ਅਪ੍ਰੈਲ 1924 ਨੂੰ ਪੰਜਾਬ ਸਰਕਾਰ ਨੇ ਹੇਠ ਲਿਖਿਆ ਐਲਾਨ ਜਾਰੀ ਕੀਤਾ :–

ਮਾਰਚ 1921 ਵਿਚ ਸਰਕਾਰ ਨੇ ਸੂਬੇ ਦੇ ਸਿਖ ਗੁਰਦਵਾਰਿਆਂ ਲਈ ਇਕ ਬਿਲ ਪੇਸ਼ ਕੀਤਾ, ਪਰ ਇਸ ਦੀ ਵਿਰੋਧਤਾ ਕੀਤੀ ਗਈ। ਅਖੀਰ ਇਸ ਨੂੰ ਰੱਦ ਕੀਤਾ ਗਿਆ। ਅਗ਼ਲੇ ਸਾਲ ਫ਼ਿਰ ਕਈ ਵੇਰ ਗੌਰਮਿੰਟ ਨੇ ਇਸ ਸਵਾਲ ਨੂੰ ਹੱਲ ਕਰਨ ਦੀ ਕੋਸ਼ਿਸ਼ ਕੀਤੀ, ਪਰ ਇਸ ਵਿਚ ਵੀ ਸਫਲਤਾ ਨਾ ਹੋਈ। ਨਵੰਬਰ 1922 ਵਿਚ ਇਕ ਬਿਲ ਪਾਸ ਕੀਤਾ ਗਿਆ, ਪਰ ਉਸ ਨੂੰ ਕੌਂਸਲ ਦੇ ਸਿਖ ਮੈਂਬਰਾਂ ਨੇ ਪ੍ਰਵਾਨ ਨਾ ਕੀਤਾ। ਇਸ ਪਰ ਹੁਣ ਤੀਕ ਵਰਤੋਂ ਨਹੀਂ ਕੀਤੀ ਗਈ।

ਗੌਰਮਿੰਟ ਨੂੰ ਇਹ ਮਲੂਮ ਹੋਇਆ ਹੈ ਕਿ ਸਿਖਾਂ ਦਾ ਕਾਫ਼ੀ ਹਿੱਸਾ ਇਸ ਭਾਵ ਦਾ ਕਾਨੂੰਨ ਬਣ ਜਾਣ ਪਰ ਪ੍ਰਸੰਨ ਹੋਵੇਗਾ, ਜੋ ਨਵੰਬਰ 1922 ਵਾਲੇ ਐਕਟ ਦੀ ਤਰਮੀਮ ਦੇ ਰੂਪ ਵਿਚ ਹੋਵੇ। ਸਰਕਾਰ ਲੋਕਾਂ ਨੂੰ ਇਸ ਗੱਲ ਤੋਂ ਜਾਣੂ ਕਰਾਣਾ ਚਾਹੁੰਦੀ ਹੈ ਕਿ ਅਸੀਂ ਇਸ ਭਾਵ ਦੇ ਹਰ ਅਮਲੀ ਤੇ ਬਾ-ਦਲੀਲ ਤਜ਼ਵੀਜ਼ ਪਰ ਵਿਚਾਰ ਕਰਨ ਲਈ ਤਿਆਰ ਹਾਂ, ਪਰ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਸਾਹਮਣੇ ਨਹੀਂ ਰਖੀ ਗਈ।

ਗੌਰਮਿੰਟ ਸਿਖ ਪੰਥ ਦੀ ਇਕ ਬਹਾਦਰ ਗਿਣਤੀ ਦਾ ਸਤਿਕਾਰ ਕਰਦੀ ਹੋਈ ਚਾਹੁੰਦੀ ਕਿ ਗੁਰਦਵਾਰਿਆਂ ਸਬੰਧੀ ਕਨੂੰਨ ਬਣਾਉਣ ਲਈ ਜ਼ਰੂਰੀ ਨੁਕਤੇ ਸੋਚ ਲਏ ਜਾਣ। ਇਸ ਕੰਮ ਲਈ ਗਵਰਨਰ ਨੇ ਬਾਇਜਲਾਸ ਕੌਂਸਲ ਇਕ ਕਮੇਟੀ ਨੀਯਤ ਕਰਨ ਦਾ ਫ਼ੈਸਲਾ ਕੀਤਾ ਹੈ ਜੋ ਇਸ ਕੰਮ ਲਈ ਸਿਆਣੇ ਆਦਮੀਆਂ ਦੇ ਖ਼ਿਆਲਾਤ ਮਲੂਮ ਕਰ ਕੇ ਰੀਪੋਰਟ ਕਰੇ ਕਿ ਹੁਣ ਕਿਸ ਢੰਗ ਨਾਲ ਗੁਰਦਵਾਰਿਆਂ ਦੇ ਪ੍ਰਬੰਧ ਤੇ ਬੰਦੋਬਸਤ ਲਈ ਕਾਨੂੰਨ ਤਿਆਰ ਕਰੇ।

ਇਹੀ ਕਮੇਟੀ ਕਿਰਪਾਨ ਸਬੰਧੀ ਮੁਨਾਸਬ ਢੰਗ ਅਖ਼ਤਿਆਰ ਕਰਨ ਲਈ ਰੀਪੋਰਟ ਕਰੇਗੀ, ਇਸ ਕਮੇਟੀ ਦੇ ਪ੍ਰਧਾਨ ਜਨਰਲ ਸਰ ਵਿਲੀਅਮ ਬਰਡਵੁਡ, ਜਨਰਲ ਆਫ਼ੀਸਰ ਕਮਾਂਡਿੰਗ ਉਤਰੀ ਕਮਾਂਡ ਹੋਣਗੇ ਤੇ ਸਕਤ੍ਰ ਮਿ: ਐਮ. ਕਿਲੇਵਰਟ ਆਈ. ਸੀ. ਐਸ. ਹੋਣਗੇ।

(ਅਕਾਲੀ, 16 ਅਪ੍ਰੈਲ 1924

ਕੈਪਟਨ ਹੀਰਾ ਸਿੰਘ ਨੂੰ ਬਰਡਵੁਡ ਕਮੇਟੀ ਦਾ ਮੈਂਬਰ ਲੀਤਾ ਗਿਆ। ਜਨਰਲ ਬਰਡਵੁਡ ਨੇ ਤਰਨ ਤਾਰਨ ਵਿਚ ਫ਼ੌਜੀ ਸਿਖ ਸੂਦਾਰਾਂ ਦੀ ਇਕ ਕਾਨਫ਼ਰੰਸ 18 ਮਈ 1924 ਵਿਚ ਕੀਤੀ,ਜਿਸ ਵਿਚ ਉਸ ਨੇ ਉਨ੍ਹਾਂ ਦੇ ਖ਼ਿਆਲ ਮਲੂਮ ਕਰਨ ਦਾ ਜਤਨ ਕੀਤਾ।

ਉਸ ਕਾਨਫਰੰਸ ਵਿਚ ਸ: ਅਮਰ ਸਿੰਘ ਬੁਤਾਲੀਏ ਨੇ ਕਿਹਾ—

"ਅਕਾਲੀ ਲਹਿਰ ਨਿਰੋਲ ਧਾਰਮਿਕ ਹੈ। ਸਾਰੇ ਸਿਖ ਇਸ ਵਿਚ ਹਿੱਸਾ ਲੈਂਦੇ ਹਨ। ਇਹ ਗੁਰਦਵਾਰਿਆਂ ਦੇ ਸੁਧਾਰ ਲਈ ਹੈ, ਸਰਕਾਰ ਦੇ ਵਿਰੁਧ ਨਹੀਂ।"

ਸੂਬੇਦਾਰ ਅਰਜਨ ਸਿੰਘ ਨੇ ਕਿਹਾ—

"ਇਹ ਝਗੜਾ ਧਾਰਮਿਕ ਹੈ, ਪੁਲੀਟੀਕਲ ਨਹੀਂ। ਸਰਕਾਰੀ ਅਫ਼ਸਰ ਸਾਨੂੰ ਕਹਿੰਦੇ ਹਨ ਕਿ ਤੁਸੀਂ ਸਰਕਾਰ ਵਿਰੁਧ ਅਕਾਲੀਆਂ ਦੀ ਮਦਦ ਕਰਦੇ ਹੋ। ਸਾਡੇ ਭਰਾ ਕਹਿੰਦੇ ਹਨ, ਤੁਸੀਂ ਸਿਖਾਂ ਦੇ ਵਿਰੁਧ ਹੋ ਕੇ ਸਰਕਾਰ ਦੀ ਮਦਦ ਕਰਦੇ ਹੋ। ਅਸੀਂ ਦੋਹਾਂ ਪਾਸਿਆਂ ਤੋਂ ਬੇਇਤਬਾਰੀ ਦਾ ਸ਼ਿਕਾਰ ਹੋ ਰਹੇ ਹਾਂ। ਅਸੀਂ ਸਰਕਾਰ ਤੇ ਭਰਾਵਾਂ ਦੋਹਾਂ

ਦੇ ਸ਼ੁਭਚਿੰਤਕ ਹਾਂ। ਸਿਖ ਕੋਈ ਸਿਆਸੀ ਕੰਮ ਨਹੀਂ ਕਰਦੇ।"

ਸ: ਖੁਸ਼ਾਲ ਸਿੰਘ ਨੇ ਕਿਹਾ–

"ਚੂਕਿ ਆਪ ਗੁਰਦਵਾਰਾ ਬਿਲ ਦੀ ਪੜਤਾਲ ਲਈ ਨੀਯਤ ਹੋਏ ਹੋ, ਆਪ ਨੂੰ ਗੁਰਦਵਾਰਾ ਬਿਲ ਬਾਰੇ ਸ਼੍ਰੋਮਣੀ ਕਮੇਟੀ ਨਾਲ ਗਲ ਬਾਤ ਕਰਨੀ ਚਾਹੀਦੀ ਹੈ। ਹੋਰ ਕੋਈ ਜਮਾਤ ਹੱਕ ਨਹੀਂ ਰਖਦੀ। ਅਸੀਂ ਰੋਜ਼ ਸੁਣਦੇ ਹਾਂ ਕਿ ਮੁਲਤਾਨ ਜੇਲ੍ਹ ਵਿਚ ਸਿੱਖਾਂ ਤੇ ਸਖਤੀ ਹੁੰਦੀ ਹੈ। ਜਦ ਤੀਕ ਇਸ ਨੂੰ ਬੰਦ ਨਹੀਂ ਕੀਤਾ ਜਾਂਦਾ, ਕੋਈ ਫ਼ੈਸਲਾ ਨਹੀਂ ਹੋ ਸਕਦਾ। ਆਪ ਨੂੰ ਪਤਾ ਹੈ ਕਿ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਧਾਰਮਿਕ ਹੈ, ਪੁਲੀਟੀਕਲ ਨਹੀਂ। ਇਸ ਦੇ ਗਜਾਣ ਪਰ ਸਖਤੀ ਕੀਤੀ ਜਾਂਦੀ ਹੈ। ਜੇ ਅਸੀਂ ਕਿਸੇ ਜਥੇ ਨੂੰ ਜਲ ਪਾਣੀ ਛਕਾਵੀਏ ਤਾਂ ਸਾਨੂੰ ਜੇਲ੍ਹ ਵਿਚ ਸੁਟ ਦਿਤਾ ਜਾਂਦਾ ਹੈ। ਇਕ ਜ਼ੈਲਦਾਰ ਦੀ ਚੁਗਲੀ ਪਰ ਸਾਡੇ ਪਿੰਡ ਦੇ ਰਸਾਲਦਾਰ ਜੈ ਸਿੰਘ ਨੂੰ ਕੈਦ ਕੀਤਾ ਗਿਆ ਹੈ। ਜਰਨੈਲ ਸਾਹਿਬ! ਸਰਕਾਰੀ ਆਦਮੀ ਆਪ ਪਾਸ ਕਈ ਤਰ੍ਹਾਂ ਦਾ ਝੂਠ ਬੋਲਦੇ ਹਨ। ਅਸੀਂ ਸਾਰੇ ਧਾਰਮਿਕ ਕੰਮ ਵਿਚ ਹਿੱਸਾ ਲੈਂਦੇ ਹਾਂ, ਕੋਈ ਪੁਲੀਟੀਕਲ ਕੰਮ ਨਹੀਂ ਕਰਦੇ :"*

ਇਸ ਕਾਨਫਰੰਸ ਵਿਚ ਰਸਾਲਦਾਰ ਬਸੰਤ ਸਿੰਘ ਨੁਸ਼ਹਿਰਾ ਪੰਨਵਾਂ ਨੇ ਕਿਹਾ–

"ਸਿਖ ਇਸ ਵਕਤ ਪੁਲੀਟੀਕਲ ਕੰਮ ਨਹੀਂ ਕਰ ਰਹੇ, ਉਹ ਨਿਰੋਲ ਧਾਰਮਿਕ ਕੰਮ ਵਿਚ ਲਗੇ ਹੋਏ ਹਨ। ਜਿਹੜੇ ਆਦਮੀ ਸਿੱਖਾਂ ਤੇ ਪੁਲੀਟੀਕਲ ਕੰਮ ਕਰਨ ਦਾ ਦੂਸ਼ਣ ਲਗਾਂਦੇ ਹਨ ਉਹ ਝੂਠ ਕਹਿੰਦੇ ਹਨ। ਧਾਰਮਿਕ ਕੰਮਾਂ ਵਿਚ ਸਾਨੂੰ ਹਿੱਸਾ ਲੈਣਾ ਪੈਂਦਾ ਹੈ। ਮੈਨੂੰ ਨਿਸਚਾ ਹੈ ਕਿ ਆਪ ਗੁਰਦਵਾਰਾ ਲਹਿਹ ਬਾਰੇ ਇਨਸਾਫ਼ ਕਰੋਗੇ।

ਉਪ੍ਰੋਕਤ ਤਕਰੀਰਾਂ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਉਸ ਵਕਤ ਸਿੱਖ ਫ਼ੌਜੀ, ਪਿਨਸ਼ਨਰ ਸਰਦਾਰ ਤੇ ਨਰਮ ਧੜੇ ਦੇ ਆਦਮੀ ਵੀ

---

*ਦੇਖੋ ਅਕਾਲੀ 23-5-1924

ਗੁਰਦਵਾਰਾ ਸੁਧਾਰ ਲਹਿਰ ਨਾਲ ਦਿਲੋ ਹਮਦਰਦੀ ਰਖਦੇ ਸਨ। ਬਰਡਵੁਡ ਕਮੇਟੀ ਬਣਾਣ ਪਰ ਨਰਮ ਧੜੇ ਦੇ ਸਿੱਖਾਂ ਦੀ ਰਾਇ ਬਣ ਗਈ ਸੀ ਕਿ ਸਰਕਾਰ ਗੁਰਦਵਾਰਾ ਬਿਲ ਬਣਾ ਕੇ ਝਗੜਾ ਨਿਬੇੜਨਾ ਚਾਹੁੰਦੀ ਹੈ। ਹੁਣ ਤੀਕ ਵੀ ਕਈਆਂ ਇਹ ਵੀ ਕਿਹਾ ਹੈ ਕਿ ਬਰਡਵੁਡ ਸਮੇਂ ਸਮਝੌਤਾ ਹੋ ਜਾਂਦਾ ਤਾਂ ਮੌਜੂਦਾ ਗੁਰਦਵਾਰਾ ਬਿਲ ਨਾਲੋਂ ਸ਼ਾਇਦ ਚੰਗਾ ਬਿਲ ਬਣਦਾ।

ਸ਼੍ਰੋਮਣੀ ਕਮੇਟੀ ਦੀ ਪਾਲਿਸੀ ਦੀ ਵਿਰੋਧਤਾ ਕਰਦੇ ਹੋਏ ਉਨ੍ਹਾਂ ਦਿਨਾਂ ਵਿਚ 'ਖ਼ਾਲਸਾ ਐਡਵੋਕੇਟ' ਨੇ ਲਿਖਿਆ—

"ਸਿਖਾਂ ਵਿਚ ਇਕ ਧੜਾ ਐਸਾ ਹੈ, ਜੋ ਗੁਰਦਵਾਰਾ ਲਹਿਰ ਦੇ ਪਰਦੇ ਵਿਚ ਸਿੱਖਾਂ ਨੂੰ ਹਕੀਕਤ ਵਲੋਂ ਗੁਮਰਾਹ ਕਰ ਰਿਹਾ ਹੈ, ਜੋ ਕਿਸੇ ਤਰ੍ਹਾਂ ਸਮਝੌਤਾ ਕਰਕੇ ਇਸ ਲਹਿਰ ਨੂੰ ਖ਼ਤਮ ਨਹੀਂ ਹੋਣ ਦੇਣਾ ਚਾਹੁੰਦਾ। ਉਹ ਅਜਿਹੀਆਂ ਡੂੰਘੀਆਂ ਚਾਲਾਂ ਚਲ ਰਿਹਾ ਹੈ ਜਿਨ੍ਹਾਂ ਨੇ ਸਾਰੇ ਪੰਥ ਨੂੰ ਇਕ ਉਲਝਣ ਵਿਚ ਪਾਈ ਰਖਿਆ ਹੈ, ਜਿਸ ਕਰ ਕੇ ਇਹ ਮਾਮਲਾ ਖਤਮ ਹੋਣ ਵਿਚ ਨਹੀਂ ਆਉਂਦਾ।' *

ਬਰਡਵੁਡ ਕਮੇਟੀ ਬਣਾ ਕੇ ਗੌਰਮਿੰਟ ਨੇ ਸਖਤੀ ਬੰਦ ਨਹੀਂ ਕੀਤੀ ਸੀ। ਸ਼੍ਰੋਮਣੀ ਕਮੇਟੀ ਨੂੰ ਇਉਂ ਪ੍ਰਤੀਤ ਹੋਇਆ ਕਿ ਸਰਕਾਰ ਸਮਝੌਤੇ ਦਾ ਝਾਂਸਾ ਦੇ ਕੇ ਅਕਾਲੀ ਲਹਿਰ ਵਲੋਂ ਲੋਕਾਂ ਦਾ ਧਿਆਨ ਹੋਰ ਪਾਸੇ ਲਾਣਾ ਚਾਹੁੰਦੀ ਸੀ ਤੇ ਇਸ ਤਰ੍ਹਾਂ ਲਹਿਰ ਨੂੰ ਕਮਜ਼ੋਰ ਕਰਨਾ ਲੋੜਦੀ ਹੈ।

ਇਸ ਪਰ 25 ਅਪ੍ਰੈਲ 1924 ਨੂੰ ਸ਼੍ਰੋਮਣੀ ਕਮੇਟੀ ਨੇ ਹੇਠ ਲਿਖਿਆ ਐਲਾਨ ਜਾਰੀ ਕੀਤਾ :—

"ਕੁਝ ਦਿਨ ਹੋਏ, ਪੰਜਾਬ ਸਰਕਾਰ ਨੇ ਇਕ ਐਲਾਨ ਰਾਹੀਂ ਇਹ ਪ੍ਰਗਟ ਕੀਤਾ ਸੀ ਕਿ ਸਿਖਾਂ ਦੇ ਗੁਰਦਵਾਰਿਆਂ ਸਬੰਧੀ ਤੇ ਕ੍ਰਿਪਾਨ ਸਬੰਧੀ ਵਿਚਾਰ ਕਰਨ ਲਈ ਜਨਰਲ ਬਰਡਵੁਡ ਦੀ ਅਗਵਾਈ ਵਿਚ ਇਕ ਕਮੇਟੀ ਨੀਯਤ ਕੀਤੀ ਗਈ ਹੈ। ਇਸ ਐਲਾਨ ਤੋਂ ਪਿਛੋਂ ਸਰਕਾਰ

---

*ਅਕਾਲੀ ਉਰਦੂ 26 ਮਾਰਚ 1924।

ਨੇ ਅਕਾਲੀਆਂ ਤੇ ਹੋਰ ਸਖ਼ਤੀ ਸ਼ੁਰੂ ਕਰ ਦਿੱਤੀ। ਮੁਲਤਾਨ ਤੇ ਨਾਭੇ ਜੇਲ੍ਹ ਵਿਚ ਮਾਰ-ਕੁਟਾਈ ਤੇ ਸਖ਼ਤੀ ਦੀਆਂ ਦਿਲ-ਕੰਬਾਊ ਰੀਪੋਰਟਾਂ ਪੁਜ ਰਹੀਆਂ ਹਨ। 19 ਅਪ੍ਰੈਲ ਨੂੰ ਪਹਿਲੇ ਸ਼ਹੀਦੀ ਜਥੇ ਦੇ 60 ਸਿੰਘ ਰਿਹਾ ਕੀਤੇ ਗਏ ਹਨ। ਉਨ੍ਹਾਂ ਨੂੰ ਸਖ਼ਤ ਮਾਰ-ਕੁਟਾਈ ਕੀਤੀ ਗਈ, ਜਿਨ੍ਹਾਂ ਚੋਂ ਦਸਾਂ ਨੂੰ ਸਿਰ ਵਿਚ ਸੱਟਾਂ ਲੱਗੀਆਂ ਹਨ। ਕੋਈ ਦਿਨ ਖਾਲੀ ਨਹੀਂ ਜਾਂਦਾ ਜਦ ਕਿ ਜ਼ਿਲਾ ਅੰਮ੍ਰਿਤਸਰ ਵਿਚ ਗ੍ਰਿਫਤਾਰੀਆਂ ਨਾ ਹੋਣ। ਜ਼ਿਲਾ ਝੰਗ ਵਿਚ ਸ਼੍ਰੋਮਣੀ ਕਮੇਟੀ ਦੇ ਸਾਰੇ ਮੈਂਬਰ ਗ੍ਰਿਫ਼ਤਾਰ ਕਰ ਲੀਤੇ ਗਏ ਹਨ। ਲੁਧਿਆਣੇ ਤੇ ਸਰਗੋਧੇ ਦੇ ਜ਼ਿਲਿਆਂ ਵਿਚ ਵੀ ਭਾਰੀ ਗਿਣਤੀ ਵਿਚ ਗ੍ਰਿਫਤਾਰੀਆਂ ਕੀਤੀਆਂ ਗਈਆਂ ਹਨ।

"ਆਮ ਜਨਤਾ ਸਰਕਾਰ ਦੀ ਇਸ ਚਾਲ ਤੋਂ ਅਨਜਾਣ ਹੈ। ਜਨਤਾ ਨੂੰ ਇਹ ਭੁਲੇਖਾ ਪਾਇਆ ਜਾ ਰਿਹਾ ਹੈ ਕਿ ਸਰਕਾਰ ਤਾਂ ਸਿਖਾਂ ਨਾਲ ਪੁਰ-ਅਮਨ ਸਮਝੌਤਾ ਚਾਹੁੰਦੀ ਹੈ ਪਰ ਉਹ ਨਹੀਂ ਕਰ ਰਹੇ। ਇਹੀ ਖੇਡ ਚਾਬੀਆਂ ਦੇ ਮੋਰਚੇ ਤੇ ਗੁਰੂ ਕੇ ਬਾਗ਼ ਸਮੇਂ ਖੇਡੀ ਗਈ ਸੀ। ਜਦ ਕਿ ਲੋਕਾਂ ਤੇ ਸ਼੍ਰੋਮਣੀ ਕਮੇਟੀ ਦਾ ਧਿਆਨ ਸਮਝੌਤੇ ਵਲ ਲਾਣ ਦੀ ਕੋਸ਼ਿਸ਼ ਕੀਤੀ ਗਈ। ਸ਼ਿਮਲੇ ਵਲੋਂ ਵੀ ਇਹ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ ਕਿ ਸ੍ਰ: ਕਮੇਟੀ ਨੇ ਬਰਡਵੁਡ ਕਮੇਟੀ ਦਾ ਬਾਈਕਾਟ ਕਰ ਦਿਤਾ ਹੈ। ਸ਼੍ਰੋਮਣੀ ਕਮੇਟੀ ਨੂੰ ਹੁਣ ਤੀਕ ਨਾ ਤੇ ਬਰਡਵੁਡ ਕਮੇਟੀ ਦੇ ਮੈਂਬਰਾਂ ਦਾ ਪਤਾ ਲਗਾ ਹੈ ਨਾ ਹੀ ਬਾਈਕਾਟ ਸਬੰਧੀ ਕੋਈ ਐਲਾਨ ਕੀਤਾ ਗਿਆ ਹੈ। ਸਰਕਾਰ ਵਲੋਂ ਸਮਝੌਤੇ ਲਈ ਕਮੇਟੀ ਬਣਾਉਣੀ ਤੇ ਆਪ ਹੀ ਉਸ ਦੇ ਬਾਈਕਾਟ ਦਾ ਪ੍ਰਾਪੇਗੰਡਾ ਕਰਨਾ ਸਰਕਾਰ ਦੀ ਨੀਯਤ ਨੂੰ ਪ੍ਰਗਟ ਕਰਦਾ ਹੈ। ਇਸ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਸਰਕਾਰ ਜਨਤਾ ਨੂੰ ਇਹ ਗਲ ਦਸਣਾ ਚਾਹੁੰਦੀ ਹੈ ਕਿ ਸਰਕਾਰ ਸਿੱਖਾਂ ਨਾਲ ਪੁਰ ਅਮਨ ਸਮਝੌਤਾ ਕਰਨਾ ਚਾਹੁੰਦੀ ਹੈ, ਪਰ ਸਿਖ ਇਸ ਲਈ ਤਿਆਰ ਨਹੀਂ, ਤਾਂਕਿ ਇਸ ਤਰ੍ਹਾਂ ਸਿਖਾਂ ਤੇ ਵਧੇਰੇ ਸਖਤੀ ਕੀਤੀ ਜਾ ਸਕੇ।

"ਖ਼ਾਲਸੇ ਨੂੰ ਸਰਕਾਰ ਦੀ ਇਸ ਚਾਲ ਚਾਲ ਤੋਂ ਖਬਰਦਾਰ ਰਹਿਣਾ ਚਾਹੀਦਾ ਹੈ ਤੇ ਸ਼ਾਂਤਮਈ ਕੁਰਬਾਨੀਆਂ ਦੀ ਚਾਲ ਨੂੰ ਢਿਲਿਆਂ

ਨਹੀਂ ਕਰਨਾ ਚਾਹੀਦਾ। ਵਾਹਿਗੁਰੂ ਤੇ ਗੁਰੂ ਖਾਲਸੇ ਅੰਗ ਸੰਗ ਹਨ ਤੇ ਸਫਲਤਾ ਬਖਸ਼ਣਗੇ।''

ਸ਼੍ਰੋਮਣੀ ਕਮੇਟੀ ਨੇ ਬਰਡਵੁਡ ਕਮੇਟੀ ਨੂੰ ਪ੍ਰਵਾਨ ਨਾ ਕੀਤਾ।

29 ਮਈ 1924 ਨੂੰ ਸਰ ਐਡਵਰਡ ਮੈਕਲੇਗਨ ਗਵਰਨਰ ਪੰਜਾਬ ਆਪਣਾ ਅਹੁਦਾ ਪੂਰਾ ਕਰ ਕੇ ਵਲੈਤ ਚਲਾ ਗਿਆ। ਉਸ ਦੀ ਥਾਂ ਸਰ ਮੈਲਕਮ ਹੇਲੀ ਨੂੰ ਗਵਰਨਰ ਬਣਾਇਆ ਗਿਆ। 3 ਜੂਨ ਨੂੰ ਹੇਲੀ ਨੇ ਸ਼ਿਮਲੇ ਪੁਜ ਕੇ ਚਾਰਜ ਲਿਆ। ਸਰ ਮੈਲਕਮ ਹੇਲੀ ਨੂੰ ਜਦ ਗਵਰਨਰ ਪੰਜਾਬ ਨੀਯਤ ਕੀਤਾ ਗਿਆ ਸੀ, ਉਦੋਂ ਉਸ ਨੇ ਅਸੈਂਬਲੀ ਵਿਚ ਕਿਹਾ ਸੀ :–

ਮੈਂ ਹੁਣ ਉਥੇ ਜਾ ਰਿਹਾ ਹਾਂ ਜਿਥੇ ਮੈਨੂੰ ਪੰਡਤਾਂ ਤੇ ਪਟੇਲਾਂ ਨਾਲ ਨਹੀਂ ਝਗੜਨਾ ਪਵੇਗਾ। ਇਹ ਇਸ਼ਾਰਾ ਪੰਡਤ ਮੋਤੀ ਲਾਲ ਨਹਿਰੂ ਤੇ ਸ੍ਰਦਾਰ ਵਿਠਲ ਭਾਈ ਪਟੇਲ ਵਲ ਸੀ, ਜੋ ਉਸ ਨੂੰ ਕੇਂਦਰੀ ਅਸੈਂਬਲੀ ਵਿਚ ਪੱਚੀ ਕਰਦੇ ਸਨ। ਪੰਜਾਬ ਦੀ ਹਕੂਮਤ ਹੇਲੀ ਨੂੰ ਸੌਖੀ ਜਾਪਦੀ ਸੀ।

ਮੈਲਕਮ ਹੇਲੀ ਦੇ ਗਵਰਨਰ ਪੰਜਾਬ ਬਣਨ ਪਰ ਸਿਖਾਂ ਨੂੰ ਇਹ ਖ਼ਿਆਲ ਸੀ ਕਿ ਉਹ ਪੁਰਾਣਾ ਸਿਵਲੀਅਨ ਹੈ ਤੇ ਪੰਜਾਬ ਵਿਚ ਰਹਿ ਚੁਕਾ ਹੈ, ਇਸ ਲਈ ਸਖਤੀ ਨਾਲ ਅਕਾਲੀ ਲਹਿਰ ਨੂੰ ਦਬਾਉਣ ਦਾ ਜਤਨ ਕਰੇਗਾ। ਇਸ ਪਰ ਅਖਬਾਰ 'ਅਕਾਲੀ ਪ੍ਰਦੇਸੀ' ਨੇ 2 ਜੂਨ 1924 ਦੇ ਪਰਚੇ ਵਿਚ ਲਿਖਿਆ :–

"ਸਰ ਮੈਲਕਮ ਹੇਲੀ ਪੰਜਾਬ ਦੇ ਨਵੇਂ ਲਾਟ 2 ਜੂਨ ਨੂੰ ਸ਼ਿਮਲੇ ਅਪੜ ਜਾਣਗੇ। ਆਸ ਹੈ ਕਿ ਲਗਦੇ ਹੱਥ ਹੀ ਸਖ਼ਤੀ ਦਾ ਝਖੜ ਝੁਲਾ ਦੇਣਗੇ, ਕਿਉਂਕਿ ਆਪ ਇਸ ਗੱਲ ਤੇ ਵਿਸ਼ਵਾਸ ਰਖਦੇ ਹਨ ਕਿ ਸਖਤੀ ਨਾਲ ਲੋਕਾਂ ਨੂੰ ਦਬਾਇਆ ਜਾ ਸਕਦਾ ਹੈ। ਆਪ ਨੂੰ ਖਾਸ ਕਰ ਕੇ ਸਿਖਾਂ ਨੂੰ ਸਿਧੇ ਕਰਨ ਲਈ ਲਾਰਡ ਰੀਡਿੰਗ ਦੀ ਸਲਾਹ ਨਾਲ ਲਾਟ ਬਣਾਇਆ ਗਿਆ ਹੈ। ਖਾਲਸਾ ਜੀ! ਤੁਸੀਂ ਵੀ ਸੜੇ ਸਮਝੌਤੇ ਦੀ ਆਸ ਛਡ ਕੇ ਵਡੇ ਘਲੂਘਾਰੇ ਲਈ ਤਿਆਰੇ ਕਰ ਲਓ।''

'ਹੇਲੀ ਦਾ ਹੱਲਾ' ਦੇ ਸਿਰਲੇਖ ਹੇਠਾਂ ਇਸ਼ਤਿਹਾਰ ਕਢੇ ਗਏ। ਲਾਹੌਰ, ਅੰਮ੍ਰਿਤਸਰ, ਰਾਵਲਪਿੰਡੀ ਜਿਥੇ ਵੀ ਹੇਲੀ ਗਿਆ, ਉਸ ਦੇ ਵਿਰੁਧ ਸਿਖਾਂ ਨੇ ਮੁਜ਼ਾਹਰੇ ਕੀਤੇ।

3 ਜੂਨ 1924 ਨੂੰ ਪੰਜਾਬ ਸਰਕਾਰ ਨੇ ਹੇਠ ਲਿਖੇ ਭਾਵ ਦਾ ਐਲਾਨ ਜਾਰੀ ਕੀਤਾ।

''ਜਿਸ ਕਮੇਟੀ ਨੇ ਜਨਰਲ ਬਰਡਵੁਡ ਦੀ ਅਗਵਾਈ ਹੇਠ ਗੁਰਦਵਾਰਾ ਬਿਲ ਤੇ ਕਿਰਪਾਨ ਸਬੰਧੀ ਵਿਚਾਰ ਕਰਨੀ ਸੀ, ਉਸ ਦੀ ਬਣਤਰ ਬਾਰੇ ਪੰਜਾਬ ਕੌਂਸਲ ਦੇ ਸਿੱਖ ਮੈਂਬਰਾ ਨਾਲ ਗਲ ਬਾਤ ਕੀਤੀ ਗਈ। ਇਹ ਕੋਸ਼ਿਸ਼ ਸੀ ਕਿ ਆਪਸ ਦੇ ਮਤਭੇਦ ਤੇ ਵਿਖੇਵੇਂ ਦੂਰ ਹੋ ਜਾਣ ਤੇ ਉਕਤ ਕਮੇਟੀ ਵਿਚ ਸਾਰੇ ਖਿਆਲਾਂ ਦੇ ਮੈਂਬਰ ਲਏ ਜਾਣ। ਇਸ ਸਬੰਧੀ ਕੌਂਸਲ ਦੇ ਸਿਖ ਮੈਂਬਰ ਸਹਿਮਤ ਨਹੀਂ ਹੋ ਸਕੇ। ਇਸ ਲਈ ਸਰਕਾਰ ਦੁਖ ਨਾਲ ਇਸ ਗੱਲ ਦਾ ਐਲਾਨ ਕਰਦੀ ਹੈ ਕਿ ਬਰਡਵੁਡ ਕਮੇਟੀ ਦਾ ਕਮ ਸਿਰੇ ਨਹੀਂ ਚੜ੍ਹ ਸਕਦਾ।''

(ਅਕਾਲੀ ਪ੍ਰਦੇਸੀ, 6 ਜੂਨ 1924

ਇਸ ਐਲਾਨ ਨਾਲ ਬਰਡਵੁਡ ਕਮੇਟੀ ਜਾਂ ਸਮਝੌਤੇ ਦਾ ਵੀ ਭੋਗ ਪੈ ਗਿਆ। ਜੈਤੋ ਦਾ ਮੋਰਚਾ ਜਾਰੀ ਸੀ, ਸ਼ਹੀਦੀ ਜਥੇ ਜਾ ਰਹੇ ਸਨ ਪਰ ਮੋਰਚਾ ਲੰਮਾ ਹੁੰਦੇ ਜਾਣ ਕਰ ਕੇ ਅੰਦਰੋਂ ਸਿਥਲਤਾ ਆ ਰਹੀ ਸੀ। ਮਹਾਰਾਜਾ ਨਾਭਾ ਦੇ ਮੁੜ ਗੱਦੀ ਬੈਠਣ ਦੀ ਕੋਈ ਆਸ ਨਹੀਂ ਬਝਦੀ ਸੀ। ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਕਾਨੂੰਨ ਵਿਰੁਧ ਸਨ। ਸ਼੍ਰੋਮਣੀ ਕਮੇਟੀ ਦੇ ਦੋ ਜਥੇ ਜੇਲ੍ਹ ਵਿਚ ਸਨ। ਪਹਿਲੇ ਤੇ ਲਾਹੌਰ ਕਿਲ੍ਹੇ ਵਿਚ ਕੇਸ ਚਲਦਾ ਸੀ ਤੇ ਦੂਜੇ ਨੂੰ ਸਜ਼ਾ ਹੋ ਚੁਕੀ ਸੀ। ਇਸ ਹਾਲਤ ਵਿਚ ਨਵੰਬਰ 1924 ਵਿਚ ਗੁਰਦਵਾਰਾ ਐਕਟ ਦੀ ਗਲ ਬਾਤ ਚਲੀ। ਕੌਂਸਲ ਦੇ ਸਿਖ ਮੈਂਬਰ ਇਸ ਲਈ ਰਜ਼ਾਮੰਦ ਹੋ ਗਏ।

25 ਨਵੰਬਰ 1924 ਨੂੰ ਪੰਜਾਬ ਕੌਂਸਲ ਦੇ ਸਿਖ ਮੈਂਬਰਾਂ ਸ: ਗੁਰਬਖਸ਼ ਸਿੰਘ ਅੰਬਾਲਾ, ਸ: ਤਾਰਾ ਸਿੰਘ ਮੋਗਾ, ਸ: ਮੰਗਲ ਸਿੰਘ, ਸ: ਨਰਾਇਣ ਸਿੰਘ ਵਕੀਲ ਗੁਜਰਾਂਵਾਲਾ ਤੇ ਪ੍ਰਿੰਸੀਪਲ ਜੋਧ ਸਿੰਘ ਦੀ

ਇਕ ਕਮੇਟੀ ਬਣਾਈ ਗਈ, ਜੋ ਮਿ: ਪਕਲ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਤੇ ਮਿ: ਡਬਲਯੂ ਐਮਰਸਨ ਨਾਲ ਮਿਲੇ ਤੇ ਗੁਰਦਵਾਰਾ ਬਿਲ ਦਾ ਖਰੜਾ ਤਿਆਰ ਕਰੇ।

25 ਨਵੰਬਰ ਤੋਂ ਲੇ ਕੇ 6 ਦਸੰਬਰ 1924 ਤਕ ਇਹ ਕਮੇਟੀ ਦੇ ਸਮਾਗਮ ਹੋਏ, ਜਿਨ੍ਹਾਂ ਵਿਚ ਗੁਰਦਵਾਰਾ ਬਿਲ ਦਾ ਖਰੜਾ ਤਿਆਰ ਕੀਤਾ ਗਿਆ। 12 ਤੇ 14 ਦਸੰਬਰ 1924 ਨੂੰ ਇਸ ਕਮੇਟੀ ਦੀ ਫਿਰ ਇਕੱਤ੍ਰਤਾ ਹੋਈ, ਜਿਸ ਵਿਚ ਗੁਰਦਵਾਰਾ ਬਿਲ ਤੇ ਵਿਚਾਰ ਕੀਤੀ ਗਈ। 21 ਜਨਵਰੀ 1925 ਨੂੰ ਇਸ ਬਿਲ ਦਾ ਖਰੜਾ ਪ੍ਰਕਾਸ਼ਤ ਕਰ ਦਿਤਾ। ਇਸ ਖਰੜੇ ਵਿਚ ਇਕ ਗੱਲ ਦਾ ਨਿਰਣਾ ਬਾਕੀ ਸੀ ਕਿ ਗੁਰਦਵਾਰਾ ਬੋਰਡ ਦਾ ਨਾਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਹੋਵੇ ਜਾਂ ਸੈਂਟਰਲ ਗੁਰਦਵਾਰਾ ਬੋਰਡ। ਇਸ ਵਿਚ ਇਹ ਗੱਲ ਮੰਨੀ ਗਈ ਜੇ ਚੋਣਵੇਂ ਮੈਂਬਰਾਂ ਚੋਂ 3/5 ਮੈਂਬਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨਾਂ ਰਖਣ ਦੇ ਹੱਕ ਵਿਚ ਹੋਣ ਤਾਂ ਉਹ ਇਹ ਨਾਂ ਰਖ ਸਕਦੇ ਹਨ।

ਸ: ਤਾਰਾ ਸਿੰਘ ਮੋਗਾ ਐਮ. ਐਲ. ਸੀ, ਨੇ ਇਸ ਗੁਰਦਵਾਰਾ ਬਿਲ ਸਬੰਧੀ ਇਕ ਚਿਠੀ ਅਖਬਾਰਾਂ ਵਿਚ ਛਪਵਾਈ ਕਿ 'ਸਿਖਾਂ ਦੇ ਸਾਰੇ ਦੁਖਾਂ ਦੀ ਨਵਿਰਤੀ ਅਜਿਹਾ ਗੁਰਦਵਾਰਾ ਬਿਲ ਪਾਸ ਹੋਣ ਨਾਲ ਹੀ ਹੋ ਸਕਦੀ ਹੈ।' ਭਾਈ ਜੋਧ ਸਿੰਘ ਐਮ. ਐਲ. ਸੀ. ਨੇ ਵੀ ਇਸ ਬਿਲ ਦੀ ਹਮਾਇਤ ਕੀਤੀ। ਇਸ ਦੇ ਬਣਾਨ ਵਿਚ ਕੌਂਸਲ ਦੇ ਸਿਖ ਮੈਂਬਰਾਂ, ਸ਼੍ਰੋਮਣੀ ਕਮੇਟੀ ਦੇ ਬਾਹਰਲੇ ਮੁਖੀਆਂ ਤੇ ਕਿਲੇ ਵਿਚ ਬੰਦ ਆਗੂਆਂ ਦੀ ਸਾਂਝੀ ਸੰਮਤੀ ਸੀ।

1 ਮਾਰਚ 1925 ਨੂੰ ਸ਼੍ਰੋਮਣੀ ਕਮੇਟੀ ਨੇ ਜਨਰਲ ਇਕੱਤ੍ਰਤਾ ਬੁਲਾਈ, ਪਰ ਸਰਕਾਰ ਨੇ ਡਾਕ ਰੋਕ ਲਈ। ਇਸ ਲਈ ਮੈਂਬਰਾਂ ਨੂੰ ਇਤਲਾਹ ਨਾ ਮਿਲ ਸਕੀ। ਇਕੱਤ੍ਰਤਾ ਨਾ ਹੋ ਸਕੀ। ਸਰ ਜੌਹਨ ਮੀਨਾਰਡ ਹੋਮ ਮੈਂਬਰ ਪੰਜਾਬ ਗੌਰਮਿੰਟ ਨੇ ਐਲਾਨ ਕੀਤਾ ਕਿ ਗੁਰਦੁਆਰਾ ਬਿਲ 4 ਮਈ 1925 ਨੂੰ ਕੌਂਸਲ ਦੀ ਹੋਣ ਵਾਲੀ ਇਕੱਤ੍ਰਤਾ ਦੇ ਏਜੰਡੇ ਵਿਚ ਰੱਖ ਦਿੱਤਾ ਗਿਆ ਹੈ।

27 ਅਪ੍ਰੈਲ 1925 ਨੂੰ ਸ਼੍ਰੋਮਣੀ ਕਮੇਟੀ ਦਾ ਜਨਰਲ ਸਮਾਗਮ

ਅਕਾਲ ਤਖਤ ਸਾਹਿਬ ਤੇ ਹੋਇਆ। ਇਸ ਦੇ ਪ੍ਰਧਾਨ ਸ: ਮੰਗਲ ਸਿੰਘ ਬੀ.ਏ. ਸਨ। ਇਸ ਵਿਚ ਗੁਰਦਵਾਰਾ ਬਿਲ ਦੀ ਹਮਾਇਤ ਕੀਤੀ ਗਈ।

ਸ: ਜਸਵੰਤ ਸਿੰਘ ਝਬਾਲ ਨੇ ਗੁਰਦਵਾਰਾ ਬਿਲ ਨਾਲ ਮਤ ਭੇਦ ਪ੍ਰਗਟ ਕੀਤਾ, ਪਰ ਨਾਲ ਹੀ ਕਿਹਾ–"ਹਾਲਾਤ ਤੇ ਲੋੜ ਨੂੰ ਮੁਖ ਰੱਖ ਕੇ ਮੈਂ ਇਸ ਬਿਲ ਦੀ ਵਿਰੋਧਤਾ ਨਹੀਂ ਕਰਾਂਗਾ।"

ਸ: ਮੰਗਲ ਸਿੰਘ ਨੇ ਇਸ ਐਲਾਨ ਪਰ ਝਬਾਲੀਆਂ ਦਾ ਧੰਨਵਾਦ ਕੀਤਾ।

ਸ਼੍ਰੋਮਣੀ ਕਮੇਟੀ ਨੇ ਗੁਰਦਵਾਰਾ ਬਿਲ ਬਾਰੇ ਹੇਠ ਲਿਖਿਆ ਮਤਾ ਪਾਸ ਕੀਤਾ :-

"ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਸ: ਤਾਰਾ ਸਿੰਘ ਵਲੋਂ ਪੇਸ਼ ਹੋਣ ਵਾਲੇ ਗੁਰਦਵਾਰਾ ਬਿਲ 1925 ਸਬੰਧੀ ਦੀਰਘ ਵਿਚਾਰ ਦੇ ਬਾਅਦ ਇਹ ਰਾਇ ਕਾਇਮ ਕੀਤੀ ਹੈ ਕਿ ਇਹ ਬਿਲ ਗੁਰਦਵਾਰਾ ਸੁਧਾਰ ਲਹਿਰ ਦੀਆਂ ਬਹੁਤ ਸਾਰੀਆਂ ਲੋੜਾਂ ਨੂੰ ਪੂਰਾ ਕਰਦਾ ਹੈ।"

ਇਸ ਬਿਲ ਵਿਚ ਸ਼੍ਰੋਮਣੀ ਕਮੇਟੀ ਨੇ ਇਹ ਤਰਮੀਮਾਂ ਕੀਤੀਆਂ :-

(1) ਅਕਾਲ ਤਖਤ ਤੇ ਕੇਸਗੜ੍ਹ ਸਾਹਿਬ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਿਚ ਹੋਣ।

(2) ਇਸਤ੍ਰੀ ਪੁਰਸ਼ ਦੋਹਾਂ ਨੂੰ ਗੁਰਦਵਾਰਾ ਚੋਣਾਂ ਵਿਚ ਵੋਟ ਦੇਣ ਦਾ ਅਧਿਕਾਰ ਹੋਵੇ।

(3) ਗੁਰਦਵਾਰਿਆਂ ਦੀ ਆਮਦਨੀ ਧਾਰਮਿਕ, ਵਿਦਿਅਕ ਤੇ ਖ਼ੈਰਾਤੀ ਕੰਮਾਂ ਲਈ ਖਰਚ ਹੋਵੇ।

ਸ਼੍ਰੋਮਣੀ ਕਮੇਟੀ ਨੇ ਇਕ ਤਰ੍ਹਾਂ ਗੁਰਦਵਾਰਾ ਬਿਲ ਪ੍ਰਵਾਨ ਕਰ ਲਿਆ। 7 ਮਈ 1925 ਨੂੰ ਗੁਰਦਵਾਰਾ ਬਿਲ ਸੀਲੈਕਟ ਕਮੇਟੀ ਦੇ ਸਪੁਰਦ ਕੀਤਾ ਗਿਆ।

ਗੜਗੱਜ ਅਕਾਲੀ ਦੀਵਾਨ ਦੇ ਕਈ ਜੋਸ਼ੀਲੇ ਆਦਮੀਆਂ, ਬਬਰ ਸ਼ੇਰ ਤੇ ਕ੍ਰਿਪਾਨ ਬਹਾਦਰ ਆਦਿਕ ਅਖਬਾਰਾਂ ਨੇ ਗੁਰਦਵਾਰਾ ਬਿਲ ਦੀ ਵਿਰੋਧਤਾ ਕੀਤੀ। ਸ਼੍ਰੋਮਣੀ ਕਮੇਟੀ ਨੂੰ 'ਬਿਲ ਪਾਰਟੀ' ਕਿਹਾ, ਪਰ ਜਿਸ

ਗਲ ਨੂੰ ਸਿਆਣੇ ਮੰਨ ਲੈਣ ਉਹ ਅਖੀਰ ਮੰਨੀ ਹੀ ਜਾਂਦੀ ਹੈ।

9 ਜੁਲਾਈ 1925 ਨੂੰ ਪੰਜਾਬ ਕੌਂਸਲ ਨੇ ਸ਼ਿਮਲੇ ਦੇ ਸਮਾਗਮ ਵਿਚ ਗੁਰਦਵਾਰਾ ਬਿਲ ਪਾਸ ਕਰ ਦਿਤਾ।* ਇਸ ਪਰ ਕੌਂਸਲ ਦੇ ਮੈਂਬਰਾਂ ਨੇ ਬਿਲ ਦੇ ਪੇਸ਼ ਕਰਨ ਵਾਲੇ ਸ: ਤਾਰਾ ਸਿੰਘ ਨੂੰ ਵਧਾਈ ਦਿਤੀ। 28 ਜੁਲਾਈ ਨੂੰ ਗਵਰਨਰ ਨੇ ਇਸ ਦੀ ਪ੍ਰਵਾਨਗੀ ਦੇ ਦਿਤੀ। ਇਸ ਲਈ ਗੁਰਦਵਾਰਾ ਬਿਲ ਐਕਟ ਬਣ ਗਿਆ। ਇਸ ਨੂੰ ਗੁਰਦਵਾਰਾ ਐਕਟ 8 ਸੰਨ 1925 ਕਹਿੰਦੇ ਹਨ।

1 ਨਵੰਬਰ 1925 ਨੂੰ ਇਸ ਐਕਟ ਪਰ ਵਰਤੋਂ ਸ਼ੁਰੂ ਹੋ ਗਈ। 1926 ਵਿਚ ਗੁਰਦਵਾਰਾ ਐਕਟ ਅਨੁਸਾਰ ਸ਼੍ਰੋਮਣੀ ਕਮੇਟੀ ਦੀ ਚੋਣ ਹੋਈ। 4 ਸਤੰਬਰ ਨੂੰ ਗੁਰਦਵਾਰਾ ਸੰਟਰਲ ਬੋਰਡ ਦੇ ਚੁਣੇ ਹੋਏ ਮੈਂਬਰਾਂ ਦੀ ਇਕੱਤ੍ਰਤਾ ਟਾਊਨ ਹਾਲ ਅੰਮ੍ਰਿਤਸਰ ਵਿਚ ਹੋਈ। 14 ਮੈਂਬਰ ਨਾਮਜ਼ਦ ਕੀਤੇ ਗਏ। 2 ਅਕਤੂਬਰ 1926 ਨੂੰ ਇਸ ਬੋਰਡ ਦੀ ਮੁਕੰਮਲ ਮੀਟਿੰਗ ਹੋਈ, ਜਿਸ ਵਿਚ ਅਹੁਦੇਦਾਰਾਂ ਦੀ ਚੋਣ ਕੀਤੀ ਗਈ। ਮੈਂਬਰਾਂ ਦੀ ਭਾਰੀ ਬਹੁ-ਸੰਮਤੀ ਨੇ ਇਸ ਦਾ ਨਾਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਪ੍ਰਵਾਨ ਕੀਤਾ। ਸਰਕਾਰ ਪੰਜਾਬ ਨੇ 17 ਜਨਵਰੀ 1927 ਨੂੰ ਇਕ ਨੋਟੀਫੀਕੇਸ਼ਨ ਰਾਹੀਂ ਸ਼੍ਰੋਮਣੀ ਕਮੇਟੀ ਨਾਮ ਪ੍ਰਵਾਨ ਕਰ ਲਿਆ। ਗੁਰਦਵਾਰਾ ਐਕਟ ਬਣਨ ਦੇ ਨਾਲ ਅਕਾਲੀ ਲਹਿਰ ਦਾ ਅੰਤ ਹੋ ਗਿਆ।

---

*ਸੰਨ 1944 ਵਿਚ ਗੁਰਦਵਾਰਾ ਐਕਟ ਵਿਚ ਕੁਝ ਤਰਮੀਮ ਕਰਵਾਈਆਂ ਗਈਆਂ। 31 ਜਨਵਰੀ 1925 ਨੂੰ ਗਵਰਨਰ ਨੇ ਤਰਮੀਮ ਸ਼ੁਦਾ ਐਕਟ ਦੀ ਪ੍ਰਵਾਨਗੀ ਦਿਤੀ।

## ੩੭

# ਅਕਾਲੀ ਲਹਿਰ ਦਾ ਅੰਤ

## ਗੁਰਦਵਾਰਾ ਐਕਟ ਤੇ ਮਤਭੇਦ

ਪੰਜ ਛੇ ਸਾਲ ਦੀ ਲਗਾਤਾਰ ਜਦੋ ਜਹਿਦ ਤੇ ਅਨਗਿਣਤ ਕੁਰਬਾਨੀਆਂ ਦੇ ਬਾਅਦ ਜੁਲਾਈ 1925 ਵਿਚ ਗੁਰਦਵਾਰਾ ਐਕਟ ਬਣਿਆ, ਜਿਸ ਨੂੰ ਸ੍ਰੋਮਣੀ ਕਮੇਟੀ ਦੇ ਬਾਹਰਲੇ ਮੁਖੀਆਂ, ਕੌਂਸਲ ਦੇ ਮੈਂਬਰਾਂ ਤੇ ਲਾਹੌਰ ਕਿਲੇ ਦੇ ਆਗੂਆਂ ਦੀ ਸਲਾਹ ਨਾਲ ਬਣਾਇਆ ਗਿਆ ਸੀ। ਸਰ ਮੈਲਕਮ ਹੇਲੀ ਦੀ ਸਖਤੀ ਤੇ ਡਿਪਲੋਮੇਸੀ ਨੇ ਅਕਾਲੀ ਲਹਿਰ ਵਿਚ ਕੁਝ ਸਿਥਲਤਾ ਲੈ ਆਂਦੀ ਸੀ।

11 ਜੁਲਾਈ 1925 ਨੂੰ ਸਰ ਮੈਲਕਮ ਹੇਲੀ ਗਵਰਨਰ ਪੰਜਾਬ ਨੇ ਲੈਜਸਲੇਟਿਵ ਕੌਂਸਲ ਵਿਚ ਤਕਰੀਰ ਕਰਦੇ ਹੋਏ ਗੁਰਦਵਾਰਾ ਐਕਟ 1925 ਦੀ ਪ੍ਰਵਾਨਗੀ ਦਿਤੀ।

ਜੁਲਾਈ 1925 ਵਿਚ ਗੁਰਦਵਾਰਾ ਐਕਟ ਬਣਨ ਪਰ ਸਰਕਾਰ ਨੇ ਜੈਤੋ ਵਿਚ ਅਖੰਡ ਪਾਠ ਜਾਰੀ ਕਰਨ ਦੀ ਖੁਲ੍ਹ ਕਰ ਦਿਤੀ। 21 ਜੁਲਾਈ ਨੂੰ ਨਾਭੇ ਦੇ ਕਦੀ ਤੇ ਜਥੇ ਰਿਹਾ ਕਰ ਦਿਤੇ ਗਏ। ਸਪੈਸ਼ਲ ਜਥੇ ਨੇ ਜੈਤੋ ਪੁਜ ਕੇ ਅਖੰਡ ਪਾਠ ਜਾਰੀ ਕਰ ਦਿਤੇ। 27 ਜੁਲਾਈ ਨੂੰ ਸਾਰੇ ਜਥੇ ਰਿਹਾ ਹੋ ਕੇ ਜੈਤੋ ਪੁਜ ਗਏ। ਸ਼ਾਰੇ ਜਥਿਆਂ ਨੇ ਮਿਲ ਕੇ 101 ਅਖੰਡ ਪਾਠ ਕੀਤੇ। ਅਸੀਂ ਪਾਠਾਂ ਦਾ ਨਜ਼ਾਰਾ ਅਖੀਂ ਵੇਖਿਆ ਹੈ। ਉਸ ਵਕਤ ਲੋਕੀ ਖੁਸ਼ੀ ਤੇ ਨਿਰਾਸਤਾ ਦੇ ਸਮੁੰਦਰ ਵਿਚ ਡੁਬਕੂੰ ਡੁਬਕੂੰ ਕਰਦੇ ਸਨ। ਖੁਸ਼ੀ ਇਸ ਗਲ ਦੀ ਸੀ ਕਿ ਅਖੰਡ ਪਾਠ ਹੋ ਗਏ ਹਨ, ਨਾਭੇ ਦੇ ਕੈਦੀ ਛਡੇ ਗਏ ਹਨ। ਪਰ ਨਿਰਾਸਤਾ ਇਸ ਗੱਲ ਦੀ ਸੀ ਕਿ ਗੁਰਦਵਾਰਾ ਐਕਟ ਮੰਨਣ ਦਾ ਬਹਾਨਾ ਲਾ ਕੇ ਸਰਕਾਰ ਨੇ ਪਾਠਾਂ ਦੀ

ਖੁਲ੍ਹ ਕੀਤੀ ਤੇ ਕੈਦੀ ਛਡੇ ਸਨ । ਪਰ ਮਹਾਰਾਜਾ ਨਾਭਾ ਨੂੰ ਬਹਾਲ ਨਾ ਕੀਤਾ ਗਿਆ ।

ਜੈਤੋ ਵਿਚ ਲੋਕੀ ਕਹਿੰਦੇ ਸ਼ਨ ਕਿ ਸ਼੍ਰੋਮਣੀ ਕਮੇਟੀ ਦੇ ਆਗੂਆਂ ਸ: ਮੰਗਲ ਸਿੰਘ ਆਦਿਕਾਂ ਨੇ ਰਿਆਸਤ ਨਾਭਾ ਦੇ ਹਾਕਮ ਵਿਲਸ਼ਨ ਜਾਨਸਟਨ ਦੀਆਂ ਉਹ ਸ਼ਰਤਾਂ ਪ੍ਰਵਾਨ ਕਰ ਲਈਆਂ ਹਨ, ਜੋ ਉਸ ਨੇ 14 ਮਾਰਚ 1924 ਨੂੰ ਦੂਸਰੇ ਸ਼ਹੀਦੀ ਜਥੇ ਪਾਸ ਅਖੰਡ ਪਾਠ ਕਰਨ ਲਈ ਪੇਸ਼ ਕੀਤੀਆਂ ਸਨ । ਲੋਕੀ ਇਉਂ ਮਹਿਸੂਸ ਕਰਦੇ ਸਨ ਕਿ ਜੈਤੋ ਦੇ ਮੋਰਚੇ ਵਿਚ ਸ਼ਾਨਦਾਰ ਜਿੱਤ ਪ੍ਰਾਪਤ ਨਹੀਂ ਹੋਈ । ਉਹ ਸਰਕਾਰ ਦੇ ਬਣਾਏ ਹੋਏ ਗੁਰਦਵਾਰਾ ਕਾਨੂੰਨ ਦਾ ਨਾਂ ਸੁਣ ਕੇ ਖਿਝਦੇ ਸਨ ।

ਖ਼ੈਰ ਜੈਤੋ ਵਿਚ 101 ਅਖੰਡ ਪਾਠਾਂ ਦੀ ਸਮਾਪਤੀ ਦੇ ਪਿਛੋਂ ਸਾਰੇ ਜਥੇ 8 ਅਗਸਤ 1925 ਨੂੰ ਤਰਨ ਤਾਰਨ ਆਏ । ਉਥੋਂ 9 ਅਗਸਤ ਨੂੰ ਇਕ ਭਾਰੀ ਜਲੂਸ ਦੀ ਸ਼ਕਲ ਵਿਚ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਵਿਚ ਰਾਤ ਦੇ ਦਸ ਵਜੇ ਦਾਖਲ ਹੋਏ ।

10 ਅਗਸਤ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਭਾਰੀ ਦੀਵਾਨ ਸਜਿਆ, ਜ਼ਿਸ ਵਿਚ ਸਾਰੇ ਜਥਿਆਂ ਨੂੰ ਸਿਰੋਪਾ ਦਿਤੇ ਗਏ । ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਵਲੋਂ ਉਨ੍ਹਾਂ ਦੀ ਸੇਵਾ ਦੀ ਪ੍ਰਸੰਸਾ ਕੀਤੀ ਗਈ । ਇਸ ਤੋਂ ਉਪ੍ਰੰਤ ਲੋਕੀ ਘਰਾਂ ਨੂੰ ਚਲੇ ਗਏ । ਇਹ ਗੁਰਦਵਾਰਾ ਸੁਧਾਰ ਲਹਿਰ ਤੇ ਜੈਤੋ ਦੇ ਮੋਰਚੇ ਦਾ ਅੰਤਮ ਨਜ਼ਾਰਾ ਸੀ ।

### ਗੁਰਦਵਾਰਾ ਐਕਟ ਤੇ ਮਤਭੇਦ—

ਪਿਛੇ ਦੱਸ ਆਏ ਹਾਂ ਕਿ ਗੁਰਦਵਾਰਾ ਐਕਟ ਸ਼੍ਰੋਮਣੀ ਕਮੇਟੀ ਦੇ ਬਾਹਰਲੇ ਕਿਲੇ ਦੇ ਅੰਦਰ ਬੰਦ ਆਗੂਆਂ ਤੇ ਕੌਂਸਲ ਦੇ ਸਿਖ ਮੈਂਬਰਾਂ ਸਭ ਦੀ ਸੰਮਤੀ ਨਾਲ ਬਣਾਇਆ ਗਿਆ ਸੀ । ਇਸ ਨਾਲ ਮਹੰਤਾਂ ਪਾਸੋਂ ਗੁਰਦਵਾਰਿਆਂ ਦੀਆਂ ਜਾਇਦਾਦਾਂ, ਸੌਖੀਆਂ ਪੰਥਕ ਪ੍ਰਬੰਧ ਵਿਚ ਆਉਂਦੀਆਂ ਸਨ, ਤੇ ਆਮਦਨ ਖਰਚ ਦਾ ਹਿਸਾਬ ਠੀਕ ਹੁੰਦਾ ਸੀ, ਪਰ 1926 ਵਿਚ ਇਹ ਫੁਟ ਤੇ ਪਾਰਟੀ ਬਾਜ਼ੀ ਦਾ ਕਾਰਨ ਬਣ ਗਿਆ ।

ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਚੋਂ ਸਰਕਾਰ ਨੇ ਪ੍ਰੋਫੈਸਰ ਤੇਜਾ ਸਿੰਘ ਦੇ ਵਿਰੁਧ ਮੁਕੱਦਮਾ ਵਾਪਸ ਲੈ ਲਿਆ ਤੇ ਉਨ੍ਹਾਂ ਨੂੰ 23 ਦਸਬਰ 1924 ਨੂੰ ਰਿਹਾ ਕਰ ਦਿਤਾ। 23 ਫਰਵਰੀ 1925 ਨੂੰ ਅੱਠ ਹੋਰ ਬਰੀ ਕਰ ਦਿਤੇ। ਜਿਨ੍ਹਾਂ ਦੇ ਨਾਮ ਇਹ ਸਨ–

ਪ੍ਰੋਫੈਸਰ ਨਰਿੰਜਨ ਸਿੰਘ, ਸ: ਨਾਨਕ ਸਿੰਘ ਦਿਲੀ, ਸ: ਗੁਰਬਖਸ਼ ਸਿੰਘ, ਸ: ਨਰਾਇਣ ਸਿੰਘ ਬੈਰਿਸਟਰ, ਸ਼੍ਰੋਮਣੀ ਕਮੇਟੀ ਦੇ ਸਟਾਫ਼ ਚੋਂ ਨੰਦ ਸਿੰਘ, ਮਾਨ ਸਿੰਘ, ਲਾਹੌਰਾ ਸਿੰਘ ਤੇ ਵਾਸੁਦੇਵ ਸਿੰਘ ਨੂੰ ਰਿਹਾ ਕੀਤਾ ਗਿਆ। 22 ਫਰਵਰੀ 1925 ਨੂੰ ਨਾਭੇ ਤੋਂ ਪ੍ਰਿੰਸੀਪਲ ਗਿਡਵਾਨੀ ਨੂੰ ਵੀ ਛੱਡ ਦਿਤਾ। ਸ਼੍ਰੋਮਣੀ ਕਮੇਟੀ ਦੇ ਦੂਜੇ ਜਥੇ ਦੇ ਚਾਰ ਮੈਂਬਰਾਂ : ਬਾਵਾ ਸਰੂਪ ਸਿੰਘ, ਸ: ਰਾਜਾ ਸਿੰਘ ਵਕੀਲ, ਸ: ਜਗਤ ਸਿੰਘ ਪਿਸ਼ਾਵਰ ਤੇ ਸ: ਮਤਾਬ ਸਿੰਘ ਕੋਹਾਟ ਨੂੰ ਹਾਈ ਕੋਰਟ ਨੇ ਅਪੀਲ ਵਿਚ ਬਰੀ ਕਰ ਦਿਤਾ। ਦੂਜੇ ਜਥੇ ਦੇ 48 ਮੈਂਬਰਾਂ ਨੂੰ ਸਜ਼ਾ ਹੋਈ ਸੀ, ਜਿਨ੍ਹਾਂ ਚੋਂ 44 ਨੇ ਨਾ-ਮਿਲਵਰਤਨ ਕੀਤਾ ਤੇ ਕੋਈ ਅਪੀਲ ਨਹੀਂ ਸੀ ਕੀਤੀ। ਚੌਹਾਂ ਨੇ ਅਪੀਲ ਕੀਤੀ ਸੀ, ਉਨ੍ਹਾਂ ਨੂੰ ਬਰੀ ਕਰ ਦਿਤਾ ਗਿਆ।

ਭਾਈ ਜੋਧ ਸਿੰਘ ਐਮ. ਐਲ. ਸੀ. ਨੇ ਪੰਜਾਬ ਕੌਂਸਲ ਵਿਚ ਸਵਾਲ ਕੀਤਾ–"ਜਦ ਦੂਜੇ ਜਥੇ ਦੇ 4 ਮੈਂਬਰ ਹਾਈਕੋਰਟ ਨੇ ਛੱਡ ਦਿਤੇ ਹਨ ਤਾਂ ਜੁਰਮ ਸਾਰਿਆਂ ਦਾ ਇਕੋ ਹੀ ਹੈ। ਬਾਕੀ ਦਿਆਂ ਨੂੰ ਕਿਉਂ ਨਹੀਂ ਛੱਡਿਆ ਜਾਂਦਾ ? ਸਰ ਜੋਹਨ ਮੀਨਾਰਡ ਨੇ ਉੱਤਰ ਦਿਤ–"ਉਹ ਵੀ ਅਪੀਲ ਕਰਨ ਜਾਂ ਸਰਕਾਰ ਪਾਸ ਦਰਖ਼ਾਸਤ ਦੇਣ ਤਾਂ ਛੱਡੇ ਜਾ ਸਕਦੇ ਹਨ।"

ਸ਼੍ਰੋਮਣੀ ਕਮੇਟੀ ਦੇ ਤੀਜੇ ਜਥੇ ਚੋਂ ਸ: ਗੁਰਦਿਆਲ ਸਿੰਘ ਰਾਜਾ-ਸਾਂਸੀ, ਸ: ਦਲੀਪ ਸਿੰਘ ਜਵੰਦ ਸਿੰਘ ਵਾਲਾ, ਸ: ਗੁਲਾਬ ਸਿੰਘ ਝੰਗ ਮਘਿਆਣਾ, ਸ: ਸੰਤ ਸਿੰਘ ਕੜਿਆਲ (ਗੁਜਰਾਂਵਾਲਾ), ਸ: ਜੀਵਾ ਸਿਘ ਚੱਕ 96 ਸਰੀਂਹ ਜ਼ਿਲਾ ਲਾਇਲਪੁਰ ਆਦਿਕ 31 ਮਾਰਚ 1925 ਨੂੰ ਛੱਡ ਦਿਤੇ ਗਏ : ਸਰਕਾਰੀ ਵਕੀਲ ਨੇ ਇਨ੍ਹਾਂ ਵਿਰੁਧ ਮੁਕੱਦਮਾ ਵਾਪਸ ਲੈ ਲਿਆ। ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਚੋਂ ਕੁਝ ਆਦਮੀਆਂ

ਨੂੰ ਛੱਡ ਕੇ ਬਾਕੀ ਤੇ ਫਰਦ ਜੁਰਮ ਲਾ ਦਿਤੀ ਗਈ।

1925 ਵਿਚ ਸਰਕਾਰ ਦੀ ਪਾਲਿਸੀ ਸਖਤੀ ਕਰਨ ਤੇ ਛੱਡਣ ਦੀ ਵੀ ਸੀ । ਗੁਰਦਵਾਰਾ ਬਿਲ ਪਾਸ ਹੋਣ ਸਮੇਂ 9 ਜੁਲਾਈ ਨੂੰ ਗਵਰਨਰ ਨੇ ਕੌਂਸਲ ਵਿਚ ਐਲਾਨ ਕੀਤਾ ਕਿ ਸ੍ਰੋਮਣੀ ਕਮੇਟੀ ਦੇ ਜਿਹੜੇ ਆਗੂ ਗੁਰਦਵਾਰਾ ਬਿਲ ਪਰ ਵਰਤੋਂ ਕਰਨ ਦਾ ਇਕਰਾਰ ਕਰਨ, ਉਨ੍ਹਾਂ ਨੂੰ ਸਰਕਾਰ ਰਿਹਾ ਕਰ ਦੇਵੇਗੀ । ਕਈ ਮੁਖੀਆਂ ਨੇ ਕੋਈ ਇਕਰਾਰ ਜਾਂ ਬਚਨ ਦੇ ਕੇ ਰਿਹਾ ਹੋਣ ਨੂੰ ਹਤਕ ਸਮਝਿਆ ਅਤੇ ਸਿੱਖੀ ਅਣਖ ਨੇ ਉਨ੍ਹਾਂ ਨੂੰ ਅਜਿਹਾ ਨਾ ਕਰਨ ਦਿਤਾ। ਗੁਰਦਵਾਰਾ ਐਕਟ ਬਣਿਆ ਤਾਂ ਸਾਰਿਆਂ ਦੀ ਮਰਜ਼ੀ ਨਾਲ ਸੀ, ਪਰ ਇਕਰਾਰ ਕਰ ਕੇ ਰਿਹਾ ਹੋਣ ਤੇ ਇਕਰਾਰ ਤੋਂ ਬਿਨਾਂ ਰਿਹਾਈ ਲੈਣ ਤੋਂ ਮਤਭੇਦ ਹੋ ਗਿਆ। ਇਸੇ ਗੱਲ ਤੋਂ ਲਾਹੌਰ ਕਿਲੇ ਵਿਚ ਦੋ ਪਾਰਟੀਆਂ ਬਣ ਗਈਆਂ ਅਤੇ ਅਜਿਹੀ ਫੁਟ ਪਈ ਜਿਸ ਦਾ ਪੰਥ ਦੇ ਭਵਿੱਖਤ ਉਤੇ ਬੜਾ ਬੁਰਾ ਅਸਰ ਪਿਆ ।

ਬਾਵਾ ਹਰਕਿਸ਼ਨ ਸਿੰਘ ਨੇ, ਜੋ ਲਾਹੌਰ ਕਿਲੇ ਵਿਚ ਸਨ, 25 ਜਨਵਰੀ 1926 ਨੂੰ ਇਸ ਭਾਵ ਦਾ ਬਿਆਨ ਮਿ. ਐਂਡਰਸਨ ਦੀ ਅਦਾਲਤ ਵਿਚ ਪੜ੍ਹ ਕੇ ਸੁਣਾਇਆ :-

"ਹਿਜ਼ ਐਕਸੇਲੈਂਸੀ ਗਵਰਨਰ ਪੰਜਾਬ ਨੇ ਜਿਹੜੀ ਤਕਰੀਰ 9 ਜੁਲਾਈ 1925 ਨੂੰ ਲੈਜਿਸਲੇਟਿਵ ਕੌਂਸਲ ਵਿਚ ਕੀਤੀ ਹੈ, ਉਸ ਦਾ ਹਵਾਲਾ ਦੇ ਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਗੁਰਦਵਾਰਾ ਐਕਟ ਦਾ ਖਰੜਾ ਤਿਆਰ ਕਰਨ ਵਿਚ ਮਦਦ ਕੀਤੀ ਹੈ ਤੇ ਇਸ ਨੂੰ ਗੁਰਦਵਾਰਾ ਸੁਧਾਰ ਲਹਿਰ ਦੀਆਂ ਜ਼ਰੂਰੀ ਗੱਲਾਂ ਪੂਰੀਆਂ ਕਰਨ ਲਈ ਤਸੱਲੀ ਬਖਸ਼ ਸਮਝਦਾ ਹਾਂ। ਇਸ ਐਕਟ ਦੇ ਹੁੰਦਿਆਂ ਸਿੱਧੀ ਕਾਰਵਾਈ ਕਰਨ ਦੀ ਲੋੜ ਰਹਿ ਨਹੀਂ ਜਾਂਦੀ। ਇਸ ਲਈ ਮੈਂ ਗੁਰਦਵਾਰਿਆਂ ਦੇ ਪ੍ਰਬੰਧ ਸਬੰਧੀ ਕੋਈ ਸਿੱਧੀ ਕਾਰਵਾਈ ਨਹੀਂ ਕਰਾਂਗਾ । ਇਸ ਐਕਟ ਤੇ ਸੰਜੀਦਗੀ ਨਾਲ ਵਰਤੋਂ ਕਰਾਂਗਾ । ਸੱਚੇ ਦਿਲੋਂ ਪੰਥ ਪਾਸ ਅਪੀਲ ਕਰਾਂਗਾ ਕਿ ਉਹ ਵੀ ਐਸਾ ਹੀ ਕਰੇ।"

ਇਸ ਬਿਆਨ ਦੀ ਪੁਸ਼ਟੀ ਹੇਠ ਲਿਖੇ ਸਜਣਾਂ ਨੇ ਕੀਤੀ-

1. ਸ: ਗੁਰਦਿਤ ਸਿੰਘ ਜੀ ਬਹਿਲੋਲਪੁਰ 2. ਸੋਢੀ ਪ੍ਰੀਤਮ

ਸਿੰਘ ਅਨੰਦਪੁਰ ਸਾਹਿਬ, 3. ਸ: ਗੁਰਦਿਤ ਸਿੰਘ ਜੀ ਐਡੀਟਰ ਨੇਸ਼ਨ, 4. ਮਾਸਟਰ ਮਹਿਤਾਬ ਸਿੰਘ ਤਰਨ ਤਾਰਨ, 5. ਗਿਆਨੀ ਸ਼ੇਰ ਸਿੰਘ ਜੀ, 6. ਸ: ਗੁਰਬਖਸ਼ ਸਿੰਘ ਦਿਲੀ, 7. ਸ: ਗੁਪਾਲ ਸਿੰਘ ਜੀ ਸਾਰਗੀ, 8. ਕਪਤਾਨ ਰਾਮ ਸਿੰਘ ਜੀ, 9. ਕੈਨੇਡੀਅਨ ਸ: ਪਿਆਰਾ ਸਿੰਘ ਲੰਗੇਰੀ, 10. ਸ: ਕ੍ਰਿਪਾਲ ਸਿੰਘ ਅੰਮ੍ਰਿਤਸਰ, 11. ਸ: ਕਿਸ਼ਨ ਸਿੰਘ ਜੀ ਅੰਮ੍ਰਿਤਸਰ, 12. ਸ: ਦਲੀਪ ਸਿੰਘ ਜੀ, 13. ਸ: ਬਾਲ ਸਿੰਘ ਜੀ ਕੈਨੇਡੀਅਨ, 14. ਸ: ਦਾਨ ਸਿੰਘ ਜੀ ਵਛੋਆ, 15. ਸ: ਬਖਸ਼ੀਸ਼ ਸਿੰਘ ਜੀ ਲੁਧਿਆਣਾ, 16. ਸ: ਬ: ਮਹਿਤਾਬ ਸਿੰਘ ਜੀ, 17. ਭਗਤ ਜਸਵੰਤ ਸਿੰਘ ਜੀ, 18. ਸ: ਮਿਤ ਸਿੰਘ ਜੀ ਕੈਨੇਡੀਅਨ, 19. ਪ੍ਰੋ: ਸਾਹਿਬ ਸਿੰਘ ਜੀ।

ਇਨ੍ਹਾਂ ਨੇ ਕਿਹਾ ਕਿ ਉਨ੍ਹਾਂ ਦਾ ਬਿਆਨ ਵੀ ਓਹੀ ਹੈ ਜੋ ਬਾਵਾ ਹਰਕਿਸ਼ਨ ਸਿੰਘ ਜੀ ਦਾ ਹੈ।

ਹੇਠ ਲਿਖੇ ਸਜਣਾਂ ਨੇ ਉਪ੍ਰੋਕਤ ਬਿਆਨ ਨਾਲ ਅਸੰਮਤੀ ਪ੍ਰਗਟ ਕੀਤੀ :–

1. ਸ: ਤੇਜਾ ਸਿੰਘ ਸਮੁੰਦਰੀ, 2. ਸ: ਤੇਜਾ ਸਿੰਘ ਘਵਿੰਡ, 3. ਮਾਸਟਰ ਤਾਰਾ ਸਿੰਘ, 4. ਸ: ਗੋਪਾਲ ਸਿੰਘ ਕੌਮੀ, 5. ਜਥੇਦਾਰ ਤੇਜਾ ਸਿੰਘ ਅਕਰਪੁਰੀ ਜਥੇਦਾਰ ਅਕਾਲ ਤਖਤ ਸਾਹਿਬ, 6. ਸ: ਸੋਹਣ ਸਿੰਘ ਜੋਸ਼, 7. ਸ. ਹਰੀ ਸਿੰਘ ਜਲੰਧਰੀ, 8. ਸ. ਸੇਵਾ ਸਿੰਘ ਠੀਕਰੀ ਵਾਲਾ, 9. ਬਾਬੂ ਤ੍ਰਿਪਤ ਸਿੰਘ ਲਾਇਲਪੁਰ, 10. ਸ: ਭਾਗ ਸਿੰਘ ਵਕੀਲ ਗੁਰਦਾਸਪੁਰ, 11. ਸ: ਸਰਮੁਖ ਸਿੰਘ ਝਬਾਲ, 12. ਸ: ਗੁਰਚਰਨ ਸਿੰਘ ਵਕੀਲ, 13. ਸ: ਸੰਤਾ ਸਿੰਘ ਸੁਲਤਾਨਵਿੰਡ, 14. ਡਾਕਟਰ ਹਰੀ ਸਿੰਘ ਚਕਵਾਲੀਆ, 15. ਸ: ਰਾਇ ਸਿੰਘ ਕਾਉਣੀ (ਫੀਰੋਜ਼ਪੁਰ), 16. ਸ: ਤੇਜਾ ਸਿੰਘ ਚੂਹੜਕਾਣਾ।

ਜਿਨ੍ਹਾਂ ਮੁਖੀਆਂ ਨੇ ਗੁਰਦਵਾਰਾ ਐਕਟ ਮੰਨਣ ਲਈ ਬਿਆਨ ਦਿਤਾ ਸੀ, ਸਰਕਾਰ ਨੇ 26 ਜਨਵਰੀ 1926 ਨੂੰ ਉਨ੍ਹਾਂ ਨੂੰ ਰਿਹਾ ਕਰ

ਦਿਤਾ। ਪੰਦਰਾਂ ਕੁ ਸਜ਼ਣ ਜੇਲ੍ਹ ਵਿਚ ਰਹਿ ਗਏ । ਇਸ ਨਾਲ ਬਹੁਤ ਮਤਭੇਦ ਵਧ ਗਿਆ। ਦੋ ਪਾਰਟੀਆਂ ਬਣ ਗਈਆਂ। ਇਕ ਸਰਦਾਰ ਬਹਾਦਰ ਪਾਰਟੀ, ਜਿਸ ਦੇ ਮੁਖੀ ਸ: ਬ: ਮਹਿਤਾਬ ਸਿੰਘ ਤੇ ਗਿ: ਸ਼ੇਰ ਸਿੰਘ ਸਨ। ਦੂਜੀ ਅਕਾਲੀ ਪਾਰਟੀ ਸੀ, ਜਿਸ ਦੇ ਮੁਖੀ ਸ: ਅਮਰ ਸਿੰਘ ਝਬਾਲ੍ਹ, ਸ: ਜਸਵੰਤ ਸਿੰਘ ਤੇ ਸ: ਮੰਗਲ ਸਿੰਘ ਆਦਿਕ ਸਨ। ਸਰਦਾਰ ਬਹਾਦਰ ਪਾਰਟੀ ਦੇ ਖਿਲਾਫ਼ ਇਹ ਪ੍ਰਾਪੇਗੰਡਾ ਕੀਤਾ ਗਿਆ ਕਿ ਉਸ ਨੇ 'ਸ਼ਰਤਾਂ ਮੰਨ ਲਈਆਂ ਹਨ। ਸਿਖ ਪੰਥ ਦੀ ਹੇਠੀ ਕੀਤੀ ਹੈ।'

17 ਜੁਲਾਈ 1926 ਨੂੰ ਸ: ਤੇਜਾ ਸਿੰਘ ਸਮੁੰਦਰੀ ਦਾ ਅਕਾਲ ਚਲਾਣਾ ਲਾਹੌਰ ਕਿਲੇ ਵਿਚ ਹੋਇਆ। ਉਨ੍ਹਾਂ ਦਾ ਅੰਤਮ ਸੰਸਕਾਰ 18 ਜੁਲਾਈ ਨੂੰ ਅੰਮ੍ਰਿਤਸਰ ਵਿਚ ਕੀਤਾ ਗਿਆ। ਕਿਲੇ ਦੇ ਮੁਖੀਆਂ ਨੇ ਸ: ਤੇਜਾ ਸਿੰਘ ਦੀ ਰਾਏ ਅਨੁਸਾਰ ਮਾਸਟਰ ਤਾਰਾ ਸਿੰਘ ਨੂੰ ਆਪਣਾ ਆਗੂ ਚੁਣਿਆ।

13 ਸਤੰਬਰ ਨੂੰ ਸਰਕਾਰ ਪੰਜਾਬ ਨੇ ਸ਼੍ਰੋਮਣੀ ਕਮੇਟੀ ਤੇ ਅਕਾਲੀ ਨੂੰ ਖਿਲਾਫ ਕਾਨੂੰਨ ਕਰਾਰ ਦੇਣ ਵਾਲਾ ਐਲਾਨ ਵਾਪਸ ਲੈ ਲਿਆ। 27 ਸਤੰਬਰ 1926 ਨੂੰ ਸਰਕਾਰ ਨੇ ਕਿਹਾ, ਚੂੰਕਿ ਗੁਰਦਵਾਰਾ ਕਾਨੂੰਨ ਬਣ ਚੁਕਾ ਹੈ ਤੇ ਇਸ ਪਰ ਅਮਲ ਸ਼ੁਰੂ ਹੋ ਗਿਆ ਹੈ। ਇਸ ਲਈ ਲਾਹੌਰ ਕਿਲੇ ਦੇ ਬਾਕੀ ਆਗੂਆਂ ਨੂੰ ਵੀ ਰਿਹਾ ਕੀਤਾ ਜਾਂਦਾ ਹੈ। ਗੁਰਦਵਾਰਾ ਐਕਟ ਅਨੁਸਾਰ 1926 ਵਿਚ ਹੀ ਸ਼੍ਰੋਮਣੀ ਕਮੇਟੀ ਦੀ ਚੋਣ ਹੋ ਗਈ।

ਗੁਰਦਵਾਰਾ ਐਕਟ ਪਰ ਸਰਦਾਰ ਬਹਾਦਰ ਪਾਰਟੀ ਤੇ ਅਕਾਲੀ ਪਾਰਟੀ ਨੇ ਇਕੋ ਜਿਹੀ ਵਰਤੋਂ ਕੀਤੀ, ਪਰ ਗੁਰਦਵਾਰਾ ਐਕਟ ਮੰਨਣ ਤੇ ਨਾਂ ਮੰਨਣ ਦਾ ਵਾਧੂ ਝਗੜਾ ਕਈ ਸਾਲ ਜਾਰੀ ਰਿਹਾ, ਜਿਸ ਨਾਲ ਪੰਥ ਦੀ ਕਾਫ਼ੀ ਤਾਕਤ ਨਸ਼ਟ ਹੋਈ ਅਤੇ ਅਕਾਲੀ ਲਹਿਰ ਦਾ ਅੰਤ ਇੰਤਸ਼ਾਰ ਵਿਚ ਹੋਇਆ। ਅਕਾਲੀ ਲਹਿਰ ਵਿਚ ਮਿਲ ਕੇ ਕੰਮ ਕਰਨ ਵਾਲੇ ਕਈ ਪਾਰਟੀਆਂ ਵਿਚ ਵੰਡੇ ਗਏ ਅਤੇ ਇਸ ਤਰ੍ਹਾਂ ਪੰਥ ਦੀ ਤਾਕਤ ਖੇਰੂੰ ਖੇਰੂੰ ਹੋ ਗਈ ਹੈ।

ਗੁਰਦਵਾਰਾ ਐਕਟ 1925 ਅਨੁਸਾਰ ਸ੍ਰਕਾਰ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਦੀਆਂ ਵੋਟਾਂ ਬਣਾਉਂਦੀ ਚੋਣਾਂ ਕਰਾਉਂਦੀ ਤੇ ਮੈਂਬਰਾਂ ਦੇ ਨਾਮ ਗਜ਼ਟ ਕਰਦੀ ਹੈ। ਹੋਮ ਸਕੱਤਰ ਜਾਂ ਡੀ.ਸੀ.ਦੀ ਪ੍ਰਧਾਨਗੀ ਹੇਠ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੀ ਪਹਿਲੀ ਮੀਟਿੰਗ ਤੇ ਮੈਂਬਰਾਂ ਦੀ ਨਾਮਜ਼ਗੀ ਹੁੰਦੀ ਹੈ। ਸ਼੍ਰੋਮਣੀ ਕਮੇਟੀ ਜਾਂ ਕਿਸੇ ਗੁਰਦਵਾਰਾ ਕਮੇਟੀ ਦਾ ਕੋਈ ਮੈਂਬਰ ਗੁਰਦਵਾਰਾ ਫ਼ੰਡਜ਼ ਜਾਂ ਅਧਿਕਾਰਾਂ ਦੀ ਗਲਤ ਵਰਤੋਂ ਕਰੇ ਤਾਂ ਗੁਰਦਵਾਰਾ ਜੁਡੀਸ਼ਲ ਕਮਿਸ਼ਨ ਉਸ ਨੂੰ ਦੰਡ ਵੀ ਦੇ ਸਕਦਾ ਹੈ। ਗੁਰਦਵਾਰਾ ਐਕਟ ਵਿਚ ਕਈ ਤਰਮੀਮਾਂ ਹੋਈਆਂ ਹਨ। ਕਮੇਟੀ ਧਾਰਾ 185 ਦੀਆਂ ਗੁਰਦਵਾਰਾ ਕਮੇਟੀਆਂ ਸ਼੍ਰੋਮਣੀ ਕਮੇਟੀ ਵਿਚ ਲੀਨ ਕਰ ਦਿਤੀਆਂ ਗਈਆਂ। ਗੁਰ: ਐਕਟ ਦੀ ਧਾਰਾ 187 ਦੀਆਂ 171 ਕਮੇ-ਟੀਆਂ ਹਨ। ਧਾਰਾ 187 ਦੀਆਂ ਕਮੇਟੀਆਂ ਦੀ ਚੋਣ ਹੋਇਆਂ ਕਾਫੀ ਚਿਰ ਹੋ ਗਿਆ ਹੈ। ਚੋਣਾਂ ਦੀ ਮਿਆਦ ਪੰਜ ਸਾਲ ਹੈ। ਕਈ ਵੇਰ ਸਰਬ ਹਿੰਦ ਗੁਰਦਵਾਰਾ ਐਕਟ ਬਣਾਉਣ ਦੀ ਤਜਵੀਜ਼ ਕੀਤੀ ਗਈ, ਪਰ ਉਹ ਕਈ ਸਿਆਸੀ ਕਾਰਨਾਂ ਕਰਕੇ ਸਿਰੇ ਨਹੀਂ ਚੜ੍ਹ ਸਕੀ।



